

# ਬਾਬਾ ਸ੍ਰੀ ਚੰਦ ਜੀ ਸਾਹਿਬ ਅਤੇ ਉਦਾਸੀਨ ਸੰਪ੍ਰਦਾਇ

(ਗਿਆਨੀ ਈਸ਼ਰ ਸਿੰਘ ਨਾਰਾ)

ਗੁਰੂ ਨਾਨਕ ਸਾਹਿਬ ਦਾ ਜੀਵਨ
ਵ ਧਰਮ ਸਿਧਾਂਤਾਂ ਸਮੇਤ

ਇਤਹਾਸ

# ਬਾਬਾ ਸ੍ਰੀ ਚੰਦ ਜੀ ਸਾਹਿਬ
ਅਤੇ
# ਉਦਾਸੀਨ ਸੰਪ੍ਰਦਾਇ

*

ਲੇਖਕ ਅਤੇ ਪ੍ਰਕਾਸ਼ਕ

ਗਿਆਨੀ ਈਸ਼ਰ ਸਿੰਘ ਨਾਰਾ
੧੧/੩੨੯੧ ਦੇਹਲੀ ਗੇਟ ਦੇਹਲੀ।

ਪਹਿਲੀ ਵਾਰ ੧੦੦੦ · ਭੇਟਾ ੬)

# ਧੰਨਵਾਦੀ ਹਾਂ

੧–ਸ੍ਰੀ ਮਾਨ ਬਾਬਾ ਗੁਰਚਰਨ ਸਿੰਘ ਜੀ ਸਾਹਿਬ ਬੇਦੀ (ਡੇਹਰਾ ਬਾਬਾ ਨਾਨਕ)

੨–ਸ੍ਰੀ ਮਾਨ ਬਾਬਾ (ਟਿੱਕਾ) ਸੁਰਿੰਦਰ ਸਿੰਘ ਜੀ ਸਾਹਿਬ ਬੇਦੀ (ਕਲਰ ਰਾਵਲਪਿੰਡੀ) ਜਲੰਧਰ

੩–ਸ੍ਰੀ ਮਾਨ ਬਾਬਾ ਕਰਤਾਰ ਸਿੰਘ ਸਾਹਿਬ ਬੇਦੀ (ਦਿੱਲੀ)

੪–ਸ੍ਰੀ ਮਾਨ ਯੋਗ-ਧਰਮ ਮੂਰਤ ਅਤੇ ਜਪ ਤਪ ਸੰਜਮ ਦੀ ਦੇਵੀ ਮਾਤਾ ਜੋਧ ਕੌਰ ਜੀ (ਹਰਦਵਾਰ)

੫–ਸ੍ਰੀ ਮਾਨ ਮੰਡਲੇਸ਼੍ਵਰ ਪੰਡਤ ਗੰਗੇਸ਼੍ਵਰਾ ਨੰਦ ਜੀ ਉਦਾਸੀ– (ਅਹਿਮਦਾਬਾਦ)

੬–ਸ੍ਰੀ ਮਾਨ ਪੰਡਤ ਸੰਤ ਗਿਆਨੀ ਬਲਵੰਤ ਸਿੰਘ ਜੀ ਨਿਰਮਲੇ (ਹਰਦਵਾਰ ਕੰਖਲ)

੭–ਸ੍ਰੀ ਮਾਨ ਸੰਤ ਈਸ਼ਰ ਸਿੰਘ ਜੀ ( ਗੁ: ਕਰਮ ਸਰ ਲੁਧਿਆਣਾ)

੮–ਸ੍ਰੀ ਮਾਨ ਸਰਦਾਰ ਜੰਗ ਬਹਾਦਰ ਸਿੰਘ ਜੀ ਅਡੀਟਰ ਅਖਬਾਰ ਸ਼ੇਰੇ ਪੰਜਾਬ (ਦਿਲੀ)

ਜਿਨ੍ਹਾਂ ਨੇ ਆਪਣਾ ਕੀਮਤੀ ਵਕਤ ਦੇਕੇ ਇਸ ਪੁਸਤਕ ਦੇ ਸਾਰੇ ਖਰੜੇ ਨੂੰ ਸੁਣਿਆ ਤੇ ਮਜ਼ਬੂਨ ਦੀ ਸੁਧਾਈ ਸਚਿਆਈ ਅਤੇ ਖੂਬ ਸੂਰਤੀ ਵਧਾਣ ਵਿਚ ਸਹਾਇਕ ਹੋਇ।

# ਫੇਰ ਧੰਨਵਾਦੀ ਹਾਂ

ਪ੍ਰੋਫੈਸਰ ਸਤਿ ਬੀਰ ਸਿੰਘ ਜੀ ਐਮ ਏ (ਜਲੰਧਰ) ਅਤੇ ਸਰਦਾਰ ਕਪੂਰ ਸਿੰਘ ਜੀ ਐਮ ਏ (ਆਈ. ਸੀ. ਐਸ) ਸ਼ਿਮਲਾ ਵਾਲਿਆਂ ਦਾ ਜਿਨ੍ਹਾਂ ਨੇ ਪੜ੍ਹਨ ਮਗਰੋਂ ਅਪਣੇ ਸ਼ੁਭ ਵਿਚਾਰ (ਰੀਵੀਊ) ਭੇਜ ਕੇ ਇਸ ਪੁਸਤਕ ਦੀ ਸੁੰਦਰਤਾ ਤੇ ਸਫਲਤਾ ਦਾ ਸਬੂਤ ਦਿਤਾ।

(ਦਾਸ ਲੇਖਕ)

# ਇਤਿਹਾਸ ਬਾਬਾ ਸ੍ਰੀ ਚੰਦ ਜੀ ਸਾਹਿਬ

## ਤਤਕਰਾ

ਪੰਨਾ ਤਤਕਰਾ ਪੰਨਾ



## ਦੂਜਾ ਭਾਗ

## ਭਾਗ ਤੀਜਾ

ਪੰਨਾ | ਤਤਕਰਾ | ਪੰਨਾ

ਊਪਰ ਗਗਨ ਗਗਨ ਪਰ ਗੋਰਖ ਤਾਕਾ ਅਗਮ ਗੁਰੂ ਪੁਨਵਾਸੀ ।
ਗੁਰ ਬਚਨੀ ਬਾਹਿਰ ਘਰਿ ਏਕੋ ਨਾਨਕ ਭਇਆ ਉਦਾਸੀ।
(ਮਾਰੂ ਮਹਲਾ ੧)

ਅਨ ਦਿਨੁ ਹਰਿ ਰੰਗ ਹਰਿ ਗੁਣ ਗਾਵੈ ਹਰਿ ਰੰਗੀ ਹਰਿ ਰੰਗਾ ।
ਜਨ ਨਾਨਕ ਨਿਰਬਾਣ ਪਦੁ ਪਾਇਆ ਹਰਿ ਉਤਮ ਹਰਿ ਪਦੁ ਚੰਗਾ ।
(ਵਡਹੰਸ ਮਹਲਾ ੪)



ਜੀਤਿ ਲਏ ਓਇ ਮਹਾਂ ਬਿਖਾਦੀ ਸਹਜ ਸੁਹੇਲੀ ਬਾਣੀ।
ਕਹੁ ਨਾਨਕ ਮਨ ਭਇਆ ਪ੍ਰਗਾਸਾ ਪਾਇਆ ਪਦੁ ਨਿਰਬਾਣੀ ।
(ਗਉੜੀ ਮਹਲਾ ੫)

ਗੁਰੂ ਨਾਨਕ ਦੇ ਸ੍ਰੀ ਚੰਦ ਜਤੀ ਸਤੀ ਪਰਵਾਣ ।
ਹਰਿ ਰੰਗਿ ਰੱਤੇ ਉਦਾਸੀਨ ਪਾਇਆ ਪਦ ਨਿਰਬਾਣ ।
(ਦਾਸ ਲੇਖਕ)

# ਗੁਰੂ ਨਾਨਕ ਸਾਹਿਬ ਦੀ ਸ਼ੁੱਭ ਖ੍ਹਾਹਸ਼

ਸਾਰੇ ਪੀਰ ਪੈਗੰਬਰ ਅਵਤਾਰ ਅਤੇ ਧਰਮੀ ਲੋਕ-ਇਸੇ ਖ੍ਹਾਹਸ਼ ਨਾਲ ਸ਼ਾਦੀ ਕਰਦੇ ਰਹੇ ਕਿ ਉਨ੍ਹਾਂ ਦੇ ਘਰ ਜਗਤ ਸਾਂਝ ਲਈ ਸੰਤਾਨ ਪੈਦਾ ਹੋਵੇ। ਫੇਰ ਸੰਤਾਨ ਹੋਣ ਤੇ ਇਹੋ ਖ੍ਹਾਹਸ਼ ਰਖਦੇ ਰਹੇ ਕਿ ਉਨ੍ਹਾਂ ਦੀ ਸੰਤਾਨ ਉਨ੍ਹਾਂ ਦੇ ਨਾਮ ਨੂੰ ਰੋਸ਼ਨ ਕਰਨ ਵਾਲੀ ਸੁਖਦਾਈ ਧਰਮੀ ਅਤੇ ਚਿਰੰਜੀਵੀ ਹੋਵੇ। ਗੁਰੂ ਨਾਨਕ ਸਾਹਿਬ ਨੇ ਵੀ ਇਸੇ ਖ੍ਹਾਹਸ਼ ਵਿਚ ਸ਼ਾਦੀ ਕੀਤੀ, ਆਪ ਦੇ ਘਰ ਦੋ ਸਾਹਿਬਜਾਦੇ ਹੋਇ। ਜੋ ਵਡੇ ਬਾਬਾ ਸ੍ਰੀ ਚੰਦ ਅਤੇ ਛੋਟੇ ਬਾਬਾ ਲਖਮੀ ਚੰਦ ਜੀ ਸਨ।

ਇਸ ਪੁਸਤਕ ਵਿਚ ਵਿਸ਼ੇਸ਼ ਕਰਕੇ ਬਾਬਾ ਸ੍ਰੀ ਚੰਦ ਜੀ ਦਾ ਜੀਵਨ ਦਰਸਾਇਆ ਹੈ। ਫਿਰ ਵੀ ਸੁਹਿਰਦ ਪਾਠਕ ਪੜ੍ਹਨ ਗੇ, ਅਤੇ ਚੰਗੀ ਤਰ੍ਹਾਂ ਜਾਣ ਸਕਣ ਗੇ-ਕਿ ਗੁਰੂ ਨਾਨਕ ਸਾਹਿਬ ਦੀ ਸ਼ੁਭ ਖ੍ਹਾਹਸ਼ ਕਿਤਨੀ ਪੂਰੀ ਹੋਈ ਤੇ ਆਪ ਦੇ ਦੋਹਾਂ ਸਾਹਿਬ ਜਾਦਿਆਂ ਨੇ ਅਪਣੇ ਗੁਣ ਚੰਗਿਆਈਆਂ ਨਾਲ ਕਿਥੋਂ ਤੀਕ ਆਪਣੇ ਮਾਤਾ ਪਿਤਾ ਦਾ ਅਤੇ ਆਪਣੇ ਨਾਮ ਨੂੰ ਰੋਸ਼ਨ ਕੀਤਾ?

(ਦਾਸ-ਲੇਖਕ)

# ਬਾਬਾ ਸ੍ਰੀ ਚੰਦ ਸਾਹਿਬ-ਜਤੀ

ਇਨ੍ਹਾਂ! ਮੁਕਤੀ ਦਿਤੀ ਜੱਗ ਨੂੰ ਧਰ ਭੇਖ ਉਦਾਸੀ ।।

੧–ਇਹ ! ਪੂਰਨ ਪੁਰਖ ਮਹਾਤਮਾਂ ਮਨ ਜੋਤ ਪ੍ਰਕਾਸੀ ।
ਇਹ ! ਸਿੰਮ੍ਰਨ ਕਰਦੇ ਸਤਿਨਾਮ ਸੀ ਸ੍ਵਾਸ ਸ੍ਵਾਸੀ ।
ਇਹ ! ਰਹਿੰਦੇ ਬੇ ਪ੍ਰਵਾਹ ਸਨ ਨ ਚਾਹ ਜਰਾ ਸੀ ।
ਇਹ ! ਮਸਤ ਖੁਮਾਰੀ ਨਾਮ ਵਿੱਚ ਕੈਲਾਸ਼ ਦੇ ਵਾਸੀ ।
ਇਹ ਬਾਬਾ ਸ੍ਰੀ ਚੰਦ ਜਤੀ ਸਨ ਸੁਖ ਸਹਿਜ ਨਿਵਾਸੀ ।
ਇਨ੍ਹਾਂ ! ਮੁਕਤੀ ਦਿੱਤੀ ਜੱਗ ਨੂੰ ਧਰ ਭੇਖ ਉਦਾਸੀ ।

੨–ਇਹ ! ਗੁਰ ਨਾਨਕ ਘਰ ਪਰਗਟੇ ਸ੍ਰੀ ਚੰਦ ਨਿਰਾਲੇ !
ਇਹ ! ਮੂਰਤ ਸ਼ਿਵ ਭਗਵਾਨ ਦੀ ਅਡੋਲ ਸੁਖਾਲੇ ।
ਇਹ ! ਕਰ ਗਏ ਕੌਤਕ ਨਿਆਰੜੇ ਕਰਾਮਾਤਾਂ ਵਾਲੇ ।
ਇਹ ! ਗੋਦ ਸੁਲਖੱਣੀ ਖੇਡ ਗਏ ਬੱਣ ਬਾਲ ਉਜਾਲੇ ।
ਇਹ ਗਿਆਨ ਕਰਨ ਜਗਿਆਸੂਆਂ ਵਿਚ ਹਾਸੀ ਹਾਸੀ ।
ਇਨ੍ਹਾਂ ! ਮੁਕਤੀ ਦਿਤੀ ਜੱਗ ਨੂੰ ਧਰ ਭੇਖ ਉਦਾਸੀ ।

੩–ਇਹ ! ਰਿੱਧ ਸਿੱਧ ਨੌ ਨਿੱਧ ਦੇ ਭੰਡਾਰੀ ਭਾਰੇ ।
ਇਹ ! ਜੱਟਾ ਜੂਟ ਤਨ ਨਗਨ ਸਨ ਤੱਪ ਤੱਪੇ ਅਪਾਰੇ ।
ਇਹ ! ਰਤੇ ਰਹਿੰਦੇ ਰਾਤ ਦਿਨ ਦੋਇ ਨੈਨ ਖੁਮਾਰੇ ।
ਇਹ ! ਸ਼ਕਤੀ ਵਾਨ ਮਹਾਨ ਤੇ ਗਲ ਵਿਚ ਸੇਲੀ ਧਾਰੇ ।
ਇਹ ! ਕੰਵਲ ਵਾਂਗ ਨਿਰਲੇਪ ਰਹੇ ਦੁੱਖ ਸੁੱਖ ਹੁਲਾਸੀ ।
ਇਨ੍ਹਾਂ ! ਮੁਕਤੀ ਦਿਤੀ ਜੱਗ ਨੂੰ ਧਰ ਭੇਖ ਉਦਾ ਸੀ ।

੪–ਇਹ ! ਆਏ ਸਨ ਜਿੱਸ ਕੰਮ ਨੂੰ ਸੱਭ ਸਾਧ ਸੁਧਾਰੇ ।
ਇਹ ! ਦੇਸ਼ ਵਿਦੇਸ਼ੀਂ ਗਏ ਸਨ ਜਿੱਨ੍ਹਾਂ ਤਪਦੇ ਠਾਰੇ ।
ਇਹ ! ਅਪਣੇ ਥਾਨ ਬਿਠਾਲ ਗਏ-ਗੁਰ ਦਿਤਾ ਪਿਆਰੇ ।
ਇਹ ਜੈਸੇ ਉਪਜੇ ਪੇੜ ਤੇ ਤਿਹੇ ਓੜ ਪੁੱਗਾਰੇ ।
ਇਹ । ਗੁਰੂਪਿਤਾ ਨੂੰ ਜਾਣਦੇ ਸਨ ਗੁਰ ਅਬਨਾਸ਼ੀ ।
ਇਨ੍ਹਾਂ । ਮੁਕਤੀ ਦਿਤੀ ਜੱਗ ਨੂੰ ਧਰ ਭੇਖ ਉਦਾਸੀ ।

ਅਨ ਦਿਨੁ ਹਰਿ ਰੰਗਿ ਹਰਿ ਗੁਣ ਗਾਵੈ ਹਰਿ ਰੰਗੀ ਹਰਿ ਟੰਗਾ ।
ਜਨ ਨਾਨਕ ਨਿਰਬਾਣ ਪਦੁ ਪਾਇਆ ਹਰਿ ਉਤਮੁ ਹਰਿ ਪਦੁ ਚੰਗਾ ।

# ❋ ਬਾਬਾ ਸ੍ਰੀ ਚੰਦ ਨਿਰਬਾਣ ❋



ਇਸ ਪੁਸਤਕ ਦਾ ਮੁੱਖ ਨਾਮ ਇਹ ਹੈ।

ਇਤਹਾਸ

# ਬਾਬਾ ਸ੍ਰੀ ਚੰਦ ਜੀ ਸਾਹਿਬ

ਅਤੇ

# ਉਦਾਸੀਨ ਸੰਪ੍ਰਦਾਇ

ਪਰ ਇਸ ਨੂੰ ਗੁਰੂ ਨਾਨਕ ਸਾਹਿਬ ਦੀ ਸ਼ਾਦੀ ਤੋਂ ਸ਼ੁਰੂ ਕਰਕੇ ਹੋਰ ਵੀ ਨਵੀਨ ਖੋਜ ਦਾ ਬਹੁਤ ਸਾਰਾ ਸਬੰਧਤ ਜੀਵਨ ਅਤੇ ਧਰਮ ਸਿਧਾਂਤ ਵੀ ਦਰਸਾਏ ਹਨ। ਜਿਸ ਤੇ ਬਾਹਿਰ ਦੇ ਟਾਈਟਲ ਉਤੇ ਇਸ ਦਾ ਸਮੁਚਾ ਨਾਮ ਜਰੂਰੀ ਜਾਣਕੇ ਇਉਂ ਰਖਿਆ ਹੈ।

## ਗੁਰੂ ਨਾਨਕ ਸਾਹਿਬ ਦਾ ਜੀਵਨ

## ਵ ਧਰਮ ਸਿਧਾਤਾਂ ਸਮੇਤ

ਇਤਹਾਸ

# ਬਾਬਾ ਸ੍ਰੀ ਚੰਦ ਜੀ ਸਾਹਿਬ

ਅਤੇ

# ਉਦਾਸੀਨ ਸੰਪ੍ਰਦਾਇ

———

੧ ੴ ਸਤਿਗੁਰ ਪ੍ਰਸਾਦਿ

# ਮੁੱਖ ਮੰਤੱਵ

ਇਸ ਥੀਂ ਪਹਿਲੇ ਰਾਜਾ ਜੋਗੀ ਨਾਮ ਦੀ ਪੁਸਤਕ ਦਾਸ ਨੇ ਲਿਖੀ, ਜਿਸ ਵਿਚ ਸ੍ਰੀ ਬਾਬਾ ਸਾਹਿਬ ਸਿੰਘ ਜੀ ਬੇਦੀ ਦੇ ਜੀਵਨ ਸਮਾਚਾਰ ਦਸੇ, ਜੋ ਅਪਣੇ ਵੇਲੇ ਸਿਖ ਕੌਮ ਦੇ ਮੁੱਖ ਆਗੂ . ਮਹਾਰਾਜਾ ਰਣਜੀਤ ਸਿੰਘ ਦੇ ਧਾਰਮਿਕ ਅਤੇ ਰਾਜਨੀਤਕ ਸਲਾਹਕਾਰ ਰਹੇ, ਉਹ ! ਰਾਜਿਆਂ ਨਾਲ ਰਾਜੇ ਅਤੇ ਸੰਤਾਂ-ਮਹਾਤਮਾਂ ਗੁਰਮਖਾਂ ਨਾਮ ਰਸੀਆਂ ਨਾਲ ਸੰਤ ਰੂਪ ਵਿਚ ਵਰਤ ਕੇ ਕਿਵੇਂ "ਰਾਜ ਜੋਗ" ਕਮਾਂਦੇ ਰਹੇ ? ਇਹ ਸਾਰੇ ਹਾਲ ਵਿਸਥਾਰ ਨਾਲ ਉਸ-"ਰਾਜਾ ਜੋਗੀ" ਪੁਸਤਕ ਵਿਚ ਦਰਸਾਏ ਹਨ।

ਉਕਤ "ਰਾਜਾ ਜੋਗੀ" ਪੁਸਤਕ ਦੀ ਤਿਆਰੀ ਵਿਚ ਮੇਰੇ ਕਈ ਸਾਲ ਖ੍ਰਚ ਹੋਇ, ਇਸ ਖੋਜ ਅੰਦਰ ਬੇਦੀ ਬੰਸ ਘਰਾਣਿਆਂ ਵਿਚੋਂ ਕੁੱਝ ਐਸੀਆਂ ਲਿਖਤੀ ਪੁਸਤਕਾਂ ਤੇ ਸੰਚੀਆਂ ਮਿਲੀਆਂ ਜਿਨ੍ਹਾਂ ਦੇ ਵਾਚਨ ਨਾਲ-"ਗੁਰੂ ਨਾਨਕ ਸਾਹਿਬ" ਦਾ ਘਰੋਗੀ ਜੀਵਨ (ਸਮੇਤ ਗੁਰੂ ਜੀਦੀ ਧਰਮ ਪਤਨੀ ਜਗਤ ਮਾਤ ਸੁਲਖਣੀ ਜੀ) ਅਤੇ ਦੋਹਾਂ ਸਾਹਿਬ ਜਾਦਿਆਂ ਦੇ ਬਹੁਤੇ ਹਾਲ ਸਾਹਮਣੇ ਆਏ। ਖਾਸ ਕਰਕੇ ਗੁਰੂ ਨਾਨਕ ਸਾਹਿਬ ਦੇ ਵਡੇ ਸਾਹਿਬ ਜਾਦੇ ਬਾਬਾ ਸ੍ਰੀ ਚੰਦ (ਜੋ ੧੪੯ ਸਾਲ ਦੇ ਹੋਏ) ਇਨ੍ਹਾਂ ਦੇ ਕਈ ਐਸੇ ਹਾਲ ਪੜ੍ਹੇ ਜੋ ਸਿਖ ਇਤਹਾਸ ਵਿਚ ਇਸ ਥੀਂ ਪਹਿਲੇ ਕਿਤੇ ਲਿਖੇ ਨਹੀਂ ਪੜੇ ਸਨ। ਮੇਰੀ ਖਾਹਸ਼ ਹੋਰ ਵੱਧ ਗਈ ਤੇ ਵਧੇਰੇ ਜਾਣਿਨ ਲਈ ਉਨ੍ਹਾਂ ਦੀ ਉਦਾਸੀ ਸੰਪ੍ਰਦਾਏ ਦੇ ਕਈ ਲੇਖਕਾਂ ਦੇ ਲਿਖੇ ਨਵੇਂ ਤੇ ਪੁਰਾਣੇ ਪੁਸਤਕ ਵੀ ਪੜੇ।

ਹੁਣ ਦੋਹਾਂ ਪਾਸਿਆਂ ਦੇ ਲਿਖਾਰੀਆਂ ਦੀਆਂ ਲਿਖਤਾਂ ਮੇਰੇ ਸਾਹਮਣੇ ਸਨ, ਮਾਸੂਸ ਹੋਇਆ ਕਿ ਸਿਖਾਂ ਅਤੇ ਉਦਾਸੀ ਲਿਖਾਰੀਆਂ

ਯਾ ਪੰਜਾਬ ਦੇ ਦੂਜੇ ਕਈ ਇਤਹਾਸਕਾਰਾਂ ਨੇ ਬਾਬਾ ਸ੍ਰੀ ਚੰਦ ਜੀ ਦੀ ਮਹਾਂਨ ਵਿਅਕਤੀ ਅਤੇ ਮੱਤ ਸਿਧਾਂਤਾਂ ਨੂੰ ਪੂਰੀ ਤਰ੍ਹਾਂ ਸਮਝ ਨਹੀਂ ਪਾਇਆ। ਫੇਰ ਜੋ ਕੁੱਝ ਜਾਣਿਆ ਹੈ ਉਹ ਵੀ ਆਪਣੇ ਆਪਣੇ ਵਿਚਾਰਾਂ ਵਿਚ ਰੰਗ ਕੇ ਲਿਖਿਆ ਹੈ ਜਿਸਤੇ ਬਾਬਾ ਸ੍ਰੀ ਚੰਦ ਜੀ ਦਾ ਸਹੀ ਇਤਹਾਸ ਦੇਸ਼ ਵਾਸੀਆਂ ਦੇ ਸਾਹਮਣੇ ਨਹੀਂ ਆ ਸਕਿਆ, ਜੋ ਦੇਸ਼ ਭਲੇ ਅਤੇ ਹਿੰਦੂ ਸਿਖ ਏਕਤਾ ਵਾਸਤੇ ਬੜਾ ਲਾਭ ਕਾਰੀ ਤੇ ਆਵਣਾ ਜਰੂਰੀ ਸੀ।

ਮਿਸਾਲ ਦੇ ਤੌਰ ਤੇ-'ਪ੍ਰੋਫੈਸਰ ਵਿਸ਼ਨ ਦਾਸ' ਐਮ–ਏ-ਨੇ ਆਪਣੀ ਉਰਦੂ ਛਾਪੀ 'ਤ੍ਵਾਰੀਖ ਪੰਜਾਬ'-ਦੇ ਸਫਾ ੯੯ ਉਤੇ ਲਿਖਿਆ ਹੈ ਕਿ 'ਉਦਾਸੀ ਲੋਕ ਬੀ ਉਸੀ ਤਰ੍ਹਾਂ ਗੁਰੂ ਨਾਨਕ ਸਾਹਿਬ ਕੀ ਤਾਲੀਮ ਕੋ ਮਾਨਤੇ ਥੇ ਜੈਸੇ ਸਿਖ ਲੋਗ! ਮਗਰ ਇਨਕੇ ਮੱਤ ਮੈ ਘਰ ਬਾਰ ਕੋ ਛੋੜਨਾਂ ਜਰੂਰੀ ਥਾ'

ਪ੍ਰੋਫੈਸਰ ਜੀ ਨੇਪਹਿਲੀ ਗੱਲ ਤਾਂ ਠੀਕ ਦੱਸੀ ਹੈ, ਕਿ ਉਦਾਸੀ ਲੋਕ ਵੀ ਗੁਰੂ ਜੀ ਦੀ ਤਾਲੀਮ (ਸਿਖਿਆ) ਨੂੰ ਉਸੀ ਤਰ੍ਹਾ ਮੰਨਦੇ ਸਨ ਜੈਸੇ ਸਿਖ ਲੋਕ। ਪਰ ਦੂਜੀ ਗੱਲ-ਗਲਤ ਲਿਖ ਗਏ ਹਨ-ਕਿ ਉਦਾਸੀ ਮੱਤ ਵਿਚ ਘਰ ਬਾਰ ਛੋੜਨਾਂ ਜਰੂਰੀ ਹੈ। ਐਸਾ ਲਿਖ ਕੇ ਉਨ੍ਹਾਂ ਨੇ ਉਦਾਸੀ ਮੱਤ ਸਿਧਾਤਾਂ ਵਲੋਂ ਅਪਣੀ ਨਾ ਵਾਕਫੀ ਦਾ ਸਬੂਤ ਦਿਤਾ ਹੈ। ਹਾਲਾਂ ਕਿ ਉਦਾਸੀ ਮੱਤ ਨੇਤਾ ਬਾਬਾ ਸ੍ਰੀ ਚੰਦ ਜੀ ਆਪ ਬਾਲ ਜਤੀ ਹੁੰਦੇ ਹੋਇ ਵੀ ਆਪਣਾਂ ਜਾਨਸ਼ੀਨ 'ਸ੍ਰੀ ਬਾਬਾ ਗੁਰਦਿਤਾ ਜੀ' ਗ੍ਰਹਸਥੀ ਨੂੰ ਬਣਾਇਆ ਸੀ। ਜੋ ਗੁਰੂ ਹਰ ਗੋਬਿੰਦ ਸਾਹਿਬ ਦੇ ਵਡੇ ਸਾਹਿਬ ਜਾਦੇ ਅਤੇ ਸਤਵੇਂ 'ਗੁਰੂ ਹਰੀ ਰਾਏ' ਸਾਹਿਬਦੇ ਪੂਜ ਪਿਤਾ ਜੀ ਸਨ। ਤਾਂਤੇ ਕਿਵੇਂ ਮੰਨੀਏ ਜੋ ਉਦਾਸੀ ਮੱਤ ਮੈਂ ਘਰ ਬਾਰ ਕੋ ਛੋੜ ਨਾਂ ਜ਼ਰੂਰੀ ਹੈ?

ਪ੍ਰੋਫੈਸਰ ਵਿਸ਼ਨ ਦਾਸ ਆਪਣੀ ਇਸੇ 'ਤਵਾਰੀਖ ਪੰਜਾਬ' ਵਿਚ ਅਗੇ ਜਾਕੇ ਇਕ ਹੋਰ ਗੱਲ ਵੀ ਗਲਤ ਲਿਖਦੇ ਹਨ, ਕਿ 'ਗੁਰੂ ਅੰਗਦ ਦੇਵ ਉਦਾਸੀ ਮੱਤ ਕੋ ਸਿਖ ਧਰਮ ਕੇ ਲੀਏ ਏਕ ਖਤਰਾ

ਸਮਝਤੇ ਥੇ । ਇਸ ਲੀਏ ਉਨ੍ਹੋਂ ਨੇ ਐਲਾਨ ਕੀਆ ਕਿ ਸਿਖ ਧਰਮ ਗ੍ਰਹਸਥੀਓਂ ਕਾ ਹੈ। ਉਹ ਘਰ ਬਾਰ ਕੋ ਖੈਰ ਬਾਦ ਕਰ ਦੇਨਾਂ ਅੱਛਾ ਨਹੀਂ ਮਾਨਤਾ, ਔਰ ਘਰ ਬਾਰ ਕੋ ਤਰਕ ਕਰ ਦੇਨੇ ਵਾਲਾ ਆਦਮੀ ਕਬੀ ਸੱਚਾ ਸਿਖ ਨਹੀਂ ਬਨ ਸਕਤਾ।'

ਇਹ ਗੱਲ ਵੀ ਪ੍ਰੋਫੈਸਰ ਜੀਨੇ ਕੋਲ੍ਹੋਂ ਹੀ ਲਿਖਕੇ- ਗੁਰੂ ਅੰਗਦ ਸਾਹਿਬ ਦੀ ਜ਼ੁਬਾਨੀ ਦਾ ਐਲਾਨ ਦਸਿਆ, ਤੇ ਦੋਹੀ ਪਾਸਾਂ ਭਾਰੀ ਗਲਤ ਫਹਿਮੀ ਅਤੇ ਨਫਰਤ ਵਧਾਣ ਦੀ ਕੋਸ਼ਸ਼ ਕੀਤੀ ਹੈ । ਵਰਨਾਂ ਸ਼ੁਰੂ ਥੀਂ ਹੁਣ ਤੀਕ ਗੁਰੂ ਘਰ ਦਾ ਇਹੀ 'ਮੱਤ ਸਿਧਾਂਤ' ਰਿਹਾ ਕਿ ਆਪਣੀ ਮਨ ਮਰਜ਼ੀ ਮੁਤਾਬਿਕ ਕੋਈ ਤਿਆਗੀ ਯਾ ਗ੍ਰਹਥੀ ਹੋਕੇ ਜੈਸਾ ਚਾਹੇ ਜੀਵਣ ਬਿਤਾਏ । ਪਰ ਪਖੰਡ ਨੂੰ ਛੱਡ ਕੇ 'ਕਰਤਾਰ' ਦੀ ਸਚੇ ਦਿਲੋਂ ਬੰਦਗੀ ਕਰਦਾ ਨੇਕ 'ਦਿੱਲ ਖੁਦਾਈ ਬੰਦਾ' ਬਣ ਕੇ ਰਹੇ ! ਇਸੇ ਅਸੂਲ ਨੂੰਅਪਣਾਂ ਦੇ ਹੋਇਆਂ ਆਪ ਸਾਰੇ ਸਤਿਗੁਰੂ ਅਤੇ ਉਨ੍ਹਾਂ ਦੇ ਬੇਸ਼ੁਮਾਰ ਸਿਖ ਉਚੇ ਸੁੱਚੇ ਜੀਵਣ ਵਾਲੇ ਗ੍ਰਹਸਥੀ ਅਤੇ ਤਿਆਗੀ ਵੀ ਹੋਇ । ਜੋ ਹੁਣ ਵੀ ਹਨ ਅਤੇ ਸਦਾ ਹੀ ਰਹਿਣਗੇ ।

ਮਿਸਾਲ ਦੇ ਤੌਰ ਤੇ, ਜੈਸਾ ਕਿ ਬਾਬਾ ਸ੍ਰੀ ਚੰਦ ਜੀ ਤੋਂ ਲੈਕੇ 'ਭਗਤ ਭਗਵਾਨ' ਜੀ (ਬਿਹਾਰ) ਨਿਰਬਾਨ ਬਾਬਾ ਬਣਖੰਡੀ ਜੀ ਸਾਧ ਬੇਲਾ [ਸਖਰ ਤੇ ਨੇਪਾਲ] ਬਾਬਾ ਥਾਨ ਸਿੰਘ ਜੀ [ਕੋਟ ਕੈਮਲਪੁਰ] ਨਿਰਬਾਣ ਬਾਬਾ ਪ੍ਰੀਤਮ ਦਾਸ ਨਿਰਬਾਣ ਬਾਬਾ ਸੰਤੋਖ ਦਾਸ ਜੀ [ਸ੍ਰੀਅੰਮ੍ਰਿਤਸਰ] ਅਤੇ ਹੋਰ ਬੇਅੰਤ ਤਿਆਗੀ ਉਦਾਸੀ ਤੇ ਸੱਚੇ ਦਿਲੋ ਸਿੱਖ ਵੀ ਹੋਇ । ਐਸੇ ਹੀ ਨਿਰਮਲਾ ਸੰਪ੍ਰਦਾਏ ਦੇ ਸੰਤ ਭਾਈ ਰੋਚਾ ਸਿੰਘ ਸਹਿਬ, ਭਾਈ ਮੇਲਾ ਸਿੰਘ ਜੀ [ਪੁਣਛ] ਸ੍ਰੀ ਠਾਕਰ ਦਿਆਲ ਸਿੰਘ ਜੀ [ਅੰਮ੍ਰਿਤਸਰ] ਠਾਕਰ ਨਿਹਾਲ ਸਿੰਘ ਜੀ ਦੁਖ ਭੰਜਨੀ [ਬੋਹਾ ਖਾਲਸਾ] ਵਿਰੱਕਤ ਸ੍ਰੀ ਮਾਨ ਪੰਡਤ ਈਸ਼ਰ ਸਿੰਘ-ਪੰਡਤ ਹਰੀ ਸਿੰਘ ਪੰਡਤ ਗੁਰਦਿੱਤ ਸਿੰਘ ਜੀ [ਵਿਰਕਤ ਕੁਟੀਆ ਕੰਨਖਲ] ਸ੍ਰੀ ਮਾਨ ਸੰਤ ਅਤਰ ਸਿੰਘ ਜੀ [ਮਸਤੂਆਣਾਂ] ਸੰਤ ਬਾਬਾ ਸੁੰਦਰ ਸਿੰਘ ਜੀ

ਬੇਦੀ [ਅਲੀਬੇਗ] ਫੇਰ ਸੇਵਾ ਪੰਥੀ ਸੰਪ੍ਰਦਾਏ ਦੇ ਨੇਤਾ ਭਾਈ ਘਨੀਆ ਜੀ, ਭਾਈ ਸੇਵਾ ਰਾਮ ਜੀ, ਭਾਈ ਦੁਖ ਭੰਜਨ ਜੀ, ਅਤੇ ਭਾਈ ਵਸਤੀ ਰਾਮ ਜੀ, ਸੰਤ ਸ਼ਾਮ ਸਿੰਘ ਜੀ [ਅੰਮ੍ਰਿਤਸਰ] ਜੈਸੇ ਅਨੇਕਾਂ ਘਰ ਬਾਰ ਤਿਆਗੀ ਅਤੇ ਸਹੀ ਰੂਪ ਦੇ ਸਚੇ ਸਿਖ ਹੋਇ। ਐਸੀ ਹਾਲਤ ਵਿਚ ਪ੍ਰੋਫੈਸਰ ਵਿਸ਼ਨ ਦਾਸ ਐਮ. ਏ ਦੀ ਇਸ ਲਿਖਤ ਨੂੰ ਸੱਚਾ ਨਹੀ ਕਿਹਾ ਜਾ ਸਕਦਾ, ਕਿ ਘਰ ਬਾਰ ਤਿਆਗ ਦੇਣ ਵਾਲਿਆਂ ਨੂੰ 'ਗੁਰੂ ਅੰਗਦ ਸਾਹਿਬ' ਸੱਚਾ ਸਿਖ ਨਹੀਂ ਮੰਨਦੇ ਸਨ। ਉਸ ਵੇਲੇ ਵੀ ਤਿਆਗੀ ਤੇ ਗ੍ਰਹਸਥੀ ਦੋਹਾਂ ਤਰ੍ਹਾਂ ਦੇ ਸਿਖ ਰਹੇ ਤੱਦੇ ਹੁਣ ਤੀਕ ਵੀ ਚਲੇ ਆ ਰਹੇ ਹਨ, ਤੇ ਹੁੰਦੇ ਰਹਿਣਗੇ।

ਇਸੇ ਤਰ੍ਹਾਂ ਸਿਖ ਲਿਖਾਰੀਆਂ ਨੇ 'ਜਨਮ ਸਾਖੀ ਵਿਚ ਲਿਖੀਆਂ ਕੁੱਝ ਖੇਪਕ ਲਿਖਤਾਂ ਦੇ ਅਧਾਰ ਤੇ ਇਹੀ ਮੰਨ ਰਖਿਆ ਹੈ, ਕਿ ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਜੀ ਵਲੋਂ ਕੁੱਝ ਹੁਕਮ ਅਦੂਲਆਂ ਦੇ ਕਾਰਣ ਇਨ੍ਹਾਂ ਨੂੰ ਗੱਦੀ ਨਹੀਂ ਮਿਲੀ। ਹੋਰ ਕੁੱਝ ਸਮਝਣ ਦੀ ਕੋਸ਼ਸ਼ ਹੀ ਨਹੀਂ ਕੀਤੀ ਕਿ ਐਸਾ ਹੋਣ ਦਾ ਅਸਲ ਕਾਰਣ ਕੀ ਸੀ ? ਤੇ ਆਪਣੇ ਗੁਰੂਨਾਨਕ ਪਿਤਾ ਦੀ ਪਵਿਤ੍ਰ ਜਿੰਦਗੀ ਦਾ ਉਨ੍ਹਾਂ ਦੇ ਸਾਹਿਬ ਜਾਦਿਆਂ ਉਤੇ ਹੋਰ ਵੀ ਕੋਈ ਪ੍ਰਭਾਉ, ਪਿਆ ਸੀ ਕਿ ਨਹੀਂ ? ਅਤੇ ਗੁਰੂ ਪਿਤਾ ਨੇ ਅਪਣੇ ਸਪੁੱਤ੍ਰਾਂ ਉਤੇ ਅੰਤਮ ਸਵਾਸਾਂ ਤੀਕ ਜੋ ਕੁਝ ਬਖਸ਼ੀਸ਼ਾਂ ਕੀਤੀਆਂ ਸਨ, ਉਹ ਵੀ ਕਿਤਨੀਆਂ ਮਹਾਨ ਸਨ ?

ਉਧਰ ਉਦਾਸੀ ਸੰਤਾਂ ਦੇ ਕੁੱਝ ਲਿਖਾਰੀਆਂ ਨੇ [ਜੋ ਬਾਬਾ ਸ੍ਰੀ ਚੰਦ ਜੀਨੂੰ ਅਪਣਾਂ ਪੂਜਜ ਗੁਰੂ ਮੰਨ ਦੇ ਹਨ] ਇਨ੍ਹਾਂ ਵਿਰੁਧ ਜਨਮ ਸਾਖੀ ਵਿਚ ਲਿਖੀਆਂ ਕੁੱਝ ਸਾਖੀਆਂ ਦੀ ਨਿਖੇਧੀ ਵਜੋਂ ਆਪਣੇ ਇੱਸ਼ਟ ਗੁਰੂ ਦੀ ਵਡਾਈ ਦਸਦੇ ਹੋਇਆਂ, 'ਗੁਰੂ ਅੰਗਦ ਸਾਹਿਬ ਉਤੇ ਵੀ ਇਕ ਅਯੋਗ ਦੂਸ਼ਣ ਥੋਪਿਆ-ਅਤੇ ਬਾਬਾ ਸ੍ਰੀ ਚੰਦ ਵਲੋਂ ਇਨ੍ਹਾਂ ਨੂੰ ਸਰਾਪ ਹੋਇਆ ਲਿਖਕੇ, ਆਪਣੀ ਇਤਹਾਸਕ ਬੇ ਸਮਝੀ ਦਾ ਸਬੂਤ ਦਿਤਾ ਹੈ। ਜੋ ਸਾਰਾ ਹਾਲ ਨਿਰਨੇ ਨਾਲ ਇਸ ਪੁਸਤਕ ਦੇ,

'ਭਾਗ ਦੂਜੇ' ਵਿਚ ਪਾਠਕ ਪੜ੍ਹਨ ਗੇ, ਅਤੇ ਨਿਸਚਾ ਕਰਣ ਗੇ ਕਿ ਇਹ ਗੱਲਾਂ ਵੀ ਮਨ ਘੜਤ ਅਤੇ ਬਾਬਾ ਸ੍ਰੀ ਚੰਦ ਜੀ ਦੇ ਆਪਣੇ ਵਿਚਾਰਾਂ ਵਾ ਮਹਾਂਨਤਾ ਦੇ ਵੀ ਵਿਰੁੱਧ ਹਨ।

ਹਾਲਾਂ ਕਿ ਜੈਸੇ, ਗੁਰੂ ਅੰਗਦ ਸਾਹਿਬ ਦੇ ਦਿਲ ਵਿਚ ਗੁਰੂ ਸਾਹਿਬ ਜਾਦਿਆਂ ਦਾ ਪੂਰਾ ੨ ਸਤਿਕਾਰ ਸੀ ਤੈਸੇ ਹੀ ਬਾਬਾ ਸ੍ਰੀ ਚੰਦ ਵੀ ਇਨ੍ਹਾਂ ਨੂੰ ਅਪਣੇ ਗੁਰੂ ਪਿਤਾ ਦਾ ਜਾਨਸ਼ੀਨ ਬ੍ਰਹਮ ਦ੍ਰਿਸ਼ਟੀ ਨਾਲ ਆਪਣਾਂ, 'ਆਤਮ ਸਰੂਪ' ਹੀ ਜਾਣਦੇ ਅਤੇ 'ਸਰੂਪ ਜੀ' ਨਾਂਮ ਨਾਲ ਬੁਲਾਂਦੇ ਸਨ। ਇਹ ਹਾਲ ਅਗੇ ਦੂਜੇ ਭਾਗ ਵਿਚ ਪਾਠਕ ਪੜ੍ਹਨਗੇ। ਕੁੱਝ ਇਸ ਗੱਲ ਨੂੰ ਪ੍ਰੋਫੈਸਰ ਵਿਸ਼ਨ ਦਾਸ ਵੀ ਮੰਨਦੇ ਅਤੇ, ਆਪਣੇ 'ਤਵਾਰੀਖ ਪੰਜਾਬ' ਦੇ ਸਫਾ ੧੦੫ ਉਤੇ ਇਉਂ ਲਿਖਦੇ ਹਨ।

> 'ਉਦਾਸੀ ਫਿਰਕਾ ਕੇ ਨੇਤਾ ਬਾਬਾ ਸ੍ਰੀ ਚੰਦ ਨੇ ਗੁਰੂ ਅੰਗਦ ਦੇਵ ਕੋ ਗੁਰੂ ਮਾਨ ਲੀਆ ਥਾ। ਇਸ ਕੀ ਵਜਾ ਯੇਹ ਥੀ ਕਿ ਗੁਰੂ ਨਾਨਕ ਨੇ ਜੋ ਉਨ ਕੇ ਪਿਤਾ ਥੇ, ਔਰ ਜਿਨਕਾਵਹੁ ਬਹੁਤ ਏਹ ਤਰਾਮ ਕਰਤੇ ਥੇ ਗੁਰੂ ਅੰਗਦ ਕੋ ਗੱਦੀ ਪਰ ਬਿਠਾਇਆ ਥਾ।

ਐਸੀਂ ਹਾਲਤ ਵਿਚ ਗੁਰੂ ਅੰਗਦ ਸਾਹਿਬ ਅਤੇ ਗੁਰੂ ਸਾਹਿਬ ਜਾਦਿਆਂ ਬਾਬਤ ਨਿਯੂਨਤਾ ਸੂਚਕ ਯਾ ਨਿਖੇਧੀ ਵਜੋਂ ਕੁੱਝ ਲਿਖਣਾਂ ਤਾਂ ਦੂਰ ਰਿਹਾ, ਮੇਰੇ ਵਿਚਾਰ ਵਿਚ ਕਿਸੇ ਦੇ ਮਨ ਅੰਦਰ ਐਸਾ ਫੁਰਨਾਂ ਹੋਣਾਂ ਹੀ ਭਾਰੀ ਪਾਪ ਹੈ। ਪਰ ਇਨ੍ਹਾਂ ਗੂਹੜ ਗਲਾਂ ਵੱਲ ਧਿਆਨ ਦਿਤੇ ਬਿਨਾਂ ਹੀ ਦੋਹਾਂ ਬਾਬਤ, ਦੋਹਾਂ ਧਿਰਾਂ ਦੇ ਲਿਖਾਰੀਆਂ ਨੇ ਜੋ ਕੁੱਝ ਲਿਖਿਆ ਮੈਨੂੰ ਅਯੋਗ ਭਾਸਿਆ। ਤਦੇ ਉਕਤ ਤਰ੍ਹਾਂ ਦੀਆਂ ਭੁਲੇਖੇ ਭਰੀਆ ਲਿਖਤਾਂ ਦਾ ਵਿਚਾਰ ਭਰਿਆ ਨਿਰਣਾਂ ਲਿਖ ਦਸਣਾਂ ਜਰੂਰੀ ਜਾਣਿਆ ਕਿ ਸੱਚ ਸੱਚ ਕੀ ਹੈ?

ਫੇਰ ਇਸ! ਵੀਹਵੀਂ ਸਦੀ ਅੰਦਰ, ਸੰਨ ੧੯੨੦, ੨੧, ਦੀ ਗੁਰਦਵਾਰਾ ਸੁਧਾਰ ਲੈਹਿਰ ਵੇਲੇ ਜਦੋਂ ਕਿ ਸ੍ਰੀ ਨਨਕਾਣਾਂ ਸਾਹਿਬ ਅਤੇ

ਹੋਰ ਕਈ ਗੁਰਦਵਾਰਿਆਂ ਦਾ ਪ੍ਰਬੰਧ ਉਦਾਸੀ ਸੰਤਾਂ ਪਾਸੋਂ ਬਦਲ ਕੇ 'ਸ੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ' ਹੱਥ ਆਇਆਂ ਤਾਂ ਇਹ ਗਲ ਵੀ ਇਨ੍ਹਾਂ ਲਈ ਬਹੁਤ ਦੁਖਦਾਈ ਸੀ, ਤੇ ਅਗੋ ਨੂੰ ਬਚਣ ਲਈ ਆਪਣੀ ਨਵੀਂ ਲਿਖਤਾਂ ਅੰਦਰ ਕੁੱਝ ਉਦਾਸੀ ਲੇਖਕਾਂ ਨੇ 'ਬਾਬਾ ਸ੍ਰੀ ਚੰਦ ਸਾਹਿਬ ਦੇ ਜੀਵਣ ਸਮਾਚਾਰਾਂ ਨੂੰ ਐਸੇ ਰੰਗ ਵਿਚ ਲਿਖਿਆ ਜਿਸ ਤੋਂ ਸਾਬਤ ਹੋਵੇ ਜੋ ਸਿਖਾਂ ਅਤੇ ਉਦਾਸੀਆਂ ਦਾ ਆਪੋ ਵਿਚ ਕੋਈ ਖਾਸ ਸਬੰਧ ਨਹੀਂ ਹੈ। ਸਵਾਏ ਇਸ ਗਲ ਦੇ ਕਿ ਬਾਬਾ ਸ੍ਰੀ ਚੰਦ 'ਗੁਰੂ ਨਾਨਕ ਸਾਹਿਬ' ਦੇ ਸਾਹਿਬ ਜਾਦੇ ਜਰੂਰ ਸਨ, ਪਰ ਚੇਲੇ ਕਿਸੇ ਹੋਰ ਦੇ ਸਨ। ਹਾਲਾਂ ਕਿ ਉਦਾਸੀਆਂ ਦੀਆਂ ਆਪਣੀਆਂ ਹੀ ਪੁਰਾਤਨ ਜੋ ਲਿਖਤਾਂ ਗਵਾਹ ਹਨ ਜਿਨ੍ਹਾਂ ਦਾ ਸਬੂਤ ਅਗੇ ਪਾਠਕਾਂ ਨੂੰ ਮਿਲੇਗਾ ਕਿ ਬਾਬਾ ਸ੍ਰੀ ਚੰਦ ਜੀ ! ਚੇਲੇ ਵੀ ਅਪਣੇ ਗੁਰੂ ਨਾਨਕ ਪਿਤਾ ਦੇ ਹੀ ਸਨ, ਤੇ ਇਸੇ ਰਿਸ਼ਤੇ ਸਿਖ ਅਤੇ ਉਦਾਸੀ ਸਦੀਆਂ ਥੀਂ ਸੱਕੇ ਭਾਈ ੨ ਤੇ ਇਕ ਦੂਜੇ ਦੇ ਸਹਾਇਕ ਸਾਬਤ ਹੁੰਦੇ ਆਏ ਹਨ।

ਇਨ੍ਹਾਂ ਉਕਤ ਤਰ੍ਹਾਂ ਦੀਆਂ ਭੁਲੇਖੇ ਭਰੀਆਂ ਲਿਖਤਾਂ ਦਾ ਦੋਹੀਂ ਪਾਸੀਂ ਬਹੁਤ ਬੁਰਾ ਅਸਰ ਹੋਇਆ। ਜਿਸਦਾ ਸਿੱਟਾ ਇਹ ਨਿਕਲਿਆਂ ਕਿ ਹੁਣ ਦੀਆਂ ਸਿਖ ਸੰਤਾਂਨਾਂ ਅਤੇ ਨਵੇਂ ਬਣੇਂ ਉਦਾਸੀ ਸੰਤਾਂ ਨੂੰ, 'ਸਿਖਾਂ ਅਤੇ ਉਦਾਸੀਆਂ' ਦੇ ਮੁੱਢਲੇ ਰਿਸ਼ਤੇ ਦਾ ਕੋਈ ਗਿਆਨ ਨਹੀਂ ਰਿਹਾ। ਜਿਸਤੇ ਦੋਹਾਂ ਧਿਰਾਂ ਵਿਚੋਂ ਸੱਚਾ ਸੱਚ ਪਿਆਰ ਅਤੇ ਸਾਂਝੇ ਬਲ ਨਾਲ ਗੁਰੂ ਨਾਨਕ ਜੀ ਦੇ 'ਅਦਰਸ਼ਕ ਧਰਮ ਪ੍ਰਚਾਰ' ਜਾਤੀ ਸੁਧਾਰ ਤੇ ਹਿੰਦੂ ਸਿਖ ਏਕਤਾ ਦਾ ਕੰਮ ਢਿਲਾ ਪੈ' ਗਿਆਂ। ਜਿਸ ਨੂੰ ਕਿ ਬਾਬਾ ਸ੍ਰੀ ਚੰਦ ਜੀ ਨੇ ਅਪਣੇ ਗੁਰੂ ਪਿਤਾ ਦੇ ਪੂਰਨਿਆਂ ਤੇ ਚਲ ਕੇ ਸਾਰੀ ਉਮਰ ਆਪਣੇ ਜੀਵਨ ਦਾ ਨਿਸ਼ਾਨਾਂ ਬਣਾਇ ਰਖਿਆ ਸੀ।

ਬੱਸ-ਐਸੇ ਬਾਬਾ ਸ੍ਰੀ ਚੰਦ ਜੀ ਦੀ ਮਹਾਂਨ ਵਿਆਕਤੀ ਦਾ

ਸਹੀ ਰੂਪ ਵਿਚ ਸਾਰਿਆਂ ਨੂੰ ਗਿਆਨ ਕਰਾਣਾਂ ਅਤੇ ਦੋ ਤਰਫੀ ਪੈ ਚੁਕੇ ਭੁਲੇਖਿਆਂ ਨੂੰ ਦੂਰ ਕਰਨਾਂ ਹੀ ਇਸ ਪੁਸਤਕ ਦੇ ਲਿਖਣ ਦਾ 'ਮੁੱਖ ਮੰਤੱਵ ਹੈ। ਜਿਸਤੇ ਭਾਰਤ ਵਾਸੀਆਂ ਨੂੰ ਪਤਾ ਲਗ ਜਾਇ ਕਿ ਆਪਣੇ ਗੁਰੂ ਨਾਨਕ ਪਿਤਾ ਦੀ ਪਵਿਤਰ ਜਿੰਦਗੀ ਅਤੇ 'ਧਰਮ ਸਿਧਾਤਾਂ' ਦਾ ਉਨ੍ਹਾਂ ਦੇ ਸਾਹਿਬ ਜਾਦਿਆਂ ਵਾ ਖਾਸ ਕਰਕੇ ਬਾਬਾ ਸ੍ਰੀ ਚੰਦ ਜੀ ਉਤੇ ਕਿਤਨਾਂ ਕੁੱਝ ਪ੍ਰਭਾਉ ਪਿਆ ਸੀ। ਜਿਸ ਦੇ ਅਸਰ ਨਾਲ ਦੇਸ਼ ਸੇਵਾ (ਜਾਤੀਸੁਧਾਰ) 'ਵਾ ਸਤਿਨਾਮ ਮੰਤ੍ਰ ਜਪਣ ਜਪਾਣ' ਦੇ ਨਾਲ ੨ ਗੁਰੂ ਨਾਨਕ ਪਿਤਾ ਦੇ ਧਰਮ ਸਿਧਾਂਤਾਂ ਨੂੰ ਪ੍ਰਚਾਰਨ ਦਾ ਇਨ੍ਹਾਂ ਨੇ ਕਿਤਨਾ ਕੁੱਝ ਪੁਰਸ਼ਾਰਥ ਕੀਤਾ ਸੀ ?

## ਗੁਰੂ ਨਾਨਕ ਸਾਹਿਬ ਦੇ ਧਰਮ ਸਿਧਾਂਤ

ਗੁਰੂ ਨਾਨਕ ਸਾਹਿਬ ਦੇ ਆਦਰਸ਼ਕ ਧਰਮ ਸਿਧਾਂਤ ਕੀ ਸਨ ? ਇਹ ਉਨ੍ਹਾਂ ਦੀ ਹਰ ਮਨ ਪਿਆਰੀ ਮਿਠੀ ਗੁਰ ਬਾਣੀ ਨੂੰ ਪੜ੍ਹਨ ਸੁਣਨ ਵਾਲੇ ਚੰਗੀ ਤਰ੍ਹਾਂ ਜਾਣਦੇ ਹਨ ਕਿ ਉਹ ਸਾਰੀ ਦੁਨੀਆ ਦੇ ਬੰਦਿਆਂ ਨੂੰ ਰੱਬ (ਨਿਰੰਕਾਰ) ਦੇ ਭੇਜੇ ਆਏ ਪੁੱਤ੍ਰ ਅਤੇ ਆਪੋ ਵਿਚ ਭਾਈ ੨ ਜਾਣ ਦੇ ਸਨ। ਗੁਰੂ ਜੀ ਨੂੰ ਜਨਮ ਤੋਂ ਹੀ ਅਨਭਵ ਪ੍ਰਕਾਸ਼ ਵ ਸਰਬ ਦਾ ਗਿਆਨ ਪ੍ਰਾਪਤ ਸ਼ੀ। ਤਦੇ ਉਨ੍ਹਾਂ ਨੇ ਸਾਰੀ ਦੁਨੀਆ ਦੇ ਲੋਕਾਂ ਨੂੰ ਕਈ ਤਰ੍ਹਾਂ ਦੇ ਦੁੱਖਾਂ ਕਲੇਸ਼ਾਂ ਅੰਦਰ ਜਲਦੇ ਭੁਜਦੇ ਵੇਖ ਲਿਆ ਸੀ। ਆਪ ਜੀ ਸਹਿ ਨ ਸਕੇ, ਤੇ ਉਪਰਾਮ ਚਿੱਤ ਹੋ ਘਰ ਬਾਰ ਤਿਆਗ ਕੇ ਫਕੀਰਾਨਾਂ ਵੇਸ ਵਿਚ-ਦੁੱਖੀ ਜੰਤਾਂ ਦੇ ਮਨਾਂ ਨੂੰ ਸ਼ਾਂਤੀ ਦੇਣ ਵਾਸਤੇ ਦੇਸ ਯਾਤਰਾ ਨੂੰ ਚਾਲੇ ਪਾਏ ਸਨ।

"ਬਾਬਾ ਦੇਖੇ ਧਿਆਨ ਧਰ ਜਲਤੀ ਸਭ ਪ੍ਰਿਥਵੀ ਦਿੱਸ ਆਈ।
ਬਾਝਹੁ ਗੁਰੂ ਗੁਬਾਰ ਹੈ–ਹੈ ਹੈ ਕਰਦੀ ਸੁਣੀ ਲੋਕਾਈ।
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ।
ਚੜ੍ਹਿਆ ਸੋ ਧਨ ਧਰਤਿ ਲੁਕਾਈ।-(ਭਾਈ ਗੁਰ ਦਾਸ ਜੀ ਵਾਰ ੧)

ਗੁਰੂ ਜੀਨੇ ਧਰਤੀ ਦਾ ਰਟਨ ਕਰਕੇ ਆਪਣੀ ਸ੍ਰੀ ਮੁੱਖ ਬਾਣੀ

ਰਾਂਹੀ ਭੁੱਲੇ ਭਟਕਿਆਂ ਨੂੰ ਜੋ ਜੋ ਉਪਦੇਸ਼ (ਸਿਖਿਆ) ਸੁਣਾ ਕੇ ਸੁਖੀ ਜੀਵਣ ਬਿਤਾਣ ਦਾ ਰਾਹ ਦਸਿਆ ਸੀ। ਉਹਦਾ ਸਾਰ ਅੰਸ ਭਾਵ ਇਹ ਹੈ। ਕਿ-ਸਾਰੀ ਦੁਨੀਆ ਦੇ ਬੰਦੇ ਰੱਬ ਨਿਰੰਕਾਰ ਦੇ ਭੇਜੇ ਆਏ ਅਤੇ ਉਸੇ ਇਕੋ ਪਿਤਾ ਦੇ ਪੁੱਤ੍ਰ ਅਤੇ ਆਪੋ ਵਿਚ ਭਾਈ ਭਾਈ ਹਨ। ਇਹ ਉਸੇ ਰੱਬ ਦੀ ਦਿਤੀ ਬੁੱਧੀ ਅਨੁਸਾਰ ਹੀ ਨਿਕੇ ਮੋਟੇ ਕੰਮ ਕਾਜ ਕਰਦੇ ਤੇ ਇਸੇ ਅਧਾਰ ਤੇ ਇਨ੍ਹਾਂ ਦੀਆਂ ਜਾਤਾਂ ਗੋਤਾਂ ਹਨ, ਇਨ੍ਹਾਂ ਜਾਤਾਂ ਗੋਤਾਂ ਕਰਕੇ (ਜੋ ਮਨੁੱਖ ਦੀਆਂ ਆਪਣੀਆਂ ਹੀ ਮਿੱਥੀਆਂ ਹੋਈਆਂ ਹਨ) ਕੋਈ ਉਚ ਕੋਈ ਨੀਚ ਨਹੀਂ ਹੋ ਸਕਦਾ। ਸਗੋਂ ਉਚ ਤੇ ਨੀਚ ਤਰ੍ਹਾਂ ਦੇ ਮਾਨਸਿਕ ਭਾਵਾਂ ਤੇ ਕਰਮਾਂ ਨਾਲ ਕੋਈ ਉਚ ਯਾ ਨੀਚ ਹੁੰਦਾ ਹੈ। ਜੈਸੇ ਬ੍ਰਹਮਣ ਛੱਤ੍ਰੀਆਂ ਵਿਚੋਂ ਰਾਵਣ ਤੇ ਕੰਸ ਨੀਚ ਬ੍ਰਿਤੀ ਦੇ ਮੰਨੇ ਗਏ ਅਤੇ ਸ਼ੂਦਰ ਵੈਸ਼ਾਂ ਵਿਚੋਂ ਭੀਲਣੀ ਅਤੇ ਰਿਸ਼ੀ ਬਾਲਮੀਕ ਜਿਹੇ ਉੱਤਮ ਮੰਨੇ ਗਏ ਹਨ। ਇਉਂ ਸਾਰਿਆਂ ਨੂੰ ਭਾਈ-ਭਾਈ ਜਾਣਕੇ ਆਪੋ ਵਿਚ ਪਿਆਰ ਰਖਣਾਂ, ਕਿਰਤ ਕਰਣਾਂ, ਵੰਡ ਖਾਂਣਾ ਪਰਉਪਕਾਰ ਕਰਦੇ ਖੁਸ਼ੀ ਮਨਾਣਾਂ-ਅਤੇ ਆਪਣੇ ਕਰਣ ਹਾਰ ਕਰਤਾਰ ਦਾ ਸਿਮਰਨ ਕਰਕੇ ਆਪਣੀ ਜਿੰਦਗੀ ਨੂੰ ਸੁਖੀ ਤੇ ਸੁਫਲ ਬਨਾਣਾ ਚਾਹੀਦੇ।

ਫੇਰ ਰਾਜਾ ਪਰਜਾ ਕਿਸੇ ਵਲੋਂ ਕਿਸੇ ਤੇ ਜੋਰ ਜਬਰ ਨ ਹੋਵੇ, ਸਾਰੇ ਆਪਣੇ ੨ ਹੱਕ ਤੇ ਅਧਿਕਾਰਾਂ ਨੂੰ ਸਮਝ ਕੇ ਵਰਤਣ। ਚਾਹੇ ਕਿਸੇ ਵੀ ਧਰਮ (ਮਜ਼ਹਬ) ਫਿਰਕੇ ਨਾਲ ਕੋਈ ਸਬੰਧਤ ਹੋਵੇ ਪਰ ਗ਼ਰੀਬਾਂ-ਕਮਜ਼ੋਰਾਂ ਅਤੇ ਦੁੱਖੀਆਂ ਉਤੇ ਤਰਸ ਕਰਕੇ ਉਨ੍ਹਾਂ ਦਾ ਦੁੱਖ ਵੰਡਾਣਾਂ (ਸੇਵ ਨਿਭਾਣੀ) ਸਿਖੇ। ਤੱਦ ਦੁਨੀਆ ਵਿਚ ਸਾਂਤੀ ਹੋ ਸਕਦੀ ਹੈ। ਇਹੋ ਗੁਰੂ ਜੀ ਦਾ 'ਮੁੱਖਸਿਧਾਂਤ' ਧਰਮ ਪ੍ਰਚਾਰ ਵਾ ਮਹਾਂਨ ਅਦਰਸ਼ਕ ਸਿਖਿਆ ਸੀ। ਜੋ ਜੋ ਭਲੇ ਪੁਰਸ਼ ਆਪ ਦੀ ਇਸ ਸਿਖਿਆ ਨਾਲ ਸਹਿਮਤ ਹੋਏ ਤੇ ਮੰਨਦੇ ਰਹੇ ਉਹ ਸੁਖੀ ਹੋਇ ਤੇ ਸਿਖ ਕਹਾਏ ਸਨ। ਗੁਰੂ ਜੀ ਦੇ ਇਸ ਸਾਂਝੇ 'ਅਦਰਸ਼ਕ ਧਰਮ ਪ੍ਰਚਾਰ' ਦੇ ਸਬੰਧ ਵਿਚ ਨਿਰਨੇ ਨਾਲ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਬਚਿਤ੍ਰ ਨਾਟਕ

ਗ

ਧਿਆਏ ੫ ਵਿਚ ਇਉਂ ਫੁਰਮਾਇਆ ਹੈ ।

"ਤਿੰਨ ਇਹ ਕਲ ਮਹਿ ਧਰਮ ਚਲਾਯੋ ॥
ਸਭ ਸਾਧਨ ਕੋ ਰਾਹ ਬਤਾਯੋ ॥
ਜੋ ਤਾਕੇ ਮਾਰਗ ਮਹਿ ਆਇ ॥
ਤੇ ਕਬਹੂ ਨਹੀਂ ਪਾਪ ਸੰਤਾਏ ॥
ਜੇ ਜੇ ਪੰਥ ਤਵਨ ਕੇ ਪਰੇ ॥
ਤਾਪ ਪਾਪ ਤਿੰਨਕੇ ਪ੍ਰਭ ਹਰੇ ॥

ਗੁਰੂ ਨਾਨਕ ਸਾਹਿਬ ਨੇ ਆਪਣੇ ਇਸ ਧਰਮ ਪ੍ਰਚਾਰ (ਦੇਸ਼ ਸੁਧਾਰ) ਹਿਤ ਭਗਵੇ ਬਸਤ੍ਰ ਪਹਿਨ ਕੇ (ਉਦਾਸੀ ਭੇਸ) ਵਿਚ ਚਾਰ ਲੰਮੀਆਂ ਦੇਸ਼ ਯਾਤਰਾ ਕੀਤੀਆਂ ਜੋ ੪ ਉਦਾਸੀਆਂ ਦੇ ਨਾਮ ਨਾਲ ਇਤਹਾਸਕ ਤੌਰ ਤੇ ਪ੍ਰਸਿੱਧ ਹਨ ।

ਭਗਵੇ ਚੀਰ ਸਰੀਰ ਬਿਰਾਜੈ, ਜਿੰਨ ਕੇ ਦਰਸ਼ਨ ਕਲ ਮਲ ਭਾਜੈ ।

(ਸ੍ਰੀ ਨਾਨਕ ਪ੍ਰਕਾਸ਼ ਪੂਰਬਾਰਧੇ ਧਿਆਏ ੫੩)

ਗੁਰੂ ਜੀ ਜਿਥੇ ਵੀ ਜਾਂਦੇ ਰਹੇ ਉਥੋਂ ਦਾ ਕੋਈ ਨ ਕੋਈ ਭੁਲਾ ਪੁਰਸ਼ ਸੰਗਤ ਦਾ ਮਖੀਆ ਬਨਾਕੇ ਓਹਨੂੰ ਉਸ ਅਲਾਕੇ ਦੇ ਪਚਾਰ ਸੁਧਾਰ ਵਾਸਤੇ ਮੰਜੀ (ਗੱਦੀ) ਬਹਾ ਆਉਂਦੇ ਰਹੇ, ਜੈਸਾ ਕਿ ਇੰਦ੍ਰ ਸੈਨ ਸੁਧਰ ਸੈਨ-ਝੰਡਾ ਬਾੜੀ ਰਾਜਾ ਸ਼ਿਵ ਨਾਭ ਅਤੇ ਬਗਦਾਦ ਦੇ ਪੀਰ ਮੁਰਸ਼ਿਦ ਆਦਿਕ ਕਈ ਗੁਰ ਮੁਖਾਂ ਦੇ ਨਾਮ ਗੁਰੂ ਜੀ ਦੀ ਜਨਮ ਸਾਖੀ ਵਿਚ ਅਤੇ ਇਸ ਦੇ ਅਧਾਰ ਤੇ ਲਿਖੇ ਹੋਰ ਕਈ ਧਰਮ ਗ੍ਰੰਥਾਂ ਵਿਚ ਮੌਜੂਦ ਹਨ । ਜੈਸਾ ਕਿ ਇੰਦ੍ਰ ਸੈਨ ਸੁਧਰ ਸੈਨ ਝੰਡੇ ਬਾੜੀ ਦੀ ਸਾਖੀ ਵਿਚ ਇਉ ਲਿਖਿਆ ਹੈ ।

'ਇੰਦ੍ਰ ਸੈਨ ਮੰਜੀ ਅਬ ਲੀਜੈ-ਪੁਰ ਕੋ ਗੁਰ ਹੋਵੈ ਰਹਿਨ ਕਰੀਜੈ ।

ਤਦ ਇੰਦ੍ਰ ਸੈਨ ਨੇ ਇਹ ਆਖ ਕੇ ਇਨਕਾਰ ਕਰ ਦਿਤਾ ਕਿ ਮੈਨੂੰ ਜੋ ਆਪਨੇ ਗਿਆਨ ਦੀ ਦਾਤ ਬਖਸ਼ੀ ਹੈ ਉਹ ਬਹੁਤ ਹੈ । ਜਿਸਤੇ ਇਸਦਾ ਪੱਕਾ ਨਿਸਚਾ ਵੇਖ ਕੇ ਫੇਰ ਆਪਨੇ ਝੰਡੇ ਨੂੰ ਮੰਜੀ ਬਿਠਾਇਆ ਅਤੇ ਸਾਰੇ ਉਸ ਦੇਸ਼ ਦਾ ਸਤਿਗੁਰੂ ਬਨਾਦਿਤਾ ।

ਨਿਸਚਾ ਦ੍ਰਿੜ ਜਬ ਤਿਨੈ ਲਖਾਇਆ ਮੰਜੀ ਪਰ ਝੰਡਾ ਬੈਠਾਇਆ।
ਸਰਬ ਦੇਸ਼ ਕੋ ਸਤਿਗੁਰ ਕਰਕੈ। ਪੁਰ ਕੋ ਪਠਾ ਰਜਾਇ ਉਚਰ ਕੈ।
ਝੰਡੇ ਕੋ ਸਤਿਗੁਰੂ ਬਨਾਇਆ। ਸੁਨ ਨਰੇਸ ਨਰਏਕ ਪਠਾਇਆ।
(ਸ੍ਰੀ ਨਾਨਕ ਪ੍ਰਕਾਸ਼ ਪੁਰਬਾਰਧੇ ਧਿਆਇ ੫੩)

ਗੁਰੂ ਨਾਨਕ ਸਾਹਿਬ ਨੇ ਇਧਰ ਆਪਣੇ ਦੇਸ਼ ਵਾ ਪੰਜਾਬ ਵਿਚ ਆਕੇ ਵੀ ਐਸਾ ਹੀ ਕੀਤਾ। ਜੱਦ ਕਿ ਚਾਰੇ ਉਦਾਸੀਆਂ ਮੁੱਕਾਕੇ ਸ੍ਰੀ ਕਰਤਾਰ ਪੁਰ ਆਣ ਵਸੇ ਸਨ ਤਾਂ ਆਪਣੇ ਸ੍ਰੀਰ ਉਤੇ ੩੦ ਸਾਲ ਦੇ ਧਾਰਨ ਕੀਤੇ ਉਦਾਸੀ ਭੇਖ ਦੀ ਬਖਸ਼ਸ਼ ਆਪਣੇ ਸ੍ਰੀ ਚੰਦ ਜੀ ਉਤੇ ਕੀਤੀ ਤੇ ਆਪ ਸੰਸਾਰੀ ਕਪੜੇ ਪਾ ਬੈਠੇ ਸਨ।

'ਬਾਬਾ ਆਇਆ ਕਰਤਾਰ ਪੁਰ ਭੇਖ ਉਦਾਸੀ ਸਗਲ ਉਤਾਰਾ॥
ਪਹਿਰ ਸੰਸਾਰੀ ਕਪੜੇ ਮੰਜੀ ਬੈਠ ਕੀਆ ਅਵਤਾਰਾ' (ਭਾਈ ਗੁਰਦਾਸ ਜੀ ਵਾਰ ੧) ਫੇਰ ੭ ਸਾਲ ਮਗਰੋਂ ਆਪਣੀ ਥਾਂ ਦੀ ਕੇਂਦਰੀ ਗੁਰਗੱਦੀ ਅਟੱਲ ਰੱਖਣ ਨੂੰ ਆਪਣਾ ਜਾ ਨਸ਼ੀਨ ਗੁਰੂ 'ਗੁਰੂ ਅੰਗਦ ਸਾਹਿਬ' ਨੂੰ ਅਸਥਾਪਤ ਕੀਤਾ ਸੀ। ਸਤਿ ਗੁਰੂ ਜੀਦੇ ਐਸਾ ਕਰਣ ਦਾ ਭਾਵ ਇਹ ਨਹੀਂ ਸੀ ਕਿ ਦੋਹਾਂ ਨੂੰ ਇਕ ਦੂਜੇ ਦਾ ਸ਼ਰੀਕ ਬਨਾਇਆ ਜਾਏ। ਬਲਿਕੇ ਪਹਿਲੇ ਥੀਂ ਇਹ ਮਤਲਬ ਸੀ ਕਿ ਸ੍ਰੀ ਚੰਦ ਜੀ ਪ੍ਰਥਾਂਏ ਦਿਤੇ ਅਪਣੇ ਇਸ ਉਦਾਸੀ ਭੇਖ ਦੀ ਬਖਸ਼ਸ ਰਾਹੀ 'ਸਾਧੂ ਸਮਾਜ ਸੁਧਾਰ' ਵੀ ਨਾਲੋ ਨਾਲ ਹੁੰਦਾ ਰਹੇ ਅਤੇ ਜੋ ਜੋ ਭਲੇ ਪੁਰਸ਼ ਨਿਰਬਾਣ ਬ੍ਰਿਤੀ ਮਹਾਤਮਾਂ ਗ੍ਰਹਸਥ ਵਲੋਂ ਉਪ੍ਰਾਮ (ਉਦਾਸ) ਹਨ ਉਨ੍ਹਾਂ ਦਾ ਉਤਸ਼ਾਹ ਵੀ ਵੱਧੇ। ਕਿਉਂਕਿ ਘਰ ਦਰ ਛੱਡ ਕੇ ਦੇਸ਼ ਵਿਦੇਸ਼ ਅੰਦਰ ਬਿਖਰੇ ਹੋਇ ਤੁਰਦੇ ਫਿਰਦੇ ਤਿਆਗੀ ਸੰਤਾਂ, ਸਾਧੂਆਂ ਦੇ ਸੁੱਧਰ ਜਾਣ ਨਾਲ ਅਗੇ ਉਨ੍ਹਾਂ ਦੇ ਹਜਾਰਾਂ ਲੱਖਾਂ ਪੂਜਕ ਚੇਲੇ ਤੇ ਸੇਵਕ ਸਹਿਲੇ ਸੁਧਰ ਸਕਦੇ ਹਨ। ਜੋ ਗੁਰੂ ਜੀ ਦੇ ਦੇਸ਼ ਸੁਧਾਰ ਧਰਮ ਪ੍ਰਚਾਰ ਵਿਚ ਉਨ੍ਹਾਂ ਦੇ ਜਾ ਨਸ਼ੀਨਾਂ ਦੇ ਸਦਾ ਸਹਾਇਕ ਸਾਬਤ ਹੋ ਸਦਦੇ ਹਨ।

*ਦੇਖੋ—ਜੀਵਨ ਚਰਿਤ੍ਰ ਬਾਬਾ ਬੁੱਢਾ ਜੀ ਪੰਨਾਂ— ੪੪—੪੫—ਵਾ ਸ੍ਰੀ ਚੰਦ ਪ੍ਰਸ਼ਾਦ ਪ੍ਰਤਾਪ ਹਰੀ ਬੇਦੀ ਜੀ।

ਗੁਰੂ ਜੀ ਦਾ ਇਹ ਵਿਚਾਰ ਸੱਚਾ ਸਾਬਤ ਹੋਇਆ ਤੇ ਪਿਛੋਂ ਜੋ ੨ ਸ਼ੁਭ ਕਾਰਨਾਂਮੇ ਵਾ ਪੁਰਸ਼ਾਰਥ ਕਰਕੇ ਬਾਬਾ ਸ੍ਰੀ ਚੰਦ ਜੀ ਦੀ ਸੰਪ੍ਰਦਾਏ ਨੇ ਸਿਖੀ ਸਿਦਕ ਅਤੇ ਸਿਖ ਕੌਮ ਨਾਲ ਹਮਦਰਦੀ ਦਾ ਸਬੂਤ ਦਿਤਾ ਉਹ ਕੁਝਕ ਹਾਲ ਇਸੇ ਪੁਸਤਕ ਦੇ ਅਖੀਰ ਵਿਚ ਪਾਠਕ ਪੜ੍ਹਨਗੇ। ਐਸੀ ਹਾਲਤ ਵਿਚ ਨਿਸਚਾਂ ਹੋ ਜਾਂਦਾ ਹੈ ਕਿ ਗੁਰੂ ਨਾਨਕ ਜੀ ਦੇ ਪਿਛੋਂ ਵੀ ਬਾਬਾ ਸ੍ਰੀ ਚੰਦ ਜੀ ਅਤੇ ਗੁਰੂ ਅੰਗਦ ਜੀ ਦੇ ਧਰਮ ਸਿਧਾਂਤਾਂ ਵ ਪ੍ਰਚਾਰ ਦਾ ਨਿਸ਼ਾਨਾਂ ਇਕੋ ਰਿਹਾ, ਸਿਰਫ ਬਾਹਿਰ ਦੀ ਸ੍ਰੀਰਕ ਰਹਿਤ ਬੈਹਤ (ਪਹਿਰਾਵਾ) ਥੀਂ ਬਿਨ੍ਹਾਂ ਹੋਰ ਕੋਈ ਵਡਾ ਫਰਕ ਨਹੀਂ ਦਿਸ ਆਇਆ ਹੈ। ਫੇਰ ਜੋ ਜੋ ਹਦਾਇਤਾਂ (ਸਿਖਿਆ) ਗੁਰੂ ਨਾਨਕ ਸਾਹਿਬ ਵਲੋ ਇਨ੍ਹਾਂ ਨੂੰ ਸਿਖਾਈਆਂ ਗਈਆਂ, ਦੋਹਾਂ ਧਿਰਾਂ ਨੇ ਅਪਣੇ ੨ ਸਮੇਂ ਤੀਕ ਉਨ੍ਹਾਂ ਉਤੇ ਪੂਰਾ ੨ ਅਮਲ ਕੀਤਾ, ਤੇ ਅਪਣੇ ੨ ਸੇਵਕਾਂ ਸਿਖਾਂ ਤਾਂਈ ਵੀ ਅਪਣੀ ੨ ਰੀਤ ਦਾ ਧਰਮ ਪ੍ਰਚਾਰ ਕਰਨਾਂ ਸਿਖਾਂਦੇ ਰਹੇ।

ਗੁਰੂ ਅੰਗਦ ਸਾਹਿਬ ਨੇ ਅਪਣੀ ਜੋਤ ਕਲਾ ਫਿਰ ਗੁਰੂ ਅਮਰ ਦਾਸ ਜੀ ਭੱਲੇ ਵਿਚ ਰੱਖੀ। ਜੋ ਗੁਰੂ ਗੋਬਿੰਦ ਸਿੰਘ ਜੀ ਤੱਕ ਸ੍ਰੀਰਾਂ ਵਿਚ ਵਰਤਦੀ ਰਹੀ, ਅਤੇ ਹੁਣ ਗੁਰੁ ਗ੍ਰੰਥ ਸਾਹਿਬ ਰੂਪ ਵਿਚ ਗੁਰੂਦਸਮੇਸ਼ ਜੀ ਵਲੋਂ ਅਸਥਾਪਤ ਪ੍ਰਤੱਖ ਹੈ, ਅਤੇ ਉਨ੍ਹਾਂ ਦਾ ਖਾਲਸਾ (ਪੰਜਪਿਆਰੇ ਰੂਪ) ਗੁਰੁ ਕੀ ਤਾਬੇ ਦੇਹਿ ਧਾਰੀਨਿਯਮਾਂ ਨੂੰ ਪਾਲਦਾ ਹੋਇਆ ਖੰਡੇ ਦੇ ਅੰਮ੍ਰਿਤ ਨਾਲ ਗੁਰੂ ਗ੍ਰੰਥ ਸਾਹਿਬ ਵਲੋਂ (ਕ੍ਵਾਰ ਮੁੱਖਤਾਰ) ਨਾਂਮ ਮੰਤ੍ਰ ਦਾ ਸੰਚਾਲਕ ਹੈ।

ਐਸੇ ਹੀ ਦੂਜੇ ਪਾਸੇ ਉਦਾਸੀ ਭੇਖ ਬਖਸ਼ਸ਼ ਦੇ ਪਾਤਰ ਬਾਬਾ ਸ੍ਰੀ ਚੰਦ ਜੀ ਵਲੋਂ ਇਨ੍ਹਾਂ ਦੇ ਜਾ ਨਸ਼ੀਨ ਬਾਬਾ ਗੁਰ ਦਿਤਾ ਜੀ, ਅਤੇ ਇਨ੍ਹਾਂ ਦੇ ਥਾਪੇ ਹੋਰ ਚਾਰ ਧੂਣਿਆਂ ਦੇ ਮੁਖੀਆਂ ਸੰਤਾਂ-ਮਹੰਤਾਂ-ਵ ਸਬੰਧਤ ਮੰਡਲੀ ਦਾਰ ਉਦਾਸੀਆਂ ਮਹਾਤਮਾਂ ਰਾਂਹੀ ਅਪਣੇ ੨ ਚੇਲਿਆਂ ਵ ਸਾਧੂਆਂ

ਨੂੰ ਪਹਿਲੀ ਚਰਨਾਂਮ੍ਰਿਤ ਮਰਿਯਾਦਾ ਨਾਲ ਗੁਰ ਮੰਤ੍ਰ ਸੁਣਾਂਦੇ, ਕਈ 'ਨਾਨਕ ਪੰਥੀ' ਸਿਖ ਸੰਪ੍ਰਦਾਵਾਂ ਅੰਦਰ ਅਜੇ ਤੀਕ ਪ੍ਰਚਲਤ ਹੈ, ਅਤੇ ਇਨ੍ਹਾਂ ਸਾਰਿਆਂ ਦੇ ਪੂਜਕ ਲੋਕ ਅਪਣੇ ੨ ਚਰਨਾਂਮ੍ਰਿਤ ਦਾਤੇ ਸੰਤ ਯਾ ਮਹੰਤ ਨੂੰ ਅਪਣਾਂ ਗੁਰ 'ਮੰਤ੍ਰ ਉਪਦੇਸ਼' ਦਾਤਾ ਦੇਹਿ ਧਾਰੀ ਗੁਰੂ ਹੀ ਮੰਨਦੇ ਹਨ, ਫਿਰ ਵੀ ਇਹ ਸਾਰੇ ਅਪਣੀ ਇਸ਼ਟ ਟੇਕ ਗੁਰੂ ਬਾਂਣੀ ਨੂੰ ਪ੍ਰੇਮ ਨਾਲ ਪੜ੍ਹਦੇ ਅਪਣੇ ੨ ਧਰਮ ਅਸਥਾਨਾਂ ਅਖਾੜਿਆਂ ਵਾ ਗੁਰ ਦਵਾਰਿਆਂ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਦੇ ਅਤੇ ਗੁਰਾਂ ਸਿਰ ਗੁਰੂ ਮੰਨਦੇ ਆ ਰਹੇ ਹਨ।

ਐਸੀ ਹਾਲਤ ਵਿਚ ਸਿਆਂਣੇ ਸੱਜਣਾਂ ਨੂੰ ਇਉਂ ਸਮਝਣਾਂ ਚਾਹੀਏ ਕਿ ਇਹ ਸਾਰੇ ਹੀ ਗੁਰੂ ਨਾਨਕ ਨਾਮ ਦੀ ਮਾਲਾ ਦੇ ਮੋਤੀ ਮਣਿਕੇ ਹਨ। ਜੋ ਭਗਵੇ-ਪੀਲੇ -ਲਾਲ ਨੀਲੇ ਯਾ ਚਿਟੇ ਕਾਲੇ, ਕਈ ਰੰਗਾਂ ਦੇ ਹਨ, ਪਰ,-੧ ਓ ਸਤਿਨਾਮ ਮੂਲ ਮੰਤ੍ਰ ਦਾ ਸੂਤ੍ਰ (ਧਾਗਾ) ਸਾਰਿਆਂ ਵਿਚ ਇਕੋ ਜਿਹਾ ਪ੍ਰੋਤਾ ਹੈ, ਤੇ ਇਸ ਮੰਤ੍ਰ ਦੇ ਉਪਾਸ਼ਕ ਸਾਰੇ ਹੀ ਕੇਸਾ ਧਾਰੀ ਅੰਮ੍ਰਿਤ ਧਾਰੀ-ਨਾਂਮ ਧਾਰੀ ਸਹਿਜ ਧਾਰੀ-ਸਿਖ ਅਤੇ ਉਦਾਸੀ ਵ ਦੂਜੇ ਨਾਨਕ ਪੰਥੀ ਸੇਵਾ ਪੰਥੀ ਨਿਰਮਲ ਪੰਥੀ ਔਡਣ ਸ਼ਾਹੀ-ਸੁਥਰੇ ਸ਼ਾਹੀ ਆਦਿਕ ਇਕੋ ਦੂੱਝ ਭਾਈ ਭਾਈ ਹਨ। ਜਿਸ ਤੇ ਸਾਰਿਆਂ ਨੂੰ ਇਕ ਦੂਜੇ ਦੀ ਇਸ਼ਟ ਉਪਾਸਨਾਂ ਦੇ ਤਰੀਕੇ ਨੂੰ ਸਤਿਕਾਰ ਦੀ ਨਜਰ ਨਾਲ ਸਦਾ ਵੇਖਣਾਂ ਚਾਹੀਏ, ਅਤੇ ਪਹਿਲੀ ਤਰ੍ਹਾਂ ਹੀ ਮਿਲਕੇ ਪਿਆਰ ਨਾਲ ਗੁਰੂ ਨਾਨਕ ਜੀ ਦੇ ਸਾਂਝੇ 'ਧਰਮ ਸਿਧਾਂਤ' ਦਾ ਪ੍ਰਚਾਰ ਕਰਨਾ ਚਾਹੀਏ। ਜਿਸ ਤੇ ਮਨੁਖ ਨਾਲ ਮਨੁਖ ਦੀ ਪ੍ਰੇਮ ਭਾਵਨਾ ਵਧੇ ਅਤੇ ਦੇਸ਼ ਵਿਚੋਂ ਵਿਤਕਰੇਦੀ ਫੁੱਟ ਦਾ ਨਾਸ਼ ਹੋ ਜਾਏ। ਕਿਉਂਕਿ ਗੁਰੂ ਨਾਨਕ ਜੀ ਦੇ ਇਸ ਅਦਟਸ਼ਕ ਧਰਮ ਨੂੰ ਸਚੇ ਦਿਲੋਂ ਮੰਨਣ ਵਾਲੇ ਹੀ ਰੱਬ ਨਾਲ ਤੇ ਰੱਬ ਦੇ ਬੰਦਿਆਂ ਨਾਲ ਪਿਆਰ ਕਰਨਾਂ ਸਿਖ ਸਕਦੇ ਹਨ। ਇਸੇ ਕਾਰਣ ਨਾਮ ਜਪਦੇ ਕਿਰਤ ਕਰਦੇ (ਸਾਂਝਾ ਲੰਗ੍ਰ ਚਲਾਕੇ) ਵੰਡ ਛਕਦੇ ਤੇ ਰੱਬ ਪਾਸੋਂ ਸਰਬਤ ਦਾ ਭਲਾ ਮੰਗਦੇ ਹਨ।

"ਨਾਨਕ ਨਾਲ-ਚੜ੍ਹਦੀਕਲਾ-ਤੇਰੇ ਭਾਣੇ ਸਰਬਤ ਦਾ ਭਲਾ'

ਉਮੀਦ ਹੈ, ਜਿਥੇ ਮੇਰੀ ਇਹ ਪੁਸਤਕ ਗੁਰੂ ਨਾਨਕ ਸਾਹਿਬ ਦੇ ਸਾਹਿਬ ਜਾਦਿਆਂ ਬਾਬਤ ਲਿਖਤੀ ਤੌਰ ਤੇ ਸਿਖਾਂ ਅਤੇ ਉਦਾਸੀਆਂ ਵਿਚ ਪੈ ਚੁਕੇ ਭੁਲੇਖਿਆਂ ਨੂੰ ਦੂਰ ਕਰਣ ਕਰਣ ਦਾ ਸਾਧਨ ਸਾਬਤ ਹੋ ਇਤ੍ਰੀ, ਉਥੇ ਉਨ੍ਹਾਂ ਦੇ ਸਮਾਚਾਰਕ ਸਰੂਪਵ ਖਾਸ ਕਰਕੇ ਪਾਠਕਾਂ ਤੇ ਸਰੋਤਿਆਂ ਨੂੰ ਬਾਬਾ ਸ੍ਰੀ ਚੰਦ ਜੀ ਦੀ ਮਹਾਂਨ ਵਿਅਕਤੀ ਦਾ ਪੂਰਨ ਗਿਆਨ ਕਰਾਇਗੀ। ਨਾਲ ਹੀ ਗੁਰੂ ਨਾਨਕ ਜੀ ਦੇ ਅਦਰਸ਼ਕ-'ਧਰਮ ਸਿਧਾਂਤਾਂ' ਨੂੰ ਸਮਝਣ ਅਤੇ ਲੋਕ ਭਲੇ ਹਿਤ ਪ੍ਰਚਾਰਨ ਵਾ ਦੇਸ਼ ਸੁਧਾਰਨ ਵੱਲ ਪਾਠਕਾਂ ਦਾ ਉਤਸ਼ਾਹ ਵਧਾਇਗੀ।

ਲੇਖਕ (ਗਿਆਨੀ ਈਸ਼ਰ ਸਿੰਘ ਨਾਰਾ)

—o—

# ਬਾਬਾ ਸ੍ਰੀ ਚੰਦ ਜੀ ਬਾਬਤ ਪੱਕਾ ਵਿਸ਼ਵਾਸ

ਸਿਖ ਪੰਥ ਦੀ ਨਿਰਮਲਾ ਸੰਪ੍ਰਦਾਏ ਵਾਕੂੰ। ਉਦਾਸੀਨ ਸੰਪ੍ਰਦਾਏ ਵਿਚ ਵੀ ਵੱਡੇ ੨ ਵਿਦਵਾਨ ਭਜਨੀਕ ਤਪਸੱਵੀ ਅਤੇ ਅਨੁਭਵੀ ਪੁਰਸ਼ ਬਹੁਤ ਹੋਇ ਅਤੇ ਹੁਣ ਵੀ ਕਈ ਹਨ। ਜਿਨ੍ਹਾਂ ਦਾ ਪੁਰਾਣਿਕ ਸਾਖੀਆਂ ਦੇ ਅਧਾਰ ਤੇ ਇਹ ਪੱਕਾ ਵਿਸ਼ਵਾਸ ਹੈ ਕਿ ਗੁਰੂ ਨਾਨਕ ਸਾਹਿਬ ਵਿਸ਼ਨੂੰ ਅਵਤਾਰ ਅਤੇ ਇਨ੍ਹਾਂ ਦੇ ਵਡੇ ਸਾਹਿਬ ਜਾਦੇ (ਬਾਬਾ ਸ੍ਰੀ ਚੰਦ) ਸ਼ਿਵ ਅਵਤਾਰ ਅਤੇ ਛੋਟੇ (ਸ੍ਰੀ ਲਖਮੀ ਚੰਦ) ਬ੍ਰਹਮਾਂ ਦਾ ਅਵਤਾਰ ਹੋਇ। ਅਪਣੇ ਅਪਣੇ ਇਹ ਖਿਆਲ ਤੇ ਵਿਚਾਰ ਉਨ੍ਹਾਂ ਦੇ ਮੁਬਾਰਕ ਹਨ, ਪਰ ਬਾਬਾ ਸ੍ਰੀ ਚੰਦ ਦੀ ਅਦੁਤੀ ਜਨਮ ਕੁੰਡਲੀ ਦੇ ਅਧਾਰ ਤੇ ਬੇਦੀ ਬੰਸ ਅਤੇ ਉਦਾਸੀਨ ਮਹਾਤਮਾਂ ਦੇ ਅਨੁਮਾਨ ਤੇ ਵਿਸ਼ਵਾਸ ਇਸ ਤਰ੍ਹਾਂ ਦੇ ਹਨ।

੧—ਬਾਬਾ ਸ੍ਰੀ ਚੰਦ ਜੀ ਦੇ ਜਨਮ ਸਮੇਂ ਮਾਤ ਸੁਲਖੱਣੀ ਜੀ ਨੂੰ ਤੰਦ੍ਰਾ ਅਵਸਥਾ (ਨ ਸੁਤੇ ਜਾਗਦੇ ਦੀ ਹਾਲਤ) ਵਿਚ ਅਪਣੇ ਸਾਹਮਣੇ

ਬੈਠੇ ਸ਼ਿਵ ਭਗਵਾਨ ਦੇ ਦਰਸ਼ਨ ਹੋਇ। ਮਾਤਾ ਜੀ ਸਹਿਮ ਗਏ, ਤਦ ਉਹ ਪੱਲ ਵਿਚ ਲੋਪ ਹੋ ਗਏ, ਤੇ ਉਸੇ ਵੇਲੇ ਸ੍ਰੀ ਚੰਦ ਰੂਪ ਵਿਚ ਹਸਦੇ ੨ ਬਾਲਕ ਦਾ ਜਨਮ ਹੋਇਆ ਮਾਤਾ ਜੀ ਨੇ ਵੇਖਿਆ।

੨—ਇਕ ਪੁਰਾਣਿਕ ਕਥਾ ਸ੍ਰੀ ਚੰਦ ਪ੍ਰਕਾਸ਼ ਵਿਚ ਇਹ ਵੀ ਲਿਖੀ ਹੈ ਕਿ ਸ਼ਿਵਜੀ ਭਗਵਾਨ ਨੇ ਗੋਰਖ ਜਤੀ ਨੂੰ ਅਪਣੇ ਖੱਬੇ ਕੰਨ ਦੀ ਮੁੰਦ੍ਰਾ ਅਤੇ ਝੋਲੀ ਦੇ ਕੇ ਆਪਣਾ ਚੇਲਾ ਬਣਾਇਆਂ ਸੀ। ਸ਼ਿਵ ਮਹਾਂ ਦੇਵ ਦੇ ਅਪਣੇ ਪਾਸ ਤੱਦ ਇਕੋ ਸੱਜੇ ਕੰਨ ਦੀ ਮੰਦ੍ਰਾ ਰਹਿਗਈ ਮੰਨੀ ਜਾਂਦੀ ਹੈ। ਇਧਰ ਬਾਬਾ ਸ੍ਰੀ ਚੰਦ ਉਸੇ ਤਰ੍ਹਾਂ ਆਪਣੇ ਸਜੇ ਕੰਨ ਵਿਚ ਮੁੰਦਰਾ ਸਮੇਤ ਹੀ ਜਨਮੇ ਸਨ ਜੈਸੇ ਕਿਸੇ ਦੀਆਂ ਕੁਦਰਤੀ ੬ ਉਂਗਲਾਂ ਵੀ ਹੁੰਦੀਆਂ ਹਨ। ਇਹ ਮੁੰਦ੍ਰਾ ਪਿਛੋਂ ਇਨ੍ਹਾਂ ਨੇ ਕੰਨ ਚਿਰਾ ਕੇ ਨਹੀਂ ਪਾਈ ਸੀ। ਐਸਾ ਹਰਗਿਜ਼ ਨ ਸਮਝਣਾਂ ਚਾਹੀਏ, ਐਸਾ ਹੁੰਦਾ ਤਾਂ ਦੋਹਾਂ ਕੰਨਾਂ ਵਿਚ ਮੁੰਦ੍ਰ ਪਾਕੇ ਸ਼ੋਕ ਪੂਰੀ ਕਰ ਸਕਦੇ ਸਨ। ਪਰ ਇਨ੍ਹਾਂ ਨੇ ਧੁਰ ਦੀ ਬਨਾਵਟ ਦਾ ਸਤਿਕਾਰ ਕਾਇਮ ਰਖਦੇ ਹੋਇਆਂ ਅਪਣੇ ਕੇਸ ਵੀ ਜੈਸੇ ਉਗੇ ਖੁਲ੍ਹੇ ਪਿਛੇ ਸੁੱਟੀ ਰਖਦੇ ਰਹੇ ਤੇ ਦੂਜਾ ਕੰਨ ਚਿਰਾ ਕੇ ਦੂਜੀ ਮੁੰਦ੍ਰਾ ਵੀ ਨਹੀਂ ਪਾਈ ਸੀ। ਸਗੋਂ ਅਪਣੇ ਪਿਤਾ ਗੁਰੂ ਜੀ ਦੇ 'ਸ੍ਰੀ ਜਪ ਜੀ ਅੰਦਰ ਦੱਸੇ ਆਸ਼ੇ ਮੁਤਾਬਿਕ' ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤ' ਐਸੀ ਵਰਤੋਂ ਵਰਤ ਕੇ ਸਾਰੀ ਉਮਰ ਦਾ ਜੱਤ ਸੱਤ ਸੰਤੋਖ ਨਿਭਾਹਿਆ ਸੀ।

੩—ਬਾਬਾ ਸ੍ਰੀ ਚੰਦ ਜੀ ਨੂੰ ਦਾਹੜੀ ਨਹੀਂ ਆਈ ਸੀ ਜੈਸੇ ਸ੍ਰੀ ਰਾਮ ਚੰਦ ਅਤੇ ਕ੍ਰਿਸ਼ਨ ਭਗਵਾਨ ਨੂੰ ਨਹੀਂ ਆਈ ਮੰਨਦੇ ਤੇ ਸ਼ਿਵਜੀ ਮਹਾਹਰਾਜ ਨੂੰ ਵੀ ਨਹੀਂ ਆਈ ਦਸਦੇ ਹਨ। ਪਰ ਮੈਂ (ਲੇਖਕ) ਸਮਝਦਾ ਹਾਂ ਕਿ ਬਾਬਾ ਜੀ ਦੀ ਫੋਟੂ ! ਬਗੈਰ ਦਾਹੜੀ ਦੇ ਜੋ ਜਿਥੇ ਵੇਖੀ ਜਾਂਦੀ ਹੈ ਇਹ ਆਪ ਦੀ ੧੫-੧੬ ਸਾਲ ਕਿਸ਼ੋਰ ਅਵਸਥਾ ਦੀ ਕਿਸੇ ਸ਼ਰਧਾਲੂ ਨੇ ਚਿਤਰੀ ਤੇ ਇਹੋ ਪ੍ਰਚਲਤ ਚਲੀ ਅਉਂਦੀ ਹੈ, ਹੋ ਸਕਦਾ ਹੈ ਉਦਾਸੀਆਂ ਦਾ ਉਕਤ ਵਿਸ਼ਵਾਸ ਸੱਚਾ ਹੋਵੇ, ਕਿਉਂਕਿ

ਹੁਣ ਵੀ ਕਈ ਐਸੇ ਮਰਦ ਬਿਨਾਂ ਦਾਹੜੀ ਉਗੇ ਵੇਖੇ ਗਏ ਹਨ ।

ਇਨ੍ਹਾਂ ਉਕਤ ਤਰ੍ਹਾਂ ਦੀਆਂ ਸ਼ੁਭ ਭਾਵਨਾਂ ਅਤੇ ਵਿਸ਼ਵਾਸਾਂ ਨਾਲ ਉਦਾਸੀ ਮਹਾਤਮਾਂ ਅਤੇ ਬੇਦੀ ਬੰਸ ਦੇ ਬਾਬੇ ਸਾਰੇ ਹੀ ਬਾਬਾ ਸ੍ਰੀ ਚੰਦ ਜੀ ਨੂੰ ਸ਼ਿਵ ਅਵਤਾਰ ਮੰਨਦੇ ਆ ਰਹੇ ਹਨ ।

ਬਾਬਾ ਸ੍ਰੀ ਚੰਦ ਜੀ ਠੀਕ ਸ਼ਿਵ ਦਾ ਅਵਤਾਰ ਹੈ ਸਨ, ਯਾ ਨਹੀਂ ? ਇਹ ਸਿੱਧ ਕਰਨਾ ਮੇਰਾ ਕੰਮ ਨਹੀਂ । ਇਹ 'ਗੁਰੂ ਨਾਨਕ' ਅੰਤਰ ਯਾਮੀ ਯਾ ਆਪ ਬਾਬਾ ਸ੍ਰੀ ਚੰਦ ਜੀ ਠੀਕ ਜਾਣਦੇ ਸਨ, ਮੇਰੇ ਖਿਆਲ ਵਿਚ ਨਿਰੰਕਾਰੀ ਜੋਤ 'ਗੁਰੂ ਨਾਨਕ ਸਾਹਿਬ' ਦਾ ਸਾਹਿਬ ਜਾਦਾ (ਬਿੰਦੀ ਸੰਤਾਨ ਰੂਪ) ਹੋਕੇ ਉਨ੍ਹਾਂ ਦੇ ਘਰ ਜਨਮ ਪਾਣਾਂ ਹੀ ਬਾਬਾ ਸ੍ਰੀ ਚੰਦ ਜੀ ਦੀ ਅਥਾਹ ਮਾਹਾਂਨਤਾਂ ਪਵਿਤ੍ਰਤਾ ਅਤੇ ਅਤਮਕ ਉੱਚਤਾ ਦਾ ਸਬੂਤ ਹੈ । ਫਿਰ ਵੀ ਉਦਾਸੀਨ ਸੰਪ੍ਰਦਾਏ ਅਤੇ ਬੇਦੀ ਵੰਸ਼ ਦੇ ਵਿਸ਼ਵਾਸਾਂ ਮੁਤਾਬਿਕ ਅਗਰ ਉਹ ਸ਼ਿਵ ਅਵਤਾਰ ਹੀ ਸਨ ? ਤਾਂ ਐਸੇ ਵਿਸ਼ਵਾਸਾਂ ਨਾਲ ਸਗੋਂ 'ਗੁਰੂ ਗ੍ਰੰਥ ਸਾਹਿਬ' ਵਿਚ ਮੌਜੂਦ ਇਨ੍ਹਾਂ ਵਾਂਕਾਂ ਦੀ ਪੂਰੀ ਤਸਦੀਕ ਹੋ ਜਾਂਦੀ ਹੈ । ਜੈਸਾ ਕਿ ।

"ਇਸ ਦੇਹੀ ਕਉਂ ਸਿਮਰਹਿ ਦੇਵ, ਸੋ ਦੇਹੀ ਭਜੁ ਹਰਿ ਕੀ ਸੇਵ ।"

ਭਾਵ ਉਹ ! ਸ਼੍ਰੋਮਣੀ ਦੇਵਤਾ ਸ਼ਿਵ ਮਹਾਂ ਦੇਵ ! ਜੋ ਕਈ ਜੁਗਾਂ ਥੀਂ ਜਗਤ ਬਚਾਉ ਹਿੱਤ ਕੰਠ ਵਿਚ ਜ਼ੈਹਰ ਧਾਰਨ ਕੀਤੇ ਅਤੇ ਹਮੇਸ਼ਾਂ ਤੱਪ ਤਪਦੇ ਕੈਲਾਸ਼ ਉਤੇ ਸੁੱਣੀਦੇ ਹਨ । ਉਨ੍ਹਾਂ ਨੇ ਅਪਣੀ ਆਤਮਕ ਸ਼ਾਂਤੀ ਦੀ ਪ੍ਰਾਪਤੀ ਲਈ ਗੁਰੂ ਨਾਨਕ ਪਿਤਾ ਦੇ ਘਰ ਫੇਰ ਜਨਮ ਪਾਣਾਂ ਜਰੂਰੀ ਜਾਣਿਆ ਤੇ ਸ੍ਰੀ ਚੰਦ ਰੂਪ ਵਿਚ ਆਕੇ ਵੀ ਸਿੰਮ੍ਰਨ ਭਗਤੀ ਅਤੇ ਸੰਤੋਖ ਧਾਰਨ ਦੀ ਹੱਦ ਮੁੱਕਾ ਕੇ ਦੱਸੀ ਹੈ । ਇਸੇ ਕਾਰਨ ਆਸੀ ਵੀ ਇਸ ਪੁਸਤਕ ਅੰਦਰ ਅਲੰਕਾਰ ਵਜੋਂ ਕਈ ਥਾਂਈ ਉਨ੍ਹਾਂ ਨੂੰ ਸ਼ਿੱਵ ਸਰੂਪ ਹੀ ਲਿਖਿਆ ਹੈ । ਪਰ ਮੇਰੇ ਵਿਚਾਰ ਤਾਂ ਇਹ ਹਨ ਕਿ ਉਹ ! 'ਬ੍ਰਹਮ ਗਿਆਨੀ ਆਪ ਪਰਮੇਸ਼ਰ' ਦੇ ਰੂਪ ਹੋ ਚੁਕੇ ਸਨ, ਅਤੇ ਇਸੇ ਭਾਵਨਾਂ ਨਾਲ ਮੈਂ (ਲੇਖਕ) ਨੇ ਉਨ੍ਹਾਂ ਦੇ ਪਵਿਤ੍ਰ ਜੀਵਨ ਸਮਾਚਾਰਾਂ ਨੂੰ ਇਸ ਪੁਸਤਕ ਦੇ ਰੂਪ 'ਇਤਹਾਸ ਬਾਬਾ ਸ੍ਰੀ ਚੰਦ ਜੀ' ਲਿਖਿਆ ਹੈ ।

# "ਕਰਾਮਾਤ"

ਇਸ ਪੁਸਤਕ ਵਿਚ ਬਾਬਾ ਸ੍ਰੀ ਚੰਦ ਜੀ ਵਲੋਂ ਵਿਖਾਈਆਂ ਕੁੱਝ ਕਰਾਮਾਤਾਂ ਦਾ ਜਿਕਰ ਵੀ ਕੀਤਾ ਹੈ। ਜੋ ਅੱਜ ਕਲ ਦੇ ਮਾਦਾ ਪ੍ਰਸਤ ਅਤੇ ਸਾਂਇਸ ਦਾਨਾਂ ਦੀ ਤਸੱਲੀ ਥੀਂ ਬਾਹਰ ਦੀਆ ਗੱਲਾਂ ਹਨ। ਪਰ ਯਕੀਨ ਕਰਨਾ ਚਾਹੀਏ ਕਿ ਮਿਸਮ੍ਰੇਜ਼ਮੀ (ਭ੍ਰਸ਼ਟ ਯੋਗੀ) ਅਗਰ ਆਪਣੀ ਨਜ਼ਰ ਸ਼ਕਤੀ ਨਾਲ ਬਹੁਤ ਕੁੱਝ ਕਰ ਵਿਖਾ ਸਕਦੇ ਹਨ ਤਾਂ ਰੂਹਾਨੀ ਸ਼ਕਤੀ (ਆਤਮਕ ਬਲ) ਰਖਣ ਵਾਲੇ ਸੱਚੇ ਯੋਗੀ ਵੀ ਕੁੱਝ ਚਾਹੁਣ ਤਾਂ ਵਿਖਾ ਸਕਦੇ ਹਨ। ਫੇਰ ਜੈਸੇ ਮੁਸਲਮਾਨਾਂ ਅਤੇ ਅੰਗ੍ਰੇਜ਼ਾਂ ਦੇ ਧਰਮ ਗ੍ਰੰਥਾਂ ਵਿਚ ਕਈ ਸਬੂਤ ਮੌਜੂਦ ਹਨ ਐਸੇ ਹੀ ਸਿਖ ਧਰਮ ਗ੍ਰੰਥਾਂ ਵਿਚ ਦਸਾਂ ਸਤਿਗੁਰਾਂ ਅਤੇ ਉਨ੍ਹਾਂ ਦੇ ਕਈ ਸਿਖਾਂ ਵ ਭਗਤਾਂ ਦੇ ਕਈ ਜ਼ਿਕਰ ਮੌਜੂਦ ਹਨ ਕਿ ਉਹ ! ਰਿਧੀਆਂ ਸਿਧੀਆਂ ਤੇ ਕਰਾਮਾਤਾਂ ਦੇ ਮਾਲਕ ਸਨ ਅਤੇ ਜੋ ਕੁੱਝ ਉਹ ਮੂੰਹ ਥੀਂ ਆਖਦੇ ਰਹੇ ਸੱਤ ਹੋ ਜਾਂਦਾ ਸੀ।

ਫੇਹ ਰੱਬ ਦੀ ਪੈਦਾਇਸ਼ ਵੀ ਕਈ ਤਰ੍ਹਾਂ ਦੀ ਹੈ। ਜੈਸੇ ਸਾਰੇ ਪੱਥਰਾਂ ਪਹਾੜਾਂ ਵਿਚ ਕਿਤੇ ੨ ਪਾਰਸ ਅਤੇ ਕੋਹ ਨੂਰ ਹੀਰੇ ਜਿਹੇ ਵੀ ਨਿਕਲ ਪੈਂਦੇ ਹਨ, ਸਾਰੇ ਸੱਪਾਂ ਵਿਚੋਂ ਨਹੀਂ ਪਰ ਕਿਸੇ ਦੇ ਸਿਰ ਵਿਚ ਮਣੀ ਵੀ ਹੁੰਦੀ ਹੈ। ਕਿਸੇ ਦੇ ਡਸੱਣ ਨਾਲ ਬੰਦਾ ਮਰ ਜਾਂਦਾ ਅਤੇ ਕਿਸੇ ਨਾਲ ਨਹੀਂ ਮਰਦਾ, ਪਰ ਇਕ ਐਸਾ ਸੱਪ ਵੀ ਮੈਂ [ਲੇਖਕ] ਨੇ ਅਖੀਂ ਵੇਖਿਆ ਜਿਸ ਦੇ ਅਗੇ ਘਾਹ ਦਾ ਪੂਲਾ ਰੱਖਕੇ ਸਪੇਰੇ ਨੇ ਉਹਨੂੰ ਠੋਕਰ ਮਾਰੀ, ਤੱਦ ਉਹਦੀ ਫੂੰਕਾਰ ਨਾਲ ਘਾਹ ਦਾ ਪੂਲਾ ਅੱਗ ਲੱਗ ਕੇ ਸੜ ਗਿਆ ਸੀ ਇਹ ਸਪ ੧ ਗਿੱਠ ਲੰਮਾਂ ਸੀ।

ਇਸਤ੍ਰੀ ਜਾਤੀ ਵਿਚੋਂ ਜੈਸੇ ਕਿਤੇ ੨ ਪਦਮਣੀ ਅਤੇ ਪੁਰਸ਼ਾਂ ਵਿਚੋਂ ਕਿਤੇ ਕ੍ਰਿਸ਼ਨ ਭਗਵਾਨ ਜਿਹੇ ਵੀ ਪੈਦਾ ਹੋਇ ਜਿਨਾਂ ਦੇ ਪੈਰ ਵਿਚ ਤਾਰੇ ਵਾਂਗੂੰ ਚਮਕਦਾ ਪਦਮ ਸੀ। ਭਾਈ ਗੁਰਦਾਸ ਜੀ ਨੇ ਲਿਖਿਆ ਹੈ

'ਚਰਨ ਕੰਵਲ ਵਿਚ ਪਦਮ ਹੈ ਝਿੱਲ ਮਿਲ ਝਮਕੈ ਵਾਂਗੂੰ ਤਾਰੇ' ਫੇਰ ਕਈ ਬੰਦੇ ਐਸੇ ਵੀ ਵੇਖੇ ਸੁਣੇ ਗਏ ਜਿਨ੍ਹਾਂ ਦੇ ਨਜਰ ਭਰ ਵੇਖਣ ਨਾਲ ਪਥਰ ਫੱਟ ਜਾਂਦੇ। ਬੰਦੇ ਮਰ ਜਾਂਦੇ ਜਾਂ ਬਿਹੋਸ਼ ਹੋ ਜਾਂਦੇ ਹਨ। ਲੋਕੀ ਆਖਦੇ ਨਜ਼ਰ ਲਗ ਗਈ ਹੈ। ਐਸੇ ਹੀ ਰੱਬ ਦੀ ਪੈਦਾਇਸ਼ ਵਿਚੋਂ ਕਈ ਇਨਸਾਨ ਐਸੇ ਵੀ ਪੈਦਾ ਹੁੰਦੇ ਰਹਿੰਦੇ ਹਨ, ਜਿਨ੍ਹਾਂ ਦੇ ਬੋਲੇ ਵਾਕ (ਬਚਨ) ਨਾਲ ਕਈ ਬੰਦੇ ਮਰ ਜਾਂਦੇ ਅਤੇ ਮਰੇ ਹੋਇ ਜਿੰਦੇ ਵੀ ਹੋ ਜਾਂਦੇ ਹਨ, ਯਾ ਜੋ ਕੁੱਝ ਉਹ ਮੂੰਹ ਥੀਂ ਆਖਦੇ ਹਨ, ਤੱਤ ਕਾਲ ਸੱਤ ਹੋ ਜਾਂਦਾ ਹੈ।

'ਨਾਨਕ ਦਾਸ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥'

ਐਸੇ ਹੀ ਬਾਬਾ ਸ੍ਰੀ ਚੰਦ ਜਤੀ ਦੇ ਵਾਕ ਵੀ ਪੂਰੇ ਹੁੰਦੇ ਰਹੇ, ਜੋ ਕਈ ਸਾਖੀਆਂ ਵਿਚ ਅਸੀ ਲਿਖਿਆ ਹੈ। ਜਿਸ ਨੂੰ ਕੋਈ ਕਰਾਮਾਤ ਰੂਪ ਵਿਚ ਮੰਨੇ, ਵਾ-ਸਾਧ ਬਚਨ ਅਟਲਾਧਾ, ਜਾਣਕੇ ਉਨ੍ਹਾਂ ਦੇ ਵਾਕ ਸੱਤ ਹੋਣਾਂ ਮੰਨੇ। ਪਰ ਹੈ ਠੀਕ ਕਿ ਰੂਹਾਨੀ ਸ਼ਕਤੀਆਂ ਰਖੱਣ ਵਾਲੇ ਰਿਧੀਆਂ ਸਿਧੀਆਂ ਦੇ ਮਾਲਕ ਹੁੰਦੇ ਹਨ। ਬਾਬਾ ਸ੍ਰੀ ਚੰਦ ਸਾਹਿਬ ਵੀ ਰਿਧੀ ਸਿਧੀ (ਵਾਕ ਸਿਧੀ) ਕਰਾਮਾਤ ਦੇ ਭੰਡਾਰ ਸਨ। ਕਿਉਕਿ ਗੁਰੂ ਨਾਨਕ ਪਿਤਾ ਨੇ ਅਪਣੇ ਅੰਤ ਸਮੇਂ ਇਨ੍ਹਾਂ ਪ੍ਰਥਾਂਏ ਕਿਹਾ ਸੀ ਕਿ ਤੁਸਾਡੇ ਕਰਾਮਾਤ ਰਹੇਗੀ। ਇਸੇ ਕਾਰਨ ਵਡੇ ਥੀਂ ਵਡੇ ਜਾਬਰ ਹਾਕਮਾਂ ਬਾਦਸ਼ਾਹਾਂ ਤਾਂਈ ਵੀ ਇਹ ਸੱਚ ੨ ਸੁਣਾਂਦੇ ਰਹੇ ਅਤੇ ਪਰ ਉਪਕਾਰ ਦੀ ਖਾਤਰ ਸ਼ਕਤੀ ਵਰਤਦੇ ਰਹੇ। ਵਰਨਾਂ ਅਪਣਾਂ ਆਪ ਜਤਾਂਉਣ ਥੀਂ ਸਗੋਂ ਲਜਾਂਦੇ ਸਨ। ਐਸੀ ਵਿਅਕਤੀਆਂ ਬਾਬਤ ਗੁਰੂਗ੍ਰੰਥ ਸਾਹਿਬ ਵਿਚ ਵਾਕ ਹਨ।

ਰਿਧਿ ਸਿਧਿ ਜਾ ਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ। ਤੇਰੇ ਕਹਨੇ ਕੀ ਗਤਿ ਕਿਆ ਕਹਉ ਮੈਂ ਬੋਲਤ ਹੀ ਬਡ ਲਾਜ ਪੰਨਾ (੧੧੦੩) ਫੇਰ ਜਿਸ ਪਾਸ ਧਨ ਹੋਵੇ ਉਹੀ ਚੰਗੇ ਯਾ ਮੰਦੇ ਪਾਸੇ ਕੋਈ ਖਰਚ ਕਰ ਸਕਦਾ ਹੈ। ਜਿਸ ਪਾਸ ਹੈ ਹੀ ਕੁੱਝ ਨਹੀਂ ਉਹ ਕੰਗਲਾ ਕੀ ਕਰੇਗਾ? ਐਸਾ ਹੀ ਰੂਹਾਨੀ ਸ਼ਕਤੀਆਂ ਬਾਬਤ ਵੀ ਜਾਣਨਾ ਹੈ।

# ਇਹ ਇਤਹਾਸ! ਹੇਠ ਲਿਖੇ ਧਰਮ ਗ੍ਰੰਥਾਂ

ਅਤੇ ਪੁਸਤਕਾਂ ਦੇ ਅਧਾਰ ਤੇ ਲਿਖਿਆ ਗਿਆ।

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।
੨. ਬਚਿਤ੍ਰ ਨਾਟਕ (ਸ੍ਰੀ ਦਸਮ ਗ੍ਰੰਥ ਸਾਹਿਬ)।
੩. ਵਾਰਾਂ ਭਾਈ ਗੁਰ ਦਾਸ ਜੀ।
੪. ਵਡੀ ਜਨਮ ਸਾਖੀ ਭਾਈ ਬਾਲੇ ਵਾਲੀ।
੫. ਪੁਰਾਤਨ ਜਨਮ ਸਾਖੀ ਵਲਾਇਤ ਵਿਚੋਂ ਮਿਲੀ।
੬. 'ਸ੍ਰੀ ਨਾਨਕ ਪ੍ਰਕਾਸ਼' (ਕਵੀ ਭਾਈ ਸੰਤੋਖ ਸਿੰਘ ਜੀ)।
੭. ਗੁਰਪ੍ਰਤਾਪ ਸੂਰਜ ਪ੍ਰਕਾਸ਼ (ਕ੍ਰਿਤ ਕਵੀ ਭਾਈ ਸੰਤੋਖ ਸਿੰਘ ਜੀ)।
੮. ਸ੍ਰੀ ਨਾਨਕ ਪ੍ਰਕਾਸ਼ ਪ੍ਰਸਤਾਵਨਾਂ ਦੀ ਪਹਿਲੀ ਪੋਥੀ, ਡਾਕਟਰ ਭਾਈ ਵੀਰ ਸਿੰਘ ਜੀ।
੯. ਬਾਬਾ ਨੌਧ ਸਿੰਘ, ਕ੍ਰਿਤ ਡਾਕਟਰ ਭਾਈ ਵੀਰ ਸਿੰਘ ਜੀ।
੧੦. ਤਵਾਰੀਖ ਖਾਲਸਾ ਗਿਆਨੀ ਲਾਲ ਸਿੰਘ ਜੀ।
੧੧. ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ ਜੀ)।
੧੨. ਤਵਾਰੀਖ ਤੇ ਗਾਈਡ ਗੁਰ ਦਵਾਰਿਆਂ।
੧੩. ਮਹਾਂ ਕੋਸ਼-ਭਾਈ ਕਾਹਨ ਸਿੰਘ ਨਾਭਾ।
੧੪. ਜੀਵਨ ਕਥਾ ਗੁਰੂ ਨਾਨਕ ਦੇਵ ਜੀ ਪ੍ਰੋਫੈਸਰ ਕਰਤਾਰ ਸਿੰਘ
੧੫. ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ।
੧੬. ਸਿਖ ਇਤਹਾਸ ਮਿਸਟਰ ਮੈਕਾਲਿਫ।
੧੭. ਸਿਖ ਇਤਹਾਸ ਹਿੰਦੀ-ਲੇਖਕ-ਲੇਖ ਰਾਜ, ਕੇਸ਼ਵਾ ਨੰਦ ਐਮ, ਪੀ·
੧੮- ਹਿਸਟਰੀ ਆਫ ਦੀ ਸਿਖ-ਹਰੀ ਰਾਮ ਗੁਪਤਾ।
੧੯. ਦੀ ਲਾਈਫ ਬਾਬਾ ਸ੍ਰੀ ਚੰਦ (ਸ਼੍ਰੀ ਕੇ ਐਮ ਮੁਨਸ਼ੀ-ਰੀਟਾਰਿਡ ਗਵਰਨਰ ਯੂਪੀ)।
੨੦. ਤਵਰੀਖ ਪੰਜਾਬ ਉਰਦੂ-ਪ੍ਰੋਫੈਸਰ ਬਿਸ਼ਨ ਦਾਸ-ਐਮ ਏ।

ੜ

੨੧. ਹਿੰਦੂ ਧਰਮ ਔਰ ਉਦਾਸੀ ਸੰਤ-ਲੇਖਕ ਭਾਈ-
ਪਰਮਾਂ ਨੰਦ ਐਮ. ਏ।

੨੨. ਬਾਬਾ ਸ੍ਰੀ ਚੰਦ ਪ੍ਰਕਾਸ਼ ਪੁਰਾਤਨ ਅਣ ਛਪਿਆ-ਕ੍ਰਿਤ
ਬਾਬਾ ਪ੍ਰਤਾਪ ਹਰੀ ਬੇਦੀ ਜੀ।

੨੩. ਸ੍ਰੀ ਚੰਦ ਪ੍ਰਕਾਸ਼ ਬੀਬੀ ਲਛਮੀ- ਛਪਿਆ ਨੀਊਇੰਗਲੋ
ਗੁਰਮੁਖੀ ਪ੍ਰੈਸ ਅੰਮ੍ਰਿਤਸਰ।

੨੪. 'ਜਗਤ ਗੁਰੂ ਕਾ ਸਤਿਉਪਦੇਸ਼ ਕ੍ਰਿਤ ਸੁਤੀਖਨਾਂ ਮੁਨੀ-
ਉਦਾਸੀ ਛਪਿਆ, ਸੰਨ ੧੯੩੧ ਇੰਡੀਆ ਪ੍ਰੈਸ ਆਲ੍ਹਾਬਾਦ

੨੫. ਜਗਤ ਗੁਰੂ ਸ੍ਰੀ ਚੰਦ ਵਿਜੈ ਛਪੀ ਉਦਾਸੀਨ ਵਿਦਿਆਲਾ
(ਢੰਡਹੀ ਰਾਜਬਨਾਰਸ) ਸੰਨ ੧੯੫੧

੨੬. ਜਗਤ ਗੁਰੂ ਸ੍ਰੀ ਚੰਦ ਸੂਰਜ ਪ੍ਰਤਾਪ (ਸਿੰਧੀ ਜਬਾਨ)
ਛਪੀ-ਸੰਨ ੧੯੪੯ ਸਤਿਨਾਮ ਪ੍ਰੈਸ (ਸ਼ਕਾਰਪੁਰ ਸਿੰਧ)

੨੭. ਸ੍ਰੋਤ ਮੁਨੀ ਚਰਿਤ੍ਰਾਂਮ੍ਰਿਤ ਪੰਡਤ ਗੰਗੇਸ਼ਵਰਾ ਨੰਦ
ਜੀ ਉਦਾਸੀ।

੨੮. ਸਾਧੂ ਸੁਮਨਸ ਚੰਦ੍ਰਕਾ, ਬਾਬਾ ਪ੍ਰੀਤਮ ਦਾਸ
ਉਦਾਸੀ ਸੰਗਲ ਆਖੜਾ ਅੰਮ੍ਰਿਤਸਰ ਅਣ ਛਪੀ ਪੁਸਤਕ।

੨੯. ਸ੍ਰੀ ਮੱਦ ਗੁਰੂ ਨਾਨਕ ਗੀਤਾ (ਅਦਭੁਤ ਗੀਤਾ) ਲੇਖਕ
ਸ੍ਰੀ ਕੇਸ਼ਵਾ ਨੰਦ ਉਦਾਸੀ ਪਰਮ ਹੰਸ (ਕੰਖਲ ਹਰਿਦੁਵਾਰ)

੩੦. ਤੁਲਸੀ ਰਾਮਾਇਣ (ਗੋਸਵਾਂਮੀ ਤੁਲਸੀ ਦਾਸ ਜੀ)।

੩੧. 'ਸ਼ਾਮ ਵੇਦ'-ਦੀ ਛਾਂ ਦੋਗ ਉਪਨਿਸ਼ਦ, ਭਾਸ਼ਾ ਟੀਕਾ।

੩੨. ਕੁਝ ਸੀਨੇ ਬਸੀਨੇ ਦੀਆਂ ਬੇਦੀ ਬੰਸ ਤੋਂ ਸੁਣੀਆਂ ਸਾਖੀਆਂ,

੩੩. ਚਾਰ ਮਹਾਂ ਵਾਕ ਅਤੇ ਗੁਰ ਬਾਣੀ ਦੇ ਮਹਾਂ ਵਾਕ।

—o—

# ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ

ਅਤੇ

# ਚੀਫ ਖਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ

ਇਸ ਪੁਸਤਕ ਦੀ ਤਿਆਰੀ ਵਿਚ ਮੇਰੇ ਤਿਨ ਸਾਲ ਖਰਚ ਹੋਇ ਤੇ ਇਕ ਸਾਲ ਛਪਵਾਣ ਵਿਚ ਰੁੱਝਾ ਰਿਹਾ। ਇਸ ਤਰ੍ਹਾਂ ਨਾਲ ਅਪਣੇ ਵਕਤ ਦੀ ਘਟੋ ਘਟ ਕੀਮਤ ਅਤੇ ਹੋਰ ਕਈ ਸੌ ਨਕਦੀ ਖਰਚੇ ਸਮੇਤ ਕ਼ਰੀਬਨ ੧੨੦੦੦) ਬਾਰਾਂ ਹਜਾਰ ਦੀ ਲਾਗਤ ਦਾ ਇਹ ਫੱਲ ਸੀ। ਦਿਮਾਗੀ ਸੋਚ ਵਿਚਾਰ ਤੇ ਖੱਪ ਖਪਾਰਾ ਵਖਰਾ ਸੀ। ਪਰ ਪੂਰਨ ਰੂਪ ਵਿਚ ਇਹ ਖਰੜਾ ਤਿਆਰ ਹੋ ਜਾਣ ਤੇ ਮੇਰੇ ਸਾਹਮਣੇ ਛਪਵਾਈ ਦਾ ਵੱਡਾ ਮੁਸ਼ਕਿਲ ਸਵਾਲ ਸੀ। ਇਹ ਪੁਸਤਕ ਪੰਜਾਬੀ ਸਾਹਿਤ ਸਿਖ ਧਰਮ ਸਿਧਾਤਾਂ ਵਾ ਸਿਖ ਇਤਹਾਸ ਦੀ ਨਵੀਨ ਖੋਜ ਨਾਲ ਭਰ ਪੂਰ ਸੀ। ਸ਼੍ਰੋਮਣੀ ਕਮੇਟੀ ਵਲੋਂ ਸਾਲ ਦੇ ਬਜਟ ਪਿਛੋਂ ਐਲਾਨ ਵੀ ਹੁੰਦੇ ਹਨ। ਇਸੇ ਆਸ ਵਿਚ ਮੈਨੇ ਪਹਿਲੀ ਚਿਠੀ ਸ੍ਰੋਮਣੀ ਕਮੇਟੀ ਨੂੰ ਤੇ ਦੂਜੀ ਚੀਫ ਖਾਲਸਾ ਦੀਵਾਨ ਨੂੰ ਲਿਖੀ ਕਿ ਆਪਣੇ ੨ ਵਿਦਵਾਨਾਂ ਦਾ ਬੋਰਡ ਮੁਕਰੱਰ ਕਰਣ ਜੋ ਮੇਰੀ ਲਿਖੀ ਇਸ ਪੁਸਤਕ ਦੇ ਖਰੜੇ (ਇਤਹਾਸ ਬਾਬਾ ਸ੍ਰੀ ਚੰਦ ਜੀ) ਬਾਬਤ ਆਪ ਨੂੰ ਰਾਏ ਦੇਣ। ਅਗਰ ਇਹ ਪੁਸਤਕ ! ਪੰਥਕ ਇਤਹਾਸ ਵਿਚ ਮੇਰੀ ਵਲੋਂ ਨਵੀਨ ਖੋਜ ਅਤੇ ਵਾਧਾ ਜਾਣਿਆ ਜਾਏ, ਤੱਦੇ ਆਪ ਦੀ ਖੁਸ਼ੀਆਂ ਪਾਕੇ ਛਾਪ ਸਕਾਂਗਾ

ਚੀਫ ਖਾਲਸਾ ਦੀਵਾਨ ਨੇ ਉਤਰ ਵਿਚ ਆਪਣੀ ਲਿਖੀ ੧੨, ੧੨, ੫੭ ਦੀ ਚਿਠੀ ਨੰਬਰ ੩੯੪੧ ਰਾਂਹੀ ਬੱਸ ! ਇਤਨਾਂ ਹੀ

ਲਿਖਿਆ ਕਿ ਪਰਧਾਨ ਜੀਨੇ ਪ੍ਰਸੰਨਤਾ ਪ੍ਰਗਟ ਕੀਤੀ ਹੈ। ਆਪ ਦਾ ਉਦਮ ਸ਼ਲਾਘਾ ਯੋਗ ਹੈ ਪਰ ਦੀਵਾਨ ਪਾਸ ਐਸਾ ਕੋਈ ਸਹਾਇਕ ਫੰਡ ਨਹੀਂ ਹੈ। ਦੂਜੇ ਪਾਸੋਂ ਸ੍ਰੋਮਣੀ ਕਮੇਟੀ ਨੇ ਆਪਣੇ ੨੮-੪-੫੭ ਦੇ ਗੁਰਮਤੇ ਨੰਬਰ ੯੦੩ ਮੁਤਾਬਕ ਪ੍ਰੋਫੈਸਰ ਸਤਿਬੀਰ ਸਿੰਘ ਜੀ ਨੂੰ ਮੁਕੱਰਰ ਕੀਤਾ ਕਿ ਉਹ ! ਮੇਰੇ ਇਸ ਖਰੜੇ ਨੂੰ ਸੁਣਕੇ ਸ੍ਰੋਮਣੀ ਕਮੇਟੀ ਨੂੰ ਆਪਣੀ ਰਾਏ ਦੇਵਣ। ਤੱਦ ਪ੍ਰੋਫੈਸਰ ਜੀਨੇ ਜੁਲਾਈ ੧੯੫੭ ਵਿਚ ਦਿਲੀ ਆਕੇ ਕਰੀਬਨ ੧੦ ਦਿਨ ਮੇਰੇ ਪਾਸੋਂ ਸਾਰਾ ਸੁਣਕੇ ਸਹਿਮਤ ਹੋਇ ਬਹੁਤ ਸ਼ਾਲਘਾ ਕੀਤੀ ਤੇ ਆਪਣੀ ਰਾਏ ਸ੍ਰੋਮਣੀ ਕਮੇਟੀ ਨੂੰ ਲਿਖ ਭੇਜੀ। ਜਿਸ ਵਿਚ ਪ੍ਰੋਫੈਸਰ ਜੀਨੇ ਮੇਰੇ ਹੱਕ ਵਿਚ ਪੂਰੀ ਸਫਾਰਸ਼ ਕੀਤੀ ਕਿ ਇਹ ਪੁਸਤਕ ਕਾਫੀ ਲਾਭ ਵੰਦ ਹੈ ਸਿਖਾਂ ਤੇ ਉਦਾਸੀਆਂ ਵਿਚ ਮੇਲ ਵਧਾਉਣ ਨੂੰ ਸਹਾਇਕ ਸਾਬਤ ਹੋਏਗੀ ! ਸ੍ਰੋਮਣੀ ਕਮੇਟੀ ਇਸ ਨੂੰ ਆਪ ਛਪਵਾਏ ਯਾ ਯੋਗ ਸਹਾਇਤਾ ਕਰੇ। ਇਸ ਥੀਂ ਪਿਛੋਂ ੨੩-੪-੫੮ ਦੇ ਗੁਰਮਤਾ ਨੰਬਰ ੨੯੬ ਰਾਂਹੀ ਸ੍ਰੋਮਣੀ ਕਮੇਟੀ ਨੇ ਮੈਨੂੰ ਪਤਾ ਦਿਤਾ ਕਿ ਆਪ ਦਾ ਮਾਮਲਾ ਪੇਸ਼ ਹੋਕੇ ਪਾਸ ਹੋਇਆ ਹੈ ਜੋ ਪੁਸਤਕ ਛੱਪ ਜਾਣ ਪਿਛੋਂ ੧੦੦ ਕਾਪੀਆਂ ਖਰੀਦ ਲਈਆਂ ਜਾਣ !

ਇਹ ਉਤਰ ! ਪੁਸਤਕ ਛਪਵਾਣ ਦੇ ਸਿਲਸਲੇ ਵਿਚ ਕੋਈ ਮੈਨੂੰ ਭਰੋਸਾ ਦੇਣ ਲਈ ਕਾਫੀ ਨਹੀਂ ਸੀ, ਦਿਲੀ ਗੁਰਦਵਾਰਾ ਕਮੇਟੀ ਨੇ ਵੀ ਢਿਲੀ ਤਰ੍ਹਾਂ ਦਾ ਉਤਰ ਦਿਤਾ, ਜਿਸਤੇ ਬਹੁਤ ਨਿਰਾਸਤਾ ਹੋਈ। ਪਰ ਨਾਲ ਹੀ ਇਹ ਵਿਚਾਰ ਫੁਰ ਆਈ ਕਿ ਇਹ ਕਮੇਟੀਆਂ ਤਾਂ ਪ੍ਰਬੰਧਕ ਹਨ, ਗੁਰ ਦਵਾਰਿਆਂ ਦੇ ਅਸਲ ਮਾਲਕ ਗੁਰੂਗੋਬਿੰਦ ਸਿੰਘ ਜੀ ਅਜ ਕਲ ਆਪ ਸ੍ਰੀਰ ਕਰਕੇ ਮੌਜੂਦ ਨਹੀਂ, ਜਿਨ੍ਹਾਂ ਨੇ ਪਰਖ ਪਿਛੋਂ ੫੨ ਲਿਖਾਰੀਆਂ ਨੂੰ ਧਾਰਮਿਕ ਸਾਹਿਤ ਲਿਖਾਣ ਉਤੇ ਲਾਕੇ ਬੇ ਫਿਕਰ ਕਰ ਰਖਿਆ ਸੀ। ਅਸੀਂ, ਇਹ ੪੫੦ ਸਾਲ ਦਾ ਉਹਲੇ ਪਿਆ ਸਿੱਖ ਕੌਮ ਦਾ ਬੁਨਿਆਦੀ ਅਤੇ ਸਿਧਾਂਤਕ ਨਵੀਨ

ਆਪਣਾ ਹੀ ਇਤਹਾਸ ਸਾਹਮਣੇ ਕੀਤਾ ਹੈ। ਜੋ ਕਿਤਨਾਂ ਲੁੜੀਂਦਾ ਹੈ ਇਹ ਪੜ੍ਹਨ ਵਾਲੇ ਪਾਠਕ ਜਾਣਨਗੇ ?

ਹੁਣ ਮਜਬੂਰ ਹੋਕੇ ਕਈ ਵਾਕਫ ਸਜਨਾਂ ਪਾਸੋਂ ਕੁਝ ਸਹਾਇਤਾ ਪਾਕੇ ਕੁਝ ਪੇਸ਼ਗੀ ਕੀਮਤ ਅਤੇ ਕੁੱਝ ਕਰਜਾ ਲੈ ਕੇ ਇਸ ਕਠਨ ਕੰਮ ਨੂੰ ਸਿਰੇ ਚੜ੍ਹਾਇਆ ਹੈ ਫਿਰ ਵੀ 'ਸ੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ' ਦਾ ਧੰਨਵਾਦੀ ਹਾਂ ਕਿ ਜਿਸਨੇ ਇਕ ਸਿਆਂਣੇ ਮਿਠੇ ਦਲੀਲ ਰਖਣ ਵਾਲੇ ਤੇ ਦੂਜੇ ਦੀ ਦਲੀਲ ਦੀ ਸੱਟ ਸਹਿਣ ਵਾਲੇ ਰੋਸ਼ਨ ਦਿਮਾਗ ਇਤਹਾਸਕ ਪੜਚੋਲੀਏ (ਪ੍ਰੋਫੈਸਰ ਸਤਬੀਰ ਸਿੰਘ ਜੀ) ਨੂੰ ਆਪਣੀ ਵਲੋਂ ਮੁਕੱਰਰ ਕੀਤਾ। ਜਿਨ੍ਹਾਂ ਨੇ ਆਪਣਾ ਕੀਮਤੀ ਵਕਤ ਦੇ ਕੇ ਕਈ ਦਿਨ ਸੁਣਿਨ ਮਗਰੋਂ ਸ੍ਰੋਮਣੀ ਕਮੇਟੀ ਨੂੰ ਸੰਖੇਪ ਤੇ ਸ਼ੁਭ ਰਾਇ ਭੇਜਣ ਥੀਂ ਵਖਰੇ ਆਪਣੀ ਵਿਸਥਾਰ ਨਾਲ ਖੁੱਲੀ ਰਾਏ ਮੈਨੂੰ ਵੀ ਭੇਜ ਕੇ ਧੰਨਵਾਦੀ ਬਨਾਇਆ ਹੈ। ਜੋ -'ਮੁਖ ਸ਼ਬਦ' ਦੇ ਸਿਰ ਲੇਖ ਹੇਠਾਂ ਅਸੀਂ ਨਾਲ ਹੀ ਛਾਪੀ ਹੈ। ਉਮੀਦ ਹੈ ਕਿ ਹੁਣ ਵੀ ਛਪ ਚੁਕੀ ਸਾਰੀ ਪੁਸਤਕ ਦੇ ਪੜ੍ਹਨ ਪਿਛੋਂ ਸ੍ਰੋਮਣੀ ਗੁਰ ਦਵਾਰਾ ਪ੍ਰਬੰਧਕ ਕਮੇਟੀ ਫੇਰ ਵੀ ਮੁਨਾਸਬ ਕਾਰਵਾਈ ਨਾਲ ਵਧੇਰੇ ਧੰਨਵਾਦੀ ਬਨਾਏਗੀ। ਪ੍ਰੋ: ਸਤਿਬੀਰ ਸਿੰਘ ਜੀ ਨੇ ਜੋ ਖੁਲ੍ਹੀ ਰਾਏ ਭੇਜੀ ਹੈ ਇਹ ਹੈ।

## ਪ੍ਰੋਫੈਸਰ ਸਤਿਬੀਰ ਸਿੰਘ ਜੀ, ਐਮ. ਏ. ਜੀ ਵਲੋਂ:

## ਮੁੱਖ ਸ਼ਬਦ

ਛੇ ਸਾਲ ਹੋਇ, ਕੇ ਐਮ. ਮੁਨਸ਼ੀ, ਜੋ ਉਸ ਸਮੇਂ ਯੂ. ਪੀ ਦੇ ਗਵਰਨਰ ਸਨ, ਦਾ ਇਕ ਖਤ ਅਖਬਾਰਾਂ ਵਿਚ ਛਪਿਆ। ਮੁਨਸ਼ੀ ਜੀ ! ਖਤ ਕੁਲਾ ਪਤੀ ਦੀ ਹੈਸੀਅਤ ਵਿਚ ਹਰ ਪੰਦਰਾਂ ਦਿਨਾਂ ਬਾਅਦ ਲਿਖਿਆ ਕਰਦੇ ਹਨ। ਉਸ ਖਤ ਵਿਚ ਮੇਰੀ ਨਜਰ ਤੋਂ ਇਕ ਹੈਰਾਨ ਕਰਨ ਵਾਲੀ ਗੱਲ ਲੰਘੀ ਕਿ ਬਾਬਾ ਸ੍ਰੀ ਚੰਦ ਸਾਹਿਬ ਨੇ

ਮਹਾਰਾਣਾਂ ਪਰਤਾਪ ਨੂੰ ਢਹਿੰਦੀ ਕਲਾਂ ਵਿਚੋਂ ਕੱਢ ਕੇ ਚੜ੍ਹਦੀ ਕਲਾਂ ਵਿਚ ਲਿਆਂਦਾ ਅਤੇ ਮਹਾਰਾਣਾਂ ਪਰਤਾਪ ਦਾ ਇਤਨਾਂ ਹੌਸਲਾ ਵਧਿਆ ਕਿ ਉਹ ਆਖਰ ਦਮ ਤਕ ਮੁਗਲ ਸਾਮਰਾਜ ਵਿਰੁਧ ਲੜਦੇ ਰਹੇ। ਮੁਨਸ਼ੀ ਜੀ ਕੁੰਭ ਦੇ ਮੇਲੇ ਉਤੇ ਅਲਾਹ'ਬਾਦ ਗਏ ਸਨ । ਤੇ ਉਥੇ ਉਦਾਸੀ ਸੰਪ੍ਰਦਾਏ ਦੇਖ ਕੇ ਉਹਨਾਂ ਨੂੰ ਇਸ ਵੀਚਾਰ ਦਾ ਪਤਾ ਲਗਾ ਸੀ। ਸਿਖੀ ਦੇ ਨਾਤੇ ਗੁਰੂ ਨਾਨਕ ਜੀ ਉਤੇ ਸਰਧਾ ਹੋਣੀ ਤਾਂ ਕੁਦਰਤੀ ਸੀ ਪਰ ਉਸ ਦਿਨ ਤੋਂ ਕੁਝ ਸਰਧਾ ਗੁਰੂ ਨਾਨਕ ਪੁਤਰ ਉਤੇ ਵੀ ਵਧਣ ਲਗੀ। ਮਨ ਪ੍ਰਸੰਨ ਹੋਇਆ ਕਿ ਗੁਰੂ ਨਾਨਕ ਵਾਂਙੂ ਹੀ ਉਨ੍ਹਾਂ ਦੇ ਸਪੁਤ੍ਰ ਨੇ ਜਬਰ ਵਿਰੁਧ ਲੜਨ ਲਈ ਯੋਧਿਆਂ ਨੂੰ ਪ੍ਰੇਰਿਆ। ਨਾਲ ਹੀ ਚਾਅ ਉਠਿਆ ਕਿ ਬਾਬਾ ਸ੍ਰੀ ਚੰਦ ਜੀ ਸਬੰਧੀ ਡੂੰਘੀ ਖੋਜ ਕਰਨ ਦੀ ਲੋੜ ਹੈ, ਬਾਬਾ ਜੀ ਦਾ ਗੁਰੂ ਘਰ ਨਾਲ ਮੇਲ ਛੇਵੇਂ ਪਾਤਸ਼ਾਹ ਗੁਰੂ ਹਰਿ ਗੋਬਿੰਦ ਜੀ ਤਕ ਰਹਿਆ ਹੈ। ਸਿਖ ਇਤਹਾਸ ਵਿਚ ਬਹੁਤ ਰੋਚਿਕ ਸਾਖੀਆਂ ਬਾਬਾ ਸ੍ਰੀ ਚੰਦ ਜੀ ਨਾਲ ਸਬੰਧਤ ਹਨ। ਇਹ ਗੱਲ ਸਿਖਾਂ ਵਿਚ ਸਦਾ ਹੀ ਦੁੱਖ ਨਾਲ ਮਸੂਸ ਕੀਤੀ ਗਈ ਜੋ ਗੁਰੂ ਸਾਹਿਬਾਨ ਸੰਬੰਧੀ ਇਤਹਾਸ ਦੀ ਇਤਨੀ ਥੁੜ ਹੈ ਕਿ ਕੋਈ ਮਸਤਨਦ-ਪੁਸਤਕ ਨਹੀਂ ਮਿਲਦੀ, ਤੇ ਉਸ ਉਤੇ ਗੁਰੂ ਸੰਤਾਨ ਸੰਬੰਧੀ ਖੋਜ ਪੂਰਬਿਕ ਇਤਹਾਸਕ ਪੁਸਤਕ ਦੀ ਖਾਹਸ਼ **'ਤਾਰਿਆਂ ਤਕ ਪੁਜਣ ਵਾਲੀ ਮੰਗ'** ਕਰਨ ਤੁਲ ਸੀ।

ਪਰ ਅਜ ਮੈਨੂੰ ਅਤਿਯੰਤ ਪ੍ਰਸੰਨਤਾ ਹੋ ਰਹੀ ਹੈ ਜਦ ਸਰਦਾਰ 'ਈਸ਼ਰ ਸਿੰਘ ਜੀ ਨਾਰਾ', ਦੀ ਲਿਖੀ ਪੁਸਤਕ 'ਇਤਹਾਸ ਬਾਬਾ ਸ੍ਰੀ ਚੰਦ ਅਤੇ ਉਦਾਸੀ ਸੰਪ੍ਰਦਾਏ' ਇਕ ਪੂਰਨ ਪੁਸਤਕ ਦੀ ਸ਼ਕਲ ਵਿਚ ਦੇਖ ਰਿਹਾ ਹਾਂ। ਇਹ ਇਕ ਕਠਨ ਕੰਮ ਸੀ, ਪਰ ਸਰਦਾਰ ਈਸ਼ਰ ਸਿੰਘ ਜੀ ਦੀ ਲਗਨ ਨੇ ਪੂਰਿਆਂ ਕਰ ਲਿਆ ਹੈ। ਇਸ ਪੁਸਤਕ ਦੇ ਲਿਖੇ ਜਾਣ ਉਤੇ ਸਰਦਾਰ ਪੰਥ ਦੀ ਵਧਾਈ ਦੇ ਸਰਦਾਰ ਈਸ਼ਰ ਸਿੰਘ ਜੀ ਪਾਤਰ ਹਨ।

ਮੈਨੂੰ ਪਹਿਲੀ ਵਾਰ ਇਸ ਪੁਸਤਕ ਦੇ ਖਰੜੇ ਦੀ ਸ਼ਕਲ ਵਿਚ 'ਆਲ ਇੰਡੀਆ ਸਿਖ ਸਟੂਡੈਂਟ ਫੈਡਰੇਸ਼ਨ' ਦੇ ਸਾਲਾਨਾਂ ਟ੍ਰੇਨਿੰਗ ਕੈਂਪ ਬਾਲਾ ਸਾਹਿਬ ਦਿਲੀ ਵਿਖੇ ਵੇਖਨ ਦਾ ਮੌਕਾ ਮਿਲਿਆ। ਜਿਸ ਖੋਜ ਨਾਲ ਇਹ ਪੁਸਤਕ ਲਿਖੀ ਗਈ ਉਹ ਮੇਰੇ ਲਈ ਵੀ ਉਤਸ਼ਾਹ ਜਨਕ ਸੀ। ਜੋ ਵੀ ਪੁਸਤਕਾਂ ਬਾਬਾ ਸ੍ਰੀ ਚੰਦ ਜੀ ਦੇ ਜੀਵਨ ਨਾਲ ਬਹੁਤਾ ਜਾਂ ਥੋੜਾ ਸੰਬੰਧ ਰਖਦੀਆਂ ਸਨ ਉਹਨ੍ਹਾਂ ਦੇ ਆਭਿਆਸ ਤੋਂ ਉਪ੍ਰੰਤ ਹੀ ਇਸ ਪੁਸਤਕ ਨੂੰ ਲਿਖਣ ਦਾ ਕੰਮ ਅਰੰਭ ਕੀਤਾ ਗਿਆ ਸੀ। ਇਸ ਗੱਲ ਦਾ ਨਿਰਨਾ ਪੁਸਤਕ ਦੇ ਪੜ੍ਹਨ ਬਾਅਦ ਹੋ ਜਾਇਗਾ।

ਸਰਦਾਰ ਈਸ਼ਰ ਸਿੰਘ ਜੀ ਇਕ ਸਿਰੜੀ ਸਿਖ ਖੋਜੀ ਹਨ। ਉਨ੍ਹਾਂ ਦੀ ਪਹਿਲੀ ਪੁਸਤਕ [ਰਾਜਾ ਜੋਗੀ] ਬਾਬਾ ਸਾਹਬ ਸਿੰਘ ਬੇਦੀ ਜੀ ਦੇ ਜੀਵਨ ਬ੍ਰਿਤਾਂਤ ਵਿਚੋਂ ਇਹ ਗੱਲ ਪਰਗਟ ਹੁੰਦੀ ਹੈ। ਪਰ ਇਹ ਹੱਥ ਪੁਸਤਕ ਹਰ ਪਖ ਤੋਂ ਨਿਰਾਲੀ ਤੇ ਪੜ੍ਹਨ ਯੋਗ ਹੈ। ਕਤਾਬ ਦੀ ਤਰਤੀਬ-ਸਿਰਲੇਖ, ਸਾਖੀਆਂ ਖੋਜ ਭਰਪੂਰ ਵੀਚਾਰ ਪਾਠਕਾਂ ਨੂੰ, ਕੀਲੇ ਬਗੈਰ ਨਹੀਂ ਰਹਿ ਸਕਣਗੇ। ਭਾਈ ਲਹਿਣਾਂ ਜੀ ਨੂੰ ਗੁਰਗੱਦੀ ਮਿਲਣ ਦੀ ਵੀਚਾਰ ਜਿਸ ਤਰ੍ਹਾਂ ਸੁਘੜ ਲਿਖਾਰੀ ਨੇ ਪੇਸ਼ ਕੀਤੀ ਹੈ ਸਰਦਾਰ ਈਸ਼ਰ ਸਿੰਘ ਨੂੰ ਇਕ ਹੰਢਿਆ ਹੋਇਆ ਖੋਜੀ ਸਾਬਤ ਕਰਨ ਲਈ ਕਾਫੀ ਹੈ, ਪੰਨਾਂ ੧੮੩ ਤੋਂ ਲੈਕੇ ੨੯੪ ਤੱਕ ਉਸ ਗੁੰਝਲ ਨੂੰ ਵਿਦਵਾਨ ਲਿਖਾਰੀ ਨੇ ਖੋਲ੍ਹਿਆ ਹੈ। ਕਈ ਥਾਂਵਾਂ ਉਤੇ ਵਿਦਵਾਨਾਂ ਦਾ ਮੱਤ ਭੇਦ ਹੋ ਸਕਦਾ ਹੈ। ਪਰ ਜਿਸ ਦਲੀਲ ਨਾਲ ਸਿਟੇ ਕੱਢੇ ਗਏ ਹਨ, ਉਹ ਕਈ ਵਾਰੀ ਦ੍ਰਿੜ ਇਰਾਦਿਆਂ ਵਾਲਿਆਂ ਨੂੰ ਵੀ ਇਕ ਵਾਰੀ ਸੋਚਨ ਉਤੇ ਮਜਬੂਰ ਕਰਦਾ ਹੈ। ਬਾਬਾ ਸ੍ਰੀ ਚੰਦ ਜੀ ਨੂੰ ਲਿਖਾਰੀ ਨੇ ਗੁਰੂ ਨਾਨਕ ਜੀ ਦੇ ਵਿਚਾਰਾਂ ਤੋਂ ਬਾਗੀ ਨਹੀਂ ਦਸਿਆ, ਸਗੋਂ ਉਸੇ ਤਰ੍ਹਾਂ ਮੁੱਢ ਦੀ ਸ਼ਾਖ ਦਰਸਾਈ ਹੈ ਜਿਸ ਤਰ੍ਹਾਂ ਗੁਰੂ ਸਨ, ਗੁਰੂਨਾਨਕ ਜੀ ਦੇ ਬਾਲ ਸ੍ਰੀ ਚੰਦ ਜੀ ਸਬੰਧੀ ਵੀਚਾਰ ਇਸ ਗੱਲ ਦਾ ਪ੍ਰਗਟਾਵਾ ਕਰਦੇ ਹਨ, ਕਿ ਬਾਬਾ ਸ੍ਰੀ ਚੰਦ ਜੀ ਮੁੱਢ ਤੋਂ ਹੀ ਤਿਆਰੀ

ਕਰ ਰਹੇ ਸਨ । ਗੁਰੂ ਜੀ ਸੰਸਾਰ ਫੇਰੀ ਉਤੇ ਜਾਣ ਵੇਲੇ ਸ੍ਰੀ ਚੰਦ ਜੀ ਨੂੰ ਭੈਣ ਨਾਨਕੀ ਜੀ ਨੂੰ ਸੌਂਪਣੀ ਕਰਨ ਵੇਲੇ ਇਸਤਰ੍ਹਾਂ ਆਖ ਰਹੇ ਹਨ ।

ਇਸ ਨੂੰ ਸਾਧਾਰਨ ਪੁਤਰ ਨਹੀਂ ਜਾਣਨਾ । ਇਹ ਆਪਣੇ ਜਪ ਤੱਪ ਤੇ ਪ੍ਰੇਮਾਂ ਭਗਤੀ ਦੇ ਬਲ ਨਾਲ ਪ੍ਰਸਿਧ ਮਹਾਤਮਾਂ ਹੋਇਗਾ, ਇਸ ਦਾ ਅਪਣਾਂ ਪੰਥਚਲੇਗਾ, ਇਹ ਜਗਤ ਤਾਰਕ ਹੋਇਗਾ, ਤੇ ਇਸ ਦੀ ਸਿਖਿਆ ਸਿਖਾਈ ਨੂੰ ਸਾਧੂ ਸੰਤ ਅਤੇ ਸਿੱਧ ਲੋਕ ਵੀ ਮੰਨਣਗੇ, ਇਹ ਵਡਾ ਕਰਾਮਾਤੀ ਤੇ ਜਤੀ ਸਤੀ ਚਿਰੰਜੀਵੀ ਸਾਧੂ ਹੈ । ਮੈਨੂੰ ਲਿਖਾਰੀ ਤੋਂ ਇਹ ਵੀ ਪਤਾ ਲਗਾ ਹੈ ਕਿ ਦੂਜੇ ਪੱਖ ਦੇ ਕਈ ਮੁਖੀਆਂ ਵਿਦਵਾਨਾਂ ਨੇ ਹਰ ਕਿਸਮ ਦੀ ਮਦਦ ਦੇਣ ਦਾ ਵਾਇਦਾ ਕੀਤਾ ਸੀ । ਜੇ ਕਰ ਉਹ ਆਪਣੇ ਖਰੜੇ ਵਿੱਚ ਉਨ੍ਹਾਂ ਦੀ ਮਰਜੀ ਮੁਤਾਬਿਕ ਤਬਦੀਲੀ ਕਰ ਦੇਣ ਯਾ ਇਹ ਖਰੜਾ ਉਨ੍ਹਾਂ ਨੂੰ ਦੇ ਦੇਣ ! ਯਾ ਆਖੀਰ ਦੀ ਮਨੌਤਾਂ ਵਾਲੇ ਸਫੇ ਨ ਛਾਪਣ, ਪਰ ਇਕ ਸਚੇ ਲਿਖਾਰੀ ਖੋਜੀ ਇਤਹਾਸਕਾਰ ਵਾਂਙੂ ਰੰਚਕ ਮਾਤਰ ਤਬਦੀਲੀਆਂ ਕਰਣ ਤੋਂ ਇਨਕਾਰ ਕਰ ਦਿਤਾ, ਇਹ ਗੱਲ ਇਤਹਾਸ ਕਾਰਾਂ ਵਿਚ ਸਤਿਕਾਰੀ ਜਾਏਗੀ ।

ਇਸ ਤੋਂ ਇਲਾਵਾ ਪੁਸਤਕ ਵਿਚ ਦਰਜ ਹੋਇ ਫੁਟ ਨੋਟ ਪੁਸਤਕ ਦੀ ਜਾਣ ਹਨ, ਨਾਲ ਹੀ ਇਕ ਹੋਰ ਖੂਬੀ ਹੈ । ਬਿਆਨ ਨੂੰ ਕਿਧਰੇ ਢਿੱਲਾ ਨਹੀਂ ਪੈਣ ਦਿਤਾ । ਇਤਹਾਸ ਦਾ ਰੁੱਖਾ ਹੋਣਾ ਪ੍ਰਸਿਧ ਹੈ ਪਰ ਇਸ ਪੁਸਤਕ ਦੇ ਪੜ੍ਹਨ ਵਾਲੇ ਨੂੰ ਇਤਹਾਸ ਵਿਚੋਂ ਵੀ ਇਕ ਨਾਟਕੀ ਸੁਆਦ ਆਏਗਾ, ਬਿਆਨ ਵਿਚ ਰਵਾਨੀ ਦਰਿਆ ਦੇ ਬਹਾ ਵਾਂਙੂ ਹੈ । ਪੰਨਾਂ ੬੫ ਉਤੇ ਲਿਖਦੇ ਹਨ ।

ਉਮਰ ਕਰਕੇ (ਸ੍ਰੀ ਚੰਦ) ਮਸਾਂ ਅਜੇ ੧੦-੧੧ ਸਾਲਾਂ ਦੇ ਸਨ, ਇਨ੍ਹਾਂ ਜਿਤਨੇ ਬੱਚੇ ਤਾਂ ਕੁੱਦ ਕੁੱਦ ਕੇ ਆਪਣੇ ਘਰ ਦੀਆਂ ਮੰਜੀਆਂ ਅਤੇ ਦੂਜਿਆਂ ਦੇ ਬਨੇਰੇ ਤੋੜਦੇ ਹਨ, ਪਰ ਅਨੋਖੀ ਸੂਰਤ ਦੇ ਬਾਲਕੇ ਨੇ ਇਸਵਰੇਸੇ ਹੀ ਖਾਣ ਪੀਣ ਪਹਿਰਣ ਤੋਂ ਚਿਤ ਉਪ੍ਰਾਮ ਕਰ ਲਿਆ ਸੀ । ਇਨ੍ਹਾਂ ਦੇ ਦਿਲ ਦੀਆਂ ਅਖਾਂ ਨੂੰ ਪੰਜ ਸਾਲ ਦੀ ਉਮਰ ਵਿਚ

ਹੀ ਗਿਆਨ ਅੰਜਨ ਦੇਕੇ ਪਿਤਾ ਗੁਰੂ ਨੇ ਚਮਕਾ ਦਿਤਾ ਸੀ।

ਇਸੇ ਤਰ੍ਹਾਂ ਪੰਨਾਂ ੬੭ ਉਤੇ ਜਦ ਬਾਬਾ ਸ੍ਰੀ ਚੰਦ ਜੀ ਦੀ ਸ਼ਖਸੀਅਤ ਨੂੰ ਉਲੀਕਦੇ ਹਨ, ਤਾਂ ਪੂਰਾ ੨ ਪ੍ਰਭਾਵ ਮੰਨ ਉਤੇ ਪੈਂਦਾ ਹੈ।

'ਜੁੜੇ ਨੇਤਰ ਖੁਲ੍ਹੇ ਸਨ। ਜੋ ਰੱਸਭਿੰਨੇ ਮਸਤਾਨੇ ਅਤੇ ਖੁਮਾਰੇ ਹੋਏ ਸਨ, ਪਲਕਾਂ ਝਮਕਦੇ ਤਾਂ ਇਉਂ ਦਿਸਦੇ ਮਾਨੋਂ ਅੰਮ੍ਰਿਤ ਵਰਖਾ ਕਰ ਰਹੇ ਹਨ, ਸਿਰ ਦੀਆਂ ਬਾਵਰਾਂ (ਲਟਾਂ) ਸੁਨੈਹਰੀ ਤੇ ਚਮਕੀਲੀਆਂ ਪਿਛੇ ਸੁਟੀਆਂ ਹੋਈਆਂ ਸਨ। ਮੂੰਹ ਦਾ ਰੰਗ ਗੋਰਾ ਤੇ ਹਲਕਾ ਗੁਲਾਬੀ, ਸੱਜੇ ਕੰਨ ਵਿਚ ਮੁੰਦਰਾ ਸੀ। ਦੰਦ ਮੋਤੀਏ ਦੀ ਕਲੀਆਂ ਵਾਂਙੂ ਚਿਟੇ ਚਮਕੀਲੇ, ਮੁਖੜੇ ਉਤੇ ਹਲਕੀ ਜਹੀ ਮੁਸਕ੍ਰਾਹਟ ਸੀ।

ਗੁਰੂ ਪਿਤਾ ਤੇ ਬਾਬਾ ਸ੍ਰੀ ਚੰਦ ਜੀ ਦੀ ਮਿਲਨੀ ਤਾਂ ਇਕ ਅਲੌਕਿਕ ਸੁਆਦ ਦਿੰਦੀ ਹੈ। ਪੰਨਾਂ ੧੦੭, ਬਾਬਾ ਸ੍ਰੀ ਚੰਦ ਜੀ ਦੇ ਵੱਖ ਵੱਖ ਸਮੇਂ ਸਪਾਹੀ ਸੁਖ ਦਿਆਲ ਮੂਲ ਚੰਦ ਜੀ, ਮੋਤੀ ਰਾਮ, ਮੁਸਲਮਾਨ ਫਕੀਰ, ਬ੍ਰਹਮ ਦਾਸ, ਪ੍ਰੇਮੋ ਮਹਿਰੀ, ਬ੍ਰਹਮ ਚਾਰੀਆਂ, ਸਿਖਾਂ,ਮਹਾਰਾਣਾ ਪ੍ਰਤਾਪ, ਭੇਖੀਆਂ ਵ ਉਦਾਸੀਆਂ, ਸੰਨਿਆਸੀਆਂ, ਆਦਿ ਨੂੰ ਦਿਤੇ ਉਪਦੇਸ਼ ਜੀਵਨ ਦੇ ਹਰ ਖੇਤ੍ਰ ਵਿਚ ਕੰਮ ਆਵਣ ਵਾਲੇ ਹਨ।

ਇਸ ਪੁਸਤਕ ਨੇ ਕਈ ਗੱਲਾਂ ਉਤੇ ਨਵੀਂ ਰੋਸ਼ਨੀ ਪਾਈ ਹੈ। ਬਾਬ ਸ੍ਰੀ ਚੰਦ ਜੀ ਦਾ ਲਿਖਿਆ ਆਰਤਾ।

"ਹਰਿ ਹਰਿ ਦੀਨ ਦੁਨੀਆ ਕੇ ਸ਼ਾਹਿਨ ਸ਼ਾਹ ਕਾ। ਆਰਤਾ ਕੀਜੈ ਨਾਨਕ ਸ਼ਾਹ ਪਾਤਸ਼ਾਹ ਕਾ।" ਅਤੇ ਗੁਰੂ ਰਾਮ ਦਾਸ ਜੀ ਦਾ 'ਰਾਮ ਦਾਸ ਪੁਰ' ਦਾ ਨਾਮ-'ਅੰਮ੍ਰਿਤ ਸਰ ਤੇ ਹਰਿਮੰਦਰ' ਰਖਣਾਂ, ਖੋਜ ਨਾਲ ਲਿਖੀਆਂ ਵਾਰਤਾਂਵਾਂ ਹਨ। ਸੁਹਿਰਦ ਲਿਖਾਰੀ ਦੀ ਮਿਥਾਸਕ ਵਾਕਫੀਅਤ ਵੀ ਮਨ ਵਿਚ ਸਤਿਕਾਰ ਪੈਦਾ ਕਰਦੀ ਹੈ।

ਇਹ ਪੁਸਤਕ ਲਿਖ ਕੇ ਸਿਖ ਇਤਹਾਸ ਵਿਚ ਕਈ ਨਵੇਂ ਮੀਲ ਪਥਰ ਰਖੇ ਗਏ ਹਨ, ਮੈਨੂੰ ਆਸ ਹੈ ਕਿ ਇਤਹਾਸ ਦਾ ਹਰ ਜਾਣੂੰ ਚਾਹਵਾਨ ਇਸ ਪੁਸਤਕ ਤੋਂ ਇਕ ਨਵਾਂ ਉਤਸ਼ਾਹ ਲਵੇਗਾ, ਗੁਰੂ ਨਾਨਕ ਜੀ ਦੇ ਉਦਾਸੀਆਂ ਸੰਬੰਧੀ ਵੀ ਇਕ ਨਵੀਂ ਖੋਜ ਹੈ। ਆਖਰ ਵਿਚ ਫੇਰ ਵਧਾਈ ਦਿੰਦੇ ਹੋਇ ਪੰਥ ਪਾਸੋਂ ਇਹ ਆਸ ਕਰਦਾ ਹਾਂ ਕਿ ਇਸ ਪੁਸਤਕ ਨੂੰ ਵੱਧ ਤੋਂ ਵਧ ਹਥਾਂ ਵਿਚ ਪ੍ਰਚਾਣ ਦਾ ਉਪਰਾਲਾ ਕਰਨ ਗੇ।

ਸਤਿਬੀਰ ਸਿੰਘ
ਐਮ. ਏ.
ਲਾਇਲਪੁਰ ਖਾਲਸਾ ਕਾਲਜ-ਜਲੰਧਰ

੨੭ ਫਰਵਰੀ
੧੯੫੯

## ਸਰਦਾਰ ਕਪੂਰ ਸਿੰਘ ਐਮ. (ਸ਼ਿਮਲਾ) ਜੀ ਵਲੋਂ

## ਬਾਬਾ ਸ੍ਰੀ ਚੰਦ ਜੀ ਦਾ ਜੀਵਨ

ਗਿਆਨੀ ਈਸ਼ਰ ਸਿੰਘ ਜੀ ਨਾਰਾ ਨੇ ਮੈਨੂੰ ਪ੍ਰਕਾਸ਼ਤ ਹੋਣ ਤੋਂ ਪਹਿਲਾਂ ਕਚੀਆਂ ਸੰਚੀਆਂ ਰਾਂਹੀ ਦਰਸਾਇਆ ਹੈ।

ਗਿਆਨੀ ਜੀਨੇ ਬੜੀ ਸ਼ਰਧਾ ਤੇ ਬੜੇ ਜਤਨਾਂ ਨਾਲ-'ਨਾਨਕ ਪੂਤ'—ਬਾਬਾ ਸ੍ਰੀ ਚੰਦ ਜੀ ਦਾ ਜੀਵਨ ਬ੍ਰਿਤਾਂਤ ਸੰਕਲਤ ਕੀਤਾ ਹੈ ਅਤੇ ਉਦਾਸੀਨ ਸੰਪ੍ਰਦਾਏ ਦਾ ਮਹਾਂਨ ਤੇ ਵਿਸ਼੍ਵ ਕਲਿਯਾਣ ਕਾਰੀ ਸਿੱਖ ਮਤ ਨਾਲ ਮੇਲ ਅਭੇਦਤਾ ਸਿਧਾਂਤਕ ਅਤੇ ਇਤਹਾਸਕ ਤੌਰ ਤੇ ਭਲੀ ਪ੍ਰਕਾਰ ਖੋਜਿਆ ਤੇ ਸਿੱਧ ਕੀਤਾ ਹੈ।

ਉਦਾਸੀਨ ਸੰਪ੍ਰਦਾਏ ਸਿੱਖ ਮਤ ਦਾ ਅੱਗ੍ਰ ਚੰਮੂ (Advance battalion) ਹੈ। ਅਤੇ ਸਿਧਾਂਤਕ ਅਤੇ ਇਤਹਾਸਕ ਨੁਕਤੇ ਤੋਂ ਇਹੋ ਪ੍ਰਮਾਂਣੀਕ ਦ੍ਰਿਸ਼ਟੀ ਹੈ। ਜੋ ਗੁਰੂ ਸਾਹਿਬਾਨ ਅਤੇ ਪੂਜਜ ਉਦਾਸੀਨ

ਆਚਾਰ ਨਿਰਮਤ ਕਰਦੇ ਅਤੇ ਮੰਨਦੇ ਰਹੇ ਹਨ, ਪਰ ਪੰਜੀ ਕੂ ਵਰ੍ਹਿਆਂ ਤੋਂ ਸਤਿਕਾਰ ਯੋਗ ਉਦਾਸੀ ਸਾਧੂ ਸੰਤਾਂ ਅਤੇ ਸਿਖਾਂ ਵਿਚ ਕੁੱਝ ਵਿੱਥ ਤੇ ਭਰਮ ਭੁਲੇਖੇ ਪੈ ਗਏ ਹਨ, ਜਿਸ ਕਾਰਣ ਸਿਖਾਂ ਨੂੰ ਤਾਂ ਅਤੀ ਹਾਨੀ ਸਪਸ਼ਟ ਪੁਜੀ ਹੈ, ਪਰ ਉਦਾਸੀਨ ਸੰਪ੍ਰਦਾਏ ਦੇ ਤੇਜ ਮਈ ਤੇ ਇਤਹਾਸ ਉਪਜਾਊ ਉਦੇਸ਼ ਭੀ ਹਿੰਦੂ ਸਾਧੂ ਸੰਪ੍ਰਦਾਇ ਦੀ ਖਾਰੀ ਝੀਲ ਵਿਚ ਸਮਿਲਤ ਹੋ ਕੇ ਅਭਾਵ ਹੋਣ ਵਾਲੇ ਹਨ, ਸਿਖਾਂ ਨੇ ਜਿਹੜਾ ਗੁਰੂ ਧਾਮਾਂ ਦੇ ਧਨ ਲੋਭ ਕਰਕੇ ਮਹਾਨ ਉਦਾਸੀ ਸੰਪ੍ਰਦਾਏ ਨੂੰ ਜਾਂਣਿਆਂ ਯਾ ਅਣਜਾਂਣਿਆ, ਸਿਖਾਂ ਤੋਂ ਉਦਾਸ ਚਿਤ ਕੀਤਾ, ਉਸ ਦਾ ਦੰਡ ਤਾਂ ਸਿਖ ਭੋਗ ਹੀ ਰਹੇ ਹਨ, ਪਰ ਉਦਾਸੀਆਂ ਨੇ ਜੋ ਇਸ ਕਾਰਣ ਅਪਣੇ ਗੌਰਵ ਮਯ ਇਤਹਾਸਕ ਉਦੇਸ਼ਾਂ ਤੋਂ ਉਪ੍ਰਾਂਮਤਾ ਪਕੜੀ ਤੇ ਆਪਣੇ ਨੂੰ ਸਿਖਾਂ ਤੇ ਸਿਖ ਪੰਥ ਤੋਂ ਵਖਰੇ ਕਰਕੇ ਪ੍ਰਾਂਚੀਨ ਭਾਰਤੀਜ ਸਾਧੂ ਸੰਪ੍ਰਦਾਏ ਦੇ ਸ਼ੂਨ ਸਾਗਰ ਵਿਚ ਲੀਨ ਹੋਣ ਦਾ ਨਿਸਚਾ ਕੀਤਾ ਹੈ ਉਸਦਾ ਪ੍ਰਿਣਾਂਮ ਭੀ ਮ੍ਰਿਤੂ ਤੋਂ ਘੱਟ ਕਿਵੇਂ ਨਹੀਂ ਨਿਕਲੇਗਾ।

ਗਿਆਨੀ ਈਸ਼ਰ ਸਿੰਘ ਨਾਰਾ ਦੀ ਪੁਸਤਕ ਸਿਖਾਂ ਅਤੇ ਉਦਾਸੀਨ ਮਹਾਨ ਭਾਂਵਾ ਦੋਹਾਂ ਨੂੰ ਹਲੂਣਾਂ ਦੇਕੇ ਅਪਣੀ ਹੁਣ ਦੀ ਦਸ਼ਾ ਉਤੇ ਪੁਨਰ ਵਿਚਾਰ ਕਰਨ ਲਈ ਪ੍ਰੇਰਦੀ ਹੈ।

ਸ਼ਿਮਲਾ-੧੨. ੩. ੫੯, ਕਪੂਰ ਸਿੰਘ।

ਨੋਟ—ਇਸ ਛਪ ਰਹੀ ਪੁਸਤਕ ਦੇ ਥੋੜੇ ਫਰਮੇ ਪੜਨ ਪਿਛੋਂ ਖੁਸ਼ ਹੋਕੇ ਉਦਾਸੀ ਮਹੰਤ ਸ੍ਰੀ ਭਗਤ ਰਾਮ ਮੁਸਾਫਰ ਜੀ ਨੇ ਆਪਣੀ ਅਖਬਾਰ ਮਹਾਤਮਾਂ-(ਸ੍ਰੀ ਅੰਮ੍ਰਿਤ ਸਰ) ਦੇ ਸ੍ਰੀ ਚੰਦ ਅੰਕ ੧੮ ਸਤੰਬਰ ੧੯੫੮ ਵਿਚ ਬੜੇ ਸੁੰਦਰ ਸ਼ਬਦਾਂ ਨਾਲ ਆਪਣੇ ਮਹਾਤਮਾਂ ਦੇ ਪਾਠਕਾਂ ਨੂੰ ਸੰਬੋਧਨ ਕੀਤਾ ਹੈ, ਥੋੜੇ ਸ਼ਬਦ ਹੇਠ ਲਿਖੇ ਇਹ ਹਨ।

# ਇਤਹਾਸ ਬਾਬਾ ਸ੍ਰੀ ਚੰਦ ਜੀ ਸਾਹਿਬ ਅਤੇ ਉਦਾਸੀਨ ਸੰਪ੍ਰਦਾਇ।

ਦੇ ਨਾਂਮ ਦਾ ਗ੍ਰੰਥ ਗਿਆਨੀ ਈਸ਼ਰ ਸਿੰਘ ਜੀ ਨਾਰਾ ੧੧/੩੨੮੭ ਦਿੱਲੀ ਗੇਟ ਦਿੱਲੀ ਨੇ ਬੜੀ ਖੋਜ ਨਾਲ ਲਿਖਿਆ, ਇਹੋ ਜਿਹਾ ਵਾਰਤਕ ਇਤਹਾਸ ਅਗੇ ਕਿਸੇ ਨੇ ਭੀ ਨਹੀਂ ਲਿਖਿਆ ਹੈ। ਅਜ ਹੀ ਉਪਯੁਕਤ ਪਤੇ ਉਤੇ ਜਾਂ ਮਹਾਤਮਾਂ ਦੇ ਦਫਤਰ ਵਿਖੇ ਪਤ੍ਰ ਦਵਾਰਾ ਪੁਸਤਕਾਂ ਪਕ੍ਰੀਆਂ ਕਰਵਾ ਲਵੋ। ਨਹੀਂ ਤਾਂ ਅਗਲੀ ਅਡੀਸ਼ਨ ਦੀ ਉਡੀਕ ਕਰਨੀ ਪਵੇਗੀ।

ਮਹੰਤ ਭਗਤ ਰਾਮ ਮੁਸਾਫਰ-ਸੰਪਾਦਿਕ 'ਮਹਾਤਮਾਂ' ਅੰਮਰਤਸਰ ਜੀ

# ਸਹਾਇਕਾਂ ਅਤੇ ਪ੍ਰੈਸ ਮਾਲਕਾਂ ਦਾ ਧੰਨਵਾਦਿ।

ਉਨ੍ਹਾਂ ਸਹਾਇਕਾਂ ਦਾ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਇਸ ਪੁਸਤਕ ਦੇ ਛਪਵਾਣ ਵਿਚ ਮੇਰੀ ਕਿਸੇ ਤਰ੍ਹਾਂ ਦੀ ਕੁਝ ਨਕਦੀ, ਕਾਗਜ਼ ਕਰਜਾ ਵ ਪੇਸ਼ਗੀ ਕੀਮਤ ਦੇ ਕੇ ਸਹਾਇਤਾ ਕੀਤੀ ਹੈ। ਉਮੀਦ ਹੈ ਪੁਸਤਕ ਪੜ੍ਹਨ ਮਗਰੋਂ ਉਹ ਆਪਣੀ ਵਲੋਂ ਇਸ ਕੀਤੀ ਹਮਦਰਦੀ ਨੂੰ ਸਫਲ ਹੋਇਆ ਜਾਣਨਗੇ। ਸਤਿਗੁਰ ਐਸੇ ਸਜਣਾਂ ਉਤੇ ਹੋਰ ਬਖਸ਼ਸ਼ ਕਰੇ।

ਹਿੰਮਾਚਲ ਪਰੈਸ ਦੇ ਮਾਲਕ ਗਿਆਨੀ ਮੁੰਦਰ ਸਿੰਘ ਜੀ ਅਤੇ ਉਨ੍ਹਾਂ ਦੇ ਸਪੁਤਰ ਸ: ਭਗਤ ਸਿੰਘ ਜੀ ਦਾ ਵੀ ਧੰਨਵਾਦੀ ਹਾਂ, ਜਿਨ੍ਹਾਂ ਇਸ ਪੁਸਤਕ ਦੇ ਛਾਪਣ ਵਿਚ ਮੇਰੀ ਵਲੋਂ ਪਰੂਫ ਵੇਖਣ ਦੀ ਬਾਰ ੨ ਦਿਤੀ ਤਕਲੀਫਾਂ ਨੂੰ ਵਿਸਾਰਦੇ ਹੋਇਆਂ ਇਸ ਨੂੰ ਗੁਰੂ ਘਰ ਦਾ ਨਵੀਨ ਇਤਹਾਸ ਅਤੇ ਸਿਖ ਪੰਥ ਵ ਸਮੁਚੇ ਪੰਜਾਬੀ ਪੜੇ ਲਿਖੇ ਭਾਰਤ ਵਾਸੀਆਂ ਲਈ 'ਅਮੋਲਕ ਸੁਗਾਤ' ਜਾਣਕੇ ਵਧ ਤੋਂ ਵਧ ਖੂਬਸੂਰਤੀ ਤੇ ਸਫਾਈ ਨਾਲ ਛਾਪਣ ਦੀ ਕੋਸ਼ਸ਼ ਕੀਤੀ।

(ਦਾਸ-ਲੇਖਕ)

# ਗੁਰੂ ਹਰਿ ਗੋਬਿੰਦ ਸਾਹਿਬ ਦੀ ਆਤਮਾਂ ਦੇ ਸਮਰਪੱਣ

ਮੇਰੇ ਲੋਕ ਪ੍ਰਲੋਕ ਦੇ ਸਹਾਇਕ ਸਤਿਗੁਰੂ ਹਰਿ ਗੋਬਿੰਦ ਸਾਹਿਬ ਜੀਉ ! ਆਪ ਜੀ ਨੂੰ ਪਤਾ ਸੀ। ਕਿ ਬਾਬਾ ਸ੍ਰੀ ਚੰਦ ਜੀ ਕਿਤਨੀ ਮਹਾਨਤਾ ਦੇ ਮਾਲਕ ਸਨ ? ਆਪ ਜੀ ਨੂੰ ਇਹ ਵੀ ਪਤਾ ਸੀ ਕਿ ਗੁਰੂ ਅੰਗਦ ਸਾਹਿਬ ਗੁਰੂ ਅਮਰ ਦਾਸ, ਗੁਰੂ ਰਾਮ ਦਾਸ ਅਤੇ ਗੁਰੂ ਅਰਜਨ ਸਾਹਿਬ ਨੇ ਬਾਬਾ ਸ੍ਰੀ ਚੰਦ ਪਾਸ ਜਾ ਜਾਕੇ ਉਨ੍ਹਾਂ ਦਾ ਦਰਸ਼ਨ ਅਤੇ ਸਤਿਕਾਰ ਕੀਤਾ। ਪਰ ਆਪ ਜੀ ਨੇ ਤਾਂ ਹੱਦ ਮੁੱਕਾ ਦਿਤੀ ! ਜਦੋਂ ਸਾਹਿਬ ਜਾਦਿਆਂ ਸਮੇਤ ਜਾਕੇ ਦਰਸ਼ਨ ਕੀਤੇ-ਤੱਦ ੫੦੦ ਰੁਪੈ ਗੁਰਗਦੀ ਵਲੋਂ ਪਹਿਲੀ ਦੇਣੀ ਭੇਟਾ ਥੀਂ ਵਖਰੇ ਉਨ੍ਹਾਂ ਦੀ ਖਾਹਸ਼ ਮੁਤਾਬਿਕ ਅਪਣਾ ਵੱਡਾ ਸਾਹਿਬਜਾਦਾ ਬਾਬਾ ਗੁਰਦਿਤਾ ਜੀ ਨੂੰ ਵੀ ਬਾਬਾ ਸ੍ਰੀਚੰਦ ਜੀ ਦੀ ਭੇਟਾ ਕਰ ਦਿਤਾ ਸੀ।

ਐਹ ਪਿਆਰੇ ਸਤਿਗੁਰੂ ਜੀਉ ! ਮੇਰੇ ਤੇ ਬਾਬਾ ਸ੍ਰੀ ਚੰਦ ਜੀ ਨੇ ਮਹਾਂਨ ਕਿਰਪਾਲਤਾ ਕੀਤੀ । ਕਿ ਅਪਣੀ ਵਿਅਕਤੀ ਦਾ ਗਿਆਨ ਕਰਾਇਆ ਹੈ, ਤਦੇ ਉਨ੍ਹਾਂ ਦਾ ਇਹ ਇਤਹਾਸ ਇਸ ਰੂਪ ਵਿਚ ਮੁਕੰਮਲ ਹੋ ਸਕਿਆ ਹੈ। ਜਿਸ ਆਪ ਸਚੇ ਪਾਤਸ਼ਾਹ ! ਨੇ ਵਡੇ ਦਿੱਲ ਨਾਲ ਆਪਣੇ ਵਡੇ ਸਾਹਿਬ ਜਾਦੇ ਨੂੰ ਬਾਬਾ ਸ੍ਰੀ ਚੰਦ ਜੀ ਦੇ ਸਮਰਪਣ ਕੀਤਾ ਹੈ ਮੈਂ ਆਪ ਦਾ ਨਾਂਮ ਲੇਵਾ ਸਿਖ ! ਉਸੇ ਪਿਆਰ ਸਤਿਕਾਰ ਵਿਚ ਬਾਬਾ ਸ੍ਰੀ ਚੰਦ ਜੀ ਦੇ ਇਸ ਇਤਹਾਸ ! ਨੂੰ ਆਪ ਦੀ ਜੋਤ ਆਤਮਾਂ ਦੇ ਸਮਰਪੱਣ ਕਰਦਾ ਹਾਂ । ਫੱਲ ਇਹ ਚਾਹੁੰਦਾ ਹਾਂ, ਕਿ ਪਿਆਰੇ ਗੁਰੂ ਨਾਨਕ ਜੀ ਦੇ ਵੱਡੇ ਸਾਹਿਬ ਜਾਦੇ ਬਾਬਾ ਸ੍ਰੀ ਚੰਦ ਜੀ ਦੀ ਮਹਾਂਨਤਾਂ ਨੂੰ ਅਸੀਂ ਵੀ ਸਾਰੇ ਐਸਾ ਹੀ ਜਾਣ ਸਕੀਏ ਯਾਦ ਕਰੀਏ ਤੇ ਪ੍ਰਚਾਰੀਏ, ਜੈਸਾ ਕਿ ਆਪ ਜੀ ਨੇ ਅਤੇ ਆਪ ਤੋਂ ਪਹਿਲੇ ਸਾਰੇ ਸਤਿਗੁਰਾਂ ਨੇ ਸਮਝਿਆ ਤੇ ਸਤਿਕਾਰਿਆ ਸੀ। (ਦਾਸ--ਲੇਖਕ)

ੴ ਸਤਿਗੁਰਪ੍ਰਸਾਦਿ ॥

# ਸਤਿਗੁਰ ਅਬਨਾਸ਼ੀ

ਸਤਿਗੁਰ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥
ਉਹ ਅਬਨਾਸੀ ਪੁਰਖ ਹੈ ਸਭ ਮਹਿ ਰਹਿਆ ਸਮਾਇ ॥

ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ ।
ਹਰਖਵੰਤ ਆਨੰਤ ਰੂਪ ਨਿਰਮਲ ਬਿਗਾਸੀ ।
ਗੁਣ ਗਾਵਹਿ ਬੇਅੰਤ ਅੰਤ ਇਕੁ ਤਿਲੁ ਨਹੀਂ ਪਾਸੀ ।
ਜਾ ਕਉ ਹੋਹਿ ਕ੍ਰਿਪਾਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ ।
ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ ।
ਹਰਿ ਗੁਰੁ ਨਾਨਕੁ ਜਿਨ ਪਰਸਿਅਉ ਸਿ ਜਨਮ ਮਰਣ ਦੁਹ ਥੇ ਰਹਿਉ ।

—o—

ਸਤਿ ਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ।
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ।
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ।
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ।
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ।
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ।

—o—

ਲਾਲ ਗੁਪਾਲ ਗੋਬਿੰਦ ਪ੍ਰਭ ਗਹਿਰ ਗੰਭੀਰ ਅਥਾਹ ॥
ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ ॥

# ਬੇਪ੍ਰਵਾਹ ਸਤਿਗੁਰੂ ਨਾਨਕ ਦੇਵ ਜੀ

'ਤਲਵੰਡੀ' ਦੇ ਸ੍ਰੀ ਕਲਿਯਾਨ ਚੰਦ ਸਾਹਿਬ ਬੇਦੀ (ਪਿਤਾ ਕਾਲੂ) ਪਟਵਾਰੀ ਦੇ ਸਪੁੱਤ੍ਰ ਸਨ। ਆਪ ਦਾ ਨਾਤਾ 'ਬਟਾਲੇ' ਦੇ ਸ੍ਰੀ ਮੂਲ ਚੰਦ (ਚੋਣੇ) ਪਟਵਾਰੀ ਦੀ ਸਪੁੱਤ੍ਰੀ ਸ੍ਰੀ ਸੁਲਖੱਣੀ ਜੀ ਨਾਲ ਹੋਇਆ ਸੀ। ੨੦ ਸਾਲ ਦੀਉਮਰ ਵਿਚ ਗੁਰੂ ਜੀ ਦਾ ਵਿਆਹ ਕਰਾਣ ਨੂੰ ਲਾੜਾ ਸਜਾਉਣ ਵੇਲੇ ਸੇਹਰੇ ਦੀ ਤਿਆਰੀ ਅਤੇ ਰਸਮ ਅਦਾਇਗੀ ਦਾ ਮੰਗਲ ਰੂਪ ਸ਼ਗਨਾਂ ਦਾ ਗੀਤ:-

## ਭੈਣ ਨਾਨਕੀ ਵਲੋਂ ਵੀਰ ਨਾਨਕ ਦਾ ਸੇਹਰਾ

ਗੁੰਦਾਓ ਰਲਕੇ ਸਹੀਉ ਨੀ ਮੇਰੇ ਇਸ ਵੀਰ ਦਾ ਸਿਹਰਾ।
ਇਹ ਨਾਨਕ ! ਨੀਰ ਨਾਰਾਇਣ ਵਡੇ ਗੰਭੀਰ ਦਾ ਸਿਹਰਾ।

ਨ ਜਿਸਦਾ ਕੋਈ ਸਾਨੀ ਹੈ ਇਹ ਪੈਗੰਬਰ ਲਾਸਾਨੀ ਹੈ।
ਇਹ ਰਾਇ ਜੀ ਬੁਲਾਰ ਹੁਰਾਂ ਦੇ ਪੀਰਨ ਪੀਰ ਦਾ ਸਿਹਰਾ।

ਪਿਤਾ ਕਲਿਆਨ ਚੰਦ ਮੇਰੇ ਤੇ ਮਾਤਾ ਤ੍ਰਿਪਤਾਂ ਜਾਏ ਦਾ।
ਮੈਂ ਵਡਭਾਗਣ ਹਾਂ ਨਾਨਕੀ ਭੈਣ ਦੇ ਇਸ ਵੀਰ ਦਾ ਸਿਹਰਾ।

ਮਸਾਂ ਹੀ ਕਹਿ ਮਨਾਇਆ ਹੈ ਤੇ ਲਾੜਾ ਕਰ ਸਜਾਇਆ ਹੈ।
ਗਰੀਬਾਂ ਤੇ ਅਨਾਥਾਂ ਦੀ ਵਡੀ ਜਾਗੀਰ ਦਾ ਸਿਹਰਾ।

ਸਜਾਇ ਸਿਰ ਤੇ ਸਿਹਰਾ ਇਹ ! ਤੇ ਜਾਇ ਵਿਚ ਵਟਾਲੇ ਦੇ।
ਲਿਆਏ ਡੋਲੀ-ਘੋਲੀ ਭੈਣ ਦੇ ਇਸ ਵੀਰ ਦਾ ਸੇਹਰਾ।

ਮੇਰੀ ਮਾਤਾ ਦੇ ਚੰਨੱ ਨਾਨਕ ਦੇ 'ਸ਼ਿਵ ਚੰਨੱ ਦਾਰ'ਆਇਗਾ।
ਵਿਆਹ ਆਣੇ ਸੁਲੱਖਣੀ ਨੂੰ ਜਾਂ ਇਸ ! ਵਡ ਧੀਰ ਦਾ ਸਿਹਰਾ।

ਗੁੰਦਾਉ ਰਲੱ ਕੇ ਸਹੀਓ ਨੀ.............................

(ਲੇਖਕ-ਈਸ਼ਰ ਸਿੰਘ ਨਾਰਾ)

ਗੁਰੂ ਨਾਨਕ ਸਾਹਿਬ ਦੇ ਲਾੜਾ ਰੂਪ ਵਿਚ

# * ਦਰਸ਼ਨ *



ਗੁਰੂ ਨਾਨਕ ਸਾਹਿਬ ਸਣੇ ਬਰਾਤ ਦੇ ਬਟਾਲੇ (ਜ਼ਿਲਾ ਗੁਰਦਾਸਪੁਰ) ਵਿਚ ਆਏ ਸਨ। ਇਥੋਂ ਦੀਆਂ ਕੁੱਝ ਮੱਚਲੀਆਂ ਹੋਈਆਂ ਕੁੜੀਆਂ ਨੇ ਜੋ ਇਸ ਵੇਲੇ ਅਪਣੇ ਨੂੰ ਗੁਰੂ ਜੀ ਦੀਆਂ ਸਾਲੀਆਂ ਸਮਝ ਰਹੀਆਂ ਸਨ, ਗੁਰੂ ਜੀ ਨੂੰ ਹਾਸੀ ਹਾਸੀ ਵਿਚ ਇਕ ਟੁੱਟੀ ਭੁਟੀ ਕੰਧ ਹੇਠਾਂ ਬਹਾ ਕੇ ਉਤੇ ਡੇਗਣ ਦੀ ਕੋਸ਼ਸ਼ ਕੀਤੀ। ਪਰ ਸੁਫਲ ਨ ਹੋਇਆਂ, ਤਦ ਲਜੱਤ ਹੋਕੇ ਇਸ ਤਰ੍ਹਾਂ ਦਾ ਖੁਲ੍ਹਾ ਡੁਲ੍ਹਾ ਤੇ ਪ੍ਰੇਮ ਭਰਿਆ ਉਨ੍ਹਾਂ ਨੇ ਗੀਤ ਗਾਵਿਆ।

# ਗੁਰੂ ਨਾਨਕ ਸਾਹਿਬ ਦੀਆਂ ਸਾਲੀਆਂ ਵਲੋਂ

## ❋ ਗੀਤ ❋

ਲਾੜਾ ਸੱਜ ਕੇ ਆਇਆ ਪੁੱਤ ਪਟਵਾਰੀ ਦਾ।
ਮਾਤਾ ਤ੍ਰਿਪੱਤਾਂ ਜਾਇਆ ਸੂਰਤ ਪਿਆਰੀ ਦਾ।

ਇਸ ਲਾੜੇ ਦੇ ਹੱਥ ਰੰਗੀਲੇ, ਭਿੰਨੜੇ ਨੈਣ ਤੇ ਬੈਣ ਰਸੀਲੇ।
ਵੀਰ ਹੈ ਬੇਬੇ ਨਾਨਕੀ, ਰੱਬ ਦੀ ਸੰਵਾਰੀ ਦਾ--ਲਾੜਾ ਸੱਜ ਕੇ......

ਚੋਣਿਆਂ ਦੇ ਘਰ ਭਾਗ ਸੂ ਲਾਇਆ, ਜਿਨ੍ਹਾਂ ਦੀ ਧੀ ਨੂੰ ਵਿਆਹੁਣ ਆਇਆ
ਬੱਣ ਗਿਆ ਸਾਂਈ ਸੁਲੱਖਣੀ ਸਾਡੀ ਪਿਆਰੀ ਦਾ--ਲਾੜਾ ਸੱਜ ਕੇ......

ਜੇ ਕਰ ਇਹ ਵਿਸ਼ਨੋ ਅਸਮਾਨੀ, ਸਾਡੀ ਸੁਲਖੱਣੀ ਵੀ ਲਛਮੀ ਜਾਣੀ।
ਇਸ ਜੋੜੀ ਥੀਂ ਸਦਕੇ ਜਿੰਦੜੀ ਵਾਰੀ ਦਾ--ਲਾੜਾ ਸੱਜ ਕੇ......

ਇਹ ਲਾੜਾ! ਸੱਚ ਸ਼ਕਤੀ ਵਾਲਾ, ਤਾਰ ਦਿਤਾ ਸੂ ਅੱਜ ਬਟਾਲਾ।
ਡਿਗੱਦੀ ਕੰਧ ਨੂੰ ਦਸਿਆ ਕਿਵੈਂ ਖਲ੍ਹਾਰੀ ਦਾ? ਲਾੜਾ ਸੱਜ ਕੇ......

ਧੰਨ ਸੁਲੱਖਣੀ ਭਾਗਾਂ ਵਾਲੀ, ਸੁਘੱੜ ਸਰੂਪ ਤੇ ਲਾੜਾਂ ਪਾਲੀ
ਲੜ ਫੜਿਆ ਜਿਸ ਨਾਨਕ ਪਰਉਪਕਾਰੀ ਦਾ--ਲਾੜਾ ਸੱਜ ਕੇ......

(ਈਸ਼ਰ ਸਿੰਘ ਨਾਰਾ)

ਗੁਰੂ ਨਾਨਕ ਸਾਹਿਬ ਦੇ ਸਾਲੀਆਂ ਦੇ ਘੇਰੇ ਵਿਚ

# * ਦਰਸ਼ਨ *



ਸੰਮਤ ੧੫੪੬ ਵਿਚ ਗੁਰੂ ਨਾਨਕ ਸਾਹਿਬ ਵਿਆਹ ਕਰਕੇ ਬਟਾਲੇ ਥੀਂ ਡੋਲੀ ਨੂੰ ਸੁਲਤਾਨ ਪੁਰ ਲਿਆਏ । ਤੱਦ ਖੁਸ਼ੀਆਂ ਭਰੀ ਬੇਬੇ ਨਾਨਕੀ ਵਲੋਂ ਡੋਲੀ ਦੇ ਸੁਆਗਤ ਵਿਚ ਇਸ ਭਾਵ ਦਾ ਵੱਲਵਲੇ ਭਰਿਆ ਗੀਤ ਗਾਵਿਆ ਗਿਆ ।

# ਗੁਰੂ ਨਾਨਕ ਸਾਹਿਬ ਦੀ ਡੋਲੀ ਦਾ ਸਵਾਗਤੀ

## * ਗੀਤ *

ਮੇਰੇ ਨਾਨਕ ਵੀਰ ਦੀ ਡੋਲੀ, ਡੋਲੀ ਨੂੰ ਆਵਣ ਦੇਹ !
ਡੋਲੀ ਥੀਂ ਭੈਣ ਘੋਲੀ, ਡੋਲੀ ਨੂੰ ਆਵਣ ਦੇਹ !

ਵੀਰ ਮੇਰਾ ਨਾਨਕ ਨਿਰੰਕਾਰੀ, ਸਤਿਗੁਰ ਪੂਰਾ ਸੱਚ ਦਾ ਪੁਜਾਰੀ ।
ਕੋਈ ਕਹੈ ਇਹ ਵਿਸ਼ਨ ਅਵਤਾਰੀ, ਮਹਿਮਾਂ ਜਿਸ ਦੀ ਅਪਰ ਅਪਾਰੀ ।
ਸੁਲਖੱਣੀ ਲਿਆਂਦੀ ਅਮੋਲੀ, ਡੋਲੀ ਨੂੰ ਆਵਣ ਦੇਹ ! ਮੇਰੇ......

ਡੋਲੀ ਨੂੰ ਲਗੀਆਂ ਤਿੱਲੇ ਦੀਆਂ ਤਾਰਾਂ, ਲੱਟ ੨ ਲਿਸ਼ਕਣ ਕਰ ਲਿਸ਼ਕਾਰਾਂ
ਲਾਲ ਹੈ ਪਰਦਾ ਫੁੱਲਾਂ ਦਿਆਂ ਹਾਰਾਂ, ਚਮਕਦੀ ਚੋਬਾਂ ਨੇ ਲਾਈਆਂ ਬਹਾਰਾਂ
ਭਰੇ ਨਾਲ ਮੁਰਾਦਾਂ ਦੇ ਝੋਲੀ, ਡੋਲੀ ਨੂੰ ਆਵਣ ਦੇਹ ! ਮੇਰੇ......

ਡੋਲੀ ਨੂੰ ਚੁਕਿਆ ਏ ਚਾਰ ਕਹਾਰਾਂ, ਸਦਕੜੇ ਜਾਵਾਂ ਤੇ ਜਿੰਦੜੀ ਵਾਰਾਂ
ਡੋਲੀ ਨੂੰ ਵਿਹੜੇ ਦੇ ਵਿਚ ਉਤਾਰਾਂ, ਵਹੁਟੀ ਨੂੰ ਵੇਖਾਂ ਤੇ ਅਖੀਆਂ ਠਾਰਾਂ
ਬੈਠੀ ਸ਼ੁੱਭ ਲਖੱਣੀ ਵਿਚ ਡੋਲੀ, ਡੋਲੀ ਨੂੰ ਆਵਣ ਦੇਹ ! ਮੇਰੇ......

ਸ਼ੁੱਭ ਲਖੱਣੀ ਦੀ ਲਾਲ ਹੈ ਚੋਲੀ, ਲਾਲ ਹੈ ਚੂੜਾ ਸੁਣੀ ਮਿੱਠ ਬੋਲੀ ।
ਚੰਦ ਨੇ ਚਾਨਣੀ ਮੁਖ ਤੇ ਡੋਹਲੀ, ਸ਼ਿਵ ਖੇਡੇਗਾ ਇਹ ਦੀ ਝੋਲੀ ।
ਸੂਰਤ ਜਿਸ ਦੀ ਭਾਲੀ ਭੋਲੀ, ਡੋਲੀ ਨੂੰ ਆਵਣ ਦੇਹ ! ਮੇਰੇ......

(ਈਸਰ ਸਿੰਘ ਨਾਰਾ)

# ਵਿਆਹ ਕਰ ਆਏ ਗੁਰੂ ਨਾਨਕ ਤੇ ਉਨ੍ਹਾਂ ਦੀ ਡੋਲੀ ਦੇ

# * ਦਰਸ਼ਨ *



# ਬਾਬਾ ਸ੍ਰੀ ਚੰਦ ਸਾਹਿਬ ਜੀ ਦਾ ਜਨਮ

# * ਦਰਸ਼ਨ *



੧ ੴ ਸਤਿਗੁਰ ਪ੍ਰਸਾਦਿ ॥

## ਇਤਹਾਸ

# ਬਾਬਾ ਸ੍ਰੀ ਚੰਦ ਜੀ ਸਾਹਿਬ

ਅਤੇ

# ਉਦਾਸੀ ਸੰਪ੍ਰਦਾਇ

## ਭਾਗ ਪਹਿਲਾ

ਸ੍ਰੀ ਬਾਬਾ ਸ੍ਰੀ ਚੰਦ ਜੀ ਦਾ ਜਨਮ ਸੰਮਤ ੧੫੫੧ ਭਾਦਰੋਂ ਸੁਦੀ ੯ ਸ਼ੁਕਲਾ ਪੱਖ ੧੩ ਘੜੀਆਂ ਹੋਨ ਤੇ ਪੰਜ ਘੜੀਆਂ ਸੂਰਜ ਚੜੇ ਸ਼ੁਕ੍ਰਵਾਰ ਨੂੰ ਮਾਤ ਸੁਲਖਣੀ ਜੀ ਦੀ ਕੁਖੋਂ ਨਗਰ ਸੁਲਤਾਨ ਪੁਰ ਵਿਖੇ ਹੋਇਆ ਆਪ ਦੇ ਪੂਜਯ ਪਿਤਾ ਸ੍ਰੀਗੁਰੂ ਨਾਨਕ ਦੇਵ ਜੀ ਅਤੇ ਮਾਤ ਸੁਲਖਣੀ ਜੀ ਸਨ ।

ਗੁਰੂ ਨਾਨਕ ਦੇਵ ਜੀ ਪਹਿਲੇ ਆਪਣੇ ਮਾਤਾ ਪਿਤਾ ਪਾਸ ਰਾਇ ਬੁਲਾਰ ਦੀ ਤਲਵੰਡੀ ਵਿਚ ਵਸਦੇ ਸਨ, ਤੇ ਇਨ੍ਹਾਂ ਦੀ ਵਡੀ ਭੈਣ ਸ੍ਰੀ ਨਾਨਕੀ ਜੀ ਜੈ ਰਾਮ ਨਾਲ ਵਿਆਹੇ ਹੋਇ ਸਨ । ਜੋ ਇਥੇ ਹੀ ਸੁਲਤਾਨ ਪੁਰ ਵਸਦੇ ਤੇ ਇਥੋਂ ਦੇ ਲੋਧੀ ਨਵਾਬ ਦੌਲਤ ਖਾਨ ਦੇ ਦੀਵਾਨ ਸਨ ।

ਉਧਰ ਤਲਵੰਡੀ ਵਿਚ ਵਸਦੇ ਗੁਰੂ ਨਾਨਕ ਜੀ ਦਾ ਰਿਡ਼ਕ

ਪਰਮੇਸ਼ਵਰ ਦੇ ਧਿਆਨ ਵਿਚ ਜ਼ਿਆਦਾ ਰਹਿੰਦਾ। ਪਿਤਾ ਕਲਿਆਨ ਚੰਦ (ਕਾਲੂ ਜੀ) ਵਲੋਂ ਜੋ ਜੋ ਕੰਮ ਕਾਜ ਕਰਨ ਨੂੰ ਕਿਹਾ ਗਿਆ ਉਸਤੇ ਇਨ੍ਹਾਂ ਦਾ ਜੀ ਨਹੀਂ ਲਗਾ ਸੀ ਇਸ ਤੇ ਰਾਇ ਬੁਲਾਰ ਦੀ ਸਲਾਹ ਨਾਲ ਪਿਤਾ ਕਾਲੂ ਜੀ ਨੇ ਇਨ੍ਹਾਂ ਨੂੰ ਭੈਣ ਨਾਨਕੀ ਨਾਲ ਸੁਲਤਾਨ ਪੁਰ ਟੋਰ ਦਿਤਾ ਕਿ ਦੋਹਾਂ ਦਾ ਆਪੋ ਵਿਚ ਗੂੜ੍ਹਾ ਪਿਆਰ ਹੈ। ਨਾਲੇ ਭੈਣ ਦੇ ਆਖੇ ਲਗ ਕੇ ਸ਼ਾਇਦ ਕੋਈ ਕੰਮ ਕਰਨਾ ਬੀ ਮੰਨ ਜਾਣਗੇ। ਅਤੇ ਜੈਰਾਮ ਜੀ ਦੇ ਅਸਰ ਰਸੂਖ ਨਾਲ ਉਥੇ ਕੋਈ ਸੌਖਾ ਪ੍ਰਬੰਧ ਬੀ ਹੋ ਜਾਇਗਾ। ਰਾਇ ਬੁਲਾਰ ਅਤੇ ਪਿਤਾ ਕਾਲੂ ਜੀ ਦਾ ਇਹ ਖਿਆਲ ਸਚਾ ਸਾਬਤ ਹੋਇਆ। ਇਥੇ ਸੁਲਤਾਨ ਪੁਰ ਆਕੇ ਪਹਲੇ ਕੁਝ ਚਿਰ ਉਸੇ ਤਰ੍ਹਾਂ ਗੁਰੂ ਜੀ ਸਿਮਰਨ ਧਿਆਨ ਵਿੱਚ ਰਹੇ। ਫੇਰ ਨਵਾਬ ਦੌਲਤ ਖਾਨ ਦੇ ਮੋਦੀ ਬਨਾਇ ਗਏ। ਇਸੇ ਕਾਰਨ ਇਨ੍ਹੀ ਦਿਨੀ ਗੁਰੂ ਜੀ ਸੁਲਤਾਨ ਪੁਰ ਵਸਦੇ ਸਨ ਜਦ ਕਿ ਆਪ ਜੀ ਦੇ ਗ੍ਰਿਹ ਸਾਹਿਬਜ਼ਾਦਾ ਸ੍ਰੀ ਚੰਦ ਜੀ ਦਾ ਜਨਮ ਹੋਇਆ।

ਗੁਰੂ ਜੀ ਦੇ ਪਿਤਾ ਕਾਲੂ ਜੀ ਅਤੇ ਚਾਚਾ ਲਾਲ ਚੰਦ (ਲਾਲੂ ਜੀ) ਇਹ ਜਾਤ ਦੇ ਬੇਦੀ ਖੱਤ੍ਰੀ ਦੋਵੇਂ ਭ੍ਰਾਤਾ ਤਲਵੰਡੀ ਵਿੱਚ ਵਸਦੇ ਸਨ। ਪਿਤਾ ਕਾਲੂ ਜੀ ਦੇ ਇਕ ਸ੍ਰੀ ਨਾਨਕੀ ਧੀ ਅਤੇ ਸ੍ਰੀ ਨਾਨਕ ਜੀ ਸਪੁਤ੍ਰ ਸਨ। ਸ੍ਰੀ ਨਾਨਕੀ ਜੀ ਦੇ ਸੁਲਤਾਨ ਪੁਰ ਵਿਆਹੇ ਜਾਨ ਤੇ ਜਿਵੇਂ ਪਿਤਾ ਕਾਲੂ ਜੀ ਦੀ ਆਸ ਉਮੀਦ ਇਕੋ ਗੁਰੂ ਨਾਨਕ ਹੀ ਸਨ। ਤਿਵੇਂ ਗੁਰੂ ਨਾਨਕ ਜੀ ਦੇ ਸੁਸਰ ਸ੍ਰੀ ਮੂਲ ਚੰਦ ਅਤੇ ਇਨ੍ਹਾਂ ਘਰੂ ਸ੍ਰੀ ਚੰਦੋ ਰਾਣੀ ਦੀ ਅੱਖਾਂ ਦਾ ਚਾਨਣ ਬੀ ਇਨ੍ਹਾਂ ਦੀ ਪਿਆਰੀ ਧੀ ਸ੍ਰੀ ਸੁੱਲਖਣੀ ਜੀ ਸਨ। ਇਥੇ ਸੁਲਤਾਨ ਪੁਰ ਬੇਬੇ ਨਾਨਕੀ ਜੀ ਦੀ ਅਪਨੀ ਕੁਖੋਂ ਕੋਈ ਸੰਤਾਨ ਨਹੀਂ ਹੋਈ ਸੀ। ਸਹਿਕਵਾਂ ਘਰ ਸੀ ਜਿਸ ਤੇ ਗੁਰੂ ਨਾਨਕ ਜੀ ਦੇ ਸਾਹਿਬਜ਼ਾਦੇ ਦੀ

ਖੁਸ਼ੀ ਸਾਰਿਆਂ ਨੂੰ ਬਹੁਤ ਹੋਈ । ਜੀਜਾ ਜੈ ਰਾਮ ਅਤੇ ਬੇਬੇ ਨਾਨਕੀ ਜੀ ਨੇ ਵਧਾਈਆਂ ਦੇਣ ਆਇਆਂ ਦੀਆਂ ਦਿਲ ਖੋਹਲਕੇ ਝੋਲੀਆਂ ਭਰੀਆਂ ਤੇ ਅਸ਼ੀਸਾਂ ਪ੍ਰਾਈਆਂ ।

ਬੇਬੇ ਨਾਨਕੀ ਜੀ ਨੇ ਅਪਨੇ ਵੀਰ ਸ੍ਰੀ ਨਾਨਕ ਨੂੰ ਵਧਾਈ ਦੇਣ ਵੇਲੇ ਦਸਿਆ ਕਿ ਬਾਲਕ ਕੁਝ ਨਿਆਰੇ ਲਖਣਾ ਦਾ ਹੈ। ਇਹਦੇ ਜਨਮ ਸਮੇਂ ਸੁਲਖਣੀ-ਮੂਰਛਤ ਹੋਈ ਨੂੰ ਸ਼ਿਵਜੀ ਭਗਵਾਨ ਦੇ ਦਰਸ਼ਨ ਹੋਇ । ਦਾਈ ਨੇ ਚੁਕ ਕੇ ਮਾਤਾ ਗੋਦੀ ਪਾਇਆ ਤਾਂ ਹਸਿਆ । ਫੇਰ ਇਹਦੇ ਸਿਰ ਦੇ ਵਾਲ ਸੁਨੈਹਰੀ ਚਮਕੀਲੇ ਪਰ ਬੈਠੇ ਹੋਇ ਨਿਕੀ ੨ ਲਿਟਾਂ ਵਾਂਗੂ ਹਨ। ਸੱਜੇ ਕੰਨ ਵਿਚ ਗੋਲ ਜਹੀ ਮਾਸ ਦੀ ਇਕ ਕੁਦਰਤੀ ਮੁੰਦ੍ਰਾ ਬਨੀ ਪਈ ਹੈ । ਜਨਮ ਵੇਲੇ ਸਾਰਾ ਅੰਦਰ ਸੁਗੰਧੀ ਨਾਲ ਭਰਿਆ ਗਿਆ, ਤੇ ਇਉਂ ਭਾਸਿਆ ਜਿਉਂ ਫੁਲਾਂ ਦੇ ਢੇਰ ਲਗੇ ਹੋਵਨ । ਪਰ ਦਿਸਦਾ ਕੁਝ ਨਹੀਂ ਸੀ । ਇਨ੍ਹਾਂ ਲਖਣਾਂ ਨੇ ਮੈਨੂੰ ਹੈਰਾਨ ਕਰ ਰਖਿਆ ਹੈ* ਗੁਰੂ ਜੀ ਸਭ ਕੁਝ ਸੁਣਦੇ ਤੇ ਚੁਪ ਰਹੇ । ਪਰ ਇਨ੍ਹਾਂ ਦੇ ਬੁਲ੍ਹਾਂ ਦੀ ਮੁਸਕ੍ਰਾਹਟ ਹੀ ਬੇਬੇ ਜੀ ਵਲੋਂ ਵਧਾਈ ਦਾ ਉਤਰ ਸੀ । ਗੁਰੂ ਨਾਨਕ ਸਾਹਿਬ ਨੇ ਆਪ ਬੀ ਇਸ ਖੁਸ਼ੀ ਵਿਚ ਭਰਕੇ ਅਪਨੇ ਹਥੀਂ ਦਰ ਆਇਆਂ ਤਾਂਈਂ ਬਖਸ਼ੀਸ਼ਾਂ ਕੀਤੀਆਂ ।

ਬੇਬੇ ਨਾਨਕੀ ਜੀ ਬੜੇ ਅਗੰਮੀ ਸੋਝੀ ਦੇ ਮਾਲਕ ਸਨ । ਇਨ੍ਹਾਂ ਦਾ ਅਪਨਾ ਅਨੁਮਾਨ ਇਹ ਸੀ ਕਿ ਮੇਰੇ ਨਿਰੰਕਾਰੀ ਵੀਰ ਨਾਲ ਜਿਸ ਭਾਗਾਂ ਭਰੀ ਸੁਲਖਣੀ ਦਾ ਇਸਤ੍ਰੀ ਭਰਤੇ ਦਾ ਸਨਬੰਧ ਹੈ ? ਇਹ ਵੀ ਪਿਛਲੇ ਜਨਮ ਦੀ ਕੋਈ ਪਰਤੱਖ ਦੈਵੀ ਸ਼ਕਤੀ (ਲਛਮੀ) ਹੀ ਹੋਵੇਗੀ । ਅਤੇ ਇਨ੍ਹਾਂ ਦੋਹਾਂ ਦੀ ਗੋਦ ਵਿਚ ਖੇਡਣ ਦਾ ਜਿਸ ਬਾਲਕ ਨੂੰ ਮਾਨ ਮਿਲਿਆ ਹੈ ਉਹ ਵੀ ਕੋਈ ਮਹਾਨ

* ਦੇਖੋ ਸ੍ਰੀ ਚੰਦ ਪ੍ਰਕਾਸ਼ ਲਿਖਤੀ ਕ੍ਰਿਤ ਪ੍ਰਤਾਪ ਹਰੀ ਜੀ ।

ਪਵਿਤਰ ਆਤਮਾ ਹੀ ਹੈ ਐਸਾ ਸੋਚ ਕਿ ਸ੍ਰੀ ਬੇਬੇ ਜੀ ਨੂੰ ਆਪਣੇ ਭਤੀਜੇ ਬਾਬਤ ਦਿਲ ਵਿਚ ਬਹੁਤ ਕੁਝ ਪ੍ਰੇਮ ਭਾਵਨਾ ਵੀ ਉਮੰਡ ਰਹੀ ਸੀ। ਇਨ੍ਹਾਂ ਨੇ ਬ੍ਰਹਾਮਣ ਪੰਡਤ ਬੁਲਾਕੇ ਜਨਮ ਸਮਾਂ ਦਸਿਆ ਤੇ ਵਧੇਰੇ ਸਮਝਨ ਲਈ ਜਨਮ ਪਤ੍ਰੀ ਲਿਖ ਦੇਣ ਦੀ ਤਾਕੀਦ ਕੀਤੀ।

## ਤਲਵੰਡੀ ਅਤੇ ਪੱਖੋਕੇ ਵਿੱਚ ਖਬਰਾਂ

ਸ੍ਰੀ ਜੈ ਰਾਮ ਜੀ ਨੇ ਗੁਰੂ ਨਾਨਕ ਜੀ ਦੇ ਇਸ ਬਾਲਕ ਦੀਆਂ ਖਬਰਾਂ ਪਖੋਕੇ† ਅਤੇ ਤਲਵੰਡੀ ਨੂੰ ਭੇਜੀਆਂ। ਨਾਨਕੇ-ਦਾਦਕੇ ਦੋਹਾਂ ਨੇ ਅਪਣੀ ੨ ਥਾਂ ਬੇਅੰਤ ਖੁਸ਼ੀਆਂ ਕੀਤੀਆਂ। ਨਕਦੀ ਅਤੇ ਮਿਠਾਈਆਂ ਵੰਡ ਕੇ ਇਨ੍ਹਾਂ ਨੇ ਅਪਨੀ ੨ ਮੁਰਾਦਾਂ ਪੂਰੀਆਂ ਹੋਈਆਂ ਦਸੀਆਂ, ਅਤੇ ਆਪ ਵੀ ਦੋਵੇਂ ਧਿਰਾਂ ਵਧਾਈਆਂ ਦੇਣ ਲੈਣ ਨੂੰ ਸੁਲਤਾਨਪੁਰ ਆਏ। ਉਸ ਵੇਲੇ ਜੋ ਜੋ ਆਏ ਸਨ, ਉਨ੍ਹਾਂ ਦੇ ਨਾਮ ਲਿਖੇ ਇਹ ਮਿਲਦੇ ਹਨ।

(੧) ਤਲਵੰਡੀ ਥੀਂ ਪਿਤਾ ਕਾਲੂ ਜੀ ਮਾਤਾ ਤ੍ਰਿਪਤਾ ਜੀ ਇਨ੍ਹਾਂ ਦੇ ਦੋ ਸੇਵਾਦਾਰ ਇਕ ਬ੍ਰਹਾਮਣ ਤੇ ਦੂਜਾ ਮਰਦਾਨਾ ਮਿਰਾਸੀ ਸੀ।

(੨) ਪਖੋਕੇ (ਵਟਾਲੇ ਦੇ) ਸ੍ਰੀ ਮੂਲ ਚੰਦ ਅਤੇ ਚੰਦੋ ਰਾਣੀ। ਇਨ੍ਹਾਂ ਦੀ ਇਕ ਟੈਹਲਣ ਪ੍ਰੇਮੋ ਮਹਿਰੀ ਅਤੇ ਦੋ ਚਾਕਰ ਹੋਰ ਵੀ ਸਨ।

(੩) ਬਾਰਠ ਥੀਂ ਗੁਰੂ ਨਾਨਕ ਜੀ ਦੇ ਨਾਨਕੇ ਘਰੋਂ ਨਾਨਾ ਰਾਮਾ ਜੀ ਨਾਨੀ ਸਭਰਾਈ ਅਤੇ ਇਨ੍ਹਾਂ ਦਾ ਸਪੁਤ੍ਰ (ਗੁਰੂ ਨਾਨਕ ਜੀ ਦਾ ਮਾਮਾ) ਕ੍ਰਿਸ਼ਨਾ ਜੀ ਸਨ। ਇਨ੍ਹਾਂ ਸਾਰਿਆਂ ਨੇ ਆਕੇ ਗੁਰੂ ਜੀ ਦੇ

---

† ਗੁਰੂ ਨਾਨਕ ਜੀ ਦੇ ਸੁਸਰ ਸ੍ਰੀ ਮੂਲ ਚੰਦ ਪਖੋਕੇ ਦੇ ਇਲਾਕੇ ਦੇ ਪਟਵਾਰੀ ਸਨ। ਏਸ ਕਰਕੇ ਬਹੁਤਾ ਇਥੇ ਹੀ ਰਹਿਆ ਕਰਦੇ ਸਨ। ਅਸਲ ਘਰ ਇਨ੍ਹਾਂ ਦਾ "ਵਟਾਲੇ" (ਜ਼ਿਲਾ ਗੁਰਦਾਸਪੁਰ) ਵਿਚ ਸੀ। ਜਿਸ ਤੇ ਗੁਰੂ ਨਾਨਕ ਜੀ ਦੀ ਸ਼ਾਦੀ ਵੇਲੇ ਬਰਾਤ ਦਾ ਢੁਕਾਉ ਵਟਾਲੇ ਵਿਚ ਹੀ ਹੋਈਆ ਸੀ।

ਸ੍ਰੀ ਸੁਲਖਣੀ ਜੀ ਦੇ ਅਤੇ ਨਵੇਂ ਜਨਮੇ ਬਾਲਕ ਦੇ ਵਾਰ ੨ ਸਿਰ ਵਾਰਨੇ ਕੀਤੇ। ਤੇਰਹਵੇਂ ਦਿਨ ਫੇਰ ਖੁਸ਼ੀ ਦੇ ਸ਼ਗਣ ਮਨਾਏ ਗਏ। ਪੰਡਤ ਨੇ ਆਕੇ ਜਨਮ ਕੁੰਡਲੀ ਵਾਚੀ । ਬਾਲਕ ਨੂੰ ਬੜਾ ਵਡ ਭਾਗੀ ਸ਼ਕਤੀ ਸਪੰਨ੍ਹ ਈਸ਼ਵਰ ਕੋਟੀ ਦਾ ਪੁਰਸ਼ ਦਸਿਆ* ਅਤੇ ਨਾਮ 'ਸ੍ਰੀ ਚੰਦ" ਰਖ ਸੁਨਾਇਆ ।

## ਉਤਾਰਾ ਜਨਮ ਕੁੰਡਲੀ ਬਾਬਾ ਸ੍ਰੀ ਚੰਦ ਜੀ




ਜਨਮ ਕੁੰਡਲੀ ਵੇਖ ਕੇ, ਅਤੇ ਬਾਲਕ ਦਾ ਨਾਮ ',ਸ੍ਰੀ ਚੰਦ" ਸੁਣ ਕੇ ਪਿਤਾ ਕਾਲੂ ਜੀ ਬਹੁਤ ਖੁਸ਼ ਹੋਏ। ਕਿਹਾ—ਪੰਡਤ ਜੀ ! ਸ਼ਾਬਾਸ਼ ਹੈ ! ਤੁਸੀਂ ਸੋਹਣਾ ਨਾਮ ਰਖਿਆ ਹੈ। ਇਹ ਠੀਕ ਹੀ ਢੁਕਦਾ ਹੋਇਆ ਸਨਾਤਨੀ ਨਾਮ ਹੈ। ਤੁਸੀਂ ਕੋਈ ਸੰਸਾ ਨਹੀਂ ਰਹਿਣ ਦਿਤਾ, ਜੋ ਅਗੇ ਪਿਆ ਸੀ।

---

* ਵੇਖੋ—"ਦੀ ਲਾਈਫ ਆਫ ਦੀ ਬਾਬਾ ਸ੍ਰੀ ਚੰਦ ਸਾਹਿਬ" ਵਲੋਂ ਸ੍ਰੀ ਕੇ. ਐਮ ਮੁਨਸ਼ੀ ਸਾਬਕ ਗਵਰਨਰ ਯੂ. ਪੀ. ਇਹ ਲਿਖਦੇ ਹਨ ਕਿ ਬਾਬਾ ਸ੍ਰੀ ਚੰਦ ਦੇ ਜਨਮ ਵੇਲੇ ਜੋਤਸ਼ੀਆਂ ਨੇ ਆਪ ਦੇ ਭਵਿਖਤ ਨੂੰ ਬੜਾ ਮਹਾਨ ਪ੍ਰਗਟ ਕੀਤਾ ਅਤੇ ਅਕਲਮੰਦ ਲੋਕਾਂ ਨੇ ਜਾਣਿਆਂ ਕਿ ਭਗਵਾਨ ਸ਼ੰਕਰ ਆਏ ਹਨ।

ਤਲਵੰਡੀ ਦੇ ਹਰਦਿਆਲ ਪੰਡਤ ਨੇ ਇਹਦੇ ਪਿਤਾ ਦਾ ਨਾਮ "ਨਾਨਕ" ਰਖਿਆ ਸੀ। ਉਹ ਸਾਂਝਾ ਜਿਹਾ ਨਾਮ ਹੈ। ਪਤਾ ਨਹੀਂ ਕੀ ਗਲ ਹੋਈ ? ਸਾਡੇ ਪੰਡਤ ਨੂੰ ਉਹਦਾ ਹਿੰਦੂਆਨਾ ਨਾਮ ਨਹੀਂ ਸੁਝਿਆ ਸੀ। ਉਹਨੂੰ ਤਾਂ ਨਾਨਕ ਦਾ ਟੇਵਾ ਲਿਖਣ ਵੇਲੇ ਵੀ ਮੇਰੀ ਜਾਚੇ ਭੁਲੇਖਾ ਲਗਾ ਹੈ। ਉਹਨੇ ਦਸਿਆ ਬਹੁਤ ਕੁਝ ਸੀ। ਕਿ ਇਹ ਨਾਨਕ ! ਚਕ੍ਰ ਵਰਤੀ ਹੋਏਗਾ। ਇਹ ਵਡਾ ਜਗਤ ਪੂਜਨ ਹੋਵੇਗਾ ਪਰ ਅਜੇ ਤੀਕ ਹੋਣ ਵਿਚ ਕੁਝ ਨਹੀਂ ਆਇਆ।

ਸ੍ਰੀ ਕਾਲੂ ਜੀ ਨੇ ਇਹ ਵੀ ਆਖਿਆ–ਤਲਵੰਡੀ ਹੁੰਦਿਆਂ ਤਾਂ ਨਾਨਕ, ਘਰ ਦੇ ਭਾਂਡੇ ਵੀ ਫਕੀਰਾਂ ਨੂੰ ਦੇਣ ਥੀਂ ਨਹੀਂ ਸੰਗਦਾ ਸੀ। ਇਥੇ ਮੋਦੀ ਖਾਨੇ ਦੀ ਖੱਟੀ ਵਟੀ ਵੀ ਦੂਜਿਆਂ ਦੇ ਭਾਗਾਂ ਨੂੰ ਸੁਣੀਦੀ ਹੈ। ਹੁਣ ਕੁਝ ਸੰਭਲ ਜਾਇ ਤਾਂ ਚੰਗਾ ਹੈ। ਕਿ ਚੜ੍ਹਦੇ ਸੂਰਜ ਸਮੇਂ "ਸ੍ਰੀ ਚੰਦ" ਨਾਮ ਦਾ ਭਗਵਾਨ ਨੇ ਇਹਦੇ ਘਰ ਪੁਤਰ ਬਖਸ਼ਿਆ ਹੈ। ਪਿਤਾ ਕਾਲੂ ਜੀ ਨੇ ਇਸ ਪੰਡਤ ਨੂੰ ਬਹੁਤ ਕੁਝ ਦਾਨ ਦੇ ਕੇ ਖੁਸ਼ੀ ਵਿਚ ਵਿਦਾ ਕੀਤਾ ਕਿ ਇਸ ਨੇ ਇਨ੍ਹਾਂ ਦੇ ਪੋਤਰੇ ਦਾ ਫਬਦਾ ਤੇ ਸੋਹਣਾ "ਸ੍ਰੀ ਚੰਦ ਨਾਮ" ਰਖਿਆ ਹੈ।

ਸ਼ਾਮਾਂ ਵੇਲਾ ਹੋਇਆ, ਰਾਤ ਦਾ ਪ੍ਰਸ਼ਾਦਾ ਛੱਕ ਕੇ ਮੰਜਿਆਂ ਤੇ ਬੈਠੇ ਸਨ। ਬੇਬੇ ਨਾਨਕੀ ਜੀ ਵੀ ਵੇਹਲੇ ਹੋ ਕੇ ਅਪਣੇ ਪਿਤਾ ਪਾਸ ਆਏ। ਸਾਰੇ ਚਿਰਾਂ ਪਿਛੋਂ ਮਿਲੇ ਸਨ। ਦਿਲ ਦੀਆਂ ਦਸੀਆਂ ਤੇ ਸੁਣੀਆਂ। ਸ੍ਰੀ ਬੇਬੇ ਜੀ ਨੇ ਹਸਦੇ ੨ ਸ੍ਰੀਚੰਦ ਜੀ ਦੇ ਕੰਨੀ ਇਕ ਮੁੰਦਰਾ ਤੇ ਸੁਨੈਹਰੀ ਵੇਠੇ ਵਾਲਾਂ ਦਾ ਜ਼ਿਕਰ ਕੀਤਾ। ਦਾਦਾ ਜੀ ਨੂੰ ਉਸੇ ਵੇਲੇ ਪੋਤਰਾ ਵੇਖਣ ਦਾ ਚਾ ਹੋਇਆ। ਮੰਗਵਾ ਕੇ ਚੁਕਿਆ, ਚੁੰਮਿਆ, ਤੇ ਕੰਨ ਦੀ ਕੁਦਰਤੀ ਮੁੰਦਰਾ ਨੂੰ ਦੇਖ ਕੇ ਹਾਸੀ ਭਰਿਆ ਪਿਆਰ ਕੀਤਾ। ਸ੍ਰੀ ਕਾਲੂ ਜੀ ਨੇ ਘੁਟ ਕੇ ਛਾਤੀ ਨਾਲ ਲਾਇਆ ਅਤੇ ਇਸੇ ਤਰ੍ਹਾਂ ਮੰਜੇ ਉਤੇ ਲੇਟ ਗਏ।

ਵੈਸੇ ਵੀ ਰਾਤ ਪੈ ਚੁਕੀ ਸੀ। ਕਈਆਂ ਦਾ ਸੁਭਾਉ ਹੁੰਦਾ ਹੈ ਪ੍ਰਸ਼ਾਦਾ ਛਕਣ ਪਿਛੋਂ ਛੇਤੀ ਨੀਂਦ ਆ ਜਾਂਦੀ ਹੈ। ਲਿਖਿਆ ਹੈ *ਕਿ ਸ੍ਰੀ ਚੰਦ ਨੂੰ ਛਾਤੀ ਉਤੇ ਰਖਿਆਂ ਹੀ ਕਾਲੂ ਜੀ ਨੂੰ ਨਸ਼ਈਆਂ (ਅਫੀਮੀਆਂ) ਵਾਂਗੂ ਨੀਂਦ ਆ ਗਈ ਤੇ ਗਲਾਂ ਕਰਦੇ੨ ਸੌਂ ਗਏ। ਪਰ ਅੰਦਰੂੰ ਜਿਉਂ ਕਿਸੇ ਨੂੰ ਪਿਛਲੇ ਜਨਮ ਦੀ ਸੋਝੀ ਹੋ ਜਾਂਦੀ ਹੈ। ਇਹ ਸੁਤੇ ਪਏ ਹੀ ਬੜ ਬੜਾਨ ਲਗੇ, ਤੇ ਇਉਂ ਬੋਲੇ:

"ਨਾਨਕੀ ਧੀਏ! ਮੇਰੇ ਅਤੇ ਤੇਰੀ ਮਾਤਾ ਦੇ ਪੂਰਬਲੇ ਤੱਪ ਫਲ ਦੇ ਕਾਰਨ ਹੀ ਸਾਡੇ ਘਰ ਸ੍ਰੀ ਨਾਨਕ ਨਿਰੰਕਾਰੀ ਦਾ ਜਨਮ ਹੋਇਆ। ਸਾਡੀ ਕੈਲਾਸ਼ ਉਤੇ ਜਾ ਕੇ ਕੀਤੀ ਕਠਿਨ ਤਪਸਿਆ ਨੂੰ ਵੇਖ ਕੇ ਭਗਵਾਨ ਸ਼ਿਵ ਵੀ ਬਹੁਤ ਪ੍ਰਸੰਨ ਹੋਏ ਸਨ। ਤਦੇ ਸ੍ਰੀ ਨਾਨਕ ਦੇ ਘਰ "ਕੈਲਾਸ਼ ਪਤੀ" ਇਸ ਸ਼ਿਵ ਸਰੂਪ †ਸ੍ਰੀ ਚੰਦ ਜੀ ਦਾ ਜਨਮ ਹੋਇਆ ਹੈ। ਇਹ ਮੇਰੇ ਹੀ ਤੱਪ ਸਿਮਰਨ ਦਾ ਫਲ ਹੈ। ਕਿ ਈਸ਼ਵਰ ਦਿਆਲੂ ਹੋਏ। ਉਹ ਪ੍ਰੇਮੀ ਭਗਤਾਂ ਨੂੰ ਪ੍ਰੇਮਾਂ ਭਗਤੀ ਦਾ ਫਲ ਦੇਨ ਨੂੰ ਤੇ ਪਾਪੀਆਂ ਪਾਸੋਂ ਪਾਪ ਛੁਡਾਏ ਧਰਮ ਦਾ ਰਾਹ ਦਸਣ ਨੂੰ ਕਿਸੇ ਖਾਸ ਵਿਅਕਤੀ ਵਿਚ ਅਪਣੀ ਵਿਸ਼ੇਸ਼ ਜੋਤੀ ਪ੍ਰਤਖ ਕਰਦਾ ਹੈ। ਉਹਦੀ ਬਰਾਬਰੀ ਦਾ ਦੂਜਾ ਕੋਈ ਨਹੀ ਹੁੰਦਾ, ਤੇ ਲੋਕੀ ਉਹਨੂੰ ਈਸ਼ਵਰ ਅਵਤਾਰ ਮੰਨਦੇ ਹਨ। ਐਸੇ ਹੀ ਸਾਡੇ ਘਰ ਸ੍ਰੀ ਨਾਨਕ ਜੀ ਆਇਆ ਹੈ।

ਸ੍ਰੀ ਕਾਲੂ ਜੀ ਸ਼ਾਇਦ ਕੁਝ ਹੋਰ ਵੀ ਆਖਦੇ ਪਰ ਸ੍ਰੀ ਚੰਦ ਜੀ ਪੈਰਾਂ ਦੀਆਂ ਛੜੀਆਂ ਮਾਰ ਕੇ ਰੋਣ ਚਿਚਲਾਲ ਲਗੇ। ਦਾਦਾ ਜੀ

---

*ਦੇਖੋ ਸ੍ਰੀ ਚੰਦ ਪ੍ਰਕਾਸ਼ ਲਿਖਤ ਪੁਰਾਤਨ ਕ੍ਰਿਤ ਪ੍ਰਤਾਪ ਹਰੀ ਧਿਆਏ ੧੪

†ਵੇਖੋ ਤਵਾਰੀਖ ਗੁਰੂ ਖਾਲਸਾ ਕ੍ਰਿਤ ਗਿਆਨੀ ਲਾਲ ਸਿੰਘ ਜੀ ਤੀਜੀ ਅਡੀਸ਼ਨ ਪੰਨਾ ੩੬ ਉਤੇ ਵੀ ਲਿਖਿਆ ਹੈ ਕਿ ਉਦਾਸੀ ਸੰਪ੍ਰਦਾਏ ਦੇ ਬਾਬਾ ਸ੍ਰੀ ਚੰਦ ਜੀ ਨੂੰ ਸ਼ਿਵ ਅਵਤਾਰ ਕਹਿੰਦੇ ਹਨ।

ਦੀ ਅੱਖ ਖੁੱਲ ਗਈ, ਤੇ ਪੋਤਰੇ ਨੂੰ ਸ੍ਰੀ ਨਾਨਕੀ ਜੀ ਦੇ ਹਥੀਂ ਦੇ ਕੇ ਸਹਮੇ ਹੋਇਆਂ, ਰਾਮ ! ਰਾਮ ! ਸ੍ਰੀ ਰਾਮ ! ਕਰਦੇ ਦਸਿਆ ਕਿ ਧੀਏ ! ਬੜਾ ਅਸਚਰਜ ਸੁਪਨਾ ਡਿਠਾ ਹੈ ? ਬੇਬੇ ਜੀ ਨੇ ਹਸਦੇ ੨ ਨਿਰਨੇ ਨਾਲ ਫੇਰ ਸਭ ਕੁਝ ਸੁਣਿਆ, ਤੇ ਆਖਿਆ ਪਿਤਾ ਜੀਉ ! ਇਹ ਸੁਪਨਾ ਨਾ ਜਾਣੋ ! ਸੱਚ ਸਮਝੋ ! ਪਰ ਕਾਲੂ ਜੀ ਨੇ ਕਿਹਾ ਕਿ ਸੁਪਨੇ ਦੀਆਂ ਗਲਾਂ ਸੁਪਨਾ ਹੀ ਹੁੰਦੀਆਂ ਹਨ । ਤੂੰ ਨਾਨਕ ਨੂੰ ਸਮਝਾਈਂ ਕਿ ਅਗੇ ਨੂੰ ਸੋਚ ਵਿਚਾਰ ਥੀ ਕੰਮ ਲਵੇ । ਉਹ ਪੁਤ ਦਾ ਪਿਉ ਹੋ ਗਿਆ ਹੈ, ਤੇ ਗ੍ਰਹਸਥ ਦੀਆਂ ਜ਼ਿਮੇਵਾਰੀਆਂ ਉਹਦੇ ਲਈ ਵਧ ਗਈਆਂ ਹਨ । ਧਨ ਦੀ ਸੰਭਾਲ ਕਰਿਆ ਕਰੇ । ਤਦੇ ਸਾਡੀ ਖੁਸ਼ੀ ਹੈ । ਇਊਂ ਗਲਾਂ ਕਰਦੇ ਕਰਾਂਦੇ ਸਾਰੇ ਸੌਂ ਗਏ ।

ਸਵੇਰ ਹੋਈ ਤਾਂ ਫੇਰ ਹਸਦੇ ਰਸਦੇ ਸਾਰਿਆਂ ਨੇ ਦਿਨ ਬਿਤਾਇਆ, ਇਸੇ ਤਰ੍ਹਾਂ ਖੁਸ਼ੀ ਵਿਚ ਕੁਝ ਦਿਨ ਹੋਰ ਵੀ ਸੁਲਤਾਨਪੁਰ ਰਹੇ । ਫੇਰ ਅਸੀਸਾਂ ਦਿੰਦੇ ਹੋਏ ਨਾਨਕੇ ਦਾਦਕੇ ਦੋਵੇਂ ਧਿਰਾਂ ਆਪਣੇ ੨ ਘਰਾਂ ਨੂੰ ਗਏ । ਜਾਂਦੀ ਵੇਰ ਮਰਦਾਨੇ ਮਿਰਾਸੀ ਨੇ ਗੁਰੂ ਜੀ ਥੀਂ ਖੁਸ਼ੀ ਦੀ ਬਖਸ਼ਸ਼ ਮੰਗੀ, ਤਾਂ ਆਪ ਜੀ ਨੇ ਨਕਦੀ ਤੇ ਮਿਠਾਈ ਨਾਲ ਉਹਦੀ ਝੋਲ ਭਰ ਦਿਤੀ । ਨਾਲ ਹੀ ਫੁਰਮਾਇਆ ਤੂੰ ਵੇਦੀਆਂ ਦਾ ਮਿਰਾਸੀ ਹੈਂ । ਹੋਰ ਕਿਤੋਂ ਮੰਗਣ ਜਾਣ ਛੱਡ ਦਿਹ । ਕਰਤਾਰ ਤੈਨੂੰ ਰਾਗ ਤਾਲ ਦੀ ਸੋਝੀ ਅਤੇ ਤਾਰ ਦਾ ਗੁਣ ਬਖਸ਼ੇ । ਉਹਦਾ ਕੀਰਤਨ ਕਰੀਂ ਤੇ ਕੋਈ ਘਾਟਾ ਨਹੀਂ ਰਹੇਗਾ । ਮਰਦਾਨੇ ਨੇ ਸਿਰ ਝੁਕਾਇਆ ਤੇ ਟੁਰ ਪਿਆ ।

## ਬਾਬਾ ਸ੍ਰੀ ਚੰਦ ਜੀ ਦੇ ਬਾਲ ਕੌਤਕ

ਸਾਰੇ ਆਏ ਵਡਿਆਂ ਦੇ ਚਲੇ ਜਾਣ ਪਿਛੋਂ ਗੁਰੂ ਜੀ ਮੋਦੀ ਖਾਨੇ ਦੀ ਕਾਰ ਪਹਿਲੀ ਤਰ੍ਹਾਂ ਹੀ ਕਰਨ ਲਗੇ ਸਨ । ਮਾਤ ਸੁਲਖਣੀ ਤੇ ਬੇਬੇ ਨਾਨਕੀ ਜੀ ਸ੍ਰੀ ਚੰਦ ਨੂੰ ਲੁਡਾਂਦੇ ਤੇ ਪਿਆਰ ਕਰਦੇ ਰਹਿੰਦੇ ।

ਸਰਦੀਆਂ ਗਰਮੀਆਂ ਵਿਚ ਲੋੜ ਮੁਤਾਬਿਕ ਠੰਡੇ ਤਤੇ ਜਲ ਨਾਲ ਅਸ਼ਨਾਨ ਕਰਾਂਦੇ ਅਤੇ ਝੱਗਾ ਪੁਆ ਕੈ ਦੁਧ ਪਿਆਇਆ ਕਰਦੇ ਯਾ ਸੁਆ ਦਿੰਦੇ ।

ਛੇ-ਸੱਤ ਮਹੀਨਿਆਂ ਦੇ ਹੋਣ ਤੇ ਹੀ ਇਹ ਬੈਠਣ ਰਿੜ੍ਹਨ ਲਗੇ ਸਨ । ਇਥੇ ਦੋਹਾਂ ਘਰਾਂ ਵਿਚ ਸ੍ਰੀ ਚੰਦ ਬਹੁਤ ਸਹਿਕਵੇਂ ਸਨ । ਬੇਬੇ ਨਾਨਕੀ ਤੇ ਸੁਲਖਣੀ ਜੀ ਦੀ ਅੱਖਾਂ ਦਾ ਮਾਨੋ ਇਹ ਚਾਨਣਾ ਸਨ । ਇਸ ਲਈ ਵਾਰੋ ਵਾਰੀ ਦੋਵੇਂ ਹੀ ਅਪਣੇ ੨ ਘਰ ਲਿਜਾਇਆ ਕਰਦੀਆਂ ਤੇ ਖਿਡਾਦੀਆਂ ਰਹਿੰਦੀਆਂ ਸਨ ।

ਬਾਬਾ ਸ੍ਰੀ ਚੰਦ ਟੁਰਨ ਜੋਗੇ ਹੋਏ ਤਾਂ ਅੱਲੇ ਮਹਲੇ ਦੀਆਂ ਗਲੀਆਂ ਵਿਚ ਆਪੇ ਨਿਕਲ ਜਾਇਆ ਕਰਦੇ । ਦੂਜੇ ਬਾਲਕਾਂ ਨਾਲ ਰੱਲ ਕੇ ਖੇਡਦੇ ਰਹਿੰਦੇ । ਕਦੀ ਆਪਣੇ ਪਿਤਾ ਜੀ ਨਾਲ ਮੋਦੀ ਖਾਨੇ ਚਲੇ ਜਾਇਆ ਕਰਦੇ ਸਨ । ਕਦੀ ਭਾਈ ਬਾਲਾ ਜੀ ਆਉਂਦੇ ਤਾਂ ਉਹ ਚੁਕ ਲਿਜਾਂਦੇ । ਇਕ ਹੋਰ "ਕਮਲੀਆ" ਨਾਮ ਦਾ ਬਾਲਕ* ਵੀ ਇਨ੍ਹਾਂ ਦੀ ਸੇਵਾ ਤੇ ਤੋਰਨ ਫਿਰਾਨ ਨੂੰ ਗੁਰੂ ਜੀ ਨੇ ਮੁਕਰਰ ਕੀਤਾ ਹੋਇਆ ਸੀ । ਕਦੀ ਇਹਦੇ ਨਾਲ ਖੇਡਦੇ ਯਾ ਇਹਦੇ ਮੋਢਿਆਂ ਤੇ ਚੜ੍ਹਕੇ ਪਿਤਾ ਜੀ ਪਾਸ ਚਲੇ ਜਾਂਦੇ । ਉਥੇ ਰੌਣਕ ਲਗੀ ਵੇਖ ਕੇ ਇਹ ਬਹੁਤ ਖੁਸ਼ ਹੁੰਦੇ ਸਨ ।

---

*ਵੇਖੋ—"ਸ੍ਰੀ ਚੰਦ ਪ੍ਰਕਾਸ਼" ਕ੍ਰਿਤ ਪ੍ਰਤਾਪ ਹਰੀ ਜੀ ਅਤੇ ਵੇਖੋ ਸ੍ਰੀ ਚੰਦ ਪ੍ਰਕਾਸ਼ ਸ੍ਰੀ ਲਛਮੀ ਜੀ ਵਾਲਾ ਸਫ਼ਾ ੯ ।

ਨੋਟ:—ਇਹ ਬਾਲਕ ! ਬਾਬਾ ਸ੍ਰੀ ਚੰਦ ਜੀ ਤੋਂ ਅੱਠ ਸਾਲ ਵਡਾ ਤੇ "ਮਲਸੀਹਾਂ" (ਜ਼ਿਲਾ ਜਲੰਧਰ) ਦਾ ਸੀ ਇਹ ਬਹੁਤ ਮਿਠੇ ਸੁਭਾਉ ਦਾ ਤੇ ਸਾਦਕ ਸਾਬਤ ਹੋਇਆ । ਇਹਦਾ ਹਾਲ ਅਖੀਰ ਤੀਕ ਨਾਲੋਂ ਨਾਲ ਅਗੇ ਆਏਗਾ ।

ਗੁਰੂ ਨਾਨਕ ਜੀ ਵੇਹਲੇ ਹੋਕੇ ਜਦ ਬੈਠਦੇ, ਤਾਂ ਇਥੇ ਵੀ ਇਨ੍ਹਾਂ ਪਾਸ ਸੱਤ ਸੰਗੀ ਜਮਾਂ ਹੋ ਜਾਇਆ ਕਰਦੇ। ਇਹ ਸਾਰਿਆਂ ਨੂੰ ਪਹਿਲੇ ਕੁਝ ਉਪਦੇਸ਼ ਸੁਨਾਂਦੇ, ਫੇਰ ਪਰਮਾਤਮਾਂ ਦਾ ਭਜਨ ਕਰਾਂਦੇ ਤਾਂ ਸ੍ਰੀ ਚੰਦ ਵੀ ਨਾਲੋਂ ਨਾਲ ਪੜ੍ਹਦੇ ਯਾ ਉਸੇ ਤਰ੍ਹਾਂ ਮੂੰਹ ਹਲਾਂਦੇ ਰਹਿੰਦੇ। ਇਸ ਵੇਲੇ ਬਾਬਾ ਸ੍ਰੀ ਚੰਦ ਢਾਈ ਸਾਲਾਂ ਥੀਂ ਉਤੇ ਦੇ ਹੋ ਚੁਕੇ ਕਨ।

ਬਚਿਆਂ ਦਾ ਸੁਭਾਓ ਹੁੰਦਾ ਹੈ, ਜੋ ਘਰ ਵਿੱਚ ਵਡਿਆਂ ਨੂੰ ਕਰਦੇ ਵੇਖਦੇ ਹਨ, ਉਹੀ ਕਰਨ ਲਗ ਜਾਂਦੇ ਹਨ। ਬਾਬਾ ਸ੍ਰੀ ਚੰਦ ਭੀ ਇਹੋ ਕੁਝ ਕਰਨ ਲਗੇ ਸਨ। ਇਹ ਢਾਈ ਸਾਲਾਂ ਦੇ ਅਜੇ ਹੋਏ ਤਾਂ ਇਕ ਦਿਨ ਘਰ ਦਾ ਬੂਹਾਂ ਬੰਦ ਕਰਕੇ ਬਹੁਤ ਸਾਰੇ ਬਾਲਕਾਂ ਨੂੰ ਸਨਮੁਖ ਬਿਠਾਕੇ ਉਨ੍ਹਾਂ ਨੂੰ ਤੋਤਲੀ ਜ਼ਬਾਨ ਨਾਲ ਸਤਿਕਰਤਾਰ ਦਾ ਭਜਨ ਕਰਾ ਰਹੇ ਸਨ, ਉਤੋਂ ਗੁਰੂ ਜੀ ਆ ਗਏ। ਇਨ੍ਹਾਂ ਨੂੰ ਐਸਾ ਕਰਦੇ ਦੇਖਕੇ ਬਹੁਤ ਖ਼ੁਸ਼ ਹੋਏ ਤੇ ਅਸੀਸਾਂ ਦਿਤੀਆਂ।

## ਬਾਬਾ ਲਖਮੀ ਚੰਦ ਜੀ ਦਾ ਜਨਮ

ਬਾਬਾ ਸ੍ਰੀ ਚੰਦ ਜੀ ਤਿੰਨ ਸਾਲਾਂ ਦੇ ਲਗ ਭਗ ਸਨ, ਤਾਂ ਆਪ ਤੋਂ ਪਿਛੋਂ ਪਿਤਾ 'ਗੁਰੂ ਨਾਨਕ ਜੀ' ਦੇ ਘਰ ਦੂਜੇ ਸਾਹਿਬਜ਼ਾਦੇ ਸ੍ਰੀ ਲਖਮੀ ਚੰਦ ਜੀ ਦਾ ਜਨਮ ਪ੍ਰਵਿਸ਼ਟੇ ਫਗਣ ੧੯ ਸੰਮਤ ੧੫੫੩ ਨੂੰ ਇਥੇ ਸੁਲਤਾਨਪੁਰ ਵਿਚ ਹੋਇਆ* ਤਲਵੰਡੀ ਤੇ ਪਖੋਕੇ ਫੇਰ ਖ਼ਬਰਾਂ ਭੇਜੀਆਂ ਗਈਆਂ ਤੇ ਇਸ ਵੇਰੀ 'ਨਾਂਨਾ ਮੂਲ ਚੰਦ ਅਤੇ ਦਾਦਾ ਕਾਲੂ ਜੀ ਆਏ। ਪਰਸਪਰ ਵਧਾਈਆਂ ਦਿਤੀਆਂ

*ਸ੍ਰੀ ਚੰਦ ਪ੍ਰਕਾਸ਼ ਵਿਚ ਬਾਬਾ ਪ੍ਰਤਾਪ ਹਰੀ ਜੀ ਲਿਖਦੇ ਹਨ ਕਿ ਲਖਮੀ ਚੰਦ ਜੀ ਦਾ ਜਨਮ ੧੧ ਵਿਸਾਖ ਨੂੰ ਹੋਇਆ ਸੀ। ਪਰ ਅਸੀਂ ਇਸ ਗਲ ਵਿਚ ਬਹੁਤੇ ਉਦਾਸੀ ਲੇਖਕਾਂ ਨਾਲ ਸਹਮਤ ਹੋਕੇ ਫਗਨ ਦਾ ਲਿਖਿਆ।

ਤੇ ਲਈਆਂ। ਦੋਹਾਂ ਧਿਰਾਂ ਵਲੋਂ ਸ੍ਰੀ ਚੰਦ ਜੀ ਵਾਸਤੇ ਭੀ ਬਹੁਤ ਕੁਝ ਸੁਗਾਤਾਂ ਕਪੜੇ ਖਿਡਾਉਣੇ ਲਿਆਂਦੇ ਗਏ, ਜੋ ਦਿਤੇ। ਬੇਬੇ ਨਾਨਕੀ ਅਤੇ ਗੁਰੂ ਨਾਨਕ ਜੀਨੇ ਆਪਣੇ ਬਜ਼ੁਰਗਾਂ ਦਾ ਸਤਿਕਾਰ ਤਾਂ ਕਰਨਾ ਹੀ ਸੀ। ਜੈ ਰਾਮ ਤੇ ਇਨ੍ਹਾਂ ਦੇ ਪਿਤਾ ਪਰਮਾਂ ਨੰਦ ਜੀ ਨੇ ਭੀ ਕੋਈ ਕਸਰ ਨ ਰਖੀ ਤੇ ਪਿਆਰ ਸਤਿਕਾਰ ਦਾ ਸਬੂਤ ਦਿਤਾ।

ਇਨ੍ਹਾਂ ਆਇਆਂ ਨੇ ਕਈ ਦਿਨ ਰਹਿਣ ਮਗਰੋਂ ਘਰਾਂ ਨੂੰ ਚਾਲੇ ਪਾਏ, ਤੇ ਜਾਣ ਵੇਲੇ ਗੁਰੂ ਜੀ ਨੂੰ ਬਹੁਤ ਕੁਝ ਪੰਧ ਨਸੀਹਤਾਂ ਦਸਦੇ ਗਏ। ਕਿ ਤੁਸੀਂ ਹੁਣ ਦੋ ਪੁਤ੍ਰਾਂ ਦੇ ਪਿਤਾ ਹੋ ਗਏ ਹੋ। ਜਿਸ ਰੱਬ ਨੇ ਮੇਹਰ ਕੀਤੀ, ਉਹਦਾ ਸਿੰਮ੍ਰਨ ਭਗਤੀ ਭੀ ਬੇਸ਼ਕ ਕਰੋ। ਗ਼ਰੀਬਾਂ ਅਨਾਥਾਂ ਦੀਆਂ ਝੋਲੀਆਂ ਭੀ ਭਰੋ। ਪਰ ਧਨ ਖੱਟਕੇ ਕੁਝ ਸੰਭਾਲ ਰਖਣਾਂ ਭੀ ਜ਼ਰੂਰੀ ਹੈ, ਤੁਸਾਡੇ ਅਪਣੇ ਹੀ ਕੰਮ ਆਇਗਾ। ਅਸੀਂ ਤਾਂ ਆਪਣਾਂ ਗੁਜ਼ਾਰਾਂ ਕਰਦੇ ਪਏ ਹਾਂ। ਅਸੀਂ ਗ੍ਰਹਸਥੀ ਜੁ ਹੋਏ। ਅਚਨਚੇਤ ਪਤਾ ਨਹੀਂ ਕੇਹੜੇ ਵੇਲੇ ਲੋੜ ਪੈ ਜਾਂਦੀ ਹੈ। ਗੁਰੂ ਜੀ ਚੁਪ ਚਪੀਤੇ ਸੁਣਦੇ ਰਹੇ, ਤੇ ਇਹ ਭੀ ਐਤਕਾਂ ਨਚਿੰਤ ਹੋਕੇ ਟੁਰੇ ਸਨ। ਕਿ ਦੋ ਪੁਤ੍ਰਾਂ ਦੇ ਪਿਓ—ਬਚਿਆਂ ਦੇ ਮੋਹ ਪ੍ਰੇਮ ਵਿਚ ਫਸ ਗਿਆ ਨਾਨਕ—ਹੁਣ ਘਰ ਛਡਕੇ ਕਿਤੇ ਨਹੀਂ ਜਾ ਸਕਦਾ*। ਪਰ ਇਨ੍ਹਾਂ ਵਿਚਾਰਿਆਂ ਨੂੰ ਕੀ ਪਤਾ ਸੀ? ਕਿ ਸਿਰਜ ਕਰਤਾਰ ਨੇ ਇਨ੍ਹਾਂ ਨੂੰ ਭੇਜਿਆ ਹੈ ਕੀ ਕੀ ਕਾਰ ਕਰਾਣੀ ਹੈ?

---

*ਗੁਰੂ ਨਾਨਕ ਜੀ ਦੇ ਪਿਤਾ ਕਾਲੂ ਜੀ ਤਲਵੰਡੀ ਦੇ ਰਾਇਬੁਲਾਰ ਅਤੇ ਹੋਰ ਸਾਰੇ ਨਗਰ ਵਿਚ ਚੰਗੇ ਪਤਵੰਤੇ ਪੜ੍ਹੇ ਲਿਖੇ ਅਤੇ ਦਿਆਨਤਦਾਰ ਮੰਨੇ ਜਾਂਦੇ ਸਨ। ਇਹਨ੍ਹਾਂ ਦੀ ਇਹ ਖ਼ਾਹਸ਼ ਰਹਿੰਦੀ ਕਿ ਮੇਰਾ ਨਾਨਕ ਬੇਸ਼ਕ ਬੰਦਗੀ ਕਰੇ ਅਤੇ ਗਰੀਬਾਂ ਤਾਂਈ ਬੀ ਖੁਆਇ ਪਰ ਘਰ ਛਡ ਕੇ ਫਕੀਰ ਨ ਹੋ ਜਾਏ।

(ਦੇਖੋ ਸਯਦ ਮੁਹੰਮਦ ਲਤੀਫ)

# ਬਾਬਾ ਸ੍ਰੀ ਚੰਦ ਜੀ ਦੀ ਸੰਭਾਲ ਤੇ ਵਿਦਿਆ।

ਬਾਬਾ ਸ੍ਰੀ ਚੰਦ ਜੀ ਹੌਲੀ ੨ ਉਮਰ ਕਰਕੇ ਵਡੇ ਅਤੇ ਸਿਆਣੇ ਹੁੰਦੇ ਜਾ ਰਹੇ। ਇਹ ਆਪਣੇ ਪਿਤਾ ਜੀ ਪਾਸ ਹੁਣ ਅਪਣੇ ਆਪ ਭੀ ਮੋਦੀ ਖਾਨੇ ਚਲੇ ਜਾਇਆ ਕਰਦੇ ਸਨ । ਉੱਥੇ ਦਿਨ ਭਰ ਰੌਣਕ ਲਗੀ ਰਹਿੰਦੀ। ਇਹ ਦੇਖ ਕੇ ਖੁਸ਼ ਹੁੰਦੇ ਸਨ। ਗੁਰੂ ਜੀ ਨੇ ਇਨ੍ਹਾਂ ਨੂੰ ਸਹਜੇ ੨ ਅਖਰ ਬੋਧ ਤੇ ਗਿਣਤੀ ਭੀ ਸਿਖਾ ਦਿਤੀ। ਜਿਉਂ ੨ ਸੁਰਤ ਉਚੇਰੀ ਹੁੰਦੀ ਜਾ ਰਹੀ ਸੀ ਇਹ ਅਪਣੇ ਪਿਤਾ ਜੀ ਦੀ ਹਰ ਇਕ ਗਲ ਨੂੰ ਧਿਆਨ ਨਾਲ ਦੇਖਦੇ ਤੇ ਸਮਝਣ ਦੀ ਕੋਸ਼ਸ਼ ਕਰਦੇ ਸਨ।

ਗੁਰੂ ਜੀ ਆਪ ਤਾਂ ਦੁਕਾਨ ਦੀ ਗੱਦੀ (ਆਸਣ) ਉਤੇ ਬੈਠਦੇ, ਹਿਸਾਬ ਕਿਤਾਬ ਲਿਖਦੇ ਜਾਂ ਸਿਮਰਨ ਕਰਦੇ ਹੁੰਦੇ । ਭਾਈ ਬਾਲਾ ਤੋਲਣ ਤਾਲਣ ਵਿਚ ਲਗੇ ਰਹਿੰਦੇ। ਜੇ ਇਹ ਕਿਤੇ ਬਾਹਰ ਹੋਵਣ, ਜਾਂ ਗੁਦਾਮ ਵਿਚੋਂ ਮਾਲ ਕਢਣ ਗਏ ਹੋਵਣ ਤਾਂ ਗੁਰੂ ਜੀ ਆਪ ਤੋਲਣ ਲਗਦੇ ਸਨ। ਗੁਰੂ ਜੀ ਆਪ ਗ੍ਰੀਬਾਂ ਨੂੰ ਵਜਨ ਤੋਂ ਵਧੀਕ ਭੀ ਪਾ ਦਿਆ ਕਰਦੇ, ਜਾਂ ਕਿਸੇ ਬਹੁਤ ਨਿਰਧਨ ਪਾਸੋਂ ਪੈਸੇ ਭੀ ਨਹੀਂ ਲਿਆ ਕਰਦੇ ਸਨ। ਜੋ ਆਪਣੇ ਖਾਤੇ ਪਾ ਦਿਤਾ ਕਰਦੇ। ਜਿਸਤੇ ਅਜਿਹੇ ਲੋਕ ਹਮੇਸ਼ਾ ਉਡੀਕਦੇ ਰਹਿੰਦੇ, ਤੇ ਜਦੋਂ ਗੁਰੂ ਜੀ ਆਪ ਤੋਲਦੇ ਤਾਂ ਇਨ੍ਹਾਂ ਦੀ ਭੀੜ ਪੈ ਜਾਇਆ ਕਰਦੀ।

ਕਈ ਵੇਰ ਐਸਾ ਭੀ ਹੁੰਦਾ ਕਿ ਗੁਰੂ ਜੀ ਇਨ੍ਹਾਂ ਅੱਤ ਗ੍ਰੀਬਾਂ ਦੀ ਹਾਲਤ ਨੂੰ ਦੇਖ ਕੇ ਤਰਸ ਨਾਲ ਭਰ ਜਾਂਦੇ । ਸੁਰਤ ਅੰਤਰ-ਮੁਖ ਜੁੜ ਜਾਂਦੀ, ਤਾਂ ਧਾਰਨਾ ਤੋਲਦੇ ੨ ਇਕ ਤੋਂ ਦੂਆਂ ਤੀਆ ਫੇਰ ਤੇਰਾਂ (੧੩) ਤੀਕ ਜਾਕੇ ਰੁਕ ਜਾਂਦੇ; ਅਤੇ ਤੇਰਾ ਹਾਂ-ਤੇਰਾ ਇਉਂ ਆਖਦੇ ਆਖਦੇ ਕਈ ਧਾਰਨਾਂ ਸੁਟਦੇ ਰਹਿੰਦੇ। ਗੁਰੂ ਜੀ ਨੂੰ ਐਸਾ ਕਰਦੇ ਦੇਖਕੇ ਗਾਹਕ ਬੀ ਪ੍ਰੇਮ ਵਿਚ ਝੂਮਨ ਲਗਦੇ ਸਨ।

ਇਕ ਦਿਨ ਇਸੇ ਤਰ੍ਹਾਂ ਤਰਸ ਅਤੇ ਪ੍ਰੇਮ ਵਿਚ ਭਰੇ ਹੋਇਆਂ ਗੁਰੂ ਜੀ 'ਤੇਰਾ ਹਾਂ-ਤੇਰਾ ਹਾਂ' ਆਖਦੇ ਜਿਨਸ ਤੋਲਦੇ ਜਾ ਰਹੇ ਸਨ। ਬਾਬਾ ਸ੍ਰੀ ਚੰਦ ਭੀ ਪਾਸ ਬੈਠੇ ਵੇਖਕੇ ਹੈਰਾਨ ਹੁੰਦੇ ਸਨ, ਕਿ ਪਿਤਾ ਜੀ ਕੀ ਕਰ ਰਹੇ ਹਨ ? ਇਨ੍ਹਾਂ ਨੇ ਹਲਾ ਕੇ ਪੁਛਿਆ-'ਪਿਤਾ ਜੀਓ ! ਕੀ ਕਰਦੇ ਹੋ ? ੧੩ ਤੋਂ ੧੪ ਦੀ ਗਿਣਤੀ ਮੈਨੂੰ ਆਪ ਨੇ ਦਸੀ ਹੈ। ਆਪ ਐਸਾ ਕਿਉਂ ਨਹੀਂ ਗਿਣਦੇ ? ਸਤਿਗੁਰਾਂ ਨੇ ਮੁਸਕਰਾ ਕੇ ਆਖਿਆ-ਬੇਟਾ ! ਜਦ ਮੈਂ ਇਨ੍ਹਾਂ ਗ੍ਰੀਬਾਂ ਨੂੰ ਵੇਖਦਾ ਹਾਂ-ਕਿ ਇਹ ਬੀ ਰਬ ਦੇ ਪੈਦਾ ਕੀਤੇ ਪੁਤ੍ਰ ਹਨ। ਇਨ੍ਹਾਂ ਪਾਸ ਇਤਨੀ ਚਲਾਕੀ, ਬੁਧੀ ਵਸੀਲੇ ਨਹੀਂ ਹਨ ਕਿ ਧਨੀ ਹੋ ਸਕਦੇ। ਪਰ ਬਹੁਤਾ ਧਨ ਨ ਹੋਣ ਦੇ ਕਾਰਨ ਇਹ ਪਾਪਾਂ ਵਿਕਾਰਾਂ ਤੋਂ ਬਚੇ ਹੋਏ ਤੇ ਰੁਖੀ ਸੁਖੀ ਖਾਕੇ ਗੁਜਾਰਾ ਕਰਦੇ ਤੇ ਭੁੰਜੇ ਸੌਂ ਜਾਂਦੇ ਹਨ। ਮੈਂ ਭੀ ਨਾਨਕ ਗ੍ਰੀਬ-ਇਨ੍ਹਾਂ ਦਾ ਸਾਥੀ ਹਾਂ, ਤੇ ਅਪਣੇ ਪਿਤਾ ਨਿਰੰਕਾਰ ਨੂੰ ਆਖਣ ਲਗ ਜਾਂਦਾ ਹਾਂ ਕਿ ਤੇਰਾ ਹਾਂ-ਤੇਰਾ ਹਾਂ। ਇਉਂ ਮੇਰੀ ਸੁਰਤ ਜੁੜ ਜਾਂਦੀ ਹੈ, ਅਤੇ ੧੩ ਤੋਂ ਅਗੇ ੧੪ ਆਖਣਾਂ ਭੁਲ ਜਾਂਦਾ ਹਾਂ।

ਆਪਣੇ ਪਿਤਾ ਜੀ ਪਾਸੋਂ ਅਜਿਹੇ ਬਚਨ ਸੁਣ ਕੇ ਨਿਰਮਲ ਮਨ ਬਾਲਕੇ ਬਾਬਾ ਸ੍ਰੀ ਚੰਦ ਉਤੇ ਬਹੁਤ ਅਸਰ ਹੋਇਆਂ। ਇਨ੍ਹਾਂ ਨੇ ਪਿਤਾ ਜੀ ਨੂੰ ਐਸਾ ਕਰਦੇ ਫੇਰ ਕਈ ਵੇਰ ਦੇਖਿਆ-ਪਰ ਮਸਤ ਹੀ ਬੈਠੇ ਰਹਿੰਦੇ ਰਹੇ। ਸਗੋਂ ਨਾਲ ਹੋਕੇ ਗ੍ਰੀਬਾਂ ਦੀਆਂ ਪੰਡਾਂ ਬਨਾ ਦਿਆ ਕਰਦੇ। ਬਾਬਾ ਸ੍ਰੀ ਚੰਦ ਜੀ ਦੀ ਉਮਰ ਹੁਣ ਤੀਕ ਸਤ ਸਾਲਾਂ ਦੀ ਹੋ ਚੁਕੀ ਤੇ ਆਪ ਜੋ ਚੰਗੇ ਹੋਣਹਾਰ ਸਿਆਣੇ ਨਿਖਰਦੇ ਜਾਂ ਜਾ ਰਹੇ ਸਨ।

## ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਦਾ ਭਵਿਖਤ

ਇਕ ਦਿਨ ਸਤਿਗੁਰੂ ਨਾਨਕ ਦੇਵ ਜੀ ਅਪਣੇ ਘਰ ਆਕੇ

ਬੈਠੇ ਹੋਏ ਤੇ ਅਪਨੀ ਧਰਮ ਪਤਨੀ ਨਾਲ ਕੋਈ ਵਿਚਾਰ ਕਰ ਰਹੇ ਸਨ । ਪਰ ਅਪਣੇ ਪਤੀ ਦੀਆਂ ਗਲਾਂ ਸੁਣ ੨ ਕੇ ਸੁਲਖਣੀ ਜੀ ਨਿਮੋਂ-ਝੂਣੇ ਹੋ ਰਹੇ ਸਨ । ਦੋਵੇ ਸਾਹਿਬਜ਼ਾਦੇ ਭੂਆ ਨਾਨਕੀ ਜੀ ਦੇ ਗਏ ਹੋਏ ਸਨ । ਥੋੜੇ ਚਿਰ ਨੂੰ ਛੋਟੇ ਨੂੰ ਕੁਛੱੜ ਚੁਕਕੇ ਤੇ ਵੱਡੇ ਨੂੰ ਉਂਗਲੀ ਲਾਕੇ ਸ੍ਰੀ ਨਾਨਕੀ ਜੀ ਭੀ ਆ ਗਏ । ਇਨ੍ਹਾਂ ਨੇ ਅਪਣੇ ਭਰਾਤਾ ਜੀ ਅਤੇ ਭਰਜਾਈ ਨੂੰ ਅਜ ਇਕਠੇ ਬੈਠੇ ਤੇ ਗਲਾਂ ਕਰਦੇ ਦੇਖਿਆ ਤਾਂ ਖੁਸ਼ ਹੋਏ । ਗੁਰੂ ਜੀ ਨੇ ਭੈਣ ਨੂੰ ਜੀ ਆਇਆਂ ਆਖਿਆ ਅਤੇ ਪਾਸ ਬਹਾਇਆ । ਪਰ ਸੁਲਖਣੀ ਜੀ ਕੁਝ ਬੋਲੇ ਨਹੀਂ ਸਨ । ਉਨ੍ਹਾਂ ਨੂੰ ਅਜਿਹਾ ਬੈਠੇ ਦੇਖ ਕੇ ਇਨ੍ਹਾਂ ਹਾਸੇ ਨਾਲ ਕਿਹਾ- 'ਤੂੰ ਕਿਉਂ ਚੁਪ ਕੀਤੀ ਤੇ ਰੁਸ ਬੈਠੀ ਹੈਂ ? ਕੀ ਗਲ ਹੈ ? ਜੋ ਬੋਲਦੀ ਨਹੀਂ ।' ਇਉਂ ਆਖਕੇ ਲਖਮੀ ਚੰਦ ਨੂੰ ਉਨ੍ਹਾਂ ਦੀ ਝੋਲੀ ਦਿਤਾ ।

ਸ੍ਰੀ ਸੁਲਖਣੀ ਜੀ ਨੇ ਆਖਿਆ-' ਬੇਬੇ ਜੀ ! ਮੇਰੇ ਤੋਂ ਕੀ ਪੁਛਦੇ ਹੋ ? ਆਪਣੇ ਵੀਰ ਤੋਂ ਪੁਛੋ ? ਕੀ ਕਹਿੰਦੇ ਨੇ ? ਤਦ ਗੁਰੂ ਜੀ ਨੇ ਫੁਰਮਾਇਆ-'ਬੇਬੇ ਜੀਓ ! ਦੁਨੀਆਂ ਦੇ ਲੋਕ ਦੁਖਾਂ ਕਲੇਸ਼ਾਂ ਦੀ ਗੁਝੀ ਭਾਹ ਨਾਲ ਭੁਜ ਰਹੇ ਹਨ । ਅਸੀਂ ਚਾਹੁੰਦੇ ਹਾਂ ਕਿ ਦੁਖੀਆਂ ਦਾ ਕੁਝ ਦਰਦ ਵੰਡਾਈਏ, ਤੇ ਅਗੋਂ ਨੂੰ ਸੁਖੀ ਹੋਣ ਦਾ ਵਲ ਸਿਖਾਈਏ । ਇਹ ਕੰਮ ਧਰਤੀ ਦੇ ਰਟਨ ਨਾਲ ਤੇ ਥਾਂ ਥਾਂ ਦੇ ਲੋਕਾਂ ਨੂੰ ਸਮਝਾ ਕੇ ਹੀ ਕੀਤਾ ਜਾ ਸਕਦਾ ਹੈ । ਪਰ ਤੁਸੀਂ ਤਾਂ ਇਉਂ ਜਾਨਣਾਂ ਕਿ ਕੁਝ ਸਾਲਾਂ ਲਈ ਧਰਤੀ ਦੀ ਸੈਲ ਨੂੰ ਅਸੀਂ ਜਾ ਰਹੇ ਹਾਂ । ਚਿੰਤਾ ਨ ਕਰਨੀ । ਫੇਰ ਆ ਜਾਵਾਂਗੇ । ਕਰਤਾਰ ਦਾ ਹੁਕਮ ਹੀ ਐਸਾ ਹੈ, ਤੇ ਇਹੋ ਗੱਲ ਅਸੀ ਅਗੇ ਸ੍ਰੀ ਚੰਦ ਦੀ ਮਾਤਾ ਨੂੰ ਸਮਝਾਂਦੇ ਪਏ ਸੀ ।

ਇਹ ਕੁਝ ਸੁਨ ਕੇ ਬੇਬੇ ਨਾਨਕੀ ਜੀ ਹੈਰਾਨ ਹੋਇ । ਇਹ ਸਦਾ ਅਡੋਲ ਰਹਿਨ ਵਾਲੇ ਸਨ । ਪਰ ਡਰ ਗਏ । ਇਹ ਸਮਝਦੇ

ਸਨ, ਕਿ ਵੀਰ ਜੀ ਨੇ ਜੋ ਕਿਹਾ ਹੈ, ਕਰਕੇ ਰਹਿਨਗੇ। ਇਹ ਰੋਕੇ ਨਹੀਂ ਰੁਕਨਗੇ। ਜੋ ਬੋਲਦੇ ਹਨ, ਸਚ ਕਰ ਵਿਖਾਂਦੇ ਹਨ। ਇਉ ਸੋਚ ਕੇ ਬੇਬੇ ਨਾਨਕੀ ਜੀ ਨੇ ਬੇਨਤੀ ਕੀਤੀ।

ਵੀਰ ਜੀਉ ਵਿਛੋੜਾ ਕੈਸੇ ਸਹਾਂਗੇ? ਦੁਨੀਆ ਤਾਂ ਦੁਖੀ ਹੈ, ਪਰ ਇਹ ਪੰਡ ਚਕੱਨੀ ਸੌਖੀ ਗੱਲ ਨਹੀਂ ਹੈ ਨ ਧਰਤੀ ਦਾ ਕੋਈ ਅੰਤ ਹੈ, ਤੇ ਨਾ ਹੀ ਥਾਂਉ ਥਾਂਈ ਟੁਰਕੇ ਜਾਣਾ ਸੌਖਾ ਹੈ ਅਨ ਦਸੇ ਸਮੇਂ ਤੇ ਅਨ ਡਿਠੇ ਦੇਸ਼ਾਂ ਵਿਚ ਜਾਣਾਂ ਠੀਕ ਨਹੀਂ ਹੈ। ਆਪ ਆਖਦੇ ਹੋ ਕਿ ਅਸੀਂ ਸਾਰੇ ਆਪ ਦੇ ਇਸਤ੍ਰਾਂ ਚਲੇ ਜਾਨ ਨੂੰ ਧਰਤੀ ਦੀ ਸੈਲ ਨੂੰ ਗਏ ਜਾਣੀਏ। ਇਹ ਕਿਵੇਂ ਮੰਨਿਆ ਜਾ ਸਕਦਾ ਹੈ? ਆਪ ਪਿਤਾ ਜੀ ਦੇ ਆਖੇ ਲਗ ਕੇ ਅਗੋ ਖੇਤੀ ਨ ਕੀਤੀ* ਹਟ ਨਾ ਚਲਾਇਆਂ ਸੁਦਾਗਰੀ ਨ ਕੀਤੀ ਨ ਚਾਕਰੀ ਕਰਨੀ ਮੰਨੇ ਸੀ। ਉਦੂੰ ਐਸਾ ਕਰਦੇ, ਤਦ ਤਾਂ ਅਸੀਂ ਜਾਣਦੇ ਕਿ ਕੰਮ ਦੇ ਬਹਾਨੇ ਸੈਰ ਬੀ ਹੈ ਪਰ ਐਸਾ ਤਾਂ ਨਹੀਂ ਕੀਤਾ ਸੀ।

ਸ੍ਰੀ ਬੇਬੇ ਜੀ ਨੇ ਇਹ ਬੀ ਕਿਹਾ ਕਿ ਇਥੇ ਆਕੇ ਆਪ ਦੀ ਦਿਲ ਲਗ ਗਿਆ ਸੀ ਇਥੇ ਆਪ ਭਜਨ ਵੀ ਕਰਦੇ, ਗਰੀਬਾਂ ਦੀਆਂ ਝੋਲੀਆਂ ਵੀ ਭਰਦੇ ਅਤੇ ਘਰ ਦਾ ਵੀ ਸਰਦੇ ਸੀ। ਜੇ ਇਥੋਂ ਚਲੇ ਗਏ। ਤਾਂ ਸਾਡਾ ਕੀ ਹਾਲ ਹੋਇਗਾ? ਨਿਆਂਣੇ ਬਚੇ ਦੇਖਨ ਨੂੰ ਤਰਸਨਗੇ। ਲਖਮੀ ਚੰਦ ਤਾਂ ਛੋਟਾ ਹੈ ਪਰ ਸ੍ਰੀ ਚੰਦ ਹੁਣਿ ਸਿਆਣਾਂ ਹੈ। ਇਹ ਦਿਨ ਭਰ ਮੋਦੀ ਖਾਨੇ ਵਲ ਧਾਂਦਾ ਅਤੇ ਦਿਨੇ ਰਾਤ ਆਪ ਪਾਸ ਹੀ ਤਾਂ ਰਹਿੰਦਾ ਹੈ। ਆਪ ਤੋਂ ਵਿਛੜ ਕੇ ਇਹ ਕਿਵੇ ਟਿਕ ਸਕਦਾ ਹੈ? ਬੇਨਤੀ ਮੰਨ ਲੌ ਤੇ ਐਸਾ ਨ ਕਰੀਉ।

---

*ਪੜ ਦੇਖੋ ਸ਼ਬਦ ਗੁਰੂ ਗੰਰਥ ਸਾਹਿਬ ਵਿਚ ਸੋਰਠ ਮਹਲਾ ੧ ਮਨ ਹਾਲੀ ਕਿਰਸਾਣੀ ਕਰਣੀ-ਇਸ ਸ਼ਬਦ ਵਿਚ ਅਪਨੇ ਪਿਤਾ ਵਲੋਂ ਸਾਰੇ ਪੇਸ਼ ਕੀਤੇ ਕੰਮਾਂ ਦੇ ਉਤਰ ਵਿਚ ਕਿਹਾ ਹੈ।

ਗੁਰੂ ਨਾਨਕ ਜੀ ਨੇ ਅਪਨੀ ਭੈਣ ਦੀ ਬਿਹਬਲਤਾ ਨੂੰ ਪੂਰੀ ਤਰ੍ਹਾਂ ਅਨੁਭਵ ਕੀਤਾ ਸੀ। ਪਰ ਕਰਤਾਰ ਦੇ ਹੁਕਮ ਦੀ ਪਾਲਨਾ ਬੀ ਜ਼ਰੂਰੀ ਦਸੀ ਕਿ ਅੰਦਰੂ ਹਾਕਾਂ ਪੈ ਰਹੀਆਂ ਸਨ।

ਹੋਰ ਢਿੱਲ ਕਰਨੀ ਔਖੀ ਦਿਸੀ। ਅਪਨੇ ਸ੍ਰੀ ਚੰਦ ਜੀ ਨੂੰ ਬੇਬੇ ਨਾਨਕੀ ਦੀ ਝੋਲੀ ਦੇ ਕੇ ਉਨ੍ਹਾਂ ਦੇ ਧੀਰਜ ਦੇਨ ਨੂੰ ਫੇਰ ਇਉਂ ਫੁਰਮਾਇਆ :

ਬੇਬੇ ਜੀਉ ਅਸੀ ਜਾਣਾਂ ਤਾਂ ਜ਼ਰੂਰ ਹੈ। ਪਰ ਆਪ ਦੇ ਯਾਦ ਕਰਨ ਤੇ ਆ ਜਾਇਆ ਕਰਾਂਗੇ। ਇਸ ਸ੍ਰੀ ਚੰਦ ਦਾ ਸਾਨੂੰ ਕੋਈ ਫਿਕਰ ਨਹੀਂ ਹੈ। ਤੁਸੀ ਇਹਨੂੰ ਅਪਨੀ ਹੀ ਝੋਲੀ ਪਿਆ ਜਾਣੋ। ਅਤੇ ਇਸੇ ਨੂੰ ਪੁਤਰ ਸਮਝੋ ਹੋਰ ਕੋਈ ਸੰਕਲਪ ਹੀ ਮੁਕਾ ਦਿਉ। ਇਸ ਨੂੰ ਸਾਧਾਰਨ ਪੁਤਰ ਨ ਜਾਨਨਾਂ ਇਹ ਅਪਨੇ ਜਪ ਤਪ ਤੇ ਪ੍ਰੇਮਾਂ ਭਗਤੀ ਦੇ ਬਲ ਨਾਲ ਪ੍ਰਸਿਧ ਮਹਾਤਮਾਂ ਹੋਇਗਾ। ਇਹਦਾ ਅਪਨਾਂ ਪੰਥ ਚਲੇਗਾ* ਇਹ ਜਗਤ ਤਾਰਕ ਹੋਇਗਾ, ਤੇ ਇਹਦੀ ਸਿਖਿਆ ਸਿਖਾਈ ਨੂੰ ਸਾਧੂ ਸੰਤ ਅਤੇ ਸਿਧ ਲੋਕ ਬੀ ਮੰਨਨ ਗੇ। ਇਹ ਵੱਡਾ ਕਰਾਮਾਤੀ ਤੇ ਜਤੀ ਸਤੀ ਚਿਰੰਜੀਵ ਸਾਧੂ ਹੋਇਗਾ।

ਗੁਰੂ ਨਾਨਕ ਜੀ ਅਪਣੇ ਛੋਟੇ ਸਾਹਿਬਜ਼ਾਦੇ ਲਖਮੀ ਚੰਦ ਬਾਬਤ ਬੀ ਆਖਿਆ—ਇਹ ਬਾਲਕ ਨਿਆਣਾਂ ਤਾਂ ਜ਼ਰੂਰ ਹੈ। ਪਰ ਮਾਤਾ ਨਾਲ ਪਰਚ ਜਾਇਗਾ। ਇਹਦੀ ਸੰਤਾਨ ਵੱਧੇਗੀ, ਅਤੇ ਸਿਮਰਨ ਭਗਤੀ ਕਰਨ ਵਾਲੀ ਸੰਤਾਨ ਜ਼ਰੂਰ ਮਾਨ ਪਾਏਗ। ।ਇਸ ਤਰ੍ਹਾਂ ਨਾਲ ਅਪਣੇ ਦੋਹਾਂ ਸਪੁਤ੍ਰਾਂ ਦਾ ਭਵਿਖਤ ਦਸ ਕੇ ਗੁਰੂ

---

*ਦੇਖੋ ਸ੍ਰੀ ਚੰਦ ਪ੍ਰਕਾਸ਼ ਰਾਸ ਪਹਿਲੀ ਵਿਚ ਇਉਂ ਲਿਖਿਆ ਹੈ—"ਸੁਣ ਬੇਬੇ ਜੀ ਤੁਝੇ ਬਤਾਊ। ਰਿਦੇ ਕੀ ਬਾਤ ਤੁਝੇ ਸਮਝਾਉਂ। ਇਸ ਈਸ਼ਵਰ ਸ਼ਿਵਜੀ ਭੰਡਾਰੀ। ਹਮਰੀ ਪ੍ਰੀਤ ਆਇਆ ਗਿਰਧਾਰੀ। ਇਹ ਵਿਸ਼ੇਸ਼ ਉਤਮ ਵਡ ਭਾਗਾ ਇਸਕਾ ਪੰਥ ਚਲੇ ਜਗ ਸਾਰਾ।

ਜੀ ਨੇ ਸ੍ਰੀ ਚੰਦ ਬਾਬਤ ਫੇਰ ਤਾਕੀਦ ਕੀਤੀ, ਕਿ ਇਹ ਤੁਸਾਡੀ ਝੋਲੀ ਹੈ ਤੁਸੀਂ ਇਸੇ ਨੂੰ ਪੁਤ੍ਰ ਜਾਣ ਕੇ ਪਿਆਰ ਕਰਨਾ ।

ਸ੍ਰੀ ਚੰਦ ਗਹਿ ਭੁੱਜ ਤੇ ਝੋਲੀ ਡਾਲਿਆ ।
ਹੋ ਤਿੱਸ ਦਿਨ ਤੇ ਸਹਿ ਪ੍ਰੀਤੀ ਨਾਨਕੀ ਪਾਲਿਆ ।

# ਮੋਦੀ ਖਾਨਾ ਲੁੱਟਾ ਦਿਤਾ

ਘਰੋਂ ਉਠਕੇ ਗੁਰੂ ਜੀ ਮੋਦੀ ਖਾਨੇ ਚਲੇ ਆਏ । ਅੱਜ ਮੁਖੜੇ ਉਤੇ ਵਧੀਕ ਗੰਭੀਰਤਾ ਸੀ । ਥੋੜੀ ਦੇਰ ਆਸਨ ਤੇ ਚੁੱਪ ਚਾਪ ਬੈਠੇ ਰਹੇ ਫੇਰ ਜੋਰ ਜੋਰ ਦੀਆਂ ਹਾਕਾਂ ਮਾਰ ਲੋਕਾਂ ਨੂੰ ਬੁਲਾਇਆ-ਤੇ ਆਖਿਆ ਜਿਸ ਨੂੰ ਜੋ ਲੋੜ ਹੈ, ਬਿਨਾਂ ਮੁੱਲ ਦਿਤੇ ਦੇ ਲੈ ਜਾਏ । ਲੋੜ ਵੰਦਾਂ ਨੇ ਅੰਨ ਦਾਣੇ ਦੀਆਂ ਪੰਡਾਂ ਲਿਜਾ ਕੇ ਘਰੀਂ ਢੇਰ ਲਾ ਦਿਤੇ । ਪਤਾ ਹੋਨ ਤੇ ਜੈਰਾਮ ਜੀ ਆਏ । ਕੁੱਝ ਬਚਿਆ ਖਚਿਆ ਤੇ ਨਕਦੀ ਉਨ੍ਹਾਂ ਦੇ ਹਵਾਲੇ ਕੀਤਾ ਕਿ ਨਵਾਬ ਦਾ ਹਸਾਬ ਚੁਕਾ ਦੇਣਗੇ। ਆਪ ਗੁਰੂ ਜੀ ਵੇਹਲੇ ਹੋ ਕੇ ਬਹਿ ਗਏ, ਤੇ ਇਹ ਸੱਭ ਕੁੱਝ ਭਾਈ ਬਾਲਾ ਦੇ ਸਾਹਮਣੇ ਹੋਇਆ । ਪਰ ਗੁਰੂ ਜੀਦੀ ਰਜ਼ਾ ਵਿਚ ਰਹਿਨ ਵਾਲੇ ਨੇ ਅਪਨੀ ਕੋਈ ਉਕਤ ਜੁਕਤ ਨ ਚਲਾਈ ਕਿ ਐਸਾ ਕਿਉ ਕਰਦੇ ਹਨ ? ਦਿਨ ਬੀਤ ਗਿਆ, ਤੇ ਰਾਤ ਵੀ ਅੱਧੀ ਥੀ ਵਧੀਕ ਗੁੱਜਰ ਗਈ। ਸਤਿਗੁਰੂ ਰੋਜ ਦੀ ਤਰ੍ਹਾਂ ਅੱਜ ਬੀ ਅਸ਼ਨਾਨ ਕਰਨ ਨੂੰ ਜਾਕੇ ਵੇਈਂ ਵਿਚ ਟੁੱਭੀ ਲਾਈ । ਪਰ ਪਰਤ ਕੇ ਨ ਨਿਕਲੇ ਸਨ । ਮਾਨੋ ਤੱਤਾਂ ਨਾਲ ਤੱਤ ਮਿਲਾ ਦਿਤੇ ਤੇ ਆਤਮ ਜੋਤ ਰੱਬ ਦੀ ਜੋਤ ਵਿਚ ਇਕ ਮਿਕ ਹੋ ਗਈ । ਸ੍ਰੀ ਬਾਲਾ ਜੀ ਨੇ ਬਹੁਤ ਉਡੀਕਿਆ। ਦਿਨ ਬੀ ਚੜ੍ਹ ਆਇਆ ਸੀ । ਇਸ ਨੇ ਗੁਰੂ ਜੀ ਨੂੰ ਵੇਈ ਵਿਚ ਛੁੱਪ ਗਿਆ ਜਾਣਿਆ ਤੇ ਆਪ ਚਿੰਤਾ ਵਿਚ ਡੁੱਬਾ ਹੋਇਆ ਘਰ ਨੂੰ ਆਇਆ। ਇਸ ਨੇ

ਸਾਰੀ ਗੱਲ ਸੁਨਾਈ ਤੇ ਫੇਰ ਵੇਈਂ ਕੰਢੇ ਜਾ-ਕੇ ਉਡੀਕਨ ਲਗਾ ਸੀ।

ਸੁਲਤਾਨ ਪੁਰ ਵਿਚ ਸ਼ੋਰ ਪੈ ਚੁਕਾ ਸੀ। ਨਵਾਬ ਨੇ ਆਪਨੇ ਤੌਰਤੇ ਕਈ ਤਾਰੂਆਂ ਨੂੰ ਦੂਰ ੨ ਤੀਕ ਤਰਾਇਆ ਤੇ ਟੁੱਭੀਆਂ ਲਵਾਈਆਂ ਖੁਰਾ ਟੋਰਨ ਵਾਲਿਆਂ ਬੀ ਖੁਰੇ ਟੋਰੇ ਕਿ ਰਾਤੀ ਕਿਤੇ ਦੂਰ ਨਿਕਲ ਕੇ ਨੱਸ ਨ ਤੁਰੇ ਹੋਵਨ। ਹੇਠੋਂ ਉਤੋਂ ਵੇਈ ਦਾ ਚੱਪਾ ੨ ਛਾਣ ਮਾਰਿਆ ਸਾਰੀ ਮੇਹਨਤ ਅਕਾਰਤ ਗਈ ਦਿਸੀ ਤਾਂ ਨਿਰਾਸੇ ਹੋਕੇ ਘਰੀ ਬੈਠ ਗਏ। ਪਰ ਬਾਲਾ ਜੀ ਦਾ ਸਿਦਕ ਨਹੀ ਡੋਲਿਆ ਸੀ, ਉਹ ਸਾਧੂ ਰੂਪ ਵਿਚ ਮਾਨੋਂ ਉਥੇ ਵੇਈਂ ਕੰਢੇ ਹੀ ਆਸਨ ਜਮਾ ਕੇ ਬੈਠ ਗਿਆ।

ਮੋਦੀ ਖਾਨਾ ਲੁਟਾ ਦੇਨ ਦੀ ਗੱਲ ਨੇ ਪਹਿਲੇ ਹੀ ਘਰ ੨ ਚਰਚਾ ਚਲਾ ਦਿਤੀ ਸੀ। ਪਰ ਵੇਈਂ ਵਿਚ ਗੁੰਮ ਹੋਨ ਦੀ ਖਬਰ ਨੇ ਨਿੰਦਕਾਂ ਦੋਖਿਆਂ ਦੇ ਪੌਂ ਬਾਰਾਂ ਕਰ ਦਿਤੇ ਸਨ। ਉਨ੍ਹਾਂ ਨੇ ਧੁੰਮਾਂ ਪਾ ਦਿਤੀਆਂ, ਕਿ ਨਵਾਬ ਬੀ ਡਰਦੇ ਨੇ ਡੁੱਬ ਕੇ ਮਰ ਜਾਣਾਂ ਚੰਗਾ ਜਾਨਿਆ। ਇਉਂ ਜਿਤਨੇ ਮੂੰਹ ਉਤਨੀਆਂ ਗੱਲਾਂ ਹੋਨ ਲਗੀਆਂ। ਜੈ ਰਾਮ ਜੀ ਮੋਦੀ ਖਾਨੇ ਦਾ ਹਸਾਬ ਗਿਨਨਾਂ ਸ਼ੁਰੂ ਕਰ ਦਿਤਾ *ਪਰ ਬੇਬੇ ਜੀ ਨੂੰ ਨਿੰਦਕਾਂ ਪਾਸੋਂ ਅਣ ਹੋਈਆਂ ਗੱਲਾਂ ਸੁਨ ੨ ਕੇ ਬਹੁਤ

---

*ਇਸ ਤੋਂ ਪਹਿਲਾਂ ਵੀ ਚੁਗਲਾਂ ਦੀ ਚੁਗਲੀ ਕਰਨ ਤੇ ਗੁਰੂ ਜੀ ਦੇ ਹਸਾਬ ਦੀ ਪੜਤਾਲ ਦੋ ਵਾਰੀ ਹੋ ਚੁਕੀ ਸੀ ਤੇ ਚੁਗਲ ਝੂਠੇ ਰਹੇ ਸਨ। ਹੁਣ ਦੇ ਹਸਾਬ ਗਿਨਨ ਵੇਲੇ ਇਧਰੋਂ ਜੈਰਾਮ ਤੇ ਨਵਾਬ ਵਲੋਂ "ਖਜ਼ਾਨਚੀ ਭਵਾਨੀ ਦਾਸ", ਅਤੇ "ਮੁਨੀਮ ਜਾਦੋ ਰਾਏ ਮੁਕਰਰ ਹੋਇ। ਭਵਾਨੀ ਦਾਸ ਤਾਂ ਚੰਗਾ ਬੰਦਾ ਸੀ। ਪਰ ਮਨੀਮ ਜਾਦੋ ਰਾਏ ਬਹੁਤ ਸੜੀਅਲ ਤਬਾ ਦਾ ਤੇ ਦੋਖੀ ਚੁਗਲ ਸੀ ਇਹ ਗੁਰੂ ਜੀ ਦੀ ਕੀਰਤੀ ਨੂੰ ਨਹੀਂ ਸਹਾਰਦਾ ਤੇ ਚੁਗਲੀ ਕਰਦਾ ਰਹਿੰਦਾ ਸੀ। ਫਿਰ ਵੀ ਗੁਰੂ ਜੀ ਦੇ ੭੬੦ ਰੁਪੈ ਵਾਧੇ ਦੇ ਨਿਕਲੇ। ਜੋ ਪਿਛੋਂ ਅੱਧੇ ਗਰੀਬਾਂ ਨੂੰ ਤੇ ਅਧੇ ਗੁਰੂ ਜੀ ਦੀ ਮਰਜ਼ੀ ਨਾਲ ਪ੍ਰਵਾਰ ਲਈ ਦਿਤੇ ਗਏ ਸਨ (ਦੇਖੋ ਜਨਮ ਸਾਖੀ ਤੇ ਹੋਰ ਪੁਸਤਕਾਂ)

ਦੁਖ ਹੋ ਰਿਹਾ ਸੀ ਵਿਹ ਅਪਨੇ ਘਰ ਦਾ ਬੂਹਾ ਬੰਦ ਕਰਕੇ ਵੀਰ ਦੇ ਧਿਆਨ ਵਿਚ ਇਉਂ ਬੇਨਤੀਆਂ ਕਰਨ ਲਗੀ :–

"ਵੀਰ ਜੀਓ ! ਤੁਸੀ ਕਰਨੀ ਤਾਂ ਮਨ ਮਰਜ਼ੀ ਦੀ ਹੈ। ਜੇ ਸਾਡੇ ਪਰਖਨ ਨੂੰ ਐਸਾ ਕੀਤਾ ਜੇ ? ਤਾਂ ਅਸੀ ਆਪ ਨੂੰ ਹੁਣਿ ਨਹੀ ਹੋੜਦੇ। ਅਸੀ ਆਪ ਨੂੰ ਧਰਤੀ ਦੀ ਸੈਲ ਨੂੰ ਗਏ ਹੀ ਜਾਣਾ ਗੇ। ਪਰ ਮਿਲ ਕੇ ਜਾਉ ! ਸਾਡੇ ਤੇ ਤਰਸ ਕਰੋ। ਆਪ ਜੀ ਦੀ ਉਦਾਰਤਾ ਤੇ ਕੀਰਤੀ ਨੂੰ ਦੇਖਕੇ ਨਾ ਸਹਾਰਨ ਵਾਲੇ ਨਿੰਦਕਾਂ ਦੋਖੀਆਂ ਦੀ ਚੜ੍ਹ ਬਝ ਗਈ ਹੈ। ਉਹ ਅਯੋਗ ਗੱਲਾਂ ਆਖਦੇ ਹਨ, ਜੋ ਸਹਾਰਨੀਆਂ ਔਖੀਆਂ ਹਨ।

ਵੀਰ ਜੀਉ ! ਅਸੀ ਕਿਵੇਂ ਮੰਨ ਲਈਏ ਕਿ ਆਪ ਜੀ ਵੇਈਂ ਦੇ ਲੱਕ ਲੱਕ ਪਾਨੀ ਵਿਚ ਡੁੱਬ ਗਏ ਹੋ ? ਆਪ ਤਾਂ ਸੰਸਾਰ ਸਾਗਰ ਵਿਚ ਡੁਬਦਿਆਂ ਨੂੰ ਤਾਰਨ ਦਾ ਦਾਈਆ ਬੰਨ ਬੈਠੇ ਸੀ। ਅੱਜੇ ਕਲ ਹੀ ਆਪਨੇ ਕਿਹਾ ਸੀ, ਕਿ ਦੁਖੀਆਂ ਦੇ ਦੁੱਖ ਵੰਡਾਨ ਨੂੰ ਜਾਣਾ ਹੈ ਫੇਰ ਆ ਜਾਂਗੇ। ਇਹ ਤੱਦ ਮੰਨਾਂ ਗੀ ਜੇ ਹੁਣ ਦਾ ਮੋੜਾ ਪਾਕੇ ਇਨਾ ਨਿੰਦਕਾਂ ਦੇ ਮੂੰਹ ਬੰਦ ਕਰਕੇ ਜਾਉਗੇ। ਵੀਰ ਜੀਉ ! ਆਉ-ਤੇ ਸਾਹਮਨੇ ਹੋਕੇ ਜਾਉ। ਸਗੂੰ ਦਿਸਦੀ ਕੰਢ ਤੀਕ ਅਸੀ ਹਥ ਘੁਮਾਵਾਂਗੇ ਇਉਂ ਬੇਬੇ ਜੀ ਧਿਆਨ ਵਿਚ ਬੈਠੇ ਬੇਨਤੀਆਂ ਕਰ ਰਹੇ ਸਨ।

ਇਧਰ ਦੂਜੇ ਪਾਸੇ "ਮਾਤ ਸੁਲਖਣੀ" ਜੀ ਵਾਸਤੇ ਮਾਨੋ ਅੰਧੇਰਾ ਹੀ ਛਾ ਗਿਆ ਸੀ। ਇਨ੍ਹਾਂ ਦਾ ਸੂਰਜ ਡੁੱਬ ਚੁਕਾ ਸੀ। ਇਨ੍ਹਾਂ ਲਈ ਚੜ੍ਹੇ ਪੂਰਨਮਾਸ਼ੀ ਦੇ ਚੰਨ ਨੂੰ ਵੇਈਂ ਦੇ ਕਾਲੇ ਪਾਣੀ ਰੂਪ ਗ੍ਰਹਣ ਨੇ ਨੇ ਗ੍ਰਸ ਲਿਆ ਸੀ। ਇਨ੍ਹਾਂਦਾ ਦਿਲ ਕਰਦਾ ਸੀ ਕਿ ਉਸੇ ਥਾਂ ਇਹ ਬੀ ਛਾਲ ਮਾਰ ਦੇਵਨ, ਪਰ ਇਹ ਗੱਲ ਪਤੀ ਆਸ਼ੇ ਦੇ ਉਲਟ ਦਿਸਦੀ ਸੀ। ਇਨ੍ਹਾਂ ਸਾਹਵੇਂ ਇਹ ਬੀ ਰੁਕਾਵਟ ਸੀ ਕਿ ਸ੍ਰੀ ਚੰਦ ਤੇ ਲਖਮੀ ਚੰਦ ਨਿਆਂਣੇ ਬਾਲ ਹਨ। ਕੌਣ ਸੰਭਾਲੇ ਗਾ ? ਸ੍ਰੀ ਮਾਤਾ ਜੀ ਇਹੋ ਜਿਹੀਆਂ ਸੋਚਾਂ ਵਿਚ ਡੁੱਬੇ ਪਏ ਸਨ।

ਸ੍ਰੀ ਬਾਲਾ ਜੀ ਨੂੰ ਭੁੱਖੇ ਭਾਣੇਂ ਉਥੇ ਬੈਠੇ ਦੋ ਦਿਨ ਤੇ ਦੋ ਰਾਤਾਂ ਬੀਤ ਚੁਕੇ ਸਨ। ਲੋਕੀ ਤਰਕਾਂ ਅਤੇ ਹਾਸੀਆਂ ਬੀ ਕਰਦੇ। ਪਰ ਇਹ ਅਡੋਲ ਸਨ। ਕਿ ਤੀਜੀ ਰਾਤ ਉਸੇ ਵੇਲੇ ਵੇਈਂ ਵਿਚੋਂ ਬਾਹਰ ਨਿਕਲੇ। ਗੁਰੂ ਜੀ ਨੂੰ ਦੇਖ ਕੇ ਬਾਲਾ ਜੀ ਛੁੱਟ ੨ ਕੇ ਰੋਏ, ਤੇ ਚਰਨੀ ਲੱਗੇ। ਗੁਰੂ ਜੀ ਨੇ ਪੁਸ਼ਾਕਾ ਪਾਇਆ, ਤੇ ਸਮਾਧੀ ਲਾਕੇ ਉੱਥੇ ਹੀ ਬੈਠ ਗਏ ਭਾਈ ਬਾਲਾ ਜੀ ਨੇ ਜਾ ਕੇ ਕੁੰਡਾ ਖੜਕਾਇਆ ਤੇ ਬੇਬੇ ਜੀ ਨੂੰ ਦਸਿਆ-ਤੇ ਫੇਰ ਆਕੇ ਦਰਸ਼ਨ ਕੀਤੇ। ਸੁਨ ੨ ਕੇ ਲੋਕਾਂ ਨੇ ਵਹੀਰਾਂ ਪਾ ਦਿਤੀਆਂ-ਸੁਭ ਚਿੰਤਕ ਫੁਲਾਂ ਵਾਂਗ ਖਿੜੇ ਤੇ ਦੋਖੀ ਜਵਾਹ* ਵਾਂਗੂੰ ਮੁਰਝਾ ਗਏ ਸਾਰੇ ਪ੍ਰਵਾਰ ਲਈ ਮਾਨੋ ਨਵਾਂ ਸੂਰਜ ਚੜ੍ਹਿਆ ਸੀ। ਇਨ੍ਹਾਂ ਨੇ ਗੁਰੂ ਜੀ ਦਾ ਨਵਾਂ ਜਨਮ ਜਾਣਿਆ, ਤੇ ਪਿਤਾ ਨੂੰ ਵੇਖਕੇ ਪੁਤਰ ਬੀ ਖਿੜ-ਖਿੜਾ ਕੇ ਹਸੇ।

## ਗੁਰੂ ਜੀ ਕਿਥੇ ਚਲੇ ਗਇ ਸਨ ?

ਇਸ ਗਲ ਦਾ ਉਤਰ ਬੇਬੇ ਨਾਕਕੀ ਦੇ ਪੁਛਨ ਤੇ ਅਪਨੇ ਮੁਖ ਤੋਂ ਇਕ ਸ਼ਲੋਕ ਰਾਂਹੀ ਗੁਰੂ ਜੀ ਨੇ ਆਪ ਦਸਿਆ ਸੀ-ਕਿ ਸਾਨੂੰ ਨਿਰੰਕਾਰ ਨੇ ਅਪਨੀ ਹਜੂਰੀ ਵਿਚ ਬੁਲਾਇਆ ਸੀ ਤੇ ਬਖਸ਼ਸ਼ ਕੀਤੀ *ਵੇਈਂ ਵਿਚੋਂ ਨਿਕਲ ਕੇ ਗੁਰੂ ਜੀ ਫਕੀਰੀ ਬਾਣਾਂ (ਸਾਧੂਆ ਦਾ ਭੇਖ) ਬਨਾ ਲਿਆ—ਆਪ ਮਸਾਣਾਂ ਵਿਚ ਜਾ ਬੈਠੇ। ਕਿਸੇ ਨਾਲ ਗਲ ਬਾਤ ਕਰਨੀ ਛੱਡ ਦਿਤੀ। ਤਾਂ ਦੀਵਾਨਿਆਂ ਜਿਹੇ ਤੌਰ ਤਰੀਕੇ ਵਿਚ

---

*ਜਵਾਹ—ਇਕ ਤਰਾਂ ਦਾ ਬੂਟਾ ਹੁੰਦਾ ਹੈ ਜੋ ਕੜਕਦੀ ਧੁਪਾਂ ਵਿਚ ਫਲਦਾ ਫੁਲਦਾ ਤ ਬਰਸਾਤਾਂ ਵਿਚ ਸੜ ਜਾਂਦਾ।

*ਪੜ੍ਹ ਦੇਖੋ-ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ—ਮਾਝ ਕੀ ਵਾਰ ਮਹਲਾ ੧— ਸ਼ਲੋਕ ਅਖੀਰ ਵਿਚ ਇਉਂ ਹੈ

''ਹਉ ਢਾਢੀ ਵੇਕਾਰ ਕਾਰੈ ਲਾਇਆ। ਰਾਤ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥ ਢਾਢੀ ਸਚੈ ਮਹਿਲ ਖਸਮ ਬੁਲਾਇਆ। ਸਚੀ ਸਿਫਤਸਲਾਹ ਕਪੜਾ ਪਾਇਆ।

(ਸ੍ਰੀ ਨਾਨਕ) ਜੀ ਨੂੰ ਵੈਰਾਨੇ ਵਿਚ ਬੈਠੇ ਵੇਖਕੇ ਤੜਕ ਉਠੇ, ਅਤੇ ਫੁੱਟ ਫੁੱਟ ਕੇ ਰੋਏ ਬੀ। ਜਿਸ ਗਲ ਥੀ ਡਰਦੇ ਸਨ ਉਹਾ ਹੋਈ ਵੇਖੀ। ਬੇਵਸੀ ਵਿਚ ਮੇਹਣੇ ਤਾਹਨਿਆਂ ਦੀ ਹਦ ਮੁਕਾ ਦਿਤੀ। ਮੂਲ ਚੰਦ ਜੀ ਨੇ ਆਖਿਆ-ਸਾਨੂੰ ਜੈ ਰਾਮ ਤੇ ਉਹਦੇ ਪਿਤਾ ਪਰਮਾ ਨੰਦ ਨੇ ਭੁਲਾ-ਇਆ ਸੀ। ਨਾਤਾ ਹੋਣ ਪਿਛੋਂ ਹੀ ਤੇਰੇ ਤੌਰ ਤਰੀਕਿਆਂ ਨੂੰ ਸੁਣਿ ਲਿਆ ਸੀ, ਪਰ ਅਸੀ ਅਪਨੀ ਦਾਹੜੀ ਤੇ ਮੂੰਹ ਕਢ੍ਹੀ ਦੀ ਨਿੰਦਾ ਨਹੀ ਕਰਾਈ, ਅਸੀ ਸੁਲਖਣੀ ਨੂੰ ਵਿਆਹ ਦਿਤਾ ਸੀ। ਲੋਕੀ ਪੁਤਾਂ ਨੂੰ ਤਰਸਦੇ ਹਨ। ਪਰ ਤੈਨੂੰ ਭਗਵਾਨ ਨੇ ਦੋ ਦਿਤੇ, ਇਹ ਤੇਰੇ ਮੂੰਹ ਨੂੰ ਤਰਸਨ ਗੇ। ਅਜੇ ਬੀ ਕੁਝ ਨਹੀ ਵਿਗੜਿਆ; ਤੇ ਲਾਹ ਸੁੱਟ ਇਸ ਨਵੇਂ ਭੇਸ ਨੂੰ। ਕੰਮ ਕਾਜ ਫੇਰ ਸ਼ੁਰੂ ਕਰ ਲੈ। ਇਉਂ ਗੁਰੂ ਜੀ ਦੇ ਸਹੁਰਾ ਸਾਹਿਬ ਨੇ ਦਿਲ ਦੀ ਭੜਾਸ ਕਢੀ। ਗੁਰੂ ਜੀ ਨੇ ਧੀਰਜ ਨਾਲ ਸਭ ਕੁਝ ਸੁਣਿਆ ਤੇ ਉਤਰ ਕੋਈ ਨਾ ਦਿਤਾ।

-- ਫੇਰ ਚੰਦੋ ਰਾਂਣੀ ਜੀਨੇ ਕੁਝ ਪਿਆਰ ਤੇ ਨਰਮੀ ਵਰਤਕੇ ਇਉਂ ਆਖਿਆ—ਲਾਲ ਜੀਉ! ਅਸੀ ਤੇਰੇ ਮਾਤਾ ਪਿਤਾ ਤੁੱਲ ਹਾਂ ਕਿਤਨੇ ਕਲਪਦੇ ਪਏ ਹਾਂ! ਮਹਿਤਾ ਕਾਲੂ ਜੀ ਤੇ ਭੈਣ ਤ੍ਰਿਪਤਾ ਸੁਨਨ ਗੇ ਤਾਂ ਉਹ ਕੀ ਆਖਨ ਗੇ? ਅਸੀ ਸ਼ਰੀਕਾਂ ਵਾਲੇ ਹਾਂ। ਉਧਰ ਤੇ ਇਧਰ ਦੋਹੀ ਪਾਂਸੀ ਤੇਰੇ ਉਤੇ ਹੀ ਆਸਾਂ ਉਮੀਦਾਂ ਹਨ। ਤੂੰਹੀ ਸਾਡੀ ਅੱਖਾਂ ਦਾ ਤਾਰਾ ਤੇ ਸੁਲਖਣੀ ਦਾ ਸਾਂਈ ਹੈ। ਤੇਰੇ ਬਿਨਾਂ ਤਲਵੰਡੀ ਤੇ ਵਟਾਲੇ ਦੇ ਦੋਹੀਂ ਪਾਂਸੀ ਮੰਦਰ ਸਖਣੇ ਹਨ। ਉਠ! ਘਰ ਨੂੰ ਚਲ ਤੇ ਇਨ੍ਹਾਂਨੂੰ ਸੁਹਾਵਨੇ ਕਰ। ਪੁਤਰ ਜੀਉ! ਇਸ ਕਲੰਦਰਾਂ ਫਰੀਕਾਂ ਦੇ ਵੇਸ ਨੂੰ ਲਾਹ ਦੇ। ਇਹ ਗਲਾਂ ਸੁਣ ਕੇ ਗੁਰੂ ਜੀ ਦਿਆ ਵਿੱਚ ਆਏ ਤੇ ਮਾਤਾ ਤੁਲ ਜਾਣਕੇ ਸੱਸ ਨੂੰ ਇਸ ਸ਼ਬਦ ਰਾਂਹੀ ਧੀਰਜ ਧਰਾਨ ਦਾ ਯਤਨ ਕੀਤਾ। ਸੁਰਤ ਰਬ ਨਾਲ ਜੁੜੇ ਹੋਇਆਂ ਕਿਹਾ-ਜਿਸਦਾ ਭਾਵ ਅਰਥ ਇਹ ਹੈ ਕਿ ਅਪਨੇ ਲਈ ਤੁਸੀ ਤਾਂ ਕਪਲਦੇ ਹੋ, ਪਰ ਮੇਰੀ ਪੀੜਾ ਨੂੰ ਕੌਣ ਜਾਣੇ? ਮੈ ਪਰਾਈ ਚਿੰਤਾ ਕਰਾਂ, ਕਿ ਅਪਨੀ—ਬਿਲਾਵਲ ਮਹਲਾ ੧-

ਮਨੁ ਮੰਦਰ ਤਨੁ ਵੇਸ ਕਲੰਦਰੁ ਘਟ ਹੀ ਤੀਰਥ ਨਾਵਾ ।
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥੧॥
ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ ॥
ਕਉਣੁ ਜਾਣੈ ਪੀਰ ਪਰਾਈ ॥
ਹਮ ਨਾਹੀ ਚਿੰਤ ਪਰਾਈ ॥੧॥ਰਹਾਉ ॥

ਇਨ੍ਹਾਂ ਨੇ ਸਾਰਾ ਸ਼ਬਦ ਸੁਣਿਆ, ਤੇ ਗੁਰੂ ਜੀ ਦਾ ਨ ਮੁੜਨ ਦਾ ਆਸ਼ਾ ਜਾਨ ਕੇ ਕਲਪਦੇ ਹੋਏ ਚਲੇ ਗਏ ਤੇ ਧੀ ਪਾਸ ਜਾ ਕੇ ਅਥਰੂ ਵਹਾਈਆਂ । ਇਹ ਬੀ ਸੱਚੇ ਸਨ । ਇਹ ਨਾ ਸਹੀ ਕੋਈ ਹੋਰ ਹੁੰਦਾ ਤਾਂ ਉਹ ਬੀ ਕੀ ਕਰਦਾ ? ਅਪਨੀ ਧੀ ਦੇ ਦੁਖੋਂ ਇਸੇ ਤਰ੍ਹਾਂ ਦੁਖਦਾ । ਇਹ ਦੁਨੀਆਂ ਦਾਰ ਤੇ ਸ਼ਰੀਕਾਂ ਵਾਲੇ ਸਨ । ਕੀ ਕੂੰ ਸਹਾਰਦੇ । ਜਿਸ ਜਵਾਈ ਨੂੰ ਅੱਜ ਤੋਂ ਥੋੜੇ ਸਾਲ ਪਹਿਲੇ ਅਪਨੇ ਵੇਹੜੇ ਗਲ ਫੁਲਾਂ ਦੇ ਹਾਰਾਂ ਸਨੇ ਦੇਖਿਆ । ਜਿਸ ਦੇ ਸੀਸ ਤੇ ਗੂਹੜੀ ਬਸੰਤੀ ਦਸਤਾਰ ਸੁਨੈਹਰੀ ਮੁਕਟ ਅਤੇ ਤਿਲੇ ਦਾਰ ਸਿਹਰਾ ਸੀ । ਜਿਹਦੇ ਗਲ ਰੇਸ਼ਮੀ ਜਾਮਾਂ ਪੀਲਾ ਦੁੱਪਟਾ ਅਤੇ ਪੀਲਾ ਚੂੜੀ ਦਾਰ ਪਜਾਮਾਂ ਸੀ । ਜਿਹਦੇ ਰੰਗੇ ਹਥੀਂ ਛੱਲੇ ਛਾਪਾਂ ਤੇ ਕੰਗਣਾਂ ਸੋਭਦਾ ਸੀ* ਪੈਰੀਂ ਜਰਈ ਜੁਤੀ ਅਤੇ ਲਾੜੇ ਦੇ ਰੂਪ ਵਿਚ ਜਾਂਜੀਆਂ ਸਨੇ ਜਿਸ ਨੂੰ ਸਤਿਕਾਰਿਆ ਸੀ । ਵੇਹ ਵੇਦੀ ਅੰਦਰ ਬੈਠਿਆਂ ਪਿਆਰਾਂ ਨਾਲ ਪਾਲੀ ਇਕਲੌਤੀ ਨੂੰ ਜਿਹਦੇ ਨਾਲ ਵਿਆਹਿਆ ਅਤੇ ਡੋਲਾ ਟੋਰਿਆ ਸੀ । ਅੱਜ ਉਸ ! ਦੂਲੇ ਤੇ ਸੁਹਾਵਨੇ ਜਵਾਈ ਦੇ ਸਿਰ ਦੋ ਗਜ਼ ਗਾਹੜੇ ਦਾ ਦੁਕੂਟਾ-ਗੱਲ ਵਿਚ ਖਫਨੀ ਅਤੇ ਭਗਵੀ ਚਦਰ ਵਲੇਟੇ ਘਰ ਛੱਡ ਮਸਾਣਾਂ ਵਿਚ ਬੈਠੇ ਬੀ ਦੇਖਿਆ ਸੀ । ਇਨ੍ਹਾਂ ਦਾ ਜੀਉ ਜਲ ਬਲ ਨ ਜਾਂਦਾ ਤਾਂ ਕੀ ਹੁੰਦਾ ? ਇਹ ਮੱਛੀ ਵਾਂਗੂ ਨਾ ਤੜਫਦੇ ਤਾਂ ਕੀ ਕਰਦੇ ?

ਇਹ ਅਪਨੇ ਆਪ ਨੂੰ ਚੰਗੇ ਪਤਵੰਤੇ ਅਤੇ ਸ਼ਰੀਕਾਂ ਵਾਲੇ ਸਮਝਦੇ ਸਨ । ਅੱਜ ਕਿਤੇ ਬ੍ਰਾਦਰੀ 'ਚ ਮੂੰਹ ਕਢਨ ਜੋਗੇ ਨਹੀ ਮੰਨਦੇ

---

*ਦੇਖੋ ਸ੍ਰੀ ਨਾਨਕ ਪ੍ਰਕਾਸ਼ ਪੂਰਬਾਰਧੇ ਧਿਆਏ ੨੧-ਸਵੈਯਾ ੩੩-

ਸਨ । ਪਰ ਇਨ੍ਹਾਂ ਵਿਚਾਰਿਆਂ ਨੂੰ ਬੇਬੇ ਨਾਨਕੀ ਵਾਲੀਆਂ ਅੱਖਾਂ ਤੇ ਸੋਝੀ ਅਜੇ ਆਪ ਗੁਰੂ ਜੀ ਨੇ ਨਹੀ ਬਖਸ਼ੀ ਸੀ ਇਸ ਲਈ ਗੁਰੂ ਨਾਨਕ ਜੀ ਸ਼ਾਂਤੀ ਨਾਲ ਇਨ੍ਹਾਂ ਦੇ ਤਿਖੇ ਬਚਨਾਂ ਨੂੰ ਸੁਣਦੇ ਤੇ ਸਹਾਰਦੇ ਰਹ । ਜਾਣਦੇ ਸਨ, ਕਿ ਇਹ ਸੱਚੇ ਹਨ । ਪਰ ਸਭ ਕੁਝ ਹੁਕਮ ਅੰਦਰ ਜਾਣਿਆ, ਅਤੇ ਆਪ ਦੇ ਸੱਸ ਸਹੁਰਾ ਬੀ ਨਿਰਾਸੇ ਹੋ ਕੇ ਚਲੇ ਗਇ ।

## ਗੁਰੂ ਜੀ ਮਸੀਤ ਵਿੱਚ ਆਏ

ਗੁਰੂ ਜੀ ਮੋਦੀ ਖਾਨੇ ਦੇ ਹਸਾਬ ਥੀਂ ਸੁਰਖਰੂ ਹੋ ਕੇ ਉਜਾੜ ਵਿਚ ਜਾ ਬੈਠੇ ਸਨ । ਜੀਜਾ ਜੈ ਰਾਮ ਉਤੇ ਕੋਈ ਉਲਾਹਮਾਂ ਨਹੀ ਆਉਣ ਦਿਤਾ ਸੀ । ਬਾਲਾ ਜੀ ਦੁਰਾਡੇ ਬੈਠੇ ਦਰਸ਼ਨ ਕਰਦੇ ਰਹਿੰਦੇ ਭੁੱਖ ਤਿਹ ਲਗਨ ਤੇ ਬੇਬੇ ਨਾਨਕੀ ਜੀ ਦੇ ਕੁਝ ਖਾ ਪੀ ਲੈਂਦੇ । ਪਰ ਗੁਰੂ ਜੀ ਤਾਂਈ "ਸਾਚੇ ਨਾਮ ਕੀ" ਭੁੱਖ ਲਗ ਰਹੀ ਸੀ । ਉਹਾ ਜੱਪ ਜੈਪ ਕੇ ਜੀਂਦੇ ਸਨ । ਉਹ ਜਗਤ ਦੀ ਉਸਤਤ ਨਿੰਦਾ ਥੀਂ ਬੇ ਪ੍ਰਵਾਹ ਹੋ ਚੁਕੇ ਸਨ । ਪਰ ਜਦ ਕਦੀ ਕੋਈ ਹਿੰਦੂ ਯਾ ਮੁਸਲਮਾਨ ਆਪ ਪਾਸ ਆਉਂਦਾ ਤਾਂ ਇਤਨਾਂ ਹੀ ਆਖ ਕੇ ਮਗਨ ਹੋ ਜਾਂਦੇ ।—

"ਨ ਕੋਈ ਹਿੰਦੂ ਨ ਮੁਸਲਮਾਨ-ਨ ਕੋਈ ਹਿੰਦੂ- ਨ ਮੁਸਲਮਾਨ"

ਇਹ ਚਰਚਾ ਨਵਾਬ ਦੋਲਤ ਖਾਨ ਬੀ ਸੁਣ ਚੁਕਾ ਸੀ । ਕੁੱਝ ਸ਼ਰਈ ਮੋਲਵੀਆਂ ਤੇ ਪੰਡਤਾਂ ਨੇ ਇਸ ਨੂੰ ਭੜਕਾਇਆ ਕਿ ਨਾਨਕ-ਦੋਹਾਂ ਦੀ ਤੋਹੀਨ (ਹਤਕ) ਕਰ ਰਿਹਾ ਹੈ । ਨਵਾਬ ਨੇ ਗੁਰੂ ਜੀ ਨੂੰ ਆਖਿਆ—ਜੇ ਆਪ ਦੇ ਖਿਆਲ ਵਿਚ ਕੋਈ ਹਿੰਦੂ, ਕੋਈ ਮੁਸਲਮਾਨ ਨਹੀਂ । ਸਾਰੇ ਇਕੋ ਜਿਹੇ ਹਨ ? ਤਾਂ ਹਿੰਦੂਆਂ ਵਿਚ ਕਈ ਵੇਰ ਤੁਸਾਨੂੰ ਰਾਮ ਨਾਮ ਦੇ ਸ਼ਬਦ ਸੁਨਾਦੇ ਸੁਣਿਆ ਹੈ । ਅਜ ਸਾਡੇ ਨਾਲ ਰਲ ਕੇ ਮਸੀਤੇ ਨਿਮਾਜ਼ ਵੀ ਗੁਜ਼ਾਰਨਾ ਕਰੋ । ਤਾਂ ਕਿਹਾ ਕੋਈ ਉਜ਼ਰ ਨਹੀਂ । ਇਹ ਗੁਰੂ ਜੀ ਨੂੰ ਲੈ ਕੇ ਮਸੀਤ ਵਿਚ ਗਏ । ਕੁਝ ਚਿਰ

ਨਿਮਾਜ਼ ਪੜ੍ਹੀ ਤੇ ਅਖੀਰ ਦੀ ਦੁਆ ਮੰਗੀ। ਪਰ ਗੁਰੂ ਜੀ ਸਭ ਕੁਝ ਦੇਖਦੇ ਤੇ ਚੁਪ ਚਪੀਤੇ ਖੜੇ ਰਹੇ। ਕੋਈ ਸਿਜਦਾ ਨ ਕੀਤਾ।

ਨਵਾਬ ਨੇ ਸਖ਼ਤ ਗੁਸਾ ਕੀਤਾ, ਤੇ ਕਿਹਾ-ਤੁਸੀਂ ਐਸੀ ਹਰਕਤ ਨਾਲ ਖੁਦਾ ਦੀ ਅਤੇ ਇਸਲਾਮ ਦੀ ਹਤੱਕ ਕੀਤੀ ਹੈ। ਤੁਸਾਂ ਝੂਠ ਬੋਲਿਆ, ਤੇ ਮਸਤ ਹੋ ਕੇ ਖਲੋਤੇ ਰਹੇ। ਜੇ ਸਚ ਬੋਲਦੇ ਤਾਂ ਮੋਮਨਾਂ ਨਾਲ ਮਿਲ ਕੇ ਨਿਮਾਜ਼ ਪੜ੍ਹਦੇ। ਇਸ ਦਾ ਜਵਾਬ ਦਿਓ ?

ਗੁਰੂ ਜੀ ਨੇ ਨਵਾਬ ਦੀ ਝਿੜਕ ਨੂੰ ਧੀਰਜ ਨਾਲ ਸੁਣਿਆ। ਕਿਉਂਕਿ ਉਹਦੇ ਕਾਰਦਾਰ ਵੀ ਰਹੇ ਸਨ। ਉਹਦੇ ਨਾਲ ਪਿਆਰ ਵੀ ਹੈਸੀ, ਤੇ ਉਹ ਵੀ ਪਿਆਰ ਕਰਦਾ ਰਿਹਾ। ਉਹਦੇ ਭਲੇ ਲਈ ਇਉਂ ਫੁਰਮਾਇਆ–

"ਨਵਾਬ ਜੀਓ ! ਅਸੀਂ ਧਨ ਲੁਟਾਇਆ। ਤੁਸਾਨੂੰ ਲੋਕਾਂ ਨੇ ਭੜਕਾਇਆ। ਪਰ ਤੁਸੀਂ ਬੁਰਾ ਨਾ ਮਨਾਇਆ–ਅੱਜ–"ਨਾਨਕ ਗਰੀਬ"–ਉਤੇ ਇਤੱਨਾ ਗੁੱਸਾ ਕਿਉਂ ? ਤੁਸੀਂ ਇਥੇ ਮੈਨੂੰ ਖੁਦਾ ਦੇ ਘਰ ਲਿਆ ਕੇ ਆਪ ਕੰਧਾਰ ਜਾ ਅਪੜੇ। ਉਥੇ ਘੋੜੇ ਪਸੰਦ ਕਰਦੇ ਅਤੇ ਖ਼ਰੀਦਣ ਦੀਆਂ ਸਬੀਲਾਂ ਸੋਚਦੇ ਰਹੇ। ਅਸੀਂ ਨਿਮਾਜ਼ ਕੀਹਦੇ ਨਾਲ ਮਿਲ ਕੇ ਪੜ੍ਹਦੇ ? ਇਹਦਾ ਉਤਰ ਨਵਾਬ ਨੂੰ ਕੋਈ ਨ ਬਨ ਆਇਆ ਉਹ ਚੁਪ ਹੋ ਰਿਹਾ, ਪਰ ਕਾਜ਼ੀ ਬਹੁਤ ਤੱਤਾ ਹੋਇਆ ਸੀ ਉਸ ਨੇ ਕਿਹਾ–ਮੈ ਨੇ ਤਾਂ ਸਿਜਦੇ ਵਿਚ ਸਿਰ ਝੁਕਾਇਆ ਸੀ। ਮੇਰੇ ਨਾਲ ਕਿਉਂ ਨ ਰਲੇ, ਗੁਰੂ ਜੀ ਨੇ ਇਹਨੂੰ ਵੀ ਆਖਿਆ–ਤੁਸੀਂ ਤਾਂ ਘਰ ਵਿਚ ਵਿਆਈ ਘੋੜੀ ਦੀ ਵਛੇਰੀ ਪਿਛੇ ਘੁੰਮਦੇ ਰਹੇ, ਕਿ ਕਿਤੇ ਵੇਹੜੇ ਤੇ ਖੂਹ ਖਾਤੇ ਵਿਚ ਡਿਗ ਨ ਪਵੇ ? ਦਸੋ ! ਸਾਡਾ ਕੀ ਕਸੂਰ ? ਅਸੀਂ ਤਾਂ ਠੀਕ ਰੱਬ ਦੀ ਹਜ਼ੂਰੀ ਵਿਚ ਰਹੇ।

ਹੁਣ ਬਾਕੀ ਦੇ ਨਿਮਾਜ਼ੀ ਵੀ ਨੀਲੇ ਪੀਲੇ ਹੋ ਰਹੇ ਸਨ। ਇਹ ਸਮਝਦੇ ਸਨ ਕਿ ਸਾਰਿਆਂ ਅਸਾਂ ਦਾ ਭਾਂਡਾ ਵੀ ਭੰਨ ਦੇਣਗੇ। ਇਹ ਇਕ ਦੂਜੇ ਵਲ ਬਿੱਤਰ ਬਿੱਤਰ ਤਕਨ ਲਗੇ ਸਨ। ਇਹ ਸਾਰੇ ਹੀ

ਮਸਜਿਦ ਵਿਚ ਖੜੇ ਸਨ। ਜਿਸ ਤੇ ਨਵਾਬ ਤੇ ਕਾਜ਼ੀ ਨੇ ਅਪਨੀ ਕਮ-ਜ਼ੋਰੀ ਨੂੰ ਮੰਨ ਲਿਆ, ਤੇ ਗੁਰੂ ਜੀ ਨੂੰ ਪਹੁੰਚ ਵਾਲਾ ਸਚਾ ਔਲੀਆ ਜਾਨ ਕੇ ਖਿਮਾਂ ਮੰਗੀ।–ਗੁਰੂ ਜੀ ਨੇ ਫੁਰਮਾਇਆ–ਤੁਸੀਂ ਅਪਨੇ ਮਨ ਦੀਆਂ ਕਮਜ਼ੋਰੀਆਂ ਨੂੰ ਮੰਨ ਲਿਆ ਹੈ। ਇਹ ਵਡੀ ਬਹਾਦਰੀ ਦਾ ਕੰਮ ਹੈ। ਲੋਕੀ ਦੂਜਿਆਂ ਦੇ ਔਗੁਣਾਂ ਨੂੰ ਗਿਣਦੇ ਹਨ, ਪਰ ਅਪਨੀ ਨੂੰਨਤਾ ਤੇ ਬੁਰਾਈਆ ਨੂੰ ਛਿਪਾਂਦੇ ਹਨ। ਬੰਦਾ ਭੁਲਣਹਾਰ ਹੈ। ਪਰ ਅਪਨੀ ਭੁਲਾਂ ਨੂੰ ਪਹਿਲੇ ਮੰਨਣ ਵਾਲਾ ਹੀ ਕਬੂਲ ਹੁੰਦਾ ਹੈ।

## ਗੁਰੂ ਨਾਨਕ ਦੇਵ–ਬੇਬੇ ਨਾਨਕੀ ਪਾਸ ਆਏ

ਗੁਰੂ ਜੀ-ਮਸੀਤ ਵਿਚੋਂ ਨਿਕਲ ਕੇ ਬੇਬੇ ਨਾਨਕੀ ਜੀ ਪਾਸ ਆਏ। ਇਨ੍ਹਾਂ ਨੂੰ ਪਹਿਲੇ ਹੀ ਇਕ ਨਿਧਾ ਬ੍ਰਹਮਨ ਨੇ ਸਾਰੀ ਗਲ ਬਾਤ ਸੁਨਾ ਦਿਤੀ ਸੀ–ਕਿ ਨਾਨਕ ਜੀ ਨੇ ਅੱਜ ਹਿੰਦੂਆਂ ਦੀ ਪਤ ਰਖ ਵਿਖਾਈ ਹੈ। ਸਾਰਿਆਂ ਦੇ ਮੁਰਝਾਏ ਮਨ ਖਿੜ ਚੁਕੇ ਸਨ। ਗੁਰੂ ਜੀ ਦੇ ਅਦਬ ਵਿਚ ਉਠ ਖਲੋਤੇ, ਅਤੇ ਸਤਿਕਾਰ ਨਾਲ ਪਲੰਘ ਤੇ ਬਿਠਾਏ। ਇਨ੍ਹਾਂ ਸਾਰਿਆਂ ਦੀ ਬੇਨਤੀ ਮੰਨ ਕੇ ਮਸੀਤ ਵਿਚ ਹੋ ਬੀਤੀ ਗਲ-ਗੁਰੂ ਜੀ ਨੇ ਆਪ ਬੀ ਆਪਨੀ ਰਸਨਾਂ ਬੀ ਸੁਨਾਂਈ ਕਿ ਇਞ੍ਹ ਉਥੇ ਸਾਨੂੰ ਲਿਆਂਦਾ ਗਿਆ, ਤੇ ਇਹ ਕੁਝ ਹੋਇਆ ਹੈ। ਭੈਣ ਜੀ-ਸੁਣ ਕੇ ਕੁੱਝ ਹਸੇ। ਪਰ ਗੁਰੂ ਜੀ ਨੇ ਆਖਿਆ ਹਸਨ ਦੀ ਲੋੜ ਨਹੀ। ਇਹੋ ਕਮਜੋਰੀ ਤੇ ਦਿਖਲਾਵਾ ਪਖੰਡ ਸਾਰੇ ਜਗਤ ਵਿਚ ਛਾ ਚੁਕਾ ਹੈ। ਕੂੜ ਹੀ ਕੂੜ ਹੈ। ਸਚ ਦਾ ਚੰਨ੍ਹ ਤਾਂ ਕਿਤੇ ਚੜ੍ਹਿਆ ਹੀ ਨਹੀ ਦਿਸਦਾ। ਪੂਜਾ ਪਾਠ ਤੇ ਨਿਮਾਜ਼ ਵੀ ਦਿਖਲਾਵੇ ਮਾਤ੍ਰ ਦੀ ਰਹਿ ਗਈ ਹੈ–ਅਪਨੇ ਨੂੰ ਸਚੇ ਰੱਬ ਦੀ ਹਜ਼ੂਰੀ ਵਿਚ ਜਾਨ ਕੇ ਕੁਝ ਕੀਤਾ ਜਾਏ ਤਾਂ ਪ੍ਰਵਾਨ ਹੈ। ਪਰ ਲੋਕੀ ਤਾਂ ਭਰਮ

ਅੰਧੇਰਾ ਤੇ ਦਿਖਲਾਵੇ ਵਿਚ ਹੀ ਫਸੇ ਪਏ ਹਨ। ਇਸੇ ਭਰਮ ਅੰਧੇਰੇ ਵਿਚੋਂ ਲੋਕਾਂ ਨੂੰ ਕੱਢਕੇ ਸੱਚ ਦੇ ਪ੍ਰਕਾਸ਼ ਨਾਲ ਸੁਖੀ ਕਰਨਾਂ–ਤੇ ਸਿਰਜਨ ਹਾਰ ਦਾ "ਸਤਿ ਨਾਮ" ਜਪਾਣ ਨੂੰ ਹੀ ਅਸੀ ਜਾਣਾਂ ਹੈ। ਇਹੋ ਕਾਰ ਕਰਨ ਦਾ ਸਾਨੂੰ ਹੁਕਮ ਹੋਇਆ ਹੈ। ਆਪ ਅਸੀਸਾਂ ਦੇਵੋ ਤੇ ਖੁਸ਼ੀ ਰ ਵੋਰਨਾਂ ਕਰੋ।

ਪਿਆਰੇ ਵੀਰ ਦੇ ਪਿਆਰੇ ਬਚਨ ਸੁਣ ਕੇ ਬੇਬੇ ਨਾਨਕੀ ਜੀ ਦਾ ਕੋਮਲ ਦਿਲ ਤੇ ਭਿੰਨੇ ਨੈਨ ਭਰ ਆਏ। ਇਨ੍ਹਾਂ ਨੇ ਆਖਿਆ– ਵੀਰ ਜੀਉ! ਇਹ ਸੇਵਾ ਸੌਂਪਨ ਵਾਲਾ ਨਿਰੰਕਾਰ–ਆਪ ਤੁਸਾਡੇ ਅੰਗ ਤੇ ਸਦਾ ਸਹਾਇਕ ਹੋਵੇ। ਸ੍ਰੀ ਬੇਬੇ ਜੀ ਨੇ ਪਿਆਰ ਭਰੇ ਹਿਰਦੇ ਨਾਲ ਸਾਰਿਆਂ ਨੂੰ ਪ੍ਰਸ਼ਾਦ ਛਕਾਇਆ ਤੇ ਖੁਸ਼ੀ ਕੀਤੀ। ਟੁਰਨ ਵੇਲੇ ਸਤਿਗੁਰੂ ਜੀ ਨੇ ਸ੍ਰੀ ਚੰਦ ਜੀ ਨੂੰ ਸਿਰ ਤੇ ਹੱਥ ਫੇਰਿਆ, ਪਿਆਰ ਕੀਤਾ। ਅਤੇ ੧ਓ ਸਤਿਨਾਮ–ਦਾ ਮੂਲ ਮੰਤ੍ਰ ਸੁਨਾ ਕੇ ਜਪਨ ਦੀ ਤਾਕੀਦ ਕੀਤੀ *ਫੇਰ ਸਾਰਿਆਂ ਤਾਂਇ। ਸਤਿ ਕਰਤਾਰ–ਸੁਨਾਇਆ ਤੇ ਉਸੇ ਉਜਾੜ ਵਿਚ ਜਾ ਕੇ ਬੈਠ ਗਏ।

ਗੁਰੂ ਜੀ ਕਰਤਾਰ ਦੇ ਹੁਕਮਾਂ ਨੂੰ ਉਡੀਕ ਰਹੇ ਸਨ, ਕਿ ਕਿਥੇਂ ਨੂੰ ਲਿਜਾਂਦਾ ਹੈ? ਅਤੇ ਬਾਲਾ ਜੀ–ਗੁਰੂ ਜੀ ਦੀ ਆਗਿਆ ਮਨੰਨ ਨੂੰ ਪਾਸ ਬੈਠੇ ਹੋਏ ਸਨ। ਗੁਰੂ ਜੀ ਦੇ "ਸਸ ਸਹੁਰਾ" ਤਾਂ ਪਹਿਲੇ ਹੀ

---

*ਦੇਸ਼ ਸੁਧਾਰ ਨੂੰ ਟੁਰਨ ਵੇਲੇ ਅੱਜ "ਸੱਤ ਨਾਂਮ"–ਮੰਤਰ ਦੀ ਮਹਾਂਨ ਬਖਸ਼ਸ਼ ਦਾ ਪਹਿਲਾ ਪ੍ਰਸ਼ਾਦ ਗੁਰੂ ਨਾਨਕ ਜੀ ਨੇ ਅਪਨੇ ੭ ਸਾਲ ਦੇ ਸ੍ਰੀ ਚੰਦ ਜੀ ਨੂੰ ਬਖਸ਼ਿਆ। ਜੈਸੇ ਨਾਰਦ ਮੁਨੀ ਨੇ ਪੰਜ ਸਾਲ ਦੇ "ਧਰੂ ਭਗਤ" ਨੂੰ ਉਪਦਸ਼ਿਆ ਸੀ। ਗੁਰੂ ਜੀਦੇ ਇਸ ਉਪਦੇਸ਼ ਦਾ ਅਸਰ ਬਾਬਾ ਸ੍ਰੀ ਚੰਦ ਜੀ ਤੇ ਕਿਤਨਾਂ ਹੋਇਆ? ਇਹੋ ਪਾਠਕ ਅਗੇ ਪੜਨ ਗੇ।

ਨਿਰਾਸੇ ਹੋ ਕੇ ਅਪਨੀ ਜਾਈ ਸੁਲਖਣੀ ਜੀ ਨੂੰ ਤੇ ਨਿਕੇ ਲਖਮੀ ਚੰਦ ਨੂੰ ਲੈ ਕੇ ਪਖੋਕੇ-ਚਲੇ ਗਏ ਸਨ। ਸ੍ਰੀ ਚੰਦ ਜੀ ਨੂੰ ਬੇਬੇ ਨਾਨਕੀ ਜੀ ਦੇ ਹਵਾਲੇ ਕੀਤਾ ਸੀ । ਨਾਲ ਹੀ ਇਨ੍ਹਾਂ ਦੀ ਸੇਵਾ ਸੰਭਾਲ ਵਾਸਤੇ ਪਹਲੇ ਹੀ ਇਕ "ਕਮਲੀਆਂ ਸੇਵਕ ਮੁਕਰਰ ਸੀ । ਇਹ ਕਮਲੀਆ ਵੀ ਬੇਬੇ ਜੀ ਦੇ ਸੁਲਤਾਨ ਪੁਰ ਹੀ ਰਿਹਾ । ਜੋ ਬਾਬਾ ਸ੍ਰੀ ਚੰਦ ਜੀ ਨਾਲ ੨ ਹੀ ਰਹਿੰਦਾ ਤੇ ਹਰ ਤਰ੍ਹਾਂ ਦੀ ਸੇਵਾ ਸੰਭਾਲ ਦਾ ਖਿਆਲ ਰਖਦਾ ।

## ਸਤਿ ਗੁਰੂ ਜੀ ਦੇ ਮਾਤਾ ਪਿਤਾ ਦੀ ਕਲਪਣਾ

ਮੋਦੀ ਖਾਨਾ ਲੁਟਾ ਕੇ ਫਕੀਰਾਂ ਦੇ ਵੇਸ ਵਿਚ ਗੁਰੂ ਜੀ ਫਿਰ ਮਸਾਣੀ ਜਾ ਬੈਠੇ ਸੀ। ਛੋਟੇ ਲਖਮੀ ਚੰਦ ਸਮੇਤ-ਸ੍ਰੀ ਸੁਲਖਣੀ ਜੀ ਪੇਕੇ ਘਰ ਅਤੇ ਸ੍ਰੀ ਚੰਦ ਜੀ ਸ੍ਰੀ ਨਾਨਕੀ ਜੀ ਪਾਸ ਸਨ। ਸੁਲਤਾਨ ਪੁਰ ਵਿਚ ਹੋ ਬੀਤੀ ਇਹ ਕੁਝ ਸਾਰੀ ਗਲ ਤਲਵੰਡੀ ਵਿਚ ਵੀ ਸੁਣੀ ਗਈ ।ਗੁਰੂ ਜੀ ਦੇ ਮਾਤਾ ਪਿਤਾ ਜੀ ਬਹੁਤ ਕਲਪੇ, ਪਰ ਪੇਸ਼ ਨਹੀ ਜਾਂਦੀ ਸੀ। ਇਹ ਸਮਝ ਬੈਠੇ ਸਨ-ਕਿ ਦੋਹਾਂ ਪੁਤਾਂ ਦਾ ਪਿਉ ਹੋ ਚੁਕਾ ਨਾਨਕ: ਹੁਣਿ ਘਰ ਛੱਡ ਕੇ ਕਿਤੇ ਜਾ ਨਹੀ ਸਕਦਾ । ਤੇ ਦੁਨੀਆਂ ਦਾਰੀ ਵਿਚ ਖੁੱਭ ਜਾਇਗਾ । ਪਰ ਗਲਤ ਸਾਬਤ ਹੋਇਆ ਜਿਸਤੇ ਕਲਪਦੇ ਤੇ ਝੂਰਦੇ ਪਏ ਸਨ। ਇਹ ਨਿਮੋਂ ਝੂਣੇ ਬੈਠੇ ਸੋਚਦੇ ਸਨ। ਕੀ ਕਰੀਏ ? ਨਾਨਕ ਅਮੋੜ ਹੈ। ਉਹ ਮਨ ਮਰਜੀ ਦੀਆਂ ਕਰਦਾ ਹੈ, ਤੇ ਕਹੀ ਜਾਂਦਾ ਹੈ-ਕਰਤਾਰ ਦੇ ਹੁਕਮ ਵਿਚ ਹੋ ਰਿਹਾ ਹੈ । ਭਲਾ ! ਕਰਤਾਰ ਇਹ ਚਾਹੁੰਦਾ ਹੈ ਕਿ ਬੁਢੇ ਮਾਪਿਆਂ ਦਾ ਇਕੋ ਇਕ ਪੁਤਰ ਉਹ ਵੀ ਅਪਣੇ ਨਿਆਣੇ ਪਰ

ਵੱਸ ਪਾਕੇ–ਹਥ ਪੈਰ ਨਰੋਏ ਹੁੰਦਿਆਂ ਜੰਗਲੀਂ ਜਾ ਬੈਠੇ, ਅਤੇ ਕੋਈ ਕਿਰਤ ਨ ਕਰੇ ? ਅਸੀਂ ਸਾਰੀ ਵਰੇਸ ਪਹਿਲੇ ਹੀ ਨਾਨਕ ਵਲੋਂ ਝੋਰਿਆਂ ਵਿਚ ਝੁਰਦੇ ਰਹੇ ਪਰ ਹੁਣ ਛੋਟੇ ਬਚਿਆਂ ਦਾ ਖਪਾਰਾ ਵਖਰਾ ਰਹੇਗਾ। ਕੀ ਕੀਤਾ ਜਾਏ ? ਇਓਂ ਦੰਪਤੀ ਨੇ ਸੋਚਾਂ ਸੋਚੀਆਂ ਤੇ ਮਰਦਾਨੇ ਨੂੰ ਸੁਲਤਾਨਪੁਰ ਭੇਜਿਆ ਕਿ ਨਾਨਕ ਨਾਲ ਇਹਦੀ ਅਗੇ ਹੀ ਸੁਰ ਹੈ। ਇਹ ਉਹਦੀਆਂ ਵਾਰਾਂ ਗਾਂਦਾ ਰਹਿੰਦਾ ਹੈ। ਸ੍ਰੀ ਚੰਦ ਜਨਮ ਦੀ ਵਧਾਈ ਦੇਨ ਗਿਆ–ਨਾਨਕ ਨੇ ਇਹਨੂੰ ਬਹੁਤ ਕੁਝ ਦੇ ਟੋਰਿਆ ਸੀ। ਇਹਨੂੰ ਦਿਲ ਦਾ ਭੇਤ ਜ਼ਰੂਰ ਦਸੇਗਾ। ਉਹ ਮੁੜ ਘਰ ਵਸਾਏਗਾ ਕਿ ਨਹੀਂ ?

## ਮਰਦਾਨਾਂ ਸੁਲਤਾਨਪੁਰ ਆਇਆ

ਸੁਲਤਾਨਪੁਰ ਅਪੜਕੇ ਮਰਦਾਨਾ ਪਹਿਲਾਂ ਜੈ ਰਾਮ ਜੀ ਨੂੰ ਮਿਲਿਆ। ਤਲਵੰਡੀ ਦੀ ਬੀਤ ਰਹੀ ਸਾਰੀ ਗਲ ਬਾਤ ਬੇਬੇ ਨਾਨਕੀ ਜੀ ਨੂੰ ਸੁਣਾਈ। ਫੇਰ ਗੁਰੂ ਜੀ ਪਾਸ ਜਾ ਕੇ ਕਲਿਯਾਣ ਕੀਤੀ। ਗੁਰੂ ਜੀ ਦੇ ਰੱਸ ਭਿੰਨੇ ਨੈਨ ਖੁਲੇ। ਮੁਸਕਰਾਂਦੇ ਹੋਏ ਆਖਿਆ–ਮਰਦਾਨਾ ! ਆ ਗਿਆ ਏਂ? ਕਹੁ ਸਤਿਕਰਤਾਰ, ਤੇ ਬੈਠ ਜਾ ! ਮਰਦਾਨੇ ਨੇ ਸਤਿ-ਕਰਤਾਰ ਤਾਂ ਆਖਿਆ–ਪਰ ਨੇੜੇ ਹੋ ਕੇ ਅਥਰੂ ਡੋਹਲਣ ਲਗਾ। ਗੱਚ ਨਾਲ ਭਰਿਆ ਹੋਇਆ ਬੋਲਿਆ–ਇਹ ਕੀ ਵੇਸ ਬਨਾਇਆ ਏ ? ਬੰਦਗੀ ਕਰਦਿਆਂ ਅਤੇ ਲੋੜਵੰਦਾਂ ਦੀਆਂ ਝੋਲੀਆਂ ਭਰਦਿਆਂ ਤੁਸਾਨੂੰ ਹੁਣ ਕਦੀ ਕਿਸੇ ਹੋੜਿਆ ਨਹੀਂ ਸੀ। ਗੱਦੀ ਉਤੇ ਬੈਠਿਆਂ ਕਹੇ ਚੰਗੇ ਲਗਦੇ ਸੀ। ਤੁਹਾਡਾ ਉਪਦੇਸ਼ ਸੁਣਨ ਨੂੰ ਤਾਂ ਉਥੇ ਹੀ ਲੋਕੀ ਆ ਜਾਇਆ ਕਰਦੇ। ਉਥੇ ਸੰਗਤ ਵਿਚ ਬੈਠੇ ਤੁਸੀਂ ਵੀ ਖੁਸ਼ ਖੁਸ਼ ਰਹਿੰਦੇ ਤੇ ਲੋਕੀ ਵੀ ਧਨ ਧਨ ਆਖਦੇ ਸਨ। ਜਿੰਦਿਆਂ ਨੂੰ ਛਡ ਕੇ ਇਥੇ ਮੋਇਆਂ ਦੀ ਮੜ੍ਹੀਆਂ ਵਿਚ ਬੈਠਣ ਦਾ ਕੀ ਲਾਭ ? ਦਸੋ ? ਮੈਂ

ਤਲਵੰਡੀ ਜਾ ਕੇ ਕਾਲੂ ਜੀ ਅਤੇ ਤ੍ਰਿਪਤਾ ਜੀ ਨੂੰ ਕੀ ਆਖਾਂ? ਘਰ ਸੰਭਾਲ ਕੇ ਕੋਈ ਕਿਰਤ ਕਾਰ ਫੇਰ ਕਰੋਗੇ–ਕਿ ਨਹੀਂ ?

ਇਹ ਸੁਣਕੇ ਗੁਰੂ ਜੀ ਮੁਸਕਰਾਏ। ਆਖਿਆ–ਮਰਦਾਨਿਆਂ ! ਕਰਤਾਰ ਦੇ ਬਿਠਾਏ ਉਥੇ ਬੈਠੇ ਸੀ। ਉਸੇ ਦੇ ਉਠਾਏ ਉਠੇ ਹਾਂ। ਸਚੇ ਘਰ ਦੀ ਸੰਭਾਲ ਸਦਾ ਕਰਨੀ ਹੈ। ਸਗੋਂ ਦੂਜਿਆਂ ਭੋਲਿਆਂ ਨੂੰ ਸਮਝਾਣਾ ਹੈ ਕਿ ਅਸਲੀ ਘਰ ਨੂੰ ਭੁਲ ਨ ਬੈਠਣ–ਚੇਤੇ ਰਖਨ। ਅਸੀਂ ਸੰਗਤ ਵਿਚ ਤੇ ਸੰਗਤ ਸਾਡੇ ਨਾਲ ਸਦਾ ਰਹੇਗੀ। ਮਰਦਾਨਾ ਜੀ ! ਠੀਕ ਇਹ ਥਾਂ ਮਸਾਣਾ ਦੀ ਹੈ। ਪਰ ਇਹ ਮਸਾਣ ਵੀ ਇਸੇ ਪਿੰਡ ਦੇ ਹਨ। ਅਸੀਂ ਕਈ ਸਾਲ ਇਸ ਪਿੰਡ ਦਾ ਅੰਨ ਜਲ ਛਕਿਆ ਹੈ। ਸਾਧੂ ਸੰਗਤ ਦਾ ਫਲ ਸਾਰਿਆਂ ਨੂੰ ਮਿਲਨਾ ਚਾਹੀਦਾ ਹੈ। ਜਿਵੇਂ ਕਈ ਜ਼ਿੰਦੇ ਸਰੀਰਾਂ ਦੀਆਂ ਰੂਹਾਂ ਰੱਬ ਨਾਲ ਜੁੜੀਆਂ ਤੇ ਵਰੋਸਾਈਆਂ ਹਨ। ਤਿਵੇਂ ਨਾਮ ਧੁਨੀ ਨਾਲ ਪਸੂ ਪਰੇਤ ਤੇ ਮੁਰਦਾ ਰੂਹਾਂ ਵੀ ਪਵਿਤਰ ਕਰਨੀਆਂ ਜ਼ਰੂਰੀ ਸਨ। ਮਰਦਾਨਾ ਜੀ ! ਉਹ ਸਮਾਂ ਹੁਣ ਦੂਰ ਨਹੀਂ ਕਿ ਸਭ ਕੁਝ ਤੂੰ ਅਖੀਂ ਵੇਖੇਂਗਾ। ਕਰਤਾਰ ਕਿਹੜੇ ਰੰਗਾਂ ਵਿਚ ਰਾਜ਼ੀ ਹੈ ? ਉਹ ਸਾਨੂੰ ਕਿਥੇਂ ੨ ਤੇ ਕਦੋਂ ਲਿਜਾਂਦਾ–ਬਿਠਾਂਦਾ ਅਤੇ ਕੀ ਕੀ ਸੇਵਾ ਲੈਂਦਾ ਹੈ ?–

ਗੁਰੂ ਜੀ ਨੇ–ਮਰਦਾਨੇ ਨੂੰ ਪਕਾ ਸਾਥੀ ਬਨਾਣ ਲਈ ਕੁਝ ਦਿਲ ਦੇ ਭੇਤ ਵੀ ਦਸ ਦਿਤੇ। ਆਖਿਆ–ਤੇਰੇ ਮੁੜ ਤਲਵੰਡੀ ਜਾਣ ਦੀ ਲੋੜ ਨਹੀ। ਪਿਤਾ ਜੀ ਨੂੰ ਆਪੇ ਸਭ ਕੁਝ ਪਤਾ ਹੋ ਜਾਏਗਾ। ਉਹ ਅਪਨੀ ਥਾਂ ਤੇ ਸਚੇ ਹਨ। ਪਰ ਮੈਨੂੰ ਜਿਸ ਸਦੀਵੀ ਪਿਤਾ ਨੇ ਅਪਨੀ ਸੇਵਾ ਸੌਂਪੀ ਹੈ ਉਹ ਆਪੇ ਉਨ੍ਹਾਂ ਨੂੰ ਧੀਰਜ ਬਖਸ਼ੇ ਗਾ। ਗੁਰੂ ਜੀ ਨੇ ਮਰਦਾਨੇ ਨੂੰ ਉਹ ਵੀ ਯਾਦ ਕਰਾਇਆ ਕਿ ਪਿਛਲੀ ਵੇਰੀ ਘਰ ਜਾਂਦੇ ਨੂੰ ਤੈਨੂੰ–"ਰਾਗ ਤਾਲ ਦੀ ਸੋਝੀ ਤੇ ਰਬਾਬ ਦੇ ਗੁਣ"–ਸਿਖ ਜਾਨ ਦਾ ਜੋ ਬਚਨ ਕੀਤਾ ਸੀ–ਉਹ ਇਸੇ ਸਮੇਂ ਲਈ ਸੀ। ਯਾਦ ਕਰ ਤੇ ਸੇਵਾ ਨੂੰ ਤਿਆਰ ਹੋ ਜਾ।

ਮਰਦਾਨਾ ਜੀਦੇ ਪੂਰਬਲੇ ਅੰਕੁਰ ਪ੍ਰਗਟ ਹੋ ਆਏ। ਸਤਿਗੁਰੂ ਜੀ ਦੇ ਬਚਨਾਂ ਨਾਲ ਸੱਪ ਵਾਂਗੂੰ ਕੀਲਿਆ, ਇਸ ਨੇ ਘਰ ਦਾ ਮੋਹ ਰੂਪੀ ਜ਼ੇਹਰ ਸੁਟ ਦਿਤਾ। ਹੀਲਾਂ ਹੁਜਤਾਂ ਦੇ ਵਿੰਗ ਟੇਢ੍ਹ ਛਡ-ਕੇ ਗੁਰੂ ਚਰਨਾਂ ਦੀ ਪ੍ਰੀਤ ਰੂਪੀ ਖੁਡ ਵਿਚ ਤੀਰ ਵਾਂਗੂੰ ਸਮਾ ਗਿਆ। ਇਸ ਨੇ ਲੰਮੇ ਪੈ ਕੇ ਡੰਡਉਤ ਕੀਤੀ, ਤੇ ਆਖਿਆ—ਨਾਨਕ ! ਜਿਵੇਂ ਤੇਰੀ ਰਜ਼ਾ ਗੁਰੂ ਜੀ ਨੇ ਇਹਨੂੰ ਬੇਬੇ ਨਾਨਕੀ ਪਾਸ ਭੇਜ ਕੇ ਰਬਾਬ ਖ੍ਰੀਦਨ ਨੂੰ ਕੁਝ ਰੁਪੈ ਦਿਵਾਏ। ਜੋ ਕਈ ਥਾਂਈ ਫਿਰ ਕੇ ਕਈ ਦਿਨਾਂ ਦੀ ਢੂੰਡ ਭਾਲ ਮਗਰੋਂ ਇਸ ਨੇ ਇਕ ਫਿਰੰਦਾ ਨਾਂਮ ਦੇ ਗਵਿਯੇ ਪਾਸੋਂ ਰਬਾਬ ਖ੍ਰੀਦੀ ਤੇ ਆਗਿਆ ਪਾਕੇ ਗੁਰੂ ਜੀ ਦੀ ਹਜ਼ੂਰੀ ਵਿਚ ਵਜਾਈ। ਤਾਰ ਹਲਾਂ-ਦਿਆਂ ਹੀ ਇਹ ਅਵਾਜਾਂ ਆਈਆਂ—

"ਨਿਰੰਕਾਰ—ਧੰਨ ਨਿਰੰਕਾਰ—ਨਿਰੰਕਾਰ।
ਧੰਨ ਨਿਰੰਕਾਰ—ਤੂੰਹੀ ਨਿਰੰਕਾਰ।"

ਸਿਖ ਪੁਸਤਕਾਂ ਵਿਚ ਲਿਖਿਆ ਹੈ। ਕਿ ਇਨ੍ਹਾਂ ਅਗੰਮੀ ਅਵਾਜਾਂ ਦੇ ਹੁੰਦਿਆਂ—ਸਾਰ ਗੁਰੂ ਜੀ ਦੇ ਨੇਤਰ ਜੁੜ੍ਹ ਗਏ। ਸਮਾਧੀ ਲਗ ਗਈ। ਕਿਸੇ ਅਗਾਧ ਰਸ ਵਿਚ ਰਸੇ ਗਏ। ਭਾਈ ਬਾਲਾ ਵੀ ਸਰੂਰੇ ਗਏ। ਭਾਈ ਮਰਦਾਨਾਂ ਜੀ—ਆਪ ਤਾਂ ਮਾਨੋ ਰਾਗਰਤਨਾਂ ਦੇ ਪਰਵਾਰਾਂ ਵਿਚ ਘਿਰ ਗਿਆ। ਇਸ ਨੇ ਨਿਰੰਕਾਰ-ਧੰਨ ਨਿਰੰਕਾਰ"—ਦੀ ਧੁਨੀ ਨੂੰ ਸਦੀਵੀ ਕਰਨ ਵਾਲੇ ਕੀਰਤਨ ਦਾ ਇਹ ਕੁਦਰਤੀ ਮੰਗਲਾ ਚਰਨ ਹੋਇਆ ਜਾਣਿਆ। ਸਾਰੇ ਆਤਮ ਰੰਗ ਵਿਚ ਰੰਗੇ ਗਏ। ਮਰਦਾਨਾ ਜੀ ਦੀ—ਆਂਤਮਾਂ ਬੇਖੁਦੀ ਦੀ ਹਾਲਤ ਵਿਚ ਮਸਤ ਹੋ ਗਈ। ਇਸਦੀਆਂ ਉਂਗਲਾਂ ਕਈ ਤਰ੍ਹਾਂ ਦੇ ਰਾਗਾਂ—ਤਾਲਾਂ ਅਲਾਪਾਂ-ਤਾਹਨਾਂ, ਨਾਲ ਰਬਾਬ ਮੇਲ ਕੇ ਵਜਾਉਣ ਨੂੰ ਉਤਾਵਲੀਆਂ ਹੋ ਰਹੀਆਂ ਸਨ। ਪਰ ਜਦੋਂ ਤੀਕ ਨਿਰੰਕਾਰੀ ਦੀ ਸੁਰਤ ਨਿਰੰਕਾਰ ਦੇ ਧਿਆਨ ਵਿਚ ਜੁੜੀ ਰਹੀ। "ਧੰਨ ਨਿਰੰਕਾਰ"—ਦਾ ਕੁਦਰਤੀ ਮੰਗਲਾਂ ਚਰਨ ਜਾਰੀ ਰਿਹਾ। ਫੇਰ ਜਿਸ ਵੇਲੇ ਗੁਰੂ ਜੀ ਦੇ ਨੇਤਰ ਖੁਲੇ, ਅਤੇ ਆਪ ਨੇ ਜਿਸ

੨ ਰਾਗ-ਤਾਲ (ਘਰ) ਵਿਚ ਸ਼ਬਦ ਦਾ ਅਲਾਪ ਕੀਤਾ, ਮਰਦਾਨੇ ਨੇ ਉਸੇ ਤਰਾਂ ਮੇਲ ਕੇ ਵਜਾਇਆ । ਕੁਝ ਦਿਨਾਂ-ਪਿਛੋਂ ਸਤਿਗੁਰਾਂ ਨੇ ਕਰਤਾਰ ਦੀ ਰਜਾ ਵਿਚ ਸਿਰ ਝੁਕਾਇਆ, ਤੇ ਜਗਤ ਉਧਾਰ ਲਈ ਚਾਲੇ ਪਾ ਦਿਤੇ । ਇਹ ਬਿਕਰਮੀ ਸੰਮਤ ੧੫੫੮ *ਮੁਤਾਬਿਕ ਸੰਨ ੧੫੦੧ ਦਾ ਜਿਕਰ ਹੈ, ਕਿ ਗੁਰੂ ਜੀ ਇਥੋਂ ਪਹਲੀ ਉਦਾਸੀ ਨੂੰ ਟੁਰੇ ਸਨ ।

---

ਨੋਟ— * ਗੁਰੂ ਨਾਨਕ ਜੀ ਨੇ ਭਾਈ ਬਾਲਾ, ਮਰਦਾਨਾ ਜੀ ਸਮੇਤ ਸੁਲਤਾਨਪੁਰ ਥੀਂ ਚਾਲੇ ਪਾ ਦਿਤੇ ! ਉਹ ਕਿਥੇ ੨ ਗਏ ਤੇ ਕੀ ਕੁਝ ਕੀਤਾ। ਇਹ ਉਹਨਾਂ ਦੀ ਅਪਨੀ ਜਨਮ ਸਾਖੀ ਯਾ ਹੋਰ ਇਤਿਹਾਸ ਦਾ ਹਿਸਾ ਹੈ। ਹੁਣ ਅਗੇ ਅਸੀਂ ਨਰੋਲ ਬਾਬਾ ਸ੍ਰੀ ਚੰਦ ਜੀ ਦਾ ਜੀਵਨ ਦਰਸਾਵਾਂਗੇ। ਯਾ ਜਦੋਂ ਗੁਰੂ ਨਾਨਕ ਜੀ ਫੇਰ ਆਕੇ ਇਹਨਾਂ ਨੂੰ ਮਿਲਣਗੇ ਤਾਂ ਉਹ ਲਿਖਾਂਗੇ।

---

ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ
ਚੜ੍ਹਿਆ ਸੋਧਨ ਧਰਤਿ ਲੁਕਾਈ



## ਬਾਬਾ ਸ੍ਰੀ ਚੰਦ ਜੀ ਨੂੰ ਭੂਆ ਨਾਨਕੀ ਜੀ ਵਲੋਂ ਲਿਖਣ ਪੜ੍ਹਨ ਦੀ ਸਿਖਲਾਈ



# ਬਾਬਾ ਸ੍ਰੀ ਚੰਦ ਜੀ ਦਾ ਬਾਲ ਜੀਵਨ

****

ਬਾਬਾ ਸ੍ਰੀ ਚੰਦ ਜੀ-ਸਤ ਸਾਲਾਂ ਤੋਂ ਉਤੇ ਦੇ ਸਨ, ਜਦ ਕਿ ਬੇਬੇ ਨਾਨਕੀ ਜੀ ਦੀ ਝੋਲੀ ਪਾ ਕੇ ਗੁਰੂ ਨਾਨਕ ਜੀ ਜਗਤ ਸੁਧਾਰ ਨੂੰ ਚਲੇ ਗਏ ਸਨ। ਅਗੇ ਸ੍ਰੀ ਨਾਨਕੀ ਜੀ ਦੇ ਕੋਈ ਸੰਤਾਨ ਨਹੀਂ ਸੀ। ਥੁੜ ਵੀ ਅਨੁਭਵ ਕਰਦੇ ਸਨ। ਪਰ ਵੀਰ ਨਾਨਕ ਦੇ ਵਾਕਾਂ ਨੇ ਇਹਨਾਂ ਦੀ ਅਪਨੀ ਚਿੰਤਾ ਹੀ ਮੁਕਾ ਦਿਤੀ ਸੀ। ਇਹ ਸ੍ਰੀ ਚੰਦ ਜੀ ਨੂੰ ਹੀ ਅਪਣਾ ਅਖਾਂ ਦਾ ਚਾਨਣ ਸਮਝਣ ਲਗੇ। ਇਹਨਾਂ ਨੂੰ ਪੱਲ ਭਰ ਅਖੀਓਂ ਓਹਲੇ ਨਹੀਂ ਹੋਣ ਦਿੰਦੇ ਸਨ। ਜੇ ਕਿਤੇ ਜਾਣਾ ਚਾਹੁੰਦੇ ਤਾਂ ਕਮਲੀਆ ਜੀ ਨਾਲ ਜਾਂਦੇ। ਨਹੀਂ ਤਾਂ ਬੇਬੇ ਜੀ ਇਹਨਾਂ ਨੂੰ ਲਿਖਾਂਦੇ ਪੜ੍ਹਾਂਦੇ ਰਹਿੰਦੇ ਕਿਉਂਕਿ ਇਹ ਆਪ ਪੇਕੇ ਘਰ ਹੁੰਦਿਆਂ ਹੀ ਕਈ ਅਪਨੀ ਧਰਮ ਪੁਸਤਕਾਂ ਅਤੇ ਫਾਰਸੀ ਵਿਚ ਵੀ ਪੜ੍ਹ ਚੁਕੇ ਹੋਏ ਸਨ।*

ਬੇਬੇ ਨਾਨਕੀ ਜੀ–ਰਾਤ ਸਮੇਂ ਸ੍ਰੀ ਚੰਦ ਜੀ ਨੂੰ ਨਾਲ ਲੈ ਕੇ ਸੌਂਦੇ। ਜਦ ਤੀਕ ਨੀਂਦ ਨਾ ਆ ਜਾਏ ਇਹਨਾਂ ਨੂੰ ਅਪਣੇ ਪਿਤਾ ਦੀਆਂ ਬਾਲ ਕਹਾਣੀਆਂ ਸੁਨਾਇਆ ਕਰਦੇ ਕਿ ਛੋਟੀ ਉਮਰੇ ਕਿਵੇਂ ਉਹਨਾਂ ਨੇ ਮਝਾਂ ਚਾਰੀਆਂ–ਖੇਤੀਆਂ ਹਰੀਆਂ ਕੀਤੀਆਂ–ਕਿਵੇਂ ਸੱਪ

* ਦੇਖੋ ਤਵਾਰੀਖ ਗੁਰੂ ਖਾਲਸਾ–ਤੀਜੀ ਐਡੀਸ਼ਨ।

ਨੇ ਛਾਇਆ ਕੀਦੀ ਤੇ ਕਿਵੇਂ ਪਾਂਧੇ ਮੌਲਵੀ ਨੂੰ ਉਤਰ ਝਿਹੇ ਰਹੇ।
ਕਿਵੇਂ ਜੰਜੂ ਪਾਨ ਦੀ ਰਸਮ ਵੇਲੇ– (ਆਸਾ ਦੀ ਵਾਰ ਵਿਚ)

"ਦਇਆ ਕਪਾਹ ਸੰਤੋਖ ਸੂਤ ਜੱਤ ਗੰਢੀ ਸੱਤ ਵੱਟ"
ਇਹ ਜਨੇਊ ਜੀਆ ਕਾ ਹਈ ਤ ਪਾਂਡੇ ਘੱਤ

ਇਦਾ ਸਾਰੇ ਸ਼ਲੋਕ ਸੁਣਾ ਕੇ ਨਾਂਹ ਕਰ ਦਿਤੀ ਸੀ।

ਇਕ ਰਾਤੀ ਬੇਬੇ ਜੀ ਨੇ ਇਹ ਵੀ ਸੁਣਾਇਆ–ਕਿ ਕਿਵੇਂ ਵੀਰ ਨਾਨਕ ਨੇ ਸੰਤਾਂ ਮਹਾਤਮਾਂ ਨੂੰ ਰੋਟੀਆਂ ਖੁਆਈਆਂ ਤੇ ਇਸ ਸੇਵਾ ਨੂੰ "ਖਰਾ ਸੌਦਾ" ਕੀਤਾ ਦਸਿਆ। ਤਦ ਪਿਤਾ ਕਾਲੂ ਜੀ ਨੇ ਚੁਪੇੜਾਂ ਮਾਰੀਆਂ ਸਨ। ਅਸੀਂ ਮਸਾਂ ਦੌੜ ਕੇ ਛੁਡਾਇਆ, ਨਹੀਂ ਤਾਂ ਹੋਰ ਵੀ ਮਾਰ ਪੈਂਦੀ। ਬੇਬੇ ਜੀ ਨੇ ਹਸਦੇ ੨ ਕਹਾਣੀ ਸੁਣਾਈ ਪਰ ਬਾਬਾ ਸ੍ਰੀ ਚੰਦ ਵੀ ਖਾਹ ਖਾਹ ਕਰਦੇ ਹਸੇ। ਫੇਰ ਬੋਲੇ ! ਤਦ ਪਿਤਾ ਜੀ ਰੋਏ ਕਿ ਨ ਰੋਏ ? ਬੇਬੇ ਜੀ ਨੇ ਦਸਿਆ ਉਹ ਉਕਾ ਨਹੀਂ ਰੋਏ। ਸਗੋਂ ਮੁੱਸ ਮੁੱਸ ਕਰਦੇ ਹਸਦੇ ਰਹੇ।

ਬਾਬਾ ਜੀ ਨੇ ਤੋਤਲੀ ਜ਼ਬਾਨ ਨਾਲ ਫੇਰ ਪੁਛਿਆ–ਭੂਆ ਜੀ ! ਕੀ ਮੈਂ ਵੀ ਸੰਤਾਂ ਨੂੰ ਰੋਟੀਆਂ ਖੁਆਵਾਂਗਾ ਤਾਂ ਮੇਰੇ ਪਿਤਾ ਆ ਕੇ ਮੈਨੂੰ ਵੀ ਮਾਰਨਗੇ ? ਇਹ ਸੁਣ ਕੇ ਬੇਬੇ ਜੀ ਨੇ ਘੁਟ ਕੇ ਇਹਨਾਂ ਨੂੰ ਛਾਤੀ ਨਾਲ ਲਾਇਆ ਤੇ ਆਖਿਆ–ਲਾਲ ਜੀਓ ! ਤੁਸੀਂ ਐਸਾ ਕਰੋਗੇ ਤਾਂ ਤੁਹਾਡੇ ਪਿਤਾ ਸਗੋਂ ਖੁਸ਼ ਹੋਣਗੇ। ਉਹ ਆਪ ਸੰਤਾਂ ਭਗਤਾਂ ਦੀ ਸੇਵਾ ਕਰਨ ਵਾਲੇ ਭਲਾ ਤੁਹਾਡੇ ਤੇ ਨਰਾਜ਼ ਕਿਓਂ ਹੋਵਣ ? ਉਹ ਤਾਂ ਸਾਰਿਆਂ ਨੂੰ ਸੇਵਾ ਸਿਮਰਨ ਹੀ ਸਿਖਾਂਣ ਗਏ ਹਨ। ਇਓਂ ਕਹਾਣੀਆਂ ਸੁਣਾ ੨ ਕੇ ਬੇਬੇ ਜੀ ਇਹਨਾਂ ਨੂੰ ਸੁਆ ਕੇ ਆਪ ਸੌਂ ਜਾਇਆ ਕਰਦੇ।

## ਸਮਾਧੀਆਂ ਲਾਣ ਦੀ ਆਦਤ

ਮੋਦੀ ਖ਼ਾਨਾ ਚਲਾਂਦਿਆਂ ਗੁਰੂ ਜੀ ਪ੍ਰਸ਼ਾਦਾ ਘਰ ਆ ਕੇ

ਛਕਿਆ ਕਰਦੇ ਸਨ। ਰਾਤ ਨੂੰ ਸੌਣ ਵੇਲੇ ਸ੍ਰੀ ਚੰਦ ਵੀ ਨਾਲ ਹੀ ਸੌ ਜਾਇਆਂ ਕਰਦੇ। ਕਦੀ ਕਿਤੇ ਮੋਦੀ ਖਾਨੇ ਚਲੇ ਜਾਂਦੇ ਤਾਂ ਇਹ ਉਥੇ ਵੀ ਚਲੇ ਜਾਂਦੇ। ਗੁਰੂ ਜੀ ਰਾਤ ਵੇਲੇ ਇਹਨਾਂ ਨੂੰ ਸੰਤਾਂ ਭਗਤਾਂ ਦੀਆਂ ਸਾਖੀਆਂ ਸੁਣਾਂ ੨ ਕੇ ਪਰਚਾਏ ਰਖਦੇ ਸਨ ਤੇ ਇਹ ਵੀ ਧਿਆਨ ਨਾਲ ਸੁਣਿਆ ਕਰਦੇ।

ਗੁਰੂ ਨਾਨਕ ਜੀ ਪਹਿਰ ਰਾਤ ਰਹਿੰਦੀ ਉਠ ਕੇ ਇਸ਼ਨਾਨ ਕਰਦੇ ਫੇਰ ਸਮਾਧੀ ਲਾ ਕੇ ਬੈਠਦੇ ਹੁੰਦੇ ਸਨ, ਕਦੀ ਕਦਾਈਂ ਸ੍ਰੀ ਚੰਦ ਜੀ ਦੀ ਅਖ ਖੁਲ੍ਹ ਜਾਂਦੀ, ਤਾਂ ਉਹ ਪਿਤਾ ਜੀ ਨੂੰ ਬੈਠੇ ਦੇਖ ਕੇ ਇਹ ਵੀ ਬੈਠ ਜਾਂਦੇ। ਇਹ ਵਿਚੋਂ ਚੇਤੰਨ ਤੇ ਸਿਆਣੇ ਸਨ। ਪੂਰਾ ਪੂਰਾ ਧਿਆਨ ਰਖਦੇ ਤੇ ਸੋਚਦੇ ਕਿ ਪਿਤਾ ਜੀ ਅਖਾਂ ਮੀਚ ਕੇ ਬੈਠਦੇ ਹਨ। ਕੋਈ ਚੰਗੀ ਗਲ ਹੋਣੀ ਹੈ? ਇਹ ਵੀ ਉਸੇ ਤਰ੍ਹਾਂ ਅਖਾਂ ਮੀਚ ਕੇ ਬੈਠੇ ਰਹਿੰਦੇ, ਤੇ ਇਓਂ ਇਹਨਾਂ ਨੂੰ ਸਮਾਧੀ ਲਾ ਬੈਠਣ ਦੀ ਆਦਤ ਪੈ ਗਈ ਸੀ।

ਸਮਾਧੀ ਤੋਂ ਉਠਣ ਵੇਲੇ ਗੁਰੂ ਜੀ ਨੇ ਕਈ ਵਾਰੀ ਇਹਨਾਂ ਨੂੰ ਐਸਾ ਦੇਖਿਆ ਕਿ ਧਰੂ ਭਗਤ ਵਾਂਗੂ ਸ੍ਰੀ ਚੰਦ ਵੀ ਬੈਠਾ ਰਹਿੰਦਾ ਹੈ। ਇਸ ਨੂੰ ਸਿਮਰਨ ਭਗਤੀ ਦੀ ਕਿਤਨੀ ਲਗਨ ਹੋਵੇਗੀ ਤੇ ਕਿਤਨਾਂ ਤਪੱਸਵੀ ਆਸਨ ਦਾ ਪਕਾ ਹੋਵੇਗਾ। ਐਸਾ ਇਹਨਾਂ ਦੀ ਬਚਪਨ ਦੀ ਦੀ ਬੈਠਕ ਥੋਂ ਹੀ ਗੁਰੂ ਜੀ ਨੇ ਅਨੁਮਾਨ ਕਰ ਲਿਆ ਸੀ। ਇਸ ਤੋਂ ਵਧੀਕ ਗੁਰੂ ਜੀ ਨੂੰ ਹੋਰ ਕੀ ਚਾਹੀਦਾ ਸੀ? ਕਿ ਲੋਕਾਂ ਦੇ ਬਾਲਕਾਂ ਨੂੰ ਨਿਕੀ ਉਮਰੇ ਸਮਾਧੀਆਂ ਲਵਾ ਨਾਮ ਜਪਾਨ ਵਾਲਿਆਂ ਦਾ ਅਪਨਾ ਬਾਲਕ ਹੁਣੇ ਹੀ ਇਹਨਾਂ ਦੀ ਚਾਲੀ ਚਲਣ ਲਗਾ ਹੈ। ਗੁਰੂ ਜੀ ਅਪਨੇ ਸ੍ਰੀ ਚੰਦ ਜੀ ਦੀ ਇਸ ਪਕੀ ਬੈਠਕ ਨੂੰ ਦੇਖ ਕੇ ਖੁਸ਼ ਹੁੰਦੇ ਤੇ ਸਿਮਰਨ ਰੀਤ ਅਤੇ ਨਾਮ ਜਪਣ ਦੇ ਗੁਣ ਵੀ ਸਮਝਾਇਆ ਕਰਦੇ ਸਨ।

ਹੁਣ ਬਾਬਾਂ ਸ੍ਰੀ ਚੰਦ ਨੂੰ ਬੇਬੇ ਨਾਨਕੀ ਜੀ ਅਪਨੇ ਨਾਲ ਲੈ ਕੇ

ਿੰਦੇ ਸਨ ਪਰ ਠੀਕ ਉਸੇ ਸਮੇਂ ਪਿਛਲੇ ਪਹਿਰ ਬਾਬਾ ਜੀ ਰੋਜ ਉਠ ਬੈਠਦੇ, ਇਕ ਦੋ ਦਿਨ ਤਾਂ ਬੇਬੇ ਜੀ ਨੇ ਸਾਧਾਰਣ ਗਲ ਜਾਣੀ। ਸਮਝਿਆ ਕਿ ਟੱਟੀ ਪਸ਼ਾਬ ਆਉਣ ਕਰਕੇ ਜਾਗਦੇ ਹਨ। ਬੇਬੇ ਜੀ ਚੁਕ ਕੇ ਸੁਚੇਤ ਕਰਾਨ ਦਾ ਯਤਨ ਕਰਦੇ, ਤੇ ਸੁਆ ਦਿੰਦੇ। ਪਰ ਥੋੜੀ ਦੇਰ ਮਗਰੋਂ ਇਹ ਫੇਰ ਉਠ ਬੈਠਦੇ। ਤਦ ਬੇਬੇ ਜੀ ਇਸ ਭੇਤ ਨੂੰ ਪਾ ਲਿਆ ਕਿ ਸਿਮਰਨ ਕਰਨ ਦਾ ਸੁਭਾਉ ਪੈ ਗਿਆ ਹੈ। ਇਹਨਾਂ ਤਾਈਂ ਫੇਰ ਹਲਾਨਾ ਜੁਲਾਨਾ ਛਡ ਦਿਤਾ ਤੇ ਪਕਾ ਅਭਿਆਸੀ ਜਾਣਿਆਂ। ਹੁਣ ਤਾਂ ਬੇਬੇ ਜੀ ਇਹਨਾਂ ਨਾਲ ਮੰਜੇ ਉਤੇ ਬੈਠਣ, ਸਉਣ ਨੂੰ ਵੀ ਇਹਨਾਂ ਦੀ ਨਰਾਦਰੀ ਹੁੰਦੀ ਸਮਝ ਕੇ ਡਰਨ ਲਗੇ। ਪਰ ਫੇਰ ਬਡੱਪਨ ਵਿਚ ਆ ਜਾਂਦੇ, ਕਿ ਕੋਈ ਡਰ ਨਹੀਂ ਹੈ। ਮੈਨੂੰ ਮਾਤਾ ਤੁਲ ਜਾਣ ਕੇ ਹੀ ਝੋਲੀ ਪਾ ਗਏ ਹਨ। ਮੈਨੂੰ ਨੀਂਦ ਕਿਵੇਂ ਆਵੇ ?

## ਬਾਬਾ ਲਖਮੀ ਚੰਦ ਜੀ ਨਾਨਕੇ ਘਰ

ਉਧਰ ਸ੍ਰੀ ਲਖਮੀ ਚੰਦ ਜੀ ਚਾਰ ਸਾਲ ਤੋਂ ਉਤੇ ਦੇ ਸਨ,* ਜਦ ਕਿ ਜਗਤ ਮਾਤ ਸੁਲਖਣੀ ਵੀ ਇਹਨਾਂ ਨੂੰ ਨਾਲ ਲੈ ਕੇ ਅਪਨੇ ਪਿਤਾ ਜੀ ਨਾਲ ਪੇਕੇ ਘਰ ਆਏ ਸਨ। ਇਹਨਾਂ ਦਾ

---

* ਭਾਈ ਸੰਤੋਖ ਸਿੰਘ ਜੀ ਸ੍ਰੀ ਨਾਨਕ ਪ੍ਰਕਾਸ਼ ਪੂਰਬਾਰਧੇ ਧਿਆਏ ੩੦ ਪਈ ੪੦ ਵਿਚ ਲਿਖਦੇ ਹਨ ਕਿ ਬਾਬਾ ਲਖਮੀ ਚੰਦ ਜੀ ਉਸ ਸਮੇਂ ਮਾਤਾ ਦੇ ਪੇਟ ਵਿਚ ਸਨ—ਜਦੋਂ ਗੁਰੂ ਜੀ ਮੜ੍ਹੀਆਂ ਵਿਚ ਜਾ ਬੈਠੇ ਸਨ। ਇਹ ਗਲਤ ਹੈ ਜੈਸਾ ਕਿ "ਨਾਨਕ ਪ੍ਰਕਾਸ਼" ਪੂਰਬਾਰਧੇ ੨੬ ਧਿਆਏ ੫੬ ਸਵੱਯੇ ਵਿਚ ਇਹ ਵੀ ਲਿਖਿਆ ਹੈ ਕਿ ਬਾਬਾ ਸ੍ਰੀ ਚੰਦ ਜੀ ਦੇ ਜਨਮ ਸਮੇਂ ਗੁਰੂ ਜੀ ਆਪ ੩੨ ਸਾਲਾਂ ਦੇ ਸਨ। ਇਹ ਵੀ ਗਲਤ ਹੈ। ਗੁਰੂ ਨਾਨਕ ਜੀ ਦਾ ਅਪਨਾ ਜਨਮ ਸੰਮਤ ੧੫੨੬ ਵਿਚ ਹੋਇਆ ਤੇ ਸ੍ਰੀ ਚੰਦ ਜੀ ੧੫੫੧ ਵਿਚ ਜਨਮੇ ਸਨ। ਇਸ ਗਲ ਨਾਲ ਸਾਰੇ ਇਤਿਹਾਸਕਾਰ ਸਹਿਮਤ ਹਨ। ਇਸ ਤੋਂ ਸਾਬਤ ਹੈ ਕਿ ਗੁਰੂ ਜੀ ਉਮਰ ਕਰਕੇ ਉਸ ਸਮੇਂ ੨੫ ਸਾਲ ਦੇ ਸਨ।

ਵਿਆਹ ਹੋਣ ਥੀਂ ਬਹੁਤ ਚਿਰ ਤੀਕ ਇਹ ਚਿੰਤਾਤਰ ਰਹੇ ਕਿ ਇਹਨਾਂ ਦੇ ਸਵਾਮੀ ਨੇ ਵਿਰਕਤੀ ਧਾਰ ਰਖੀ ਹੈ ਪਰ ਸ੍ਰੀ ਚੰਦ ਜੀ ਦੇ ਉਦਰਵਾਸ ਹੋਣ ਪਿਛੋਂ ਜਨਮ ਸਮੇਂ ਤੀਕ ਮਾਤਾ ਜੀ ਦਾ ਮਨ ਚੰਨ ਜਿਵੇਂ ਚਮਕਿਆ, ਤੇ ਚੰਦਨ ਜਿਵੇਂ ਸੁਗੰਧੀ ਰੂਪ ਪਤੀ ਭਗਤੀ ਵਿੱਚ ਗਿੱਝ ਕੇ ਸੇਵਾ ਕਰਦੇ ਰਹੇ ਪਰ ਹੁਣ ਜਾਣਦੇ ਕਿ ਸੇਵਾ ਥੀਂ ਸੁੰਞੀ ਹੋ ਗਈ ਹਾਂ। ਇਓਂ ਮਨ ਵਿਚ ਪਤੀ ਪਿਆਰ ਨੂੰ ਵਸਾ ਕੇ ਇਹ ਪਿਤਾ ਘਰ ਦੀ ਚਾਰ ਦੀਵਾਰੀ ਅੰਦਰ ਸਬਰ ਸੰਤੋਖ ਵਿਚ ਦਿਨ ਬਿਤਾਂਦੇ ਅਤੇ ਘਰੋਗੀ ਕੰਮ ਦੇ ਨਾਲ ੨ ਹੀ ਸਿਮਰਨ ਧਿਆਨ ਵਿਚ ਵੀ ਜੁੜੇ ਰਹਿੰਦੇ ਸਨ।‡

ਵਿਛੋੜਾ ਦੁਖ ਅਸਹਿ ਸੀ ਅਤੇ ਇਹ ਵੀ ਨਿਸਚਾ ਸੀ ਕਿ ਪਤੀ ਅੰਤਰ ਯਾਮੀ ਹਨ। ਉਹਨਾਂ ਨੇ ਨਵਾਬ ਤੇ ਕਾਜ਼ੀ ਦੇ ਦਿਲ ਦੀਆਂ ਜਾਣ ਲਈਆਂ ਸਨ। ਉਹ ਦੂਰ ਬੈਠੇ ਵੀ ਮੇਰੇ ਦਿਲ ਦੀਆਂ ਜਾਣਦੇ ਹਨ। ਮੱਤਾਂ ਨਰਾਜ਼ ਹੋ ਜਾਵਣ ? ਤੇ ਘਰ ਮੁੜਨ ਥੀ ਉਕਾ ਮੂੰਹ ਨਾ ਮੋੜ ਲੈਣ। ਇਸ ਡਰ ਤੋਂ ਡਰਦੀ ਮਾਤ ਸੁਲਖਣੀ ਜੀ ਮਨ ਵਿਚ ਕੋਈ ਤਰਕ ਨ ਰਖਦੇ। ਸਗੋਂ ਪਛਤਾਂਦੇ ਰਹਿੰਦੇ ਸਨ ਕਿ ਅਜਿਹੇ ਅੰਤਰ ਯਾਮੀ ਸੁਆਮੀ ਦੀ ਪਹਿਲੇ ਸਾਰ ਨ ਜਾਣੀ, ਤੇ ਹੁਣ ਸੇਵਾ ਤੋਂ ਸੁੰਞੀ ਹੋ ਗਈ ਹਾਂ। ਇਓਂ ਮਨ ਵਿਚ ਖਿਝਦੇ ਰਿਝਦੇ ਪਿਤਾ ਘਰ ਦੀ ਚਾਰ ਦੀਵਾਰੀ ਅੰਦਰ ਸਬਰ ਸੰਤੋਖ ਵਿਚ ਦਿਨ ਬਿਤਾਨ ਲਗੀ।

ਮਾਤ ਸੁਲਖਣੀ ਜੀ ਪਤੀ ਵਿਛੋੜੇ ਦੇ ਦੁਖਾਂ ਨੂੰ ਅੰਦਰੋ ਅੰਦਰ ਪੀ ਰਹੇ ਸਨ ਪਰ ਸ੍ਰੀ ਚੰਦ ਜੀ ਦੀ ਯਾਦ ਆਉਣ ਤੇ ਇਹ ਫੁਟ ੨ ਕੇ ਰੋਣ ਲਗਦੇ। ਕਦੀ ੨ ਸਿਸਕੀਆਂ ਤੇ ਹਿਚਕੀਆਂ ਭਰਦੇ ਬੇਹੋਸ਼ ਵੀ ਹੋ ਜਾਇਆ ਕਰਦੇ ਕਿ ਸ੍ਰੀ ਚੰਦ ਜੀ ਨੂੰ ਵਿਛੋੜਿਆਂ ਸਾਲ ਤੋਂ

---

‡ ਦੇਖੋ ਸਰੋਤ ਮੁਨੀ ਚਰਿਤ੍ਰ ਪ੍ਰਿਤਾਂ ੭ ਪ੍ਰਵਾਹ ਤਰੰਗ ੨ ਸਫਾ ੧੪੩ ਦੀ ਹੇਠਾਂ ਟੂਕ—

ਉਤੇ ਹੋਣ ਲਗਾ ਸੀ। ਇਹਨਾਂ ਦੀਆਂ ਆਂਦਰਾਂ ਵਿਚ ਦੂਹਰੇ ਵੱਟ ਪੈ ਰਹੇ ਸਨ ਜੋ ਸਹਿਣੇ ਔਖੇ ਸਨ। 'ਚੰਦੋ ਰਾਣੀ' ਅਪਣੀ ਜਾਈਦੇ ਦਰਦਾਂ ਦੁਖਾਂ ਦੀ ਮਹਿਰਮ ਸੀ। ਇਹ ਬਹੁਤ ਕੁਝ ਢਾਰਸ ਬੰਧਾਂਦੀ ਤੇ ਆਖਦੀ ਬੱਚੀਏ ਧੀਰਜ ਕਰ। ਖ਼ਰੀਦ ਕੇ ਦੇਣ ਵਾਲੀ ਸ਼ੈ ਨਹੀਂ ਹੈ। ਨ ਦੂਜਾ– "ਨਾਨਕ" ਕਿਤੇ ਜੰਮਿਆ ਹੈ। ਪ੍ਰਦੇਸ ਵਿਚ ਕੀ ਕੀ ਔਕੜਾਂ ਪੇਸ਼ ਆਉਂਦੀਆਂ ਹਨ? ਜਦ ਨਾਨਕ ਉਤੇ ਵਾਪਰਨਗੀਆਂ ਤਾਂ ਆਪੇ ਮੁੜ ਆਏਗਾ। ਅਜੇ ਉਹਨੂੰ ਫ਼ਕੀਰੀ ਦਾ ਨਵਾਂ ਨਵਾਂ ਚਾਅ ਚੜ੍ਹਿਆ ਹੈ, ਛੇਤੀ ਹੀ ਉਤਰ ਜਾਏਗਾ। ਇਓਂ ਚੰਦੋ ਰਾਣੀ ਅਪਣੀਧੀ ਨੂੰ ਤਸੱਲੀਆਂ ਦੇਂਦੀ ਤੇ ਪ੍ਰਚਾਂਦੀ ਰਿਹਾ ਕਰਦੀ।

ਚੰਦੋ ਰਾਣੀ ਵਾਸਤੇ ਇਹ ਤਾਂ ਮੁਸ਼ਕਲ ਸੀ ਕਿ ਸ੍ਰੀ ਨਾਨਕ ਜੀ ਨੂੰ ਕਿਤੋਂ ਟੋਲ ਲਿਆਏ ਪਰ ਸ੍ਰੀ ਚੰਦ ਵਾਸਤੇ ਥੋੜੇ ੨ ਚਿਰ ਪਿਛੋਂ ਦੋ ਤਿਨ ਬੰਦੇ ਭੇਜੇ ਸਨ ਜੋ ਬੇਬੇ ਨਾਨਕੀ ਜੀ ਨੇ ਖਾਲੀ ਮੋੜੇ ਸਨ। ਜਿਸ ਤੇ ਨਿਰਾਸੇ ਹੋਕੇ ਸ੍ਰੀ ਮੂਲ ਚੰਦ ਆਪ ਸੁਲਤਾਨਪੁਰ ਗਏ। ਇਨ੍ਹਾਂ ਪਹਿਲੇ ਕੁਝ ਰੋਹ ਖੋਹ ਦੀਆਂ ਗਿਲੇ ਗੁਜ਼ਾਰੀਆ ਕੀਤੀਆਂ। ਫੇਰ ਸੁਲਖਣੀ ਜੀ ਦਾ ਹਾਲ ਦਸ ਕੇ ਆਖਿਆ–ਸ੍ਰੀ ਚੰਦ ਨੂੰ ਮਿਲ ਕੇ ਉਹਦਾ ਦੁਖ ਅੱਧਾ ਹੋ ਜਾਏਗਾ। ਇਓਂ ਬੇਬੇ ਨਾਂਨਕੀ ਜੀ ਨੂੰ ਸਮਝਾ ਕੇ ਮਨਾ ਲਿਆ ਤੇ ਅਪਣੇ ਨਾਲ ਸ੍ਰੀ ਚੰਦ ਨੂੰ ਪਢੇ ਕੇ ਲੈ ਆਏ।

ਇਹਨਾਂ ਦੇ ਆਉਂਣ ਤੇ ਮਾਤਾ ਜੀ ਤੇ ਨਾਨੀ ਜੀ ਨੂੰ ਮਾਨੋ ਨੌਂ ਨਿਧੀਆਂ ਪ੍ਰਾਪਤ ਹੋਈਆਂ। ਵਿਛੋੜੇ ਦੇ ਦੁਖਾਂ ਨੂੰ ਅਖੀਆਂ ਰਾਹੀਂ ਬਾਹਰ ਕੀਤਾ ਤੇ ਪੁੰਨ ਦਾਨ ਵੀ ਕਰਾਇਆ। ਸ੍ਰੀ ਲਖਮੀ ਚੰਦ ਜੀ ਨੂੰ ਦੇਖ ਕੇ ਸ੍ਰੀ ਚੰਦ ਜੀ ਵੀ ਖੁਸ਼ ਹੋਏ। ਇਹਨਾਂ ਨੇ ਕੁਤਕੁਤਾੜੀਆਂ ਕਢੀਆਂ। ਉਹ ਮੋਤੀਏ ਦੀ ਕਲੀਆਂ ਵਾਂਗੂ ਦੰਦੀਆਂ ਖਿੜਾ ਕੇ ਹਸਦੇ ਰਹੇ। ਇਓਂ ਦੋਹਾਂ ਭਰਾਵਾਂ ਨੂੰ ਆਪੋ ਵਿਚ ਜਫੀਆਂ ਪਾਈਆਂ ਵੇਖ ਕੇ ਮਾਤਾ ਜੀ ਨੇ ਅਪਨੇ ਲਈ ਸੁਭਾਗਾ ਦਿਨ ਚੜ੍ਹਿਆ ਜਾਣਿਆਂ। ਇਹ ਮਹੀਨਾ ਭਾਦਰੋ

ਤੇ ਸੰਮਤ ੧੫੫੯ ਦਾ ਸੀ ਜਦ ਕਿ ਪਹਿਲੀ ਵਾਰੀ ਬਾਬਾ ਸ੍ਰੀ ਚੰਦ ਜੀ ਨਾਨਕੇ ਘਰ ਆਏ ਸਨ।

ਬਾਬਾ ਸ੍ਰੀ ਚੰਦ ਜੀ ਪਹਿਲੀ ਵਾਰੀ ਨਾਨਕੇ ਘਰ ਆਏ ਸਨ ਸਾਰੇ ਸੰਬੰਧੀਆਂ ਤੇ ਮਹੱਲੇ ਦੀਆਂ ਭੈਣਾਂ ਬੀਬੀਆਂ ਨੇ ਨਾਨੀ ਚੰਦੋ ਰਾਣੀ ਅਤੇ ਮਾਤ ਸੁਲਖਣੀ ਨੂੰ ਵਧਾਈਆਂ ਦਿਤੀਆਂ। ਪਰ ਜੋ ਜੋ ਵੀ ਆਉਂਦਾ ਇਹਨਾਂ ਦੋਹਾਂ ਬਚਿਆਂ ਨੂੰ ਵੇਖ ੨ ਕੇ ਗੁਰੂ ਜੀ ਬਾਬਤ ਅਪਣੇ ਵਿਚਾਰ ਜ਼ਰੂਰ ਪ੍ਰਗਟ ਕਰਦਾ ਕਿ ਨਾਨਕ ਨੇ ਕਿਤਨਾ ਹੱਠ ਕੀਤਾ ਹੈ ? ਜੋ ਚੰਨ ਜਿਹੇ ਦੋਹਾਂ ਲਾਲਾਂ ਨੂੰ ਦਿਲੋਂ ਲਾਹ ਕੇ ਫ਼ਕੀਰ ਹੋ ਗਿਆ। ਪਰ ਮਾਤਾ ਜੀ ਸੁਣ ੨ ਕੇ ਚੁਪ ਰਹਿੰਦੇ ਅਤੇ ਚੰਦੋ ਰਾਣੀ ਉਤਰ ਵਜੋਂ ਕੁਝ ਝੋਖਾ ਝੁਖ ਦਿਤਾ ਕਰਦੀ।

ਬਾਬਾ ਸ੍ਰੀ ਚੰਦ ਜੀ ਨਾਨਕੇ ਘਰ ਆ ਕੇ ਵੀ ਖੁਸ਼ ੨ ਰਹਿਣ ਲਗੇ। ਇਹ ਸਾਰਿਆਂ ਨਾਲ ਹਿਲ ਮਿਲ ਗਏ ਸਨ। ਇਹਨਾਂ ਵਿਚ ਹਰ ਇਕ ਦੀ ਗਲ ਨੂੰ ਪੂਰੀ ਤਰ੍ਹਾਂ ਸਮਝ ਲੈਣ ਦੀ ਬੁੱਧੀ ਤਿਖੀ ਸੀ ਪਰ ਖਾਣ ਪੀਣ ਪਹਿਨਣ ਵਲੋਂ ਬੇਫ਼ਿਕਰ ਰਹਿੰਦੇ। ਇਹਨਾਂ ਨੂੰ ਅਪਣੇ ਪਹਿਨਣ ਯਾ ਖਾਣ ਦੀ ਇਤਨੀ ਪ੍ਰਵਾਹ ਨਹੀਂ ਸੀ ਜਿਤਨਾ ਵੀਰ ਲਖਮੀ ਚੰਦ ਦਾ ਧਿਆਨ ਰਖਦੇ। ਉਹਨਾਂ ਨੂੰ ਸੋਹਣਾ ਝਗਾ ਪੁਆ ਕੇ ਚੰਗਾ ਖੁਆ ਕੇ ਖੁਸ਼ ਹੁੰਦੇ ਸਨ।

ਸ੍ਰੀ ਚੰਦ ਜੀ ਨੂੰ ਨਾਨਕੇ ਘਰ ਆਇਆਂ ੬ ਕੁਝ ਮਹੀਨੇ ਹੋਣ ਲਗੇ ਸਨ। ਇਹ ਲਗ ਭਗ ਅੱਠ ਸਾਲਾਂ ਦੇ ਸਨ ! ਕਦੀ ਕਿਸੇ ਨੇ ਝਿੜਕ ਝੰਭ ਨਹੀਂ ਦਿਤੀ ਸੀ। ਬਬੇ ਨਾਨਕੀ ਜੀ ਨੇ ਵੀ ਲਾਡਲਾ ਤੇ ਸੁਤੰਤਰ ਹੀ ਰਖਿਆ ਸੀ। ਇਥੇ ਵੀ ਕਿਸੇ ਚੀਜ਼ ਦੀ ਥੁੜ ਨਹੀਂ ਸੀ। ਨਾਨੀ ਨਾਨੇ ਨੇ ਸੁਖੱਲਾ ਤੇ ਪਿਆਰ ਲਾਲ ਸੰਭਾਲਿਆਂ ਹੋਇਆ ਸੀ। ਜਿਸ ਤੇ ਅੱਠ ਸਾਲਾਂ ਦੇ ਵੀ ਇਹ ਦਸ ਸਾਲ ਦੇ ਬਰਾਬਰ ਦਿਸਦੇ ਸਨ। ਇਹਨਾਂ ਦੇ ਸਜੇ ਕੰਨ ਵਿਚ ਕੁਦਰਤੀ ਮੁੰਦਰਾਂ—ਲੱਬ ਨਾਲ ਜ਼ੰਜੀਰੀ ਤੇ

ਉਹਦੇ ਨਾਲ ਕਪੀਨ ਬਧੀ ਹੋਈ। ਸਰੀਰ ਕਰਕੇ ਨੰਗੇ ਯਾ ਕਦੀ ਝਗਾ ਪਾ ਲੈਂਦੇ। ਸਿਰ ਦੇ ਵਾਲਾਂ ਦਾ ਜੂੜਾ ਨ ਕਰਦੇ। ਨ ਛੋਟੇ, ਨ ਲੰਮੇ, ਤੇ ਗੋਰੇ ੨ ਵੇਠੇ ਹੋਏ ਵਾਲ ਲਿਟਾਂ ਦੀ ਤਰਾਂ ਪਿਛੇ ਸੁਟੀ ਰਖਦੇ ਸਨ। ਕਦੀ ਦੌੜਦੇ ਯਾ ਇਸ਼ਨਾਨ ਮਗਰੋਂ ਸਿਰ ਛੰਡਦੇ ਤਾਂ ਮਥੇ ਉਤੇ ਵੇਠੇ ਹੋਏ ਸੁਨੈਹਰੀ ਵਾਲ ਇਓਂ ਦਿਸਦੇ, ਮਾਨੋ ਸ਼ਿਵਜੀ ਦੇ ਸਿਰ ਉਤੇ ਸੁਨੈਹਰੀ ਰੰਗ ਦੇ ਸਪਲੀਟੇ ਨਚਦੇ ਹਨ। ਇਹਨਾਂ ਦੇ ਗੋਰੇ ਵਾਲਾਂ ਵਿਚੋਂ ਨੈਨ ਝਮਕਦੇ ਇਓਂ ਦਿਮਦੇ, ਮਾਨੋ ਸੋਨੇ ਦੇ ਹਾਰਾਂ ਵਿਚ ਜੜੇ ਹੋਏ ਨੱਗ ਚਮਕਦੇ ਹਨ। ਇਹੋ ਜਿਹੀ ਹਾਲਤ ਵਿਚ ਇਹ ਰਹਿੰਦੇ ਸਨ।

## ਪੇਂਡੂ ਮਾਮਿਆਂ ਬਾਬਿਆਂ ਦੀ ਮਸਖਰੀਆਂ

ਸ੍ਰੀ ਬਾਬਾ ਜੀ ਦਾ ਸੁੰਦਰ-ਢੁਕਵਾਂ ਤੇ ਨਰੋਆ ਸਰੀਰ-ਮੁਖੜਾ ਗੋਲ, ਮਿਠੇ ਅਤੇ ਤੋਤਲੇ ਬੋਲ, ਲੋਕਾਂ ਦਾ ਮਨ ਮੋਹ ਲੈਂਦੇ। ਕੁਦਰਤ ਵਲੋਂ ਵੀ ਇਸ ਮਾਝੇ ਦੇ ਅਲਾਕੇ ਉਤੇ ਖਾਸ ਕਿਰਪਾ ਵਸਦੀ ਹੈ। ਇਧਰ ਦਾ ਵਾਯੂ ਮੰਡਲ ਸੋਹਣਾਂ ਤੇ ਸਰੀਰ ਨਰੋਏ ਹਨ। ਖੇਤੀ ਬਾੜੀ ਵੀ ਅੰਨ ਧਨ ਅਤੇ ਘਾਹ ਪੱਠਾ ਬਹੁਤ ਪੈਦਾ ਕਰਨ ਵਾਲੀ ਹੈ। ਕੁੰਡੇ ਸਿੰਘਾਂ ਵਾਲੀਆਂ ਮਝਾਂ ਗਾਈਆਂ ਸੋਹਣੀਆਂ ਪਲੀਆਂ ਹੋਈਆਂ ਤੇ ਦੁਧ ਬਹੁਤ ਦੇਂਦੀਆਂ ਹਨ। ਪਰ ਜਿਸ ਦਿਨ ਦੇ ਬਾਬਾ ਸ੍ਰੀ ਚੰਦ ਇਧਰ ਆਕੇ ਵਸੇ, ਮਾਨੋ ਰੱਬ ਦੀਆਂ ਮਿਹਰਾਂ ਭੀ ਇਸ "ਪੂਰਨ ਭਗਤ" ਦੇ ਆਲੇ ਦੁਆਲੇ ਵਸਨ ਲਗੀਆਂ ਸਨ। ਲੋੜ ਵੇਲੇ ਬਰਖਾ ਹੁੰਦੀ ਰਹੀ। ਗੁੜ ਕਪਾਹਾਂ ਤੇ ਅਨ ਦਾਣੇ ਕਰਕੇ ਲੋਕਾਂ ਦੇ ਭੰਡਾਰ ਭਰੇ ਗਏ। ਸਾਵਣੀ ਮਗਰੋਂ ਹਾੜੀ ਦਾ ਮੂੰਹ ਵੀ ਚੰਗਾ ਬਝ ਗਿਆ ਪਿੰਡਾਂ ਦੇ ਜੱਟ ਲੋਕੀ ਹਰੀਆਂ ੨ ਤੇ ਉਚੀਆਂ ਕਣਕਾਂ ਅਪਣੀ ਪੈਲੀਆਂ ਵਿਚ ਵੇਖ ੨ ਕੇ ਖੁਸ਼ ਹੋਂਦੇ। ਇਹ ਵੇਹਲੇ ਹੋ ਕੇ ਸਣ ਵਟਦੇ ਯਾ ਧੁਪਾਂ ਸੇਕਦੇ ਅਤੇ ਆਸਾਂ ਭਰਿਆ ਦਿਨ ਬਿਤਾਇਆ ਕਰਦੇ।

ਇਸੇ ਤਰ੍ਹਾਂ ਪੱਖੋਕੇ ਦੇ ਲੋਕੀ ਵੀ ਮੰਦਰ–ਧਰਮਸਾਲੇ ਯਾ

ਚੁਰਾਹੇ ਵਿਚ ਖੁਲੀ ਥਾਂ ਜਦ ਕਦੀ ਜੁੜ ਬੈਠਦੇ, ਤਾਂ ਕਮਲੀਆ ਸੇਵਕ ਦੇ ਮੋਢੇ ਉਤੇ ਚੜ੍ਹਿਆ ਕਦੀ ਕਦੀ ਬਾਬਾ ਸ੍ਰੀ ਚੰਦ ਜੀ ਵੀ ਆ ਨਿਕਲਦੇ। ਵੈਸੇ ਵੀ ਪਿੰਡਾਂ ਦੇ ਲੋਕੀ ਖੁਲ੍ਹਦਿਲੇ ਤੇ ਆਪੋ ਵਿਚ ਦੀ ਹਾਸੀ ਮਖੌਲ ਕਰਨ ਦੇ ਸੁਭਾਓ ਵਾਲੇ ਹੁੰਦੇ ਹਨ। ਫਿਰ ਕੋਈ ਛੋਟਾ ਵਡਾ ਦੋਹਤਰਵਾਨ ਅਜਿਹੇ ਸਮੇਂ ਇਹਨਾਂ ਵੇਹਲਿਆਂ ਦੇ ਸਾਹਵੇਂ ਆ ਜਾਏ ਤਾਂ ਇਹ ਵੇਲਾ ਇਹਨਾਂ ਨੂੰ ਰੱਬ ਦੇਵੇ। ਉਹਦੇ ਨਾਲ ਇਹ ਕੀ ਕੁਝ ਹਾਸੀ ਮਖੌਲ ਤੇ ਟਿਚਰਾਂ ਕਰਦੇ ਹਨ ? ਕਿਵੇਂ ਪੇਸ਼ ਆਉਂਦੇ ਹਨ ? ਇਹ ਪੇਂਡੂ ਲੋਕ ਹੀ ਜਾਣਦੇ ਹਨ।

ਪਖੋਕੇ ਵਿਚ ਬਾਬਾ ਸ੍ਰੀ ਚੰਦ ਜੀ ਜੋ ਅਗੇ ਹੀ ਨੰਗ ਦੜੰਗ ਰਹਿੰਦੇ ਤੇ ਮਲੰਗ ਰੂਪ ਵਿਚ ਇਹਨਾਂ ਦੇ ਸਾਹਮਣੇ ਆ ਜਾਂਦੇ, ਤਾਂ ਜਾਣ ਬੁਝ ਕੇ ਇਹ ਲੋਕੀ ਉਹਨਾਂ ਨੂੰ ਛੇੜਦੇ। ਕਮਲੀਏ ਉਤੂੰ ਦੀ ਹੇਠਾਂ ਖਿਚ ਕੇ ਲਾਹ ਲੈਂਦੇ। ਪਾਸ ਬਿਠਾਂਦੇ, ਤੇ ਗਲਾਂ ਗਪਾਂ ਵਿਚ ਕਈ ਤਰਾਂ ਦੇ ਇਹਨਾਂ ਨਾਲ ਮਖੌਲ ਕਰਦੇ। ਇਹ ਵੀ ਸੁਣਦੇ ਤੇ ਹਸਦੇ ਰਹਿੰਦੇ ਸਨ ਪਰ ਇਹਨਾਂ ਵਿਚੋਂ ਜਦ ਕਦੀ ਕੋਈ ਇਹ ਕਹਿੰਦਾ ਕਿ ਤੇਰਾ ਪਿਤਾ ਤਾਂ ਫ਼ਕੀਰ ਹੋ ਗਿਆ ਹੈ। ਦੂਜਾ ਕਹਿੰਦਾ ਖੇਤੀ ਬਾੜੀ ਯਾ ਵਣਜ ਕਰਨਾ ਔਖਾ ਕੰਮ ਸੀ ਏਸ ਲਈ ਘਰ ਛਡ ਕੇ ਭਜ ਗਿਆ ਹੈ। ਕੋਈ ਕਹਿੰਦਾ ! ਸਾਧ ਹੋਇਆਂ ਚੰਗਾ ਚੋਖਾ ਮੁਫ਼ਤ ਦਾ ਖਾਣ ਨੂੰ ਜੋ ਮਿਲਦਾ ਹੈ ਤਾਂ ਧੰਧਾ ਕਰਨ ਦੀ ਕੀ ਲੋੜ ? ਇਉਂ ਐਸੇ ਲੋਕਾਂ ਦੀਆਂ ਗਲਾਂ ਸੁਣ ਕੇ ਇਹਨਾਂ ਦੇ ਨੇਤਰ ਭਰ ਆਉਂਦੇ। ਕਿ ਜਿਸ ਪਿਤਾ ਦੀਆਂ ਚੰਗਿਆਈਆਂ ਵਡਿਆਈਆਂ ਭੂਆ ਨਾਨਕੀ ਪਾਸੋਂ ਸੁਣਦੇ ਹੁੰਦੇ ਸਨ, ਇਹਨਾਂ ਮਾਂਮਿਆਂ ਤੇ ਨਾਨਿਆਂ ਪਾਸੋਂ ਹਾਸੀ ਭਰੀ ਨਿੰਦਾ ਸੁਣ ਸੁਣ ਕੇ ਸਹਾਰ ਨ ਸਕਦੇ ਤੇ ਦੁਖੀ ਹੁੰਦੇ ਸਨ।

ਇਹੋ ਜਿਹੇ ਲੋਕਾਂ ਨੂੰ ਜਿਵੇਂ ਬੇਬੇ ਨਾਨਕੀ ਜੀ ਇਹਨਾਂ ਸਾਹਵੇਂ ਕਈ ਵੇਰ ਸੁਲਤਾਨਪੁਰ ਵਿਚ ਉਤਰ ਦੇ ਕੇ ਨਿਰੁਤਰ ਕਰਿਆ ਕਰਦੇ

ਸਨ। ਉਹ ਸੁਣੇ ਹੋਏ ਕਈ ਬਚਨ ਬਾਬਾ ਸ੍ਰੀ ਚੰਦ ਨੂੰ ਯਾਦ ਸਨ। ਇਵੇਂ ਹੀ ਇਕ ਦਿਨ ਇਕ ਮਨ ਚਲੇ ਮਾਮੇ ਨੇ ਇਹਨਾਂ ਨੂੰ ਵਧੇਰੇ ਛੇੜਨਾ ਬੁਲਾਣਾ ਕੀਤਾ ਤਾਂ ਭੂਆ ਨਾਨਕੀ ਜੀ ਵਾਂਗੂੰ ਝਟ ਬੋਲੇ ਅਤੇ ਤੋਤਲੀ ਜ਼ਬਾਨ ਨਾਲ ਤਾੜ ੨ ਕਰਦੇ ਉਹਨੂੰ ਇਓਂ ਆਖਿਆ–

ਤੁਸੀਂ ਕੀ ਜਾਣੋਂ ਉਹਨਾਂ ਦੀ ਸਾਰ ਨੂੰ
ਉਹ ਆਪ ਨਰੰਕਾਰ ਦੇ ਭੇਜੇ ਆਏ ਹਨ।
ਉਹ ਰੱਬ ਦੇ ਸਾਰੇ ਊਚ ਨੀਚ ਬੰਦਿਆਂ ਨੂੰ ਰੱਬ ਦੇ ਪੁਤ ਹੀ ਜਾਣਦੇ ਹਨ।
ਉਹ ਰੱਬ ਦੇ ਗਰੀਬਾਂ ਪੁਤਾਂ ਨੂੰ ਵੇਖ ਕੇ ਦੁਖੀ ਹੁੰਦੇ ਸਨ।
ਉਹ ਇਸੇ ਲਈ ਮੋਦੀ ਖਾਨੇ ਦੀ ਖੱਟੀ ਉਨ੍ਹਾਂਨੂੰ ਖੁਆਂਦੇ ਰਹੇ।
ਚੁਗਲਾਂ ਨੇ ਕਈ ਵੇਰ ਚੁਗਲੀ ਵੀ ਕੀਤੀ, ਪਰ ਨਿਰੰਕਾਰ ਨੇ ਉਹਨਾਂ ਦੀ ਰਾਸ ਨੂੰ ਬੁੜਨ ਨਹੀਂ ਦਿਤਾ ਸੀ।
ਉਹ ਹੁਣ ਵੀ ਲੋਕਾਂ ਨੂੰ ਇਹੋ ਸਮਝਾਉਣ ਗਏ ਹਨ।
ਕਿ ਧਰਮ ਦੀ ਕਮਾਈ ਕਰਿਆ ਕਰੋ–ਗਰੀਬਾਂ ਨਾਲ ਵੰਡ ਕੇ ਖਾਵੋ। ਰਾਮ ਰਹੀਮ ਦੇ ਝਗੜਿਆਂ ਵਿਚ ਨ ਪਵੋ।
ਇਹ ਇਕੋ ਰੱਬ ਦੇ ਦੋ ਨਾਮ ਹਨ। ਰੱਬ ਪ੍ਰੇਮ ਦਾ ਭੁਖਾ ਹੈ।
ਉਹ ਨੇਕ ਅਤੇ ਤਰਸ ਭਰੇ ਦਿਲਾਂ ਵਿਚ ਵਸਦਾ ਹੈ।

ਬਾਬਾ ਸ੍ਰੀ ਚੰਦ ਜ਼ੀ ਨੇ ਫੇਰ ਆਖਿਆ ਮੇਰੇ ਪਿਤਾ ਤਾਂ ਇਹ ਸਿਖਿਆ ਸਿਖਾਣ ਨੂੰ ਪ੍ਰਦੇਸ ਗਏ ਹਨ ਪਰ ਮੂਰਖ ਲੋਕੀ ਉਹਨਾਂ ਨੂੰ ਸਮਝ ਨਹੀਂ ਪਾਏ। ਉਲਟਾ ਉਹਨਾਂ ਉਤੇ ਦੋਸ਼ ਥੋਪਦੇ ਹਨ। ਜਿਵੇਂ ਉਲੂਆਂ ਨੂੰ ਸੂਰਜ ਚੜ੍ਹਿਆ ਨਹੀਂ ਦਿਸਦਾ, ਪਰ ਦੋਸ਼ ਸੂਰਜ ਨੂੰ ਦਿੰਦੇ ਹਨ –

ਇਹ ਗਲਾਂ ਮਾਮਿਆਂ ਬਾਬਿਆਂ ਨੇ ਸੁਣੀਆਂ ਤਾਂ ਤਾੜੀ ਮਾਰਦੇ ਸਾਰੇ ਖਿੜ ਖਿੜਾਂ ਕੇ ਹਸ ਪਏ ; ਇਸ ਛੇੜਨ ਵਾਲੇ ਮਾਮੇ ਨੂੰ ਕਿਹਾ, ਲੈ !

ਹੋਰ ਛੇੜ ਇਸ ਬਾਬੇ ਨੂੰ। ਦਸ! ਤੇਰੇ ਜਿਹਾਂ ਨੂੰ ਉਲੂ ਬਣਾ ਦਿਤਾ ਸੂ ਕਿ ਨਹੀਂ ? ਆਖਰ ਇਹ ਬਾਬੇ ਨਾਨਕ ਦਾ ਹੀ ਪੁਤ ਹੈ । ਉਹਨੇ ਪੰਡਤਾਂ ਮੌਲਵੀਆਂ ਤੇ ਚੰਗੇ ੨ ਪਾਂਧਿਆਂ ਦਾ ਮੂੰਹ ਬੰਦ ਕਰ ਦਿਤਾ ਸੀ– ਪਹਿਲੇ ਤਾਂ ਉਹਨੂੰ ਵੀ ਲੋਕੀ ਕੁਰਾਹੀਆ ਆਖਦੇ ਰਹੇ ਪਰ ਹੁਣ ਤਾਂ ਉਹਦੇ ਗੁਣ ਗਾਂਵਦੇ ਸੁਣੀਦੇ ਹਨ। ਇਹ ਵੀ ਉਸੇ ਦਾ ਪੁਤ ਹੈ ਪਿਓ ਦੀ ਚਾਲ ਹੀ ਚਲੇਗਾ। ਇਓਂ ਪਖੋਕੇ ਦੇ ਲੋਕੀ ਬਾਬਾ ਸ੍ਰੀ ਚੰਦ ਜੀ ਨਾਲ ਹਾਸੀ ਭਰਿਆ ਪਿਆਰ ਤੇ ਗਲਾਂ ਬਾਤਾਂ ਕਰਦੇ ਹੁੰਦੇ ਸਨ ।

## ਬਾਬਾ ਸ੍ਰੀ ਚੰਦ ਜੀ ਨਾਲ ਹਾਸੇ ਦੀਆਂ ਗਲਾਂ

ਇਕ ਦਿਨ ਇਨ੍ਹਾਂ ਮਾਮਿਆਂ ਬਾਬਿਆਂ ਨੇ ਬਾਹਿਰ ਜਾਂਦੇ ਬਾਬਾ ਸ੍ਰੀ ਚੰਦ ਨੂੰ ਕਮਲੀਏ ਦੇ ਮੋਢੇ ਉਤੋਂ ਦੀ ਉਤਾਰ ਲਿਆ। ਇਨ੍ਹਾਂ ਨੂੰ ਬਾਬਾ ਜੀ ਦੀਆਂ ਪਿਆਰ ਭਰੀਆਂ ਮਿਠੀਆਂ ਤੇ ਤੋਤਲੀਆਂ ਗਲਾਂ ਸੁਣਨਿ ਦਾ ਫੇਰ ਚਾ ਹੋਇਆ । ਕਈਆਂ ਨੇ ਕੇਈ ਤਰ੍ਹਾਂ ਦੇ ਹਾਸੀ ੨ ਵਿਚ ਪ੍ਰਸ਼ਨ ਕੀਤੇ। ਕਦੀ ਇਨ੍ਹਾਂ ਦੇ ਕੰਨ ਦੀ ਕੁਦਰਤੀ ਮੁੰਦਰਾ ਨੂੰ ਖਿਚਦੇ ਤੇ ਕਾਰਨ ਪੁਛਦੇ ? ਕਦੀ ਲੰਗੋਟੀ ਨੂੰ ਛੇੜਦੇ। ਕਦੀ ਆਖਦੇ-ਤੁਸੀ ਨੰਗ ਧੜੰਗ ਕਿਉਂ ਫਿਰਦੇ ਹੋ ? ਤੁਸੀ ਕੰਘੀ ਕਿਉਂ ਨਹੀ ਕਰਦੇ , ਸਿਰ ਦੇ ਵਾਲ ਕਿਉਂ ਵੇਠੇ ਰਖਦੇ ਹੋ ? ਇਉਂ ਪੁਛਾਂ ਕਰਦੇ। ਪਰ ਬਾਬਾ ਜੀ ਖਿੜ ਖਿੜਾ ਕੇ ਹਸਦੇ ਹੋਇਆਂ ਇਤਨਾਂ ਹੀ ਕਹਿੰਦੇ ਕਿ ਸਾਡੀ ਮਰਜ਼ੀ ਹੈ । ਮਨ ਦੀ ਮੌਜ ਹੈ। ਕਦੀ ੨ ਕਿਸੇ ਪ੍ਰਸ਼ਨ ਦਾ ਗਿਆਨ ਵਿਚਾਰ ਨਾਲ ਭਰਿਆ ਉਤਰ ਦਿੰਦੇ। ਇਹ ਲੋਕੀ ਵੀ ਸੁਣ ੨ ਕੇ ਹੈਰਾਨ ਹੁੰਦੇ ਸਨ, ਕਿ– ਇਤਨੀ ਛੋਟੀ ਉਮਰ ਤੇ ਇਤਨੀ ਸੂਝ ਬੂਝ ਨਾਲ ਸੁਲਝੀਆਂ ਹੋਈਆਂ ਵਿਚਾਰ ਭਰੀਆਂ ਗਲਾਂ ਕਰਨੀਆਂ ਸੌਖੀ ਗਲ ਨਹੀ ਹੈ। ਸਚ ਹੀ ਇਨ੍ਹਾਂ ਦੇ ਪਿਤਾ ਨਿਰੰਕਾਰੀ ਜੋਤ ਹਨ। ਉਨ੍ਹਾਂ ਦਾ ਗਿਆਨ ਪ੍ਰਕਾਸ਼ ਹੀ ਇਸ ਛੋਟੇ ਬਾਲਕੇ ਵਿਚ ਪ੍ਰਗਟ ਹੈ।

ਇਸ ਤਰ੍ਹਾਂ ਦੀ ਹਾਸੀ ਅਤੇ ਸਿਦਕ ਭਰੀਆਂ ਵਿਚਾਰਾਂ ਇਹ ਪੇਂਡੂ ਲੋਕ ਕਈ ਵੇਰ ਬਾਬਾ ਸ੍ਰੀ ਚੰਦ ਜੀ ਸਾਹਮਣੇ ਕਰਿਆ ਕਰਦੇ। ਭਾਈ ਕਮਲੀਆ ਤਾਂ ਸਮਝਦੇ ਸਨ, ਕਿ ਬਾਬਾ ਜੀ ਨਾਲ ਇਹ ਮਾਮੇਂ-ਨਾਨੇ, ਦਿਲ ਲਗੀ ਪਏ ਕਰਦੇ ਤੇ ਦਿਲ ਪ੍ਰਚਾਂਦੇ ਹਨ, ਏਸ ਲਈ ਇਹ ਚੁਪ ਰਹਿੰਦੇ ਤੇ ਮੁਸਕਰਾ ਦਿਆ ਕਰਦੇ। ਪਰ ਅਜ ਦੀਆਂ ਗਲਾਂ ਸੁਣ ੨ ਕੇ ਬਾਬਾ ਸ੍ਰੀ ਚੰਦ ਵੀ ਖੁਸ਼ ਹੋਇ, ਕਿ ਇਨ੍ਹਾਂ ਦੀਆਂ ਮਨ ਭਾਂਵਦੀਆਂ ਸਨ। ਭਾਈ ਕਮਲੀਆਂ ਨੇ ਇਨ੍ਹਾਂ ਦਾ ਰੁਖ ਵੇਖਿਆ ਤਾਂ ਚੁਕ ਕੇ ਘਰ ਲਿਆਇਆ। ਅਜ ਇਨ੍ਹਾਂ ਨੇ ਲੋਕਾਂ ਦੀ ਸਾਰੀ ਕਹੀ ਗਲ ਬਾਤ ਮਾਤ ਸੁਲਖਣੀ ਜੀ ਨੂੰ ਸੁਣਾ ਦਿਤੀ। ਕਿ ਜਿਵੇਂ ਭੂਆ ਜੀ ਕਹਿੰਦੇ ਸਨ। ਇਥੋਂ ਦੇ ਮਾਮੇ-ਬਾਬੇ ਵੀ ਮੇਰੇ ਪਿਤਾ ਜੀ ਬਾਬਤ ਉਸੇ ਤਰ੍ਹਾਂ ਹੀ ਆਖਦੇ ਰਹੇ ਸਨ।

## ਮੌਲਵੀ ਨੂਰ ਦੀਨ (ਮੀਆਂ ਚੂਗਤਾ) ਸਿਦਕੀ ਹੋਇਆ

ਬਾਬਾ ਸ੍ਰੀ ਚੰਦ ਜੀ ਨੂੰ ਨਾਨਕੇ ਘਰ ਆ ਕੇ ਅਲੌਕਿਕ ਜਿਹੀਆਂ ਗਲਾਂ ਕਰਦੇ ਬਹੁਤਿਆਂ ਨੇ ਵੇਖਿਆ ਸੁਣਿਆਂ ਹੋਇਆ ਸੀ। ਜਿਸ ਤੇ ਪਿੰਡ ਵਿਚ ਚਰਚਾ ਚਲੀ ਰਹਿੰਦੀ ਸੀ। ਇਕ ਦਿਨ ਫੇਰ ਇਨ੍ਹਾਂ ਨੂੰ ਮੋਢੇ ਉਤੇ ਬਹਾਇਆ ਭਾਈ ਕਮਲੀਆ ਜੀ ਬਾਹਿਰ ਜਾ ਰਹੇ ਸਨ। ਇਕ ਗਲੀ ਦੇ ਮੋੜ ਉਤੇ ਬੈਠੇ ਕੁਝ ਬੰਦਿਆਂ ਨੇ ਇਨ੍ਹਾਂ ਨੂੰ ਰੋਕ ਲਿਆ। ਪਰ ਹੁਣ ਕੋਈ ਹਾਸੀ ਮਖੌਲ ਦੀ ਗਲ ਨਾ ਕੀਤੀ ਸਗੂੰ ਅਦਬ ਸਤਿਕਾਰ ਨਾਲ ਚੌਂਕੀ ਮੰਗਵਾ ਕੇ ਬਿਠਾਇਆ। ਤੇ ਗਲਾਂ ਬਾਤਾਂ ਕਰਨ ਲਗੇ,

ਇਸ ਵੇਲੇ ਇਥੋਂ ਦਾ ਇਕ ਭਲਾ ਲੋਕ "ਮੌਲਵੀ ਨੂਰ ਦੀਨ

ਚੁਗੱਤਾ ਇਧਰੋ ਦੀ ਲੰਘਿਆ। ਇਹਦੇ ਆਉਣ ਤੇ ਸਾਰਿਆਂ ਨੇ ਉਠ ਕੇ ਸਲਾਮਾਂ ਕੀਤੀਆਂ। ਇਸਨੇ ਬਾਬਾ ਸ੍ਰੀ ਚੰਦ ਦੀ ਚਰਚਾ ਵੀ ਸੁਣੀ ਹੋਈ ਸੀ। ਇਹਨੂੰ ਪਤਾ ਲਗਾ ਕਿ-"ਨਾਨਕ ਦਰਵੇਸ਼" ਦਾ ਇਹੋ ਫਰਜ਼ੰਦ ਹੈ। ਮੀਆਂ ਜੀ ਦਾ ਜੀ ਕਰ ਆਇਆ, ਅਤੇ ਇਹ ਵੀ ਗਲਾਂ ਸੁਣਨ ਲਗਾ। ਪਰ ਮੀਆਂ ਚੁਗਤੇ ਨੇ "ਕਿਨਾ ਮੂੰਹ ਤੇ ਵਡੀਆਂ ਬਾਤਾਂ" ਵਾਲੀ ਕਹਾਵਤ ਦਾ ਅਰਥ ਅਜ ਜਾਣਿਆਂ ਜਦ ਕਿ ਦੂਜਿਆਂ ਨੂੰ ਚੁਪ ਕਰਾਕੇ ਆਪ ਇਉਂ ਪੁਛਨ ਲਗਾ—

ਐ ਛੋਟੇ ਸਾਂਈ! ਹਿੰਦੂ ਰਾਮ ਰਾਮ-ਅਤੇ ਮੁਸਲਮਾਨ, ਰਬ ਨੂੰ ਰਹੀਮ ਕਿਉ ਕਹਿੰਦੇ। ਰਬ ਤਾਂ ਇਕ ਹੈ। ਪਰ ਹੱਦਾਂ ਦੋ ਕਿਵੇਂ ਬਣ ਗਈਆਂ ਹਨ? ਇਹ ਸੁਣਿਆ, ਤਾਂ ਬਾਬਾ ਜੀ ਥੋੜਾ ਮੁਸਕਰਾਏ। ਕਿਉਂਕਿ ਇਹਦਾ ਉਤਰ ਇਨ੍ਹਾਂ ਨੇ ਅਪਨੇ ਪਿਤਾ ਜੀ ਪਾਸੋਂ ਕਈ ਵੇਰ ਸੁਣਿਆ ਸੀ। ਅਤੇ ਇਕ ਪ੍ਰਸਿਧ ਪ੍ਰਸ਼ਨ ਸੀ। ਜਿਸਦਾ ਉਤਰ ਇਨ੍ਹਾਂ ਨੂੰ ਚੰਗੀ ਤਰ੍ਹਾਂ ਯਾਦ ਸੀ। ਤੇ ਖੁਸ਼ੀ ਖੁਸ਼ੀ ਇਉਂ ਸੁਨਾਇਆ। ਮੀਆਂ ਜੀ—ਰਬ ਤਾਂ ਸਾਰਿਆਂ ਦਾ ਇਕੋ ਹੈ। ਉਹੀ ਰਾਮ ਹੈ। ਉਹੀ ਰਹੀਮ ਹੈ। ਸਾਰਿਆਂ ਬੰਦਿਆਂ-ਪਸ਼ੂਆਂ, ਪੰਛੀਆਂ-ਕੀੜੀਆਂ, ਮੱਛਰਾਂ-ਧਰਤੀ ਅਤੇ ਪਾਣੀ ਦੇ ਸਾਰੇ ਜੰਤਾਂ ਵਿਚ ਅਤੇ ਬਾਹਰ ਵੀ ਹਰ ਪਾਸੇ ਰਮਿਆ ਹੋਇਆ ਹੈ—ਜਿਸਤੇ ਉਹਨੂੰ-"ਰਾਮ"-ਕਹਿੰਦੇ ਹਨ।

ਉਹ ਜਾਲਮਾਂ ਪਾਪੀਆਂ ਨੂੰ ਸਜਾ ਵੀ ਦਿੰਦਾ ਹੈ। ਪਰ ਕਈ ਐਸੇ ਪਾਪ ਸਾਰਿਆਂ ਪਾਸੋਂ ਨਿਤ ਹੁੰਦੇ ਹਨ। ਜੋ ਚਿਤ ਚੇਤੇ ਥੀ ਬਾਹਰ ਹੋ ਜਾਂਦੇ ਹਨ, ਇਨ੍ਹਾਂ ਥੀ ਕੋਈ ਬਚਾ ਵੀ ਨਹੀ ਸਕਦਾ। ਉਹ ਪਾਣੀ ਪੀਂਦਿਆਂ-ਅੰਨ ਭਾਜੀ ਬਨਾਂਦਿਆਂ-ਕਿਰਤਕਾਰ ਕਰਦਿਆਂ, ਪੈਦਲ ਚਲਦਿਆਂ, ਸਾਹ ਲੈਂਦਿਆਂ, ਐਸੇ ਕਈ ਜੀਉ ਮਿੱਧ ਮਾਰ ਦਿੰਦੇ ਹਾ। ਪਰ ਉਹ ਰਬ-ਸਾਡੇ ਤੇ ਰਹਿਮ ਕਰਦਾ ਹੈ। ਸਾਡੇ ਇਸਤਰਾਂ ਦੇ

ਨਿਤ ਕੀਤੇ ਪਾਪਾਂ ਗੁਨਾਹਾਂ ਨੂੰ ਵੇਖਦਾ ਹੋਇਆ ਵੀ ਰਹਿਮ ਕਰਕੇ ਮੁਆਫ ਕਰਦਾ ਹੈ। ਏਸ ਲਈ ਉਹ ਰਹਿਮ ਕਰਨ ਵਾਲਾ ਰਹੀਮ ਹੈ।

ਸਾਰਿਆਂ ਦਾ ਸਾਹਿਬ ਉਹ ਆਪ ਇਕੋ ਰੱਬ ਹੈ। ਉਹਦੇ ਬੰਦਿਆਂ ਨੇ ਬੇ ਸਮਝੀ ਵਿਚ "ਹਿੰਦੂ-ਮੁਸਲਮਾਨ"-ਨਾਮ ਦੀਆਂ ਦੋ ਹੱਦਾਂ ਮਿਥ ਲਈਆਂ ਹਨ। ਚੰਗੇ ਉਹਾ ਹਨ, ਜੋ ਉਹਦਾ "ਰਾਮ ਰਾਮ"-ਯਾ ਰਹੀਮ-ਕੋਈ ਵੀ ਨਾਂਮ ਜਪਦੇ, ਉਹਨੂੰ ਨੇੜੇ ਜਾਣਦੇ, ਦੁਖੀਆਂ ਗ੍ਰੀਬਾਂ ਉਤੇ ਤਰਸ ਕਰਦੇ ਹਨ। ਬਾਕੀ ਦੇ ਕੋਈ ਹਿੰਦੂ ਅਖਾਏ ਯਾ ਮੁਸਲਮਾਨ ਦੋਵੇਂ ਰੱਦ ਹਨ।

ਸ੍ਰੀ ਬਾਬਾ ਜੀ ਪਾਸੋਂ ਅਪਨੇ ਪ੍ਰਸ਼ਨ ਦਾ ਸਹੀ ਉਤਰ ਸੁਣ ਕੇ ਨੇਕ ਦਿਲ ਮੀਆਂ ਚੁਗਤੇ ਨੇ ਸ਼ਰਾ ਸ਼ਰੀਅਤ ਦੀ ਕੋਈ ਪ੍ਰਵਾਹ ਨ ਕੀਤੀ ਇਨ੍ਹਾਂ ਦੇ ਚਰਨਾਂ ਉਤੇ ਸਿਰ ਧਰ ਕੇ ਸਿਜਦਾ ਕੀਤਾ, ਆਖਿਆ— ਨਾਨਕ ਦਰਵੇਸ਼ ਵੀ ਧੰਨ ਹੈ, ਤੇ ਉਹਨਾਂ ਦਾ ਇਹ ਛੋਟਾ "ਸਾਂਈ ਮਲੰਗ" ਫਰਜੰਦ ਵੀ ਧੰਨ ਹੈ। ਜਿਹਦੇ ਅਪਨੇ ਉਤੇ ਅਲ੍ਹਾ ਦਾ ਫਜਲ ਹੈ। ਉਹਦੇ ਬੇਟੇ ਉਤੇ ਵੀ ਅਲਾ ਫਜਲ ਕਿਉਂ ਨ ਹੋਵੇ ? ਇਉ ਪ੍ਰੇਮ ਨਾਲ ਭਰਿਆ ਚੁਗਤਾ ਇਨਾਂ ਦੀ ਉਸਤਤੀ ਕਰਦਾ ਚਲਾ ਗਿਆ, ਅਤੇ ਲੋਕਾਂ ਵੀ ਧੰਨ ਧੰਨ-ਆਖਿਆ।

## ਬਾਬਾ ਜੀ ਮਸਤ ਰਹਿਣਗੇ

ਬਾਬਾ ਸ੍ਰੀ ਚੰਦ ਜੀ ਦੀ ਬਾਲ ਵਰੇਸ ਅਤੇ ਗੁਣ ਗਿਆਨ ਦੀ ਚਰਚਾ ਪਖੋਕੇ ਵਿਚ ਅਤੇ ਆਲੇ ਦੁਆਲੇ ਦੇ ਪਿੰਡਾਂ ਵਿਚ ਵੀ ਫੈਲੀ ਜਾ ਰਹੀ ਸੀ। ਬਹੁਤ ਲੋਕੀ ਵੇਖਨ ਪਰਤਾਉਨ ਦੇ ਬਹਾਨੇ ਆਉਂਦੇ ਅਤੇ ਬੇਲੋੜੇ ਹੀ ਪੁਛਾਂ ਕਰਦੇ ਰਹਿੰਦੇ।ਇਹੋ ਜਿਹਾਂ ਪਾਸੋਂ ਬਾਬਾ ਜੀ ਅੱਕ ਥਕ ਚੁਕੇ ਸਨ। ਜਿਸ ਲਈ ਹੁਣ ਜਿਆਦਾ ਮਸਤ ਹੀ ਰਿਹਾ ਕਰਦੇ ਕਿਸੇ ਦੇ ਬੋਲਨ ਬੁਲਾਵਨ ਵਲ ਬੀ ਇਤਨਾਂ ਧਿਆਨ ਨ ਦਿੰਦੇ ਅਤੇ ਬਹੁਤਾ ਚਿਰ ਸਮਾਧੀ ਲਾਕੇ ਇਕਾਂਤ ਹੀ ਬੈਠੇ ਮਸਤਰਿਹਾ ਕਰਦੇ ਸਨ।

ਇਹ-"ਪੱਖੇ ਕੇ"-ਰੰਧਾਵਿਆਂ ਚੋਹਦਰੀਆਂ ਦਾ ਪਿੰਡ ਸੀ। ਬਾਬਾ ਸ੍ਰੀ ਚੰਦ ਦੇ ਨਾਨਾਂ ਮੂਲ ਚੰਦ ਵਟਾਲੇ ਦੇ ਵਸਨੀਕ ਅਤੇ ਪਖੋਕੇ ਦੇ ਪਟਵਾਰੀ ਸਨ। ਇਥੋਂ ਦੇ ਮਾਲਕ-ਚੋਹਦਰੀ ਅਜਿਤਾ ਰੰਧਾਵਾ ਜੀ ਸਨ। ਇਹ ਜਿਤਨੇ ਰਜੇ ਹੋਏ ਧਨੀ ਸਨ; ਇਤਨੇ ਹੀ ਨਿਰਮਾਨ ਤੇ ਭਲੇ ਪੁਰਸ਼ ਵੀ ਸਨ। ਇਨ੍ਹਾਂ ਨੇ ਬਾਬਾ ਸ੍ਰੀ ਚੰਦ ਦੀ ਮਹਿਮਾਂ ਕਈ ਵੇਰ ਸੁਣੀ ਸੀ। ਫੇਰ ਮੀਆਂ ਚੁਗਤੇ ਵਾਲੀ ਗਲ ਨੇ ਚੋਹਦਰੀ ਅਜਿਤਾ ਜੀ ਦੀ ਸਰਧਾ ਬਹੁਤ ਵਧਾ ਦਿਤੀ, ਅਜਿਤਾ ਜੀ ਦੇ ਮਿਤ੍ਰ ਗੁਰ ਦਿਤਾ ਤੇ ਇਕ-ਸ਼ਾਮ ਦਾਸ ਪੰਡਤ ਨੇ ਵੀ ਬਹੁਤ ਉਸਤਤ ਕੀਤੀ। ਤੇ ਬਾਬਾ ਜੀ ਨੂੰ ਸਲਾਹਿਆ। ਸ਼ਾਮ ਦਾਸ ਨੇ ਇਹ ਵੀ ਦਸਿਆ--ਕਿ ਸ੍ਰੀ ਚੰਦ ਤਾਂ ਅਠ ਨੌ ਸਾਲਾਂ ਦਾ ਹੈ। ਓਹਨੇ ਅਪਨੀ ਪਿਆਰੀਆਂ-ਮਿਠੀਆਂ ਗਲਾਂ ਤੇ ਮਲੰਗਾਂ ਫਰੀਕਾਂ ਜਹੀ ਸ਼ਕਲ ਸੂਰਤ ਨਾਲ ਲੋਕਾਂ ਦਾ ਮਨ ਮੋਹ ਹੀ ਲਿਆ ਹੈ। ਪਰ ਓਹਦਾ ਛੋਟਾ ਭਾਈ, ਜਿਸਦਾ ਨਾਂਮ ਲਖਮੀ ਚੰਦ ਹੈ, ਤੇ ਮਸਾਂ ਅਜੇ ਪੰਜ ਸਾਲਾਂ ਦਾ ਹੋਇਆ ਓਹ ਵੀ ਸ਼ਕਲ ਸੂਰਤ ਤੇ ਸੁੰਦਰਤਾ ਵਿਚ ਅਪਨੀ ਮਿਸਾਲ ਆਪ ਹੀ ਦਸਦੇ ਹਨ। ਉਹ ਬੜਾ ਹਸ ਮੁਖ ਤੇ ਖਿੜਿਆ ਮਥਾ ਹਸੂੰ ਹਸੂੰ ਕਰਦਾ ਮੋਤੀਆਂ ਵਾਂਗੂੰ ਦੰਦੀਆਂ ਖਿੜਾਈ ਰਖਦਾ ਹੈ। ਕੋਈ ਬੁਲਾਏ ਤਾਂ ਹਸਦਾ ੨ ਦੋੜਦਾ ਉਹਦੇ ਪਾਸ ਚਲਾ ਜਾਂਦਾ ਹੈ। ਇਨ੍ਹਾਂ ਦਾ ਅਪਨਾਂ ਪਿਤਾ ਅਖਾਂ ਸਾਹਣੇਂ ਨਹੀ ਤੇ ਦੂਜੇ ਬੰਦੇ ਨੂੰ ਵੇਖ ਕੇ ਹਿਰਸ ਵਿਚ ਭਰ ਜਾਂਦਾ ਹੈ। ਸੁਣਿਆ ਹੈ। ਕਿ-ਸੁਲਖਣੀ-ਉਹਨੂੰ ਕਿਤੇ ਬਾਹਰ ਨਹੀ ਲਿਸਾਨ ਦਿੰਦੀ, ਮਤਾਂ ਕਿਸੇ ਦੀ ਡੀਠ ਨ ਲਗ ਜਾਏ। ਚੋਹਦਰੀ ਜੀ ! ਹੈ ਗੇ ਤਾਂ ਦੋਹਤਰਵਾਂਨ, ਪਰ ਸੁਲਖਣੀ ਦੇ ਦੋਵੇਂ ਬਾਲਕ-ਨਿਆਰੇ ਹੀ ਦੇਖੀ ਸੁਣੀ ਦੇ ਹਨ। ਇਉਂ ਹੀ ਗੁਰਦਿਤੇ ਨੇ ਵੀ ਸ਼ਲਾਘਾ ਕੀਤੀ।

## ਦੋਵੇਂ ਬਾਲਕ ਚੌਹਧਰੀ ਦੇ ਘਰ ਆਏ

ਸ੍ਰੀ ਅਜਿਤਾ ਰੰਧਾਵਾ ਨੇ ਦੋ ਨਿਰਪਖ ਬੰਦਿਆਂ ਪਾਸੋਂ ਦੋਹਾਂ

ਬਾਲਕਾਂ ਦੀ ਸੋਭਾ ਸੁਣੀ ਤੇ ਮੂਲ ਵੰਦ ਨੂੰ ਦਸ ਕੇ ਘਰ ਬੁਲਾਨਾ ਕੀਤਾ। ਗੁਰੂ ਜੀ ਦੇ ਦੋਹਾਂ ਸਾਹਿਬ ਜਾਦਿਆਂ ਦੇ ਆਉਣ ਤੇ ਉਹਨੇ ਪਿਆਰ ਕੀਤਾ, ਤੇ ਅਪਨੇ ਨਾਲ ਮੰਜੇ ਉਤੇ ਬਹਾਇਆ। ਚੋਹਦਰੀ ਸ਼ਿਵਜੀ ਭਗਵਾਨ ਦਾ ਉਪਾਸ਼ਕ ਸੀ। ਸ਼ਿਵ ਰੂਪ ਸ੍ਰੀ ਚੰਦ ਜੀ ਦਾ ਦਰਸ਼ਨ ਕਰਦਿਆਂ ਹੀ ਇਹਦਾ ਮਨ ਠਰ ਗਿਆ। ਕਾਗਜਾਂ ਤੇ ਪਥਰਾਂ ਦੀਆਂ ਬਣੀਆਂ ਸ਼ਿਵ ਮੂਰਤਾਂ ਦਾ ਧਿਆਨ ਧਰਨ ਵਾਲੇ ਨੂੰ ਅਜ ਮਾਨੋ ਉਸ ਰੂਪ ਤੇ ਉਹੋ ਜਿਹੇ ਨੰਗ ਧੜੰਗ ਸ੍ਰੀ ਚੰਦ ਜੀ ਦੇ ਦਰਸ਼ਨ ਹੋਇ। ਅਪਨੇ ੨ ਇਸ਼ਟ ਦਾ ਰੰਗ ਰੂਪ ਤੇ ਭੇਖ ਸਭ ਨੂੰ ਪਿਆਰਾ ਲਗਦਾ ਹੈ। ਇਹ ਕੁਦਰਤੀ ਗਲ ਹੈ। ਚੋਹਦਰੀ ਨੂੰ ਫਰਕ ਇਤਨਾਂ ਹੀ ਦਿਸਿਆ-ਕਿ ਸ਼ਿਵਜੀ ਦਾ ਰੰਗ-ਗਲੇ ਵਿਚ ਜ਼ੈਹਰ ਧਾਰਨ ਕਰਨ ਨਾਲ ਨੀਲਾ ਹੈ। ਤੇ ਸ੍ਰੀ ਚੰਦਗੋਰੇ ਨਿਛੋਹ ਹਨ। ਬਾਕੀ ਸਿਰ ਦੇ ਵਾਲ ਸੁਨੈਹਰੀ ਤੇ ਉਸੇ ਤਰ੍ਹਾਂ ਵੇਠੇ ਹੋਏ ਲਿੱਟਾਂ (ਬਾਵਰਾਂ) ਹਨ। ਲਕ ਕੁਪੀਨ ਤੇ ਕੰਨੀ ਇੱਕ ਮੁੰਦਰਾ ਹੈ—ਸ਼ਿਵ ਜੀ ਬਿਭੂਤ ਮਲਦੇ ਤੇ ਸ੍ਰੀ ਚੰਦ ਖੇਡ ਖੂਡ ਕਰਕੇ ਨੰਗੇ ਸ੍ਰੀਰ ਸਾਰੇ ਅੰਗ ਧੂੜ ਨਾਲ ਭਰੇ ਹੋਏ ਸਨ ਨਾਨੇ ਨੇ ਕੋਸ਼ਸ਼ ਕੀਤੀ, ਕਿ ਨੁਹਾ ਧੁਆ ਕੇ ਲੈ ਚਲੇ, ਪਰ ਇਹ ਨਹੀਂ ਮਨੇ ਸਨ, ਇਸੇ ਤਰ੍ਹਾਂ ਆਏ।

ਤਿਵੇਂ ਹੀ ਲਖਮੀ ਚੰਦ ਜੀ ਦਾ ਮੂੰਹ ਮੁਹਾਂਦਰਾ ਵੀ ਨਿਆਰਾ ਹੀ ਡਿਠਾ। ਚੋਹਦਰੀ ਦੀਆਂ ਅੱਖਾਂ ਜੱਦ ਇਨ੍ਹਾਂ ਦੀਆਂ ਸੁੰਦਰ ਅੱਖਾ ਨਾਲ ਜੁੜੀਆਂ ਤਾਂ ਲਖਮੀ ਚੰਦ ਵੀ ਇਨ੍ਹਾਂ ਨੂੰ ਦੂਜ ਦੇ ਚੰਨ ਹੀ ਦਿਸੇ। ਇਨ੍ਹਾਂ ਵਿਚ ਵੀ ਇਤਨਾਂ ਫਰਕ ਡਿਠਾ, ਕਿ ਦੂਜ ਦਾ ਚੰਨ ਸ਼ਿਵਾ ਦੇ ਮਸਤਕ ਵਿਚ ਚਮਕਦਾ ਹੈ, ਪਰ ਇਹ ਇਥੇ ਸ੍ਰੀ ਚੰਦ ਜੀ ਦੇ ਖੱਬੇ ਅੰਗ ਮੰਜੇ ਤੇ ਬੈਠੇ ਚਮਕਦੇ ਸਨ। ਚੋਹਦਰੀ ਅਜਿਤਾ ਬੜਾ ਸਿਆਣਾਂ ਤੇ ਦੁਨੀਆਂ ਨਾਲ ਹੰਢਿਆ ਬੰਦਾ ਸੀ। ਇਸ ਨੇ ਸੰਤਾ ਫਕੀਰਾਂ ਪੰਡਤਾਂ ਪਾਸੋਂ ਚੰਗੇ ਭਾਗਾਂ ਵਾਲੇ ਹੋਣਹਾਰ ਬਚਿਆਂ ਦੇ

ਲਛਣਾਂ ਦਾ ਨਿਰਨਾਂ ਕਈ ਵੇਰ ਸੁਣਿਆ ਹੋਇਆ ਸੀ, ਇਸਨੂੰ ਨਾਨਕ ਨਿਰੰਕਾਰੀ ਦੇ ਇਨ੍ਹਾਂ ਦੋਹਾਂ ਲਾਲਾਂ ਦੇ ਚਿੰਹਨ ਚੱਕਰਾਂ ਥੀ ਨਿਸਚਾ ਹੋ ਗਿਆ, ਕਿ ਲੋਕੀ ਜੋ ਕੁਝ ਆਖਦੇ ਹਨ–ਸੱਚ ਹੀ ਤਾਂ ਆਖਦੇ ਹਨ। ਚੋਹਦਰੀ ਜੀ ਨੂੰ ਅਕੱਠੀਆਂ ਬੈਠੀਆਂ ਇਹ ਦੋਵੇਂ ਦਿਬ ਜੋਤਾਂ ਮਾਨੋਂ ਧਰਤੀ ਦੇ ਦੋਵੇਂ ਸੂਰਜ ਤੇ ਚੰਨ੍ਹ ਹੀ ਦਿਸੇ। ਚੋਹਦਰੀ ਨੇ ਬਹੁਤ ਕੁਝ ਫਲ ਮਿਠਾਈ ਦੇ ਕੇ ਟੋਰੇ ਤੇ ਅਗੇ ਨੂੰ ਪੱਕਾ ਸਾਦਿਕ ਹੋਇਆ।

ਬਾਬਾ ਸ੍ਰੀ ਚੰਦ ੧੦ ਸਾਲਾਂ ਤੋਂ ਉਤੇ ਦੇ ਹੋਏ ਤਾਂ ਕਮਲੀਆਂ ਜੀ ਨੂੰ ਨਾਲ ਲੈਕੇ ਪਖੋਕੇ ਤੋਂ ਚਾਰ ਮੀਲ ਦੱਖਨ ਵਲ ਘਣੇ ਜੰਗਲ ਵਿਚ ਜਾ ਬੈਠੇ। ਇਥੇ ਸਮਾਧੀ ਵਿਚ ਲੀਨ ਹੋ ਗਏ। ਇਕ ਦਿਨ ਇਕ ਰਾਤ ਇਸੇ ਤਰਾਂ ਅਡੋਲ ਬੈਠੇ ਬੀਤ ਗਏ। ਉਧਰ ਮਾਤਾ ਜੀ ਤੇ ਸਾਰਿਆਂ ਨੂੰ ਚਿੰਤਾ ਰਹੀ ਕਿ ਕਿਥੇ ਗਏ ਹਨ ? ਪਰ ਕਮਲੀਆ ਜੀ ਨੇ ਘਰ ਵਾਲਿਆ ਨੂੰ ਜਾ ਕੇ ਆਖ ਦਿਤਾ ਤੱਦ ਤਸਲੀ ਹੋਈ ਤੇ ਫੇਰ ਬਾਬਾ ਜੀ ਪਾਸ ਜਾ ਕੇ ਬੈਠ ਗਿਆ।

ਜੰਗਲ ਵਿਚੋਂ ਲੰਘਦੇ ਇਕ ਬਿਸ਼ਨ ਦਾਸ ਬ੍ਰਹਮਨ ਨੇ ਇਨ੍ਹਾਂ ਨੂੰ ਦੇਖਿਆ ਤਾਂ ਨੇੜੇ ਆ ਕੇ ਬੈਠਨ ਦਾ ਕਾਰਨ ਪੁਛਿਆ। ਕਮਲੀਆ ਜੀ ਨੇ ਦਸਿਆ ਕਿ ਇਹ ਗੁਰੂ ਨਾਨਕ ਦੇਵ ਜੀ ਦੇ ਪੁਤਰ ਹਨ ਤੇ ਭਜਨ ਦੀ ਸ਼ੋਕ ਨਾਲ ਕਲ ਦੇ ਸਮਾਧੀ ਲਾ ਕੇ ਬੈਠੇ ਹਨ। ਸ੍ਰੀ ਬਾਬਾ ਜੀ ਦੇ ਨੇਤਰ ਵੀ ਖੁਲੇ ਤਾਂ ਬ੍ਰਹਮਨ ਨੇ ਨਿਕਾ ਜਿਹਾ ਜੋਗੀ ਜਾਨ ਕੇ ਸਿਰ ਨਿਵਾਇਆ, ਅਤੇ ਆਪ ਦੇ ਇਸ ਹੱਠ ਦੀ ਸ਼ਲਾਘਾ ਕੀਤੀ। ਨਾਲ ਹੀ ਉਸ ਨੇ ਇਸ ਤਰ੍ਹਾਂ ਦੇ ਪ੍ਰਸ਼ਨ ਕੀਤੇ ਜਿਨ੍ਹਾਂ ਦੇ ਯੋਗ ਉਤਰ ਦੇ ਕੇ ਬਾਬਾ ਜੀ ਨੇ ਉਸ ਨੂੰ ਨਿਹਾਲ ਕਰ ਦਿਤਾ।

ਪ੍ਰਸ਼ਨ–ਤੁਸੀਂ ਕਿਸ ਦੇ ਧਿਆਨ ਵਿਚ ਜੁੜੇ ਬੈਠੇ ਰਹੇ।
ਉਤਰ–ਅਸੀਂ ਜਗਤ ਕ਼ਰਤਾ ਨਿਰੰਕਾਰ ਦੇ ਧਿਆਨ ਵਿਚ ਰਹੇ।
ਪ੍ਰਸ਼ਨ–ਜਗਤ ਕਰਤਾ ਇਕੋ ਹੈ-ਕਿ ਦੂਜਾ ਕੋਈ ਹੋਰ ਵੀ ਕਾਰਨ ਹੈ ?

ਉਤਰ—ਉਹ ਆਪ ਇਕੋ ਜਗਤ ਕਰਤਾ ਹੈ, ਸਭ ਦਾ ਕਾਰਨ ਵੀ ਉਹੀ ਹੈ।

ਪ੍ਰਸ਼ਨ—ਇਕੋ ਕਿਵੇਂ ਮੰਨਿਆ ਜਾਏ ? ਜਦ ਕਈ ਰੂਪਾਂ ਰੰਗਾਂ ਵਿਚ ਭਾਸਦਾ ਹੈ।

ਉਤਰ—ਜੈਸੇ ਮਕਾਨ ਵਿਚ ਲਗੀ ਲਕੜੀ ਤਾਕੀਆਂ ਭਿੱਤ-ਦਰਵਾਜੇ ਥੰਮ ਕੜੀਆਂ ਸ਼ਤੀਰ ਬਾਲੇ-ਇਹ ਸਾਰੇ ਵਖੋ ਵੱਖ ਨਾਮਾਂ ਰੂਪਾਂ ਵਿਚ ਦਿਸਦੇ ਹਨ, ਪਰ ਸਾਰਿਆਂ ਦਾ ਕਾਰਨ ਲਕੜੀ ਹੈ। ਐਸੇ ਹੀ ਕਈ ਰੂਪਾਂ ਰੰਗਾਂ ਤੇ ਨਾਮਾਂ ਵਿਚ ਦਿਸਨ ਵਾਲੇ ਜਗਤ ਦਾ ਕਾਰਨ ਵੀ ਇਕੋ ਨਿਰੰਕਾਰ ਹੈ। ਜਗਤ ਉਸੇ ਕਰ ਕੇ ਹੋਇਆ ਹੈ।

ਪ੍ਰਸ਼ਨ—ਐਸੀ ਸਮਝ ਆ ਜਾਨ ਦਾ ਫੱਲ ਕੀ ਹੈ ?

ਉਤਰ—ਐਸੀ ਸਮਝ ਆ ਜਾਨ ਤੇ ਉਹ ਜਗਤ ਕਰਤਾ ਹਰ ਵੇਲੇ ਹਰ ਇਕ ਚੀਜ਼ ਵਿਚ ਨੇੜੇ ਵਸਦਾ ਦਿਸਦਾ ਹੈ—ਉਹ ਦੇ ਨਾਲ ਪਿਆਰ ਵਧ ਜਾਂਦਾ ਹੈ ਤੇ ਹੋਰ ਪਾਸੇ ਦਾ ਘਟ ਜਾਂਦਾ ਹੈ। ਅਥਵਾ-ਅਜਿਹਾ ਬੰਦਾ ਮੋਹ ਨੀਂਦ ਵਿਚੋਂ ਜਾਗ ਪੈਂਦਾ ਹੈ।

ਪ੍ਰਸ਼ਨ—ਫੇਰ ਕਿਸੇ ਨੂੰ ਕਿਵੇਂ ਪਤਾ ਲਗੇ ਕਿ ਮੈਨੂੰ ਅਜਿਹਾ ਫਲ ਮਿਲਿਆ ਜਾ ਮਿਲਣ ਵਾਲਾ ਹੈ ?

ਉਤਰ—ਜਦ ਹੰਕਾਰੀ-ਵਿਕਾਰੀ ਤੇ ਪਖੰਡੀ ਲੋਕਾਂ ਦੇ ਨੇੜੇ ਭਿਟਨ ਤੇ ਜੀ ਨਾ ਕਰੇ।

ਜਦ ਮਨ ਵੈਰਾਗ ਨਾਲ ਭਰਿਆ ਰਹੇ, ਅਤੇ ਸਿਮਰਨ ਕਰਦਿਆਂ ਥਕੇਵਾਂ ਨਾ ਜਾਣੇ।

ਜਦ ਕੰਮ ਕਾਰ ਕਰਦਿਆਂ ਥੋੜਾ ਬੋਲ, ਅਤੇ ਬਹੁਤਾ ਅੰਦਰ ਨਾਮ ਜਪੇ।

ਜਦ ਰਾਤ ਸਮੇਂ ਕਿਸੇ ਵੇਲੇ ਅੱਖ ਖੁਲ੍ਹਣ ਤੇ ਲੇਟੇ ਹੋਇਆਂ

ਵੀ ਸੁਰਤ ਸਿਮਰਨ ਵਿਚ ਲਗੀ ਰਹੇ ।
ਤਦ ਜਾਣੋ ਕਿ ਐਸਾ ਫਲ ਪ੍ਰਾਪਤ ਹੈ । ਪਰ ਕਿਸੇ ਵੀ ਪਕੇ ਫਲ ਦਾ ਬਿਨਾ ਰਾਖੀ ਕੀਤੇ ਦੇ ਤੋਤਿਆਂ ਪੰਛੀਆਂ ਪਾਸੋਂ ਬਚਾਉਣਾ ਔਖਾ ਹੈ। ਐਸੇ ਹੀ ਸਿਮਰਨ ਦੇ ਪਿਆਰਿਆਂ ਨੂੰ ਸਤ ਸੰਗਤ ਦੀ ਵਾੜ ਵਿਚ ਰਹਿਕੇ 'ਆਤਮਾਂ ਪ੍ਰਮਾਤਮਾਂ ਦੇ ਧਿਆਨ' ਰੂਪੀ ਫਲ ਨੂੰ ਗੁਰ ਉਪਦੇਸ਼ ਦੇ ਅੰਮ੍ਰਿਤ ਨੀਰ ਨਾਲ ਪਾਲ ਕੇ ਹੰਕਾਰ ਰੂਪੀ ਪੰਛੀਆਂ ਤੇ ਪਖੰਡ ਰੂਪ ਗਿੱਦੜਾਂ ਪਾਸੋਂ ਬਚ ਰਖ਼ਣਾ ਚਾਹੀਦਾ ਹੈ।

ਬਾਬਾ ਸ੍ਰੀ ਚੰਦ ਜੀ ਵਲੋਂ ਇਹ ਉਤਰ ਸੁਣ ਕੇ ਬ੍ਰਹਮਨ ਬਿਸ਼ਨ ਦਾਸ ਦੇ ਸਾਰੇ ਸੰਸੇ ਦੂਰ ਹੋ ਗਏ। ਉਹਨੇ ਆਪਣੇ ਦਿਲ ਦੀਆਂ ਅੱਖਾਂ ਖੁਲ ਗਈਆਂ ਜਾਣਿਆਂ। ਉਹਨੂੰ ਕਈ ਰੰਗਾਂ ਰੂਪਾਂ ਵਿਚ ਖਿੜੇ ਦਿਸਦੇ ਤੇ ਵਸਦੇ ਸੰਸਾਰ ਦਾ ਕਰਨ ਉਹੀ ਇਕੋ ਕਰਤਾ ਭਾਸਿਆ। ਅਗੇ ਇਹ ਸਮਝਦਾ ਸੀ ਕਿ ਵੱਡਪਨ ਤੇ ਸਿਆਣਪ ਵਡਿਆਂ ਕੱਦਾਂ ਬੁਤਾਂ ਤੇ ਵਡੀਆਂ ਉਮਰਾਂ ਵਿਚ ਹੀ ਹੁੰਦੀ ਹੈ । ਪਰ ਅੱਜ ਸਮਝ ਗਿਆ-ਕਿ ਹੀਰੇ ਤੇ ਨਗ"–ਸੋਨੇ ਦੀਆਂ ਛਾਪਾਂ ਤੇ ਹਾਰਾਂ ਵਿਚ ਯਾ ਕੰਕਰਾਂ ਵਿਚ ਜਿਥੇ ਵੀ ਹੋਵਨ, ਉਹ ਅਪਨੀ ਚਮਕ ਨਾਲ ਹੀ ਚਮਕਦੇ ਹਨ । ਬ੍ਰਹਮਨ ਨੂੰ ਨਿਸਚਾ ਹੋ ਗਿਆ, ਕਿ ਸ੍ਰੀ ਨਾਨਕ ਜੀ ਜਿਸ ਗਿਆਨ ਜੋਤੀ ਦਾ ਉਜਾਲਾ ਕਰਨ ਨੂੰ ਬਾਹਰ ਗਏ ਹਨ। ਉਹ ਅਪਨੀ ਅੰਸ ਬਾਲਕ ਦੇ ਅਪਨੇ ਵਿਚ ਵੀ ਲਾਟ ਜਗਾ ਗਏ ਹਨ। ਨਹੀ ਤਾਂ ਇਤਨੀ ਛੋਟੀ ਵਰੇਸ ਤੇ ਇਤਨੇ ਗੂਹੜ ਪ੍ਰਸ਼ਨ ਦਾ ਉਤਰ ਦੇਣਾਂ ਕੋਈ ਸੌਖੀ ਗਲ ਨਹੀ ਹੈ। ਬਿਸ਼ਨ ਦਾਸ ਸਿਦਕ ਵਿਚ ਭਰਿਆ ਹੋਇਆ ਅਪਨੇ ਕੰਮ ਨੂੰ ਚਲਾ ਗਿਆ।

## ਬਾਬਾ ਸ੍ਰੀ ਚੰਦ ਤਲਵੰਡੀ ਆਇ

ਬਾਬਾ ਸ੍ਰੀ ਚੰਦ ਜੀ ਹੁਣ ਲਗ ਭਗ ੧੧ ਸਾਲਾਂ ਦੇ ਸਨ।

ਜਦ ਕਿ ਗੁਰੂ ਪਿਤਾ ਜੀ ਨੂੰ ਪ੍ਰਦੇਸ ਗਏ ਤਿਨ ਸਾਲ ਹੋਨ ਲਗੇ ਸਨ। ਉਧਰ ਤਲਵੰਡੀ ਵਿਚ ਪਿਤਾ ਕਾਲੂ ਜੀ ਤੇ ਮਾਤ ਤ੍ਰਿਪਤਾ ਜੀ ਦਾ ਦਿਲ ਬਹੁਤ ਉਦਾਸ ਰਿਹਾ ਕਰਦਾ ਸੀ । ਕਿਉਂਕਿ ਉਨ੍ਹਾਂ ਦਾ ਦਿਲ ਪ੍ਰਚਾਵਾ ਕੋਈ ਵੀ ਅਖਾਂ ਸਾਹਵੇਂ ਨਹੀ ਸੀ। ਸ੍ਰੀ ਕਾਲੂ ਜੀ ਨੂੰ ਅਪਨੇ ਕੁੜਮ ਸ੍ਰੀ ਮੂਲ ਚੰਦ ਜੀ ਉਤੇ ਚਾਹੇ ਇਸ ਗਲ ਦਾ ਬਹੁਤ ਵੱਟ ਸੀ ਕਿ ਇਨ੍ਹਾਂ ਨੇ ਇਨਾਂ ਦੇ ਸਪੁਤ੍ਰ ਸ੍ਰੀ ਨਾਨਕ ਨੂੰ ਪ੍ਰਦੇਸ ਗਮਨ ਵੇਲੇ ਬਹੁਤ ਕੜਵੇ ਸ਼ਬਦ ਵਰਤੇ ਸਨ ਜੋ ਕਾਲੂ ਜੀ ਨੂੰ ਪਤਾ ਲਗ ਗਿਆ ਸੀ । ਇਸ ਕਾਰਨ ਪਖੋਕੇ ਜਾਨ ਤੇ ਜੀ ਨਹੀਂ ਸੀ ਕਰਦਾ। ਪਰ ਫਿਰ ਵੀ ਦੋਹਾਂ ਪੋਤ੍ਰਿਆਂ ਦੇ ਮੋਹ ਨੇ ਇਨਾਂ ਨੂੰ ਪਖੋਕੇ ਖਿਚ ਲਿਆਦਾਂ, ਤੇ ਸਾਰਿਆਂ ਨੂੰ ਮਿਲ ਕੇ ਨਿਹਾਲ ਹੋਇ।

ਪਿਤਾ ਕਾਲੂ ਜੀ ਨੇ ਇਥੇ ਆਕੇ ਵੀ ਕੁੜਮਾਂ ਦੀ ਜਬਾਨੀ ਬਹੁਤ ਕੁਝ ਗਿਲੇ ਗੁਜਾਰੀਆਂ ਸੁਣੀਆਂ । ਪਰ ਇਨ੍ਹਾਂ ਦਾ ਇਹੋ ਉਤਰ ਸੀ ਕਿ ਨਾਨਕ ਨੂੰ ਇਹੋ ਕੁਝ ਭਾਂਵਦਾ ਸੀ, ਕਰਤਾਰ ਦਾ ਹੁਕਮ ਦਸ ਕੇ ਸ਼ੁਰੂ ਥੀਂ ਐਸੇ ਸਭਾਉ ਦਾ ਰਿਹਾ ਹੈ। ਪਿਤਾ ਕਾਲੂ ਜੀ ਨੇ ਕੁਝ ਦਿਨ ਰਹਿਕੇ ਅਪਨੇ ਆਵਨ ਦਾ ਮਨੋਰਥ ਦਸਿਆ ਤੇ ਪੋਤ੍ਰਿਆਂ ਸਮੇਤ ਸ੍ਰੀ ਸੁਲਖਣੀ ਨੂੰ ਨਾਲ ਲੈ ਜਾਨ ਨੂੰ ਆਖਿਆ--ਪਰ ਮੂਲ ਚੰਦ ਤੇ ਚੰਦੋ ਰਾਣੀ ਨੇ ਸਿਰਫ ਸ੍ਰੀ ਚੰਦ ਤੇ ਲਖਮੀ ਚੰਦ ਅਤੇ ਕਮਲੀਆ ਸੇਵਕ ਲੈ ਜਾਨ ਨੂੰ ਮੰਨਿਆ । ਉਹ ਵੀ ਛੇਤੀ ਹੀ ਮੁੜ ਆਉਨ ਦਾ ਇਕਰਾਰ ਲੈਕੇ ਤਿੰਨਾਂ ਨੂੰ ਤਲਵੰਡੀ ਤੋਰਿਆ ਸੀ।

ਤਲਵੰਡੀ ਆਉਨ ਤੇ ਮਾਤਾ ਤ੍ਰਿਪਤਾ ਜੀ ਅਤੇ ਗੁਰੂ ਨਾਨਕ ਜੀ ਦੇ ਚਾਚਾ ਲਾਲ ਚੰਦ (ਲਾਲੂ ਜੀ) ਸਾਰਿਆਂ ਨੂੰ ਬੇਅੰਤ ਖ਼ੁਸ਼ੀ ਹੋਈ । ਇਨ੍ਹਾਂ ਦੇ ਸਿਰਵਾਰਨੇ ਕੀਤੇ ਅਤੇ ਗਲੇ ਲਗਾ ਕੇ ਸੀਨੇ ਠਾਰੇ। ਨਗਰ ਵਾਸੀਆਂ ਤਾਂਈ ਹੈਰਾਨੀ ਹੋ ਰਹੀ ਸੀ ਕਿ ਇਹੋ ਜਿਹੇ ਅਮੋਲਕ ਪੁਤਰਾਂ ਦੇ ਦੇਖਨ ਨੂੰ ਲੋਕੀ ਤਰਸਦੇ ਹਨ । ਪਰ ਗੁਰੂ

ਨਾਨਕ ਜੀਨੇ ਕਿਤਨਾਂ ਨਿਰਮੋਹਤਾ ਦਾ ਸਬੂਤ ਦਿਤਾ ਅਤੇ ਜਗਤ ਭਲਾਈ ਨੂੰ ਮੁਖ ਰਖਿਆ ਹੈ।

ਬਾਬਾ ਸ੍ਰੀ ਚੰਦ ਜੀ ਦੀ ਬ੍ਰਿਤੀ ਵੀ ਭਜਨ ਸਿੰਮ੍ਰਨ ਵਲ ਲਗੀ ਦੇਖ ਕੇ ਤਲਵੰਡੀ ਦੇ ਲੋਕੀ ਵੀ ਹੈਰਾਨ ਹੁੰਦੇ ਤੇ ਮਾਸੂਸ ਕਰਦੇ ਸਨ ਕਿ ਇਹ ਵੀ ਸ਼ਾਂਤੀ ਦਾ ਪੁੰਜ ਹੈ। ਦਾਦਾ ਕਾਲੂ ਜੀ ਨੂੰ ਇਹ ਸੰਸਾ ਪੈ ਗਿਆ ਸੀ ਕਿ ਇਹ ਵੀ ਫਕੀਰ ਤੱਬਾ ਦਾ ਦਿਸਦਾ ਹੈ। ਜਿਸਤੇ ਇਸਨੇ ਹਰ ਦਿਆਲ ਪੰਡਤ ਪਾਸ ਇਨਾਂ ਨੂੰ ਇਸ ਖਿਆਲ ਨਾਲ ਪੜਨੇ ਪਾ ਦਿਤਾ ਕਿ ਦੁਨੀਆਵੀ ਕਾਰ ਵਿਹਾਰ ਨ ਵੀ ਕਰ ਸਕਿਆ ਤਾਂ ਇਸੇ ਪੰਡਤ ਦੀ ਤਰ੍ਹਾਂ ਧਾਰਮਿਕ ਵਿਦਿਆ ਅਭਿਆਸ ਰਾਹੀਂ ਅਪਨੇ ਨਿਰਬਾਹ ਲਈ ਤਾਂ ਕੁਝ ਸਿਖ ਜਾਏਗਾ। ਪਰ ਕਾਲੂ ਜੀ ਨੂੰ ਕੀ ਪਤਾ ਸੀ ਕਿ ਅਪਨੇ ਸਮੇਂ ਵਿਚ ਸ੍ਰੀ ਚੰਦ ਜੀ ਰਿਧੀਆਂ ਸਿਧੀਆਂ ਦਾ ਭੰਡਾਰ ਅਤੇ ਜਗਤ ਤਾਰਕ ਹੋਇਗਾ।

ਬਾਬਾ ਸ਼੍ਰੀ ਚੰਦ ਜੀ ਨੂੰ ਅਖਰ ਬੋਧ ਅਤੇ ਥੋੜਾ ਲਿਖਨ ਪੜਨਾਂ ਸੁਲਤਾਨ ਪੁਰ ਵਿਚ ਹੀ ਹੋ ਚੁਕਾ ਸੀ। ਪਹਿਲੇ ਪਿਤਾ ਗੁਰੂ ਨਾਨਕ ਜੀ ਨੇ ਤੇ ਫੇਰ ਭੂਆ ਨਾਨਕੀ ਜੀ ਨੇ ਇਨ੍ਹਾਂ ਨੂੰ ਇਸ ਪਾਸੇ ਲਾਏ ਰਖਿਆ ਸੀ। ਫਿਰ ਵੀ ਇਥੇ ਤਲਵੰਡੀ ਆਕੇ ਪੰਡਤ ਜੀ ਪਾਸੂੰ ਪੁਰਾਣਕ ਸਾਖੀਆਂ ਸੁਣ ੨ ਕੇ ਇਨ੍ਹਾਂ ਦਾ ਉਤਸ਼ਾਹ ਹੋਰ ਵੀ ਵਧ ਗਿਆ ਤੇ ਖੁਸ਼ੀ ੨ ਪੜਨ ਲਗ ਪਏ।

ਤਲਵੰਡੀ ਦਾ ਰਾਏ ਬੁਲਾਰ ਗੁਰੂ ਨਾਨਕ ਸਾਹਿਬ ਦਾ ਬਹੁਤ ਸਾਦਕ ਸੀ ਇਹ ਵੀ ਗੁਰੂ ਨਾਨਕ ਜੀ ਦੇ ਦੋਹਾਂ ਸਾਹਿਬ ਜਾਦਿਆਂ ਨਾਲ ਬਹੁਤ ਪਿਆਰ ਕਰਦਾ ਸੀ। ਅਤੇ ਕਿਸੇ ਦਾ ਜੀ ਨਹੀ ਸੀ ਕਰਦਾ ਕਿ ਇਹ ਦੋਵੇਂ ਉਨ੍ਹਾਂ ਦੀ ਅਖੀਆਂ ਤੋਂ ਪਲ ਭਰ ਉਹਲੇ ਹੋਵਨ। ਪਰ ਬਾਬਾ ਸ੍ਰੀ ਚੰਦ ਜੀ ਪਖੋਕੇ ਥੀਂ ਆਉਣ ਵੇਲੇ ਜੋ ਇਕਰਾਰ ਕਰ ਆਏ ਸਨ ਕਿ ਛੇਤੀ ਆ ਜਾਵਾਂਗੇ।

ਉਹ ਅਪਨੇ ਸਤਵਾਦੀ ਹੋਣ ਦੇ ਸੁਭਾਉ ਕਾਰਨ ਪੂਰਾ ਕਰਨਾਂ ਸੀ ਆਪ ਜੀ ਕੁਝ ਮਹੀਨੇ ਹੀ ਤਲਵੰਡੀ ਰਹਿਕੇ ਸਾਰਿਆਂ ਦੀ ਪ੍ਰਸੰਤਾ ਪਾਈ ਅਤੇ ਮੁੜ ਪਖੋਕੇ ਚਲੇ ਜਾਨ ਨੂੰ ਆਖਿਆ ਤੱਦ ਦਾਦਾ ਜੀ ਨੇ ਇਕ ਸਿਆਣਾ ਸੇਵਕ ਨਾਲ ਹੋਰ ਲਾਕੇ ਇਨ੍ਹਾਂ ਨੂੰ ਪਖੋਕੇ ਭੇਜ ਦਿਤਾ *

## ਸ੍ਰੀ ਮਾਤਾ ਜੀ ਦਾ ਪਿਆਰ

ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਜੀ ਦੇ ਮੁੜ ਪਖੋਕੇ ਆ ਜਾਨ ਤੇ ਸ੍ਰੀ ਮਾਤਾ ਜੀ ਅਤੇ ਨਾਨੀ ਨਾਨੇ ਨੂੰ ਖੁਸ਼ੀ ਹੋਣੀ ਕੁਦਰਤੀ ਗਲ ਸੀ। ਦੋਹਾਂ ਨੇ ਸਾਰਿਆਂ ਨੂੰ ਨਿਮਸਕਾਰਾਂ ਕੀਤੀਆਂ ਤੇ ਅਸੀਸਾਂ ਪਾਈਆਂ ਇਸੇ ਤਰ੍ਹਾਂ ਮਾਤਾ ਜੀ ਨੂੰ ਸੀਨੇ ਠੰਡ ਪੈ ਰਹੀ ਸੀ। ਕਈ ਮਹੀਨਿਆਂ ਪਿਛੂੰ ਪੁਤਾਂ ਦੇ ਮੂੰਹ ਵੇਖੇ ਸਨ। ਦੋਹਾਂ ਨੂੰ ਪਾਸ ਬਹਾ ਕੇ ਰੋਟੀ ਖੁਆਂਦੇ ਅਤੇ ਦਾਦੀ ਦਾਦੇ ਜੀ ਦੀਆਂ ਪ੍ਰੇਮ ਕਹਾਣੀਆਂ ਇਨ੍ਹਾਂ ਥੀ ਸੁਣਦੇ ਸਨ।

ਬਾਬਾ ਸ੍ਰੀ ਚੰਦ ਫੇਰ ਪਖੋਕੇ ਆਏ ਇਕਾਂਤ ਹੀ ਰਹਿਨ ਲਗੇ ਸਨ। ਤੇ ਕਦੀ ੨ ਸਮਾਧੀ ਲਾਕੇ ਕਈ ੨ ਦਿਨ ਬੈਠੇ ਰਿਹਾ ਕਰਦੇ ਸਨ। ਸ੍ਰੀ ਮਾਤਾ ਜੀ ਇਨ੍ਹਾਂ ਦੀ ਇਸ ਬਾਲ ਉਮਰੇ ਦੀ ਓੁਪਰਾਮਤਾ ਦੇਖ ੨ ਬਹੁਤ ਚਿੰਤਾਤਰ ਵੀ ਰਿਹਾ ਕਰਦੇ ਸਨ। ਪਰ ਡਾਟ ਪਾਕੇ ਕਦੀ ਇਨ੍ਹਾਂ ਨੂੰ ਐਸਾ ਕਰਨ ਤੋਂ ਹੋੜਿਆ ਨਹੀ ਸੀ। ਸਗੂੰ ਇਕ ਦਿਨ ਪਾਸ ਬਹਾ ਕੇ ਰੋਟੀ ਖੁਆਂਦਿਆਂ ਪਿਆਰ ਭਰੇ ਦਿਲ ਨਾਲ ਸ੍ਰੀ ਚੰਦ ਜੀ ਦੀ ਕੰਢ ਤੇ ਹਥ ਫੇਰਦੇ ਇਉਂ ਆਖਿਆ----

* ਦਖੋ ਸਰੋਤਮੁਨੀ ਚਰਿਤਗਭੂਤ ਪ੍ਰਵਾਹ ੭ ਸਫ਼ਾ ੧੪੨ ਉਤੇ ਲਿਖਿਆ ਹੈ ਇਹਨਾਂ ਨੇ ਵੀ ਇਕ ਦੋ ਦਿਨਾਂ ਬਾਦ ਵਾਪਸ ਆ ਜਾਣ ਦਾ ਇਕਰਾਰ ਲੈ ਕੇ ਭੇਜਿਆ ਸੀ। ਤਲਵੰਡੀ ਤੋਂ ਪਖੋਕੇ ੯੦ ਮੀਲ ਹੈ ਜਿਸਤੇ ਇਤਨੇ ਛੇਤੀ ਨਹੀਂ ਆ ਸਕਦੇ ਸਨ। ਤੇ ਕੁਝ ਮਹੀਨਿਆਂ ਪਿਛੋਂ ਆਏ।

"ਲਾਲ ਜੀਓ ! ਤੁਹਾਡੇ ਪਿਤਾ ਜੀ ਤਾਂ ਲੰਮੀ ਉਡਾਰੀ ਲਾਕੇ ਚਲੇ ਗਏ ਹਨ। ਮੈਂ ਤੁਹਾਨੂੰ ਹੀ ਵੇਖ ੨ ਕੇ ਜੀਂਦੀ ਹਾਂ। ਤੁਸੀ ਚੁਪ ਚਾਪ ਤੇ ਉਦਾਸ ਬ੍ਰਿਤੀ ਕਨਾਰੇ ਬੈਠ ਜਾਂਦੇ ਹੋ ਤਾਂ ਮੈਨੂੰ ਚਿੰਤਾਂ ਵਾਪਰ ਜਾਂਦੀ ਹੈ। ਕਿ ਅਸੀਂ ਤਾਂ ਪੇਟ ਭਰ ਕੇ ਖਾ ਲੈਂਦੇ ਹਾਂ ਪਰ ਤੁਸੀ ਸਮਾਧੀ ਲਾਕੇ ਭੁਖੇ ਹੀ ਬੈਠੇ ਹੁੰਦੇ ਹੋ ! ਤੁਸਾਡੇ ਹਾਣ ਦੇ ਬਚਿਆਂ ਨੂੰ ਖਾਨ ਪੀਨ ਪਹਿਰਨ ਤੋਂ ਵਾਰੀ ਨਹੀਂ ਮਿਲਦੀ ਤੇ ਨਚਦੇ ਟਪਦੇ ਰਹਿੰਦੇ ਹਨ। ਪਰ ਤੁਸੀਂ ਪਤਾ ਨਹੀ ਹੁਣੇ ਕਿਉ ਇਤਨੇ ਉਦਾਸ ਦਿਸਦੇ ਹੋ? ਇਤਨਾਂ ਹੱਠ ਨ ਕੀਤਾ ਕਰੋ। ਅਗਰ ਤੁਸੀ ਭਜਨ ਹੀ ਕਰਨਾ ਹੈ ਤਦ ਘਰ ਵਿਚ ਇਕਾਂਤ ਥੋੜਾ ਬੈਠ ਕੇ ਨਾਮ ਜਪ ਲਿਆ ਕਰੋ ! ਵਖਰੀ ਥਾਂ ਬਨਾ ਦਿਆਂਗੇ। ਇਉਂ ਆਖਦੇ ੨ ਮਾਤਾ ਜੀ ਚੁਪ ਹੋ ਗਇ, ਤੇ ਇਹ ਵੀ ਹਸ ਹਸ ਕੇ ਬੋਲਨ ਲਗੇ।

## ਸ੍ਰੀ ਮਾਤਾ ਜੀ ਨੂੰ ਦਿਲ ਦਾ ਭੇਤ ਦਸਿਆ

ਇਸ ਰੀਤੀ ਨਾਲ ਹਸਦੇ ਰਸਦੇ ਅਜੇ ਥੋੜੇ ਹੀ ਦਿਨ ਬਿਤਾਏ ਸਨ ਕਿ ਫੇਰ ਬਾਹਰ ਜੰਗਲ ਵਿਚ ਜਾਨ ਨੂੰ ਆਖਿਆ–ਤਦ ਮਾਤਾ ਜੀ ਅਥਰੂ ਕੇਰਨ ਲਗੇ। ਕਿਹਾ ਕਿ ਅਜੇ ਤੁਸਾਡੇ ਦੁਰਾਡੇ ਜਾਕੇ ਤਪ ਕਰਨ ਦਾ ਕੇਹੜਾ ਵੇਲਾ ਹੈ? ਤੁਸਾਡੇ ਪਿਤਾ ਜੀ ਨੂੰ ਤਾਂ ਅਪਨੇ ਪਿਤਾ ਜੀ ਫੇਰ ਕੋਈ ਕੰਮ ਕਾਜ ਕਰਨ ਨੂੰ ਆਖਦੇ ਸਨ। ਪਰ ਅਸੀਂ ਤਾਂ ਤੁਸਾਨੂੰ ਇਸ ਪਾਸੇ ਹੁਣੇ ਪਿਆ ਵੇਖ ਉਚਾ ਸਾਹ ਨਹੀ ਲੈਂਦੇ ਹਾਂ। ਸ਼ੁਕਰ ਕਰਦੇ ਹਾਂ-ਜੋ ਅੱਖਾਂ ਸਾਹਮਣੇ ਟਿਕੇ ਰਹੋ। ਚਾਹੇ ਭਜਨ ਹੀ ਕਰਦੇ ਹੋਵੋ? ਪਰ ਇਹ ਰੀਤੀ ਤਾਂ ਚੰਗੀ ਨਹੀਂ। ਕਿ ਤੁਸੀ ਹੁਣੇ ਹੀ ਸਾਥੋਂ ਦੂਰ ਚਲੇ ਜਾਇਆ ਕਰੋ। ਸ੍ਰੀ ਮਾਤਾ ਜੀ ਨੇ ਘਰ ਦੇ ਇਕ ਕਮਰੇ, ਅੰਦਰ ਵਖਰੀ ਥਾਂ ਬਨਾ ਦਿਤੀ ਕਿ ਇਥੇ ਬੈਠ ਕੇ ਭਜਨ ਕਰਦੇ ਰਿਹਾ ਕਰਨ ਅਤੇ ਇਹ ਵੀ ਵਖਰੇ ਬੈਠ ਕੇ ਸਿਮਰਨ ਕਰਦੇ ਰਹਿੰਦੇ ਤੇ ਕਮਲੀਆ ਜੀ ਇਸੇ ਤਰ੍ਹਾਂ ਬੈਠੇ

ਹੋਇਆ ਦਾ ਪੂਰਾ ੨ ਧਿਅਨ ਰਖਦੇ। ਪਰ ਬਾਬਾ ਜੀ ਫਿਰ ਵੀ ਕਦੀ ਕਦਾਂਈ ਸੈਰ ਦੇ ਬਹਾਨੇ ਚਲੇ ਜਾਇਆਂ ਕਰਦੇ ਅਤੇ ਜੰਗਲ ਵਿਚ ਸਮਾਧੀ ਲਾਕੇ ਬੈਠੇ ਰਹਿੰਦੇ ਸਨ।

ਸ੍ਰੀ ਬਾਬਾ ਜੀ ਨੂੰ ਹੁਣ ਤਪ ਸਾਧਨ ਬੀ ਪੱਕੀ ਆਦਿਤ ਪੈ ਚੁਕੀ ਸੀ। ਮਨ ਨੂੰ ਇਕਾਗਰ ਕਰਕੇ ਕਈ ੨ ਦਿਨ ਬੈਠੇ ਰਹਿੰਦੇ ਸਨ। ਇਨ੍ਹਾਂ ਨੂੰ ਐਸਾ ਹਠੀ ਦੇਖਕੇ ਸ੍ਰੀ ਮਾਤਾ ਜੀ ਦਾ ਦਿਲ ਬਹੁਤ ਕੰਬਦਾ ਤੇ ਡੋਲਦਾ ਸੀ। ਪਰ ਪੇਸ਼ ਨਹੀ ਸੀ ਜਾਂਦੀ ਕਿ ਇਨ੍ਹਾਂ ਨੂੰ ਹੋੜ ਸਕੇ ਅਤੇ ਬਹੁਤ ਹੀ ਮੋਹ ਪਿਆਰ ਵਿਚ ਫਸੇ ਹੋਇਆਂ ਝੂਰਦੇ ਪਇ ਸਨ। ਤਦ ਬਾਬਾ ਸ੍ਰੀ ਚੰਦ ਜੀ ਨੇ ਅਪਨੀ ਮਾਤਾ ਦਾ ਭਰਮ ਅੰਧੇਰਾ ਦੂਰ ਕਰਨ ਨੂੰ ਅਪਨੇ ਦਿਲ ਦਾ ਭੇਤ ਇਉਂ ਦਸਿਆ— ਤੇ ਫੁਰਮਾਇਆ--

ਸ੍ਰੀ ਮਾਤਾ ਜੀਉ! ਤੁਸਾਨੂੰ ਯਾਦ ਹੋਣਾ ਹੈ? ਮੈਂ ਪਿਤਾ ਜੀ ਪਾਸ ਮੋਦੀ ਖਾਨੇ ਜਾਕੇ ਬੈਠਦਾ ਤੇ ਤੇ ਉਨ੍ਹਾਂ ਨਾਲ ਹੀ ਜਿਥੇ ਹੋਵਨ ਸੌਂ ਜਾਇਆ ਕਰਦਾ ਸੀ। ਉਹ ਬਹੁਤ ਰਾਤ ਰਹਿੰਦੀ ਅਸ਼ਨਾਨ ਕਰਦੇ ਤੇ ਚੌਂਕੜੀ ਮਾਰ ਬੈਠ ਜਾਇਆ ਕਰਦੇ। ਮੇਰੀ ਅੱਖ ਖੁਲ ਜਾਨ ਤੇ ਮੈਂ ਵੀ ਬੈਠ ਜਾਂਦਾ। ਉਨ੍ਹਾ ਦਿਨਾਂ ਤੋਂ ਮੈਨੂੰ ਵੀ ਜਾਗਨ ਦਾ ਸੁਭਾਉ ਪੈ ਗਿਆ ਸੀ। ਮੈਂ ਬੈਠਾ ਹੋਵਾਂ ਯਾ ਮੰਜੇ ਤੇ ਲੇਟਿਆ ਹੋਵਾਂ ਪਰ ਪਿਤਾ ਦੇ ਦਸੇ ਮੰਤਰ ਦਾ ਸਿਮਰਨ ਕਰਦਾ ਰਹਿੰਦਾ ਹਾਂ। ਮੈਨੂੰ ਸਮਾਧੀ ਬਿਠਾ ਕੇ ਸਿਮਰਨ ਕਰਨਾ ਯਾ ਚਲਦੇ ਫਿਰਦੇ ਨਾਮ ਜਪਣਾ ਉਨ੍ਹਾਂ ਨੇ ਹੀ ਸਮਝਾਇਆ ਸੀ। ਪਿਤਾ ਜੀ ਨੇ ਇਕ ਦਿਨ ਇਹ ਵੀ ਦਸਿਆ—ਕਿ ਅਸੀਂ ਵੀ ਨਿਕੀ ਉਮਰੇ ਹੀ ਸਿਮਰਨ ਸ਼ੁਰੂ ਕੀਤਾ ਸੀ। ਤੂੰ ਵੀ ਹੁਣ ਤੋਂ ਕਰਿਆ ਕਰ। ਉਨ੍ਹਾਂ ਨੇ ਇਹ ਵੀ ਦਸਿਆ ਕਿ ਤੇਰੇ ਹਾਣ ਦੇ ਧਰੂ ਭਗਤ ਨੇ ਸਿਮਰਨ ਕੀਤਾ। ਅਟੱਲ ਪਦਵੀ ਪਾਈ ਸੀ। ਹੁਣ ਤੀਕ ਰਿਸ਼ੀ ਤੇ ਦੇਵਤੇ ਉਸ ਦੀ ਪੂਜਾ ਤੇ

ਪ੍ਰਦਸ਼ਨਾਂ ਕਰਦੇ ਹਨ । ਕਿਉਕਿ ਸਿਮ੍ਰਨ ਵਾਲੇ ਨੂੰ ਸਾਰੇ ਅਪਨਾ ਮਿਤ੍ਰ ਤੇ ਸਖਾ ਜਾਣਦੇ ਹਨ । ਫੇਰ ਸਿਮਰਨ ਵਾਲੇ ਦਾ ਮਨ ਸੁਖੀ ਤੇ ਖਿੜਾਉ ਵਿਚ ਰਹਿੰਦਾ ਹੈ । ਪਿਤਾ ਜੀ ਨੇ ਦਸਿਆ ਸੀ

ਸ੍ਰੀ ਮਾਤਾ ਜੀਉ ! ਮੈਨੂੰ ਪਿਤਾ ਗੁਰੂ ਜੀ ਦੇ ਇਹ ਬਚਨ ਹੁਣਿ ਤੀਕ ਯਾਦ ਹਨ । ਅਤੇ ਰਹਿਣ ਗੇ । ਮਾਨੋ ਉਨ੍ਹਾਂ ਨੇ ਮੇਰੇ ਦਿਲ ਉਤੇ ਉਕਰ ਦਿਤੇ ਹਨ । ਪਰ ਮੈਨੂੰ ਹੁਣ ਇਹ ਲਾਲਚ ਨਹੀ ਕਿ ਮੇਰੀ ਧਰੂ ਦੀ ਤਰ੍ਹਾਂ ਕੋਈ ਪੂਜਾ ਕਰੇਗਾ ਕਿ ਨਹੀ ? ਮੈਨੂੰ ਤਾਂ ਨਾਮ ਸਿਮਰਨ ਦਾ ਸ੍ਵਾਦ ਦਿਨੋ ਦਿਨ ਵਧ ਰਿਹਾ ਹੈ । ਤੁਸੀ ਕੋਈ ਚਿੰਤਾ ਨ ਕਰਨੀ ਕਿ ਮੈਂ ਕਿਤੇ ਦੂਰ ਬੈਠਾ ਭੁਖਾ ਤਿਹਾਇਆ ਰਹਾਂਗਾ ਮੇਰੇ ਤਾਂ ਉਨ੍ਹਾਂ ਨੇ ਭੰਡਾਰੇ ਭਰ ਦਿਤੇ ਹਨ । ਜਦ ਸਿਮਰਨ ਵਿਚ ਬੈਠਦਾ ਹਾਂ ਤਾਂ ਸ੍ਰੀਰ ਦੀ ਸੁਧ ਬੁਧ ਭੁਲ ਜਾਂਦੀ ਹੈ । ਫੇਰ ਭੁਖ ਤਿਹ ਦੀ ਸੋਝੀ ਹੀ ਨਹੀ ਰਹਿੰਦੀ । ਨ ਦਿਨ ਚੜ੍ਹਿਆ ਕਿ ਛੁਪਿਆ ਸੁਝਦਾ ਹੈ । ਇਹ ਗਲ ਕਿਸੇ ਨੂੰ ਅੱਗੇ ਕਦੀ ਨਹੀਂ ਦਸੀ ਸੀ । ਅੱਜ ਤੁਸਾਨੂੰ ਉਦਾਸ ਦੇਖਿਆ—ਤਾਂ ਆਖੀ ਹੈ ।

ਇਹ ਕੁਝ ਦਸ ਕੇ ਸ੍ਰੀ ਬਾਬਾ ਜੀ ਨੇ ਮਾਤਾ ਜੀ ਦਾ ਮਨ ਪਰਚਾ ਦਿਤਾ, ਅਤੇ ਲਖਮੀ ਚੰਦ ਜੀ ਤਾਂਈ ਵੀ ਦਿਲਾਸਾ ਦੇ ਕੇ ਫੇਰ ਉਸੇ ਜੰਗਲ ਵਿਚ ਜਾ ਕੇ ਸਮਾਧੀ ਲਾ ਦਿਤੀ ।

## ਸੁਖ ਦਿਆਲ ਸਪਾਹੀ ਨੂੰ ਉਪਦੇਸ਼

ਇਸ ਥਾਂ ਜੰਗਲ ਵਿਚ ਬਾਬਾ ਜੀ ਸਿਮਰਨ ਕਰਨ ਲਗ ਜਾਂਦੇ ਸਨ । ਸਮਾਧੀ ਵਿਚ ਲੀਨ ਹੋ ਬੈਠਦੇ ਤਾਂ ਕਮਲੀਆ ਜੀ ਵੀ ਕਨਾਰੇ ਬੈਠ ਕੇ ਨਾਂਮ ਜਪਦੇ ਰਹਿੰਦੇ । ਭੁਖ ਤਿਹ ਲਗਨ ਤੇ ਕਿਸੇ ਨੇੜੇ ਦੇ ਪਿੰਡ ਵਿਚੋਂ ਰੋਟੀ ਖਾ ਆਇਆ ਕਰਦੇ, ਫੇਰ ਬੈਠੇ ਰਹਿੰਦੇ ।

ਇਕ ਦਿਨ ਆਪ ਸਿਮਾਧੀ ਵਿਚ ਲੀਨ ਬੈਠੇ ਸਨ । ਦੂਰ ਜਾਂਦੇ ਇਕ ਸ਼ਸਤਰਧਾਰੀ ਸਿਪਾਹੀ ਨੇ ਇਨ੍ਹਾਂ ਨੂੰ ਵੇਖਿਆ—ਇਕ

ਛੋਟਾ ਬਾਲਕ ਤੇ ਦੂਜਾ ਉਸਤੋਂ ਵਡੇਰੀ ਉਮਰ ਦਾ ਜੰਗਲ ਵਿਚ ਕਿਉਂ ਬੈਠੇ ਹਨ ? ਇਹ ਪਤਾ ਕਰਨ ਨੂੰ ਸੁਖ ਦਿਆਲ ਨੇੜੇ ਆਇਆ– ਤੇ ਇਥੇ ਬੈਠਨ ਦਾ ਕਾਰਨ ਪੁਛਿਆ ?

ਕਮਲੀਆ ਜੀਨੇ ਦਸਿਆ–ਕਿ ਇਹ ਗੁਰੂ ਨਾਨਕ ਜੀ ਦੇ ਪੁਤਰ ਹਨ। ਇਨ੍ਹਾਂ ਨੂੰ ਭਜਨ ਕਰਨ ਦੀ ਸ਼ੌਕ ਹੈ। ਕਦੀ ੨ ਇਥੇ ਆ ਜਾਇਆ ਕਰਦੇ ਹਨ। ਮੈ ਸੇਵਕ ਹਾਂ। ਨਾਲ ਰਹਿੰਦਾ ਹਾਂ। ਇਨ੍ਹਾਂ ਦੀਆਂ ਗਲਾਂ ਬਾਤਾਂ ਸੁਣਕੇ ਬਾਬਾ ਜੀ ਦੀ ਅਖ ਵੀ ਖੁਲ ਗਈ ਤਾਂ ਸਿਪਾਹੀ ਵਲ ਵੇਖਿਆ।

ਸਿਪਾਹੀ ਚੰਚਲ ਸੁਭਾਉ ਦਾ ਸੀ। ਪੁਛਨ ਕਰਨ ਲਗਾ-ਆਪ ਨਿਕੀ ਉਮਰੇ ਸਾਧੂ ਕਿਉਂ ਹੋ ਬੈਠੇ ਫੇਰ ਕੁਝ ਪਲੇ ਵੀ ਪਿਆ ਕਿ ਨਹੀ ? ਸਾਧੂ ਸੰਤ ਤਾਂ ਬਹੁਤ ਕੁਝ ਲੋਕਾਂ ਨੂੰ ਦਸਦੇ ਹੁੰਦੇ ਹਨ। ਆਪ ਵੀ ਦਸੋ ਖਾਂ ਸੂਰਮਾ ਕੀਹਨੂੰ ਆਖਦੇ ਹਨ ? ਬਾਬਾ ਜੀ ਹੌਲੀ ਜਿਹੇ ਮੁਸਕਰਾਏ, ਤੇ ਆਖਿਆ–"ਜਿਸਨੇ ਕ੍ਰੋਧ ਨੂੰ ਜਿਤ ਲਿਆ ਹੋਵੇ। ਵਿਸ਼ੇ ਭੋਗਾਂ ਵਲੋਂ ਨਸਦੇ, ਅਤੇ ਬੁਰਾਈ ਸੋਚਦੇ ਮਨ ਉਤੇ ਕਾਬੂ ਪਾ ਰਖਿਆ ਹੋਵੇ। ਸਚ ਬੋਲਨ ਥੀਂ ਸੰਗਦਾ ਨਾ ਹੋਵੇ। ਨੇਕੀ ਦੇ ਰਸਤੇ ਟੁਰਦੇ ਹੋਇਆ-ਨ ਥਕੇ, ਨ ਭਟਕੇ। ਸਾਧੂ ਲੋਕਾਂ ਦੀ ਨਜਰ ਵਿਚ ਅਜਿਹਾ ਬੰਦਾ ਸੂਰਮਾਂ ਹੁੰਦਾ ਹੈ। ਪਰ ਦੁਨੀਆ ਦਾਰਾਂ ਦੀ ਨਜਰ ਵਿਚ ਤੇਰੇ ਜਿਹਾ, ਜਿਸਨੂੰ ਛਵੀਆਂ ਤੇ ਡਾਂਗਾਂ-ਚੋਰਾਂ ਯਾਰਾਂ ਦੀ ਸੋਧ ਲਈ ਸਰਕਾਰ ਨੇ ਦਿਤੀਆ ਹੋਵਨ। ਪਰ ਦਬ ਦਬਾ ਤੇ ਰੋਹਬ ਗ੍ਰੀਬਾ ਭਲੇ ਮਾਨਸਾਂ ਉਤੇ ਪਾਕੇ ਉਨ੍ਹਾ ਨੂੰ ਧਮਕਾਂਦਾ ਡਰਾਂਦਾ ਤੇ ਖਾਂਦਾ ਫਿਰੇ*

ਸ੍ਰੀ ਬਾਬਾ ਜੀ ਦੇ ਇਸ ਛੋਟੀ ਉਮਰ ਦੇ ਵਿਚ ਸਚਾਈ ਭਰੇ ਬਚਨ ਸੁਣ ਕੇ ਸਪਾਹੀ ਸ਼ਰਮਸਾਰ ਹੋਇਆ। ਇਸਨੇ ਅੱਖਾਂ ਨੀਵੀਆਂ ਕਰ ਲਿਤੀਆ–ਤੇ ਇਨ੍ਹਾ ਨੂੰ ਕਰਣੀ ਕਮਾਈ ਵਾਲਾ ਸਚਾਈ ਦਾ

---

* ਵੇਖੋ ਸ੍ਰੀ ਚੰਦ ਪ੍ਰਕਾਸ਼ ਲਿਖਤੀ ਕ੍ਰਿਤ ਪ੍ਰਤਾਪ ਹਰੀ।

ਪੁਤਲਾ ਜਾਣਿਆ। ਸਪਾਹੀ ਨੇ ਸਿਰ ਨਿਵਾ ਕੇ ਆਖਿਆ—ਮਹਾਤਮਾਂ ਜੀ ! ਸਚ ਆਖਦੇ ਹੋ ਪਰ ਕਿਰਪਾ ਕਰਕੇ ਸਾਨੂੰ ਸਚ ਦੇ ਰਾਹੇ ਚਲਨ ਦਾ ਵਲ ਦਸੋ ? ਬਾਬਾ ਜੀ ਨੇ ਪਹਿਲੇ ਇਹਦਾ ਨਾਮ ਪੁਛਿਆ ਇਸਨੇ "ਸੁਖ ਦਿਆਲ"--ਦਸਿਆ-- ਤਦ ਬਾਬਾ ਜੀ ਨੇ ਫੁਰਮਾਇਆ--ਨਾਮ ਤਾਂ ਸੋਹਣਾਂ ਹੈ। ਜੇ ਕਰ ਪਾਪੀਆਂ ਦੋਸ਼ੀਆਂ ਨੂੰ ਦੰਡ ਦਿਵਾ ਕੇ ਪਰਜਾ ਲਈ ਸੁਖ ਦਾਇਕ ਹੋਵੇ ? ਤੁਸਾਂ ਲਈ ਇਹੋ ਸਚ ਦਾ ਰਾਹ ਹੈ ਇਸੇ ਤੇ ਚਲਦਿਆਂ ਹੀ ਤੁਸਾਡਾ ਭਲਾ ਹੈ। ਐਸਾ ਸੁਣ ਕੇ ਉਹ ਨਿਹਾਲ ਹੋਇਆ, ਤੇ ਅਪਨੇ ਫ਼ਰਜ ਨੂੰ ਪੂਰਾ ੨ ਪਾਲਦਾ ਰਿਹਾ। ਸ੍ਰੀ ਬਾਬਾ ਜੀ ਇਹਦੇ ਜਾਣ ਪਿਛੋਂ ਆਪ ਵੀ ਪਖੋਕੇ ਆ ਗਏ, ਤੇ ਸਾਰਿਆਂ ਨੂੰ ਦਰਸ਼ਨ ਦੇਕੇ ਨਿਹਾਲ ਕੀਤਾ।

## ਨਾਨਾ ਮੂਲ ਚੰਦ ਦਾ ਗੁਸਾ

ਬਾਬਾ ਸ੍ਰੀ ਚੰਦ ਜੀ—ਹੁਣ ਵੀ ਕਈ ਦਿਨਾਂ ਮਗਰੋਂ ਘਰ ਆਏ ਸਨ। ਹੋਰ ਸਾਰੇ ਇਨ੍ਹਾਂ ਨੂੰ ਵੇਖ ਕੇ ਖੁਸ਼ ਹੋਏ। ਪਰ ਨਾਨਾਂ "ਮੂਲ ਚੰਦ"ਕੁਝ ਗੁਸੇ ਹੋਣ ਲਗਾ। ਉਸ ਨੇ ਆਖਿਆ-ਜਿਹਾ ਪਿਉ ਤਿਹਾ ਹੀ ਪੁੱਤ ਹੈ। ਇਹਨੇ ਵੀ ਉਹੀ ਕੰਮ ਫੜ ਲਿਆ ਹੈ। ਭਲਾ ਘਰ ਛੱਡ ਕੇ ਬਾਹਿਰ ਜਾ ਬੈਠਨ ਵਿਚ ਕੀ ਪਿਆ ਹੈ ? ਉਹ ਤਾਂ ਹਰ ਥਾਂ ਵਿਚ ਰਮਿਆ ਰਾਮ ਹੈ। ਜੇਹੜੀ ਕੋਠੀ ਤੈਨੂੰ ਵਖਰੀ ਦਿਤੀ ਹੈ, ਕੀ ਉਸ ਵਿਚ ਥੋੜੀ ਥਾਂ ਹੈ ? ਜੇ ਕਰ ਰੱਬ ਰੁਖਾਂ ਹੇਠ ਬੈਠਿਆਂ ਨੂੰ ਵੇਖ ਸਕਦਾ ਹੈ ? ਤਾਂ ਉਹ ਘਰ ਦੀਆਂ ਕੰਧਾਂ ਅੰਦਰ ਬੈਠੇ ਨੂੰ ਵੀ ਦੇਖ ਲਏਗਾ। ਪਿਉ ਵਾਂਗੂ ਫਕੀਰੀ ਵਾਲੇ ਪਾਸੇ ਹੁਣੇ ਟੁਰਨਾ ਚੰਗਾ ਨਹੀਂ ਹੈ। ਸਿਆਣਾਂ ਤੇ ਸੁਘੜ ਹੋਣ ਦੀ ਗਲ ਕਰ, ਜੋ ਕਿਸੇ ਭਲੇ ਘਰ ਜਾ ਕੇ ਤੇਰੇ ਨਾਤੇ ਦੀ ਗੱਲ ਟੋਰੀਏ* ਕੋਈ ਵੇਖਨ ਨੂੰ ਆਏ, ਤਾਂ

* ਵੇਖੋ ਸਰੌਤਮੁਨੀ ਚਰਿਤਰਮ੍ਰਿਤ ਪ੍ਰਵਾਹ ੭, ਤਰੰਗ ੨, ਪੰਨਾ ੧੩੧।

ਕੀ ਆਖੀਏ ਕਿ ਮਲੰਗ ਨੂੰ ਜੰਗਲ ਵਿਚ ਜਾ ਕੇ ਵੇਖੋ ? ਇਉਂ ਠੀਕ ਨਹੀਂ ਹੈ, ਤੇ ਕਪੜੇ ਪਾ ਕੇ ਬਾਦਆਂ ਵਿਚ ਰਹਿਣਾ ਬੈਠਣਾ ਅਤੇ ਬੋਲਣਾ ਸਿਖਣ ਦੀ ਕਰਿਆ ਕਰ ।

ਇਉਂ ਨਾਨਾ ਮੂਲ ਚੰਦ ਕੁਝ ਹੋਰ ਵੀ ਆਖਦੇ ਪਰ ਮਾਤਾ ਸੁਲਖਣੀ ਜੀ ਨੇ ਟੋਕ ਲਿਆ ਤੇ ਆਖਿਆ—ਪਿਤਾ ਜੀ ! ਇਨ੍ਹਾਂ ਨਾਲ ਇਸ ਤਰ੍ਹਾਂ ਗਲਾ ਨ ਕਰੋ । ਵਿਆਹ ਜੋਗਾ ਹੋਏਗਾ ਤਾਂ ਲਖਮੀ ਚੰਦ ਕਰੇਗਾ । ਇਨ੍ਹਾਂ ਨੂੰ ਤਾਂ ਬੇਬੇ ਨਾਨਕੀ ਦੀ ਗੋਦ ਪਾਂਦਿਆਂ ਹੀ ਆਖ ਗਏ ਸਨ, ਕਿ ਇਹ ਜਤੀ ਸਤੀ ਸਾਧੂ ਹੋਏਗਾ । ਇਹਦਾ ਪੰਥ ਚਲੇਗਾ । ਹੋਰ ਕਿਸੇ ਨੂੰ ਹੋਵੇ ਨਾ ਹੋਵੇ, ਮੈਨੂੰ ਅਪਨੇ ਸਾਂਈ ਦੇ ਆਖੇ ਤੇ ਪੂਰਾ ਵਿਸ਼ਵਾਸ ਹੈ । ਇਸੇ ਕਰਕੇ ਮੈਂ ਇਨ੍ਹਾਂ ਦੀ ਬਿਰਤੀ ਤੇ ਸੁਭਾਉ ਵਿਚ ਵਿਘਨ ਨਹੀਂ ਪਾਣਾਂ ਚਾਹੁੰਦੀ । ਇਹ ਜੋ ਕਰਦੇ ਹਨ, ਦੇਖਦੀ ਤੇ ਸਮਝਦੀ ਰਹਿਦੀ ਹਾਂ । ਇਉਂ ਸ੍ਰੀ ਮਾਤਾ ਜੀ ਨੇ ਆਪਣੇ ਪਿਤਾ ਜੀ ਨੂੰ ਸਮਝਾਇਆ ।

## ਬੇਬੇ ਨਾਨਕੀ ਜੀ ਤੇ ਜ਼ੈ ਰਾਮ ਜੀ ਆਏ

ਬਾਬਾ ਸ੍ਰੀ ਚੰਦ ਜੀ ਨੂੰ ਪਖੋ ਕੇ ਆਇਆਂ ਦੋ ਢਾਈ ਸਾਲ ਹੋ ਚੁਕੇ ਸਨ । ਜਿਵੇਂ ਪਹਿਲੇ ਨਾਨਕਿਆਂ ਵਲੋਂ ਬੰਦੇ ਭੇਜੇ ਗਏ ਤੇ ਬੇਬੇ ਜੀ ਨੇ ਇਨ੍ਹਾਂ ਨੂੰ ਨਹੀਂ ਟੋਰਿਆ ਸੀ । ਤਿਵੇਂ ਜੈ ਰਾਮ ਜੀ ਦੇ ਕਈ ਬੰਦੇ ਆਏ ਤੇ ਨਾਂਨੀ ਨਾਨੇ ਨੇ ਬਾਬੇ ਜੀ ਨੂੰ ਨਹੀਂ ਟੋਰਿਆ ਸੀ । ਸ੍ਰੀ ਬੇਬੇ ਜੀ ਬਹੁਤ ਉਦਾਸ ਹੋਏ ਤਾਂ ਦੋਵੇ ਦੰਪਤੀ ਇਨ੍ਹਾਂ ਦੇ ਲੈਣ ਨੂੰ ਪਖੋ ਕੇ ਆਪ ਆਏ । ਸਾਰੇ ਪ੍ਰਵਾਰ ਨੇ ਇਨ੍ਹਾਂ ਆਇਆਂ ਦਾ ਯੋਗ ਸਤਿਕਾਰ ਤੇ ਪਿਆਰ ਕੀਤਾ । ਇਹ ਵੀ ਬਾਬਾ ਸ੍ਰੀ ਚੰਦ ਅਤੇ ਲਖਮੀ ਚੰਦ ਜੀ ਨੂੰ ਵੇਖ ਕੇ ਖੁਸ਼ ਹੋਇ । ਅਤੇ ਮਾਤਾ ਜੀ ਨੇ ਵੀ ਬੇਬੇ ਨਾਨਕੀ ਜੀ ਨੂੰ ਨਿਮਸਕਾਰ ਕਰ ਕੇ ਅਸੀਸਾ ਪਾਈਆਂ ।

ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਜੀ ਦੇ ਮਥਾ ਟੇਕਣ ਵੇਲੇ ਤਾਂ

ਬੇਬੇ ਜੀ ਦਾ ਵੈਰਾਗ ਠਲਿਆ ਨਾ ਗਿਆ। ਦੋਹਾਂ ਨੂੰ ਘੁਟ ਕੇ ਛਾਤੀ ਨਾਲ ਲਾਇਆ। ਬਾਰ ਬਾਰ ਮੂੰਹ ਮੱਥਾ ਚੁੰਮਿਆ। ਬੇਬੇ ਨਾਨਕੀ ਜੀ ਨੂੰ ਵੀਰ ਦਾ ਵਿਛੋੜਾ ਹੀ ਅਸਹਿ ਸੀ, ਪਰ ਬਚੇ ਵੀ ਚਿਰ ਪਿਛੋਂ ਮਿਲੇ ਸਨ। ਆਖਿਆ–ਮੈਂ ਤੁਹਾਡੇ ਥੀਂ ਘੋਲੀ ਵਾਰੀ ਲਾਲ ਜੀਉ! ਮੈ ਤੁਸਾਂ ਥੀਂ ਕੁਰਬਾਨ! ਚਿਰਾ ਪਿਛੋਂ ਵੇਖਣਾ ਮਿਲਿਆ! ਮੇਰੇ ਧਨ ਭਾਗ। ਅਜ ਮੇਰਾ ਦੁਖ ਅੱਧਾ ਹੋ ਗਿਆ ਹੈ। ਵੀਰ ਨਾਨਕ ਦੇ ਵਿਛੋੜੇ ਨੇ ਮੈਨੂੰ ਅਤੇ ਤੁਹਾਡੇ ਦਾਦੀ ਦਾਦੇ ਨੂੰ ਘਾਇਲ ਕਰ ਰਖਿਆ ਹੈ। ਉਹ ਦੂਜਿਆਂ ਦੇ ਬਚਿਆਂ ਨੂੰ ਅੱਖੀ ਅਗੇ ਫਿਰਦੇ ਯਾ ਸੰਝ ਨੂੰ ਘਰ ਆਉਂਦੇ ਵੇਖ ਕੇ ਇਉਂ ਝੂਰਦੇ ਹਨ, ਜਿਉਂ ਪਾਇਲ ਪਾਂਦਾ ਮੋਰ ਆਪਣੇ ਪੈਰਾਂ ਵਲ ਵੇਖ ਕੇ ਬਸੂਰਦਾ ਹੈ। ਪਤਾ ਨਹੀਂ ਵੀਰ ਜੀ ਕੱਦ ਆਉਣਗੇ ਤੇ ਸਾਰਿਆਂ ਨੂੰ ਠੰਢ ਪਾਉਣਗੇ? ਇਉਂ ਬੇਬੇ ਨਾਨਕੀ ਜੀ ਇਨ੍ਹਾਂ ਦੇ ਕੰਢ ਤੇ ਹੱਥ ਫੇਰਦੇ ਤੇ ਆਖਦੇ ਜਾ ਰਹੇ ਸਨ।

ਬੇਬੇ ਨਾਨਕੀ ਜੀ ਨੂੰ ਵੈਰਾਗ ਵਿਚ ਬਹਿਬਲ ਹੋਇਆ ਵੇਖ ਕੇ ਬਾਬਾ ਸ੍ਰੀ ਚੰਦ ਜੀ ਬੋਲ ਉਠੇ। ਅਖਿਆ-ਭੂਆ ਜੀ! ਤੁਸੀਂ ਤਾਂ ਬੜੇ ਵਿਚਾਰਵਾਨ ਹੋ! ਅੱਜ ਕਿਹੜੇ ਵਹਿਣ ਵਿਚ ਵਹਿ ਰਹੇ ਹੋ। ਤੁਹਾਡੇ ਨਿਰੰਕਾਰੀ ਵੀਰ ਤਾਂ ਸੁੱਧ ਬ੍ਰਹਮ ਸਰੂਪ ਹਨ, ਉਹ ਸਰਬ ਵਿਆਪੀ ਹਨ। ਉਹ ਤਾਂ ਆਪਣੇ ਪਿਆਰਿਆਂ ਦੀਆ ਖਾਹਸ਼ਾ ਪੂਰੀਆਂ ਕਰਨ ਨੂੰ ਤੇ ਭੁਲਿਆਂ ਭਟਕਿਆਂ ਨੂੰ ਰੱਬ ਦੇ ਰਾਹੇ ਪਾਨ ਨੂੰ ਗਏ ਹਨ। ਉਹ ਸ੍ਰੀਰ ਦੇ ਅਕਾਰ ਕਰਕੇ ਕਿਤੇ ਦੂਰ ਵੀ ਹੋਵਨ, ਪਰ ਨਿਰੰਕਾਰੀ ਰੂਪ ਵਿਚ ਸਾਡੇ ਸਾਰਿਆਂ ਦੇ ਨਾਲ ਹਨ। ਮੈਨੂੰ ਤਾਂ ਨਾਲ ਹੀ ਦਿਸਦੇ ਹਨ। ਕੀ ਤੁਸੀ ਉਨ੍ਹਾਂ ਨੂੰ ਵਖਰੇ ਤੇ ਦੂਰ ਜਾਣਦੇ ਹੋ? ਉਹ ਤਾਂ ਦਿਲਾਂ ਦੇ ਮਾਲਕ ਹਨ। ਅਸੀਂ ਸੁਣਿਆ ਹੈ-ਕਿ ਤੁਸੀਂ ਤਾਂ ਸਾਰਿਆਂ ਥੀਂ ਪਹਿਲੇ ਉਨ੍ਹਾਂ ਨੂੰ ਰੱਬ ਰੂਪ ਪਛਾਤਾ ਸੀ ਫੇਰ ਐਸਾ ਵਿਯੋਗ ਕਿਉ ਮੰਨਦੇ ਹੋ।

ਤਬ-ਸ੍ਰੀ ਸਸ ਮੁਖ*ਗਿਰਾ ਬਖਾਨੀ,ਸੁਣੋ ਭੂਆ ਜੀ ਹਮਾਰੀ ਬਾਨੀ।
ਸੁੱਧ ਬ੍ਰਹਮ ਵਪ ਨਾਨਕ ਜੋਊ-ਨਿਰੰਕਾਰ ਵਿਆਪਕ ਹੈ ਸੋਊ ।*
ਭਗਤ ਹੇਤ ਸੋ ਧਰੇ ਅਕਾਰੇ। ਸੋ ਰੂਪ ਰਵਿਆ ਹੈ ਸਾਰੇ।

ਸ੍ਰੀ ਬਾਬਾ ਜੀ ਨੇ ਇਹ ਦੀ ਆਖਿਆ-ਚਿੰਤਾ ਤੇ ਸੋਚਾਂ ਸੋਚ-ਨੀਆਂ ਛੱਡ ਦੇਵੇ, ਸਾਨੂੰ ਤੇ ਸਾਡੀ ਮਾਤਾ ਜੀ ਨੂੰ ਅਪਣੇ ਦਾਸ ਜਾਣੋਂ। ਜੋ ਹੁਕਮ ਕਰੋ ਹਾਜ਼ਰ ਹਾਂ।

ਬੇਬੇ ਨਾਨਕੀ ਜੀ ਇਨ੍ਹਾਂ ਦੀਆਂ ਮਿਠੀਆਂ ਪਿਆਰੀਆਂ ਤੇ ਵੀਚਾਰ ਭਰੀਆਂ ਗਲਾਂ ਸੁਣ ਕੇ ਖੁਸ਼ ਹੋਇ ਹੈਰਾਨ ਵੀ ਹੋਇ, ਕਿ ਵੀਰ ਜੀ ਨੇ ਸਤ ਸਾਲਾਂ ਦੇ ਸ੍ਰੀ ਚੰਦ ਨੂੰ ਵਿਛੋੜਿਆ ਸੀ, ਇਹ ਉਥੇ ਵੀ ਮਸਤ ਤੇ ਚੁਪ ਹੀ ਰਹਿੰਦੇ। ਕਿਸੇ ਨਾਲ ਐਨਾ ਬੋਲਦੇ ਚਾਲਦੇ ਨਹੀ ਸਨ। ਹੁਣ ਭਾਵੇਂ ਚੰਗੇ ਸਿਆਣੇ ਲਗਦੇ ਹਨ, ਪਰ ਉਮਰ ਛੋਟੀ ਦੇ ਅਜੇ ਬਾਲਕ ਹੀ ਹਨ! ਦੋ ਤਿਨ ਸਾਲਾਂ ਦੇ ਅਰਸੇ ਵਿਚ ਇਨ੍ਹਾਂ ਵਿਚ ਇਤਨੀ ਸੋਝੀ ਇਨੀਂ ਗੰਭੀਰਤ ਤੇ ਵਿਚਾਰ ਕਿਥੋਂ ਆ ਗਈ? ਇਸਤ੍ਰਾਂ ਦਾ ਭਰੋਸਾ ਤਾਂ ਜਾਂਦੀ ਵੇਰੀ-ਵੀਰ ਜੀ ਦੇ ਗਏ ਸਨ, ਕਿ ਸਾਨੂੰ ਅਪਨੇ ਨਾਲ ਤੇ ਨੇੜੇ ਹੀ ਜਾਣੋਂ, ਜਦ ਯਾਦ ਕਰੋਗੇ ਆ ਜਾਵਾਂਗੇ ਕੀ ਉਹੀ ਤਾਂ ਇਨਾਂ ਵਿਚੋਂ ਬੋਲ ਨਹੀ ਰਹੇ? ਬੇਬੇ ਜੀ ਨੂੰ ਅੱਗੇ ਹੀ ਪੂਰਾ ਨਿਸਚਾ ਸੀ, ਕਿ ਸ੍ਰੀ ਚੰਦ ਬਾਬਤ "ਸ੍ਰੀ ਨਾਨਕ" ਜੀ ਨੇ ਜਾਂਦੀ ਵੇਰ ਜੋ ਜੋ ਬਚਨ ਕੀਤੇ ਸਨ-ਸੱਤ ਹੋਨਗੇ। ਪਰ ਅੱਜ ਤਾਂ ਅੱਖੀਂ ਦੇਖਿਆ ਤੇ ਕੰਨਾਂ ਨਾਲ ਸੁਣ ਲਿਆ ਸੀ। ਇਉਂ ਸੋਚਦੀ ਬੇਬੇ ਜੀ ਨੇ ਧੀਰਜ ਕੀਤਾ, ਤੇ ਬਚਿਆ ਨੂੰ ਪਾਸ ਬਹਾਇਆ

ਬਾਬਾ ਸ੍ਰੀ ਚੰਦ ਜੀ ਨੇ ਅਪਨੀ ਭੂਆ ਦਾ ਬ੍ਰਿਹੋਂ ਅਤੇ ਭਰਮ ਅੰਧੇਰਾ ਇਉਂ ਉਡਾ ਦਿਤਾ ਜਿਵੇਂ ਜੋਰ ਦੀ ਹਵਾ ਚਲਣ ਤੇ ਅੱਕ ਦੀਆਂ ਫੱਟੀਆਂ ਖਖੜੀਆ ਵਿਚੋਂ ਤੂੰਬਾ ੨ ਹੋਕੇ ਰੂੰ ਉਡ ਜਾਂਦਾ ਹੈ।

---

* ਦੇਖੋ ਸ੍ਰੀ ਚੰਦ ਪ੍ਰਕਾਸ਼ ਲਿਖਤੀ, ਕ੍ਰਿਤ ਪ੍ਰਤਾਪ ਹਰੀ ਜੀ, ਚੋਪਈ ੨੬ ਧਿਆਏ ੧੮।

ਬੇਬੇ ਜੀ ਵਿਕਾਸ ਵਿਚ ਆਏ। ਉਤੇ ਦੇ ਦੁਪਟੇ ਨਾਲ ਅੱਖਾ ਪੂੰਝੀਆਂ ਤੇ ਮੁਸਕ੍ਰਾਂਦੇ ਹੋਇ ਫੇਰ ਬੋਲੇ—ਅਖਿਆ–ਮੇਰੇ ਵੀਰ ਦੇ ਬਚਿਓ! ਜੁਗ ੨ ਜੀਵੋ! ਜਵਾਨੀਆ ਮਾਂਣੋ! ਤੇ ਜੱਗ ਮਾਨ ਪਾਵੇ! ਇਸ ਤਰ੍ਹਾਂ ਦੇ ਮੇਲ ਮਿਲਾਪ ਮਗਰੂੰ ਸਾਰਿਆ ਨੇ ਅੱਨ ਜਲ ਛਕਿਆ ਤੇ ਅਰਾਮ ਕੀਤਾ।

ਰਾਤ ਵੇਲੇ ਫੇਰ ਰਲ ਬੈਠੇ। ਕਿਉ ਕਿ ਚਿਰਾਂ ਪਿਛੂੰ ਮਿਲੇ ਸਨ। ਦੁਖ ਸੁਖ ਦੀਆਂ ਕਰਨ ਲਗੇ। ਬੇਬੇ ਨਾਨਕੀ ਜੀ ਨੇ ਮਾਸੀ ਚੰਦੋ ਰਾਣੀ ਨੂੰ ਉਲਾਹਮੇ ਦਿਤੇ ਕਿ ਕਈ ਬੰਦੇ ਅਸਾਂ ਭੇਜੇ। ਤਿੰਨ ਸਾਲ ਹੋਣ ਤੇ ਆਏ ਹਨ। ਤੁਸੀਂ ਸੁਲਖਣੀ ਨੂੰ ਨਹੀ ਟੋਰਿਆ। ਜੇ ਇਹਨੂੰ ਨਹੀ ਸੀ ਟੋਰਨਾਂ ਤਾਂ ਦੋਹਾਂ ਬਚਿਆਂ ਨੂੰ ਭੇਜ ਦਿੰਦੇ? ਸ੍ਰੀ ਚੰਦ ਨੂੰ ਲਿਆਉਣ ਵੇਲੇ ਤੁਸੀਂ ਕਿਹਾ ਸੀ ਕਿ ਛੇਤੀ ਹੀ ਛਡ ਜਾਂਵਾਂਗੇ। ਪਰ ਉਹ ਵੀ ਯਾਦ ਨ ਰਹੀ। ਇਉਂ ਗਿਲੇ ਗੁਜਾਰੀ ਦੀਆਂ ਤੇ ਸ੍ਰੀ ਨਾਨਕੀ ਜੀ ਦੀਆਂ ਗਲਾਂ ਕਰਦੇ ੨ ਸੌਂ ਗਏ।

## ਬੇਬੇ ਨਾਨਕੀ ਤੇ ਮਾਸੀ ਚੰਦੋ ਰਾਣੀ ਦੀਆਂ ਗਲਾਂ

ਰਾਤ ਵੇਲੇ ਦੋਵੇਂ ਬਚੇ ਪਹਿਲੇ ਹੀ ਸੌਂ ਗਏ ਸਨ। ਸ੍ਰੀ ਚੰਦ ਜੀ ਨੇ ਰੋਜ਼ ਦੀ ਤਰ੍ਹਾਂ ਪ੍ਰਭਾਤ ਵੇਲੇ ਉਠ ਕੇ ਅਸ਼ਨਾਨ ਕੀਤਾ, ਤੇ ਚਦਰ ਵਲੇਟ ਕੇ ਕੋਠੀ ਅੰਦਰ ਸਮਾਧੀ ਲਾਕੇ ਬੈਠ ਗਏ। ਹੋਰ ਸਾਰਾ ਪਰਵਾਰ ਦਿਨ ਚੜ੍ਹੇ ਜਾਗੇ। ਨਹਾ-ਧੋਕੇ ਜੋ ਖਾਣਾਂ ਸੀ–ਖਾਧਾ ਪੀਤਾ। ਜੈ ਰਾਮ ਜੀ ਤੇ ਮੂਲ ਚੰਦ ਬੈਠਕ ਵਿਚ ਜਾ ਬੈਠੇ। ਪਿੰਡ ਦੇ ਹੋਰ ਵੀ ਕਈ ਪਤਵੰਤੇ ਮਿਲਨ ਨੂੰ ਆਏ ਸਨ। ਅਪਨੇ ੨ ਕਾਰ ਵਿਹਾਰ ਦੀਆਂ ਸੁਣਨ ਸੁਣਾਣ ਲਗੇ। ਇਧਰ ਘਰ ਅੰਦਰ ਚੰਦੋ ਰਾਣੀ-ਸੁਲਖਣੀ ਜੀ ਅਤੇ ਬੇਬੇ ਜੀ ਵੀ ਖਾਣ ਪੀਣ ਪਿਛੋਂ ਵੇਹਲੀਆਂ ਹੋ ਬੈਠੀਆਂ ਸਨ। ਗਿਲੇ ਗੁਜਾਰੀਆਂ ਦੀਆਂ ਗਲਾਂ ਰਾਤੀ ਹੀ ਮੁਕਾ ਕੇ ਸੁਤੀਆਂ ਸਨ। ਹੁਣ ਸ਼ਰੀਕਨੀਆਂ ਵਾਂਗੂੰ ਇਕ ਦੂਜੀ ਨੂੰ ਹਾਸ ਰਸ ਵਿਚ ਖੁਲ੍ਹ ਡੁਲ੍ਹ ਪਈਆਂ ਤੇ ਕਿਤਨਾ ਚਿਰੁ ਇਹੋ ਲਹਿਰ ਚਲਾਇ ਰਖੀ।

ਥੋੜੀ ਦੇਰ ਪਿਛੋਂ ਖੇਡਦੇ ੨ ਲਖਮੀ ਚੰਦ ਜੀ ਆਇ। ਬੇਬੇ ਨਾਨਕੀ ਜੀ ਨੇ ਫੜ ਕੇ ਕੁਛੜ ਲੈ ਲੀਤੇ-ਤੇ ਹਾਸੀ ਭਰੀ ਗਲਾਂ ਨਾਲ ਕੁਤ ਕਤਾਹੜੀਆਂ ਕੱਢੀਆ। ਉਹ ਵੀ ਖਾਹ ਖਾਹ ਕਰਦੇ ਹਸਦੇ ਰਹੇ। ਪਰ ਸਵੇਰ ਥੀਂ ਬੇਬੇ ਜੀ ਨੇ ਆਪਣੀ ਝੋਲੀ ਦੇ ਚੰਨ- ਸ੍ਰੀ ਚੰਦ ਜੀ ਨੂੰ ਨਹੀਂ ਦੇਖਿਆ ਸੀ ਕਿਤੇ ਉਹ ਵੀ ਖੇਡਣ ਨੂੰ ਬਾਹਰ ਗਿਆ ਹੋਣਾ ਹੈ। ਲਖਮੀ ਚੰਦ ਜੀ ਤੋਂ ਪੁਛਿਆ? ਵੀਰ ਕਿਥੇ ਈ? ਜਾਹ ਬੁਲਾ ਲਿਆ। ਇਨ੍ਹਾਂ ਹੱਥ ਦੇ ਇਸ਼ਾਰੇ ਨਾਲ ਦਸਿਆ ਕਿ ਉਹ ਤਾਂ ਕੋਠੀ ਅੰਦਰ ਹਨ।

ਬੇਬੇ ਨੇ ਪੁਛਿਆ ਕੀ ਕਰਦੇ ਹਨ? ਕੀ ਅਜੇ ਤੀਕ ਸੁਤੇ ਪਏ ਹਨ? ਜਾਹ ਉਹਨਾ ਨੂੰ ਜਗਾ ਲਿਆ। ਇਹ ਸੁਣ ਕੇ ਚੰਦੋ ਰਾਣੀ ਜੀ ਬੋਲ ਉਠੇ। ਆਖਿਆ ਪਿਉ ਦਾ ਪੁਤ ਜੋ ਹੋਇਆ। ਉਹ ਐਸ ਵੇਲੇ ਤੀਕ ਸੁਤਾ ਕਿਥੇ ਪਿਆ? ਉਹ ਤਾਂ ਸਾਰਿਆਂ ਥੀਂ ਪਹਿਲੇ ਪ੍ਰਭਾਤ ਵੇਲੇ ਜਾਗਦਾ ਤੇ ਪਿਉ ਵਾਗੂੰ ਹੁਣੇ ਹੀ ਸਮਾਧੀਆਂ ਲਾ ਬੈਠਦਾ ਹੈ। ਨਾ ਖਾਣ ਪੀਣ ਦੀ ਸੁਰਤ ਹੈ ਨਾ ਪਹਿਨਣ ਦਾ ਫਿਕਰ। ਮੈਂ ਤਾਂ ਸਮਝਾਣ ਦੀ ਕਈ ਵੇਰ ਕੋਸ਼ਸ਼ ਕੀਤੀ ਪਰ ਤੇਰੀ ਭਰਜਾਈ ਮੇਰਾ ਮੂੰਹ ਬੰਦ ਕਰ ਦੇਂਦੀ ਹੈ। ਕਹੀਏ ਕੁਝ ਉਹਨੂੰ, ਤਾਂ ਤੱਪ ਇਹਨੂੰ ਚੜ੍ਹ ਜਾਂਦਾ ਹੈ। ਇਹ ਕਈ ੨ ਦਿਨ ਬਿਸੂੰਘਰੀ ਹੀ ਰਹਿੰਦੀ ਹੈ। ਇਸੇ ਕਰ ਕੇ ਮੈਂ ਅਤੇ ਤੇਰੇ ਮਾਸੜਾ ਜੀ ਨੇ ਹੁਣ ਸ੍ਰੀ ਚੰਦ ਨੂੰ ਕੁਝ ਕਹਿਣਾ ਹੀ ਛਡ ਦਿਤਾ ਹੈ।

ਚੰਦੋ ਰਾਣੀ ਨੇ ਆਖਿਆ— ਸ੍ਰੀ ਚੰਦ ਆਪ ਵੀ ਕੇਹੜਾ ਖਤੇ ਦਾ ਹੈ? ਇਕ ਤਾਂ ਕਈ ੨ ਦਿਨ ਬੋਲਦਾ ਹੀ ਨਹੀਂ। ਜੇ ਬੋਲਦਾ ਹੈ, ਤਾਂ ਪਿਉ ਜਿਹੇ ਗਿਆਨ ਦੇ ਪੋਥੇ ਖੋਹਲ ਬਹਿੰਦਾ ਹੈ। ਪਤਾ ਨਹੀਂ ਜਾਂਦੀ ਵੇਰ ਨਾਨਕ ਇਹਦੇ ਕੰਨਾ ਵਿਚ ਕੀ ਫੂਕ ਗਿਆ ਹੈ ? ਤੇ ਕੀ ਕੁਝ ਕੁਟ ਕੇ ਭਰ ਗਿਆ ਹੈ? ਕਲ ਤੁਸੀਂ ਆਉਂਦੇ ਸਾਰ ਹੀ ਦੇਖ ਲੀਤਾ ਸੀ ਕਿ ਤੁਸਾਂ ਨੂੰ ਸਿਸਕਦੀ ਨੂੰ ਕਿਵੇਂ ਚੁਪ ਕਰਾ ਦਿਤਾ ਸੂ। ਹੁਣਿ ਫੇਰ ਅੱਖੀ ਦੇਖਨਾ ਹਈ ਤਾਂ ਸਾਹਮਣੇ ਅੰਦਰ ਬੈਠੇ ਨੂੰ ਦੇਖ ਲੈ। ਕਿਵੇਂ ਤਾੜੀ ਲਾ ਬੈਠਾ ਹੈ। ਉਹ ਆਪ ਹੀ ਅੱਖੀਂ ਖੋਹਲੇ ਮੂੰਹ ਬੋਲੇ ਤਾਂ ਬੋਲੇ। ਨਹੀ ਤਾਂ

ਅਸੀਂ ਹੁਣ ਹਲਾਣਾ ਬੁਲਾਣਾਂ ਛੱਡ ਦਿਤਾ ਹੈ ਅਤੇ ਨਾ ਕਮਲੀਆ ਇਸਤਰਾਂ ਬੈਠੇ ਨੂੰ ਬੁਲਾਣ ਦਿੰਦਾ ਹੈ।

ਮਾਸੀ ਚੰਦੋ ਰਾਣੀ ਦੀਆਂ ਅਜਿਹੀਆਂ ਪਿਆਰੀਆਂ ਤੇ ਕਰਾਰੀਆਂ ਗਲਾਂ ਸੁਣ ਕੇ ਬੇਬੇ ਜੀ ਹਸਦੇ ਰਹੇ। ਉਹ ਛੇਤੀ ਨਾਲ ਉਠੇ ਤੇ ਬੂਹੇ ਦੀਆਂ ਵਿਲਕਣੀਆਂ ਵਿਚੋਂ ਆਪਣੇ ਛੋਟੇ ਜੋਗੀਸ਼ਵਰ ਨੂੰ ਡਿੱਠਾ ਬੇਬੇ ਜੀ ਨੇ ਇਸੇ ਤਰ੍ਹਾਂ ਕਈ ਵੇਰ ਤਲਵੰਡੀ ਵਿਚ ਵੀਰ ਨਾਨਕ ਨੂੰ ਬੈਠੇ ਵੇਖਿਆ ਸੀ ਤਦੇ ਇਨਾਂ ਨੇ ਅਪਨੇ ਥੀਂ ਛੋਟੇ ਨੂੰ ਸਭ ਤੋਂ ਵਡਾ ਸਮਝ ਰਖਿਆ ਸੀ! ਬੇਬੇ ਜੀ ਨੇ ਸਿਦਕ ਨਾਲ ਭਰਿਆਂ ਸ੍ਰੀ ਚੰਦ ਅਗੇ ਸਿਰ ਨਿਵਾਇਆ, ਕਿ ਇਸ ਵੇਲੇ ਆਪਣੇ ਵਿਚ ਇਹ ਰੱਬ ਨੂੰ ਵਸਾ ਕੇ ਬੈਠੇ ਹਨ। ਬੇਬੇ ਜੀ ਦਾ ਦਿਲ ਕੀਤਾ, ਕਿ ਬੂਹਾ ਖਟਕਾ ਕੇ ਉਨ੍ਹਾਂ ਨੂੰ ਬੁਲਾਵੇ ਪਰ ਕਮਲੀਆ ਜੀ ਨੇ ਬੇਨਤੀ ਕਰ ਕੇ ਰੋਕ ਦਿਤਾ, ਕਿ ਆਪ ਜੀ ਨੇ ਹੀ ਇਨਾਂ ਦੀ ਰਾਖੀ ਕਰਨ ਨੂੰ ਮੈਨੂੰ ਸਿਖਾਇਆ ਸੀ। ਅਜ ਆਪ ਹੀ ਇਨ੍ਹਾਂ ਦੀ ਸਮਾਧੀ ਵਿਚ ਵਿਘਣ ਕਿਉ ਪਾਂਦੇ ਹੋ? ਬੇਬੇ ਜੀ ਨੇ ਆਪਣੇ ਮੋਹ ਪਿਆਰ ਨੂੰ ਰੋਕ ਲੀਤਾ ਤੇ ਇਨ੍ਹਾਂ ਦਾ ਦੱਮ ਹੱਠ ਪਰਤਾਉਣ ਨੂੰ ਬਾਹਰ ਚਲੇ ਆਏ।

ਬਾਬਾ ਸ੍ਰੀ ਚੰਦ ਜੀ ਲਗਾਤਾਰ ਚਾਰ ਦਿਨ ਇਸੇ ਤਰ੍ਹਾਂ ਬੈਠੇ ਰਹੇ* ਉਮਰ ਕਰਕੇ ਮਸਾਂ ੧੦–੧੧ ਸਾਲਾਂ ਦੇ ਸਨ। ਇਨ੍ਹਾਂ ਜਿੱਤਨੇ ਬੱਚੇ ਤਾਂ ਕੁੱਦ ੨ ਕੇ ਆਪਣੇ ਘਰ ਦੀਆਂ ਮੰਜੀਆਂ ਅਤੇ ਦੂਜਿਆਂ ਦੇ ਬਨੇਰੇ ਤੋੜਦੇ ਹਨ। ਪਰ ਇੱਸ ਅਨੋਖੀ ਸੂਰਤ ਦੇ ਬਾਲਕੇ ਨੇ ਇਸ ਵਰੇਸੇ ਹੀ ਖਾਣ ਪੀਣ-ਪਹਿਰਨ ਥੀਂ ਚਿੱਤ ਉਦਾਸ ਕਰ ਲਿਆ ਸੀ। ਇਹ ਕਿਸੇ ਹੋਰ ਅਸਚਰਜ ਅਣਡਿੱਠੀ ਸ਼ੈ ਨਾਲ ਨਿਹੁ ਲਾ ਬੈਠੇ ਸਨ। ਇਨ੍ਹਾਂ ਦੇ ਦਿੱਲ ਦੀਆਂ ਅੱਖਾਂ ਨੂੰ ਪੰਜ ਸਾਲ ਦੀ ਉਮਰ ਵਿੱਚ ਹੀ- "ਗਿਆਨ ਅੰਜਨ" ਦੇ ਕੇ-"ਪਿਤਾ ਗੁਰੂ" ਨੇ ਚਮਕਾ ਦਿੱਤਾ ਸੀ। ਇਨ੍ਹਾਂ ਨੂੰ ਉਸ ਵੇਲੇ ਤੋਂ ਹੀ ਨਿਰੰਕਾਰ"-ਨਿਰਾਕਾਰ ਰੂਪ ਵਿੱਚ ਸਾਰੇ

---

* ਦੇਖੋ ਸ੍ਰੀ ਚੰਦ ਪ੍ਰਕਾਸ਼ ਧਿਆਏ ੧੮

ਵਸਦਾ ਦਿਖਾਈ ਦੇਣ ਲਗਾ ਸੀ। ਜਿਵੇਂ-ਧਰੂ ਨੂੰ ਨਿੱਕੇ ਹੁੰਦੇ ਹੀ ਨਾਰਦ ਮੁਨੀ ਨੇ ਉਪਦੇਸਿਆ ਤੇ ਸਮਝਾਇਆ ਸੀ, ਅਤੇ ਪ੍ਰਹਿਲਾਦ ਨੂੰ ਥੰਮਾਂ ਵਿਚੋਂ ਦਿਸ਼ਟਾਇਆ ਸੀ। ਤਿਵੇਂ ਗੁਰੂ ਨਾਨਕ ਨੇ ਅਪਣੇ ਸਪੁਤ੍ਰ ਸ੍ਰੀ ਚੰਦ ਜੀ ਨੂੰ ਪੂਰਨ ਕਿਰਪਾ ਦ੍ਰਿਸ਼ੱਟੀ ਨਾਲ ਤਲੀ ਉਤੇ ਸਰੋਂ ਜਮਾਏ ਵਾਂਗੂੰ ਰੱਬ ਨੂੰ ਹਿਰਦੇ ਵਿੱਚ ਦਿੱਖਾ ਦਿਤਾ ਸੀ। ਏਸ ਕਰਕੇ ਹੀ ਬਾਲ ਉਮਰੇ ਇਹ ਸਮਾਧੀਆ ਲਾਕੇ ਬੈਠਦੇ ਅਤੇ "ਸ਼ੇਖ ਫਰੀਦ" ਵਾਗੂੰ-"ਸ਼ਕਰ ਖੰਡ ਨਿਵਾਤ ਗੁੜ"-ਨਾਲੋਂ ਬੀ ਰੱਬ ਨੂੰ ਮਿੱਠਾ ਸਮਝਦੇ ਸਨ। ਨਹੀ ਤਾਂ ਕੋਈ ਵਜਾ ਨਹੀ ਦਿਸਦੀ-ਕਿ ਸ੍ਰੀ ਚੰਦ ਜੀ-ਨਿੱਕੀ ਉਮਰੇ ਹੀ ਰੱਸ ਕੱਸ ਤੇ ਦੁਨੀਆਦਾਰੀ ਵਲੋਂ ਕਿਉਂ ਉਦਾਸ ਹੋ ਬੈਠੇ ਹੋਵਨ ?

ਜਿਨ੍ਹਾਂ ੨ ਦੁਨੀਆ ਦਾਰਾਂ ਦੇ ਘਰੀਂ ਬੱਚੇ ਹੁੰਦੇ ਹਨ, ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਦੇ ਹਨ, ਕਿ ਬਚਿਆਂ ਦੀਆਂ ਬੇਅੰਤ ਲੋੜਾਂ ਪੂਰੀਆਂ ਕਰਨ ਵਿਚ ਉਹ ਕਿੱਤਨੇ ਔਖੇ ਹੁੰਦੇ ਹਨ। ਜੇ ਨਹੀਂ ਪੂਰੀਆਂ ਕਰਨ, ਤਾਂ ਬਚੇ ਕਿੱਤਨਾ-ਤੰਗ ਕਰਦੇ ਹਨ। ਪਰ ਇਹ ਵੱਡੀ ਸਿਫਤ"ਵਡੇ ਬਾਬੇ ਦੇ ਸ੍ਰੀ ਚੰਦ ਵਿੱਚ ਹੀ ਦੇਖੀ ਗਈ ਜੋ ਬਾਲ ਉਮਰ ਦੀਆਂ ਸਾਰੀਆਂ ਖੇਡਾਂ ਤੇ ਲੋੜਾਂ ਵਲੂੰ ਮੂੰਹ ਮੋੜ ਕੇ ਰੱਬ ਦੇ ਰੱਸ ਵਿੱਚ ਰੱਸੇ ਜਾ ਰਹੇ ਸਨ, ਤੇ ਇਹੋ ਇਨ੍ਹਾਂ ਦੇ ਗੁਰੂ ਪਿਤਾ ਦੀ ਚਾਹ ਸੀ।

ਗੁਰੂ ਨਾਨਕ ਅੰਤਰ ਜਾਂਮੀ ਸਨ। ਉਹ ਸ੍ਰੀ ਚੰਦ ਜੀ ਦੇ ਭਵਿਖਤ ਨੂੰ ਪਹਲੇ ਹੀ ਸਮਝਦੇ ਸਨ, ਤੱਦੇ ਉਨ੍ਹਾਂ ਨੇ ਬਾਬਾ ਸ੍ਰੀ ਚੰਦ ਪ੍ਰਥਾਂਇ-"ਚਿਰੰਜੀਵੀ-ਬਾਲ ਜੱਤੀ ਤੇ ਅਪਨਾਂ ਪੰਥ ਚਲਾਏਗਾ"-ਇਹ ਬਚਨ ਉਚਾਰੇ ਸਨ। ਫੇਰ ਉਹ ਗੁਰੂ ਨਾਨਕ-ਜੋ ਦੂਜਿਆਂ ਨੂੰ-"ਨਾਮ ਜਪਣਾ-ਸੱਚ ਬੋਲਣਾ'ਤੇ ਵੰਡ ਛੱਕਣਾ" ਸਿਖਾਣ ਗਏ ਸਨ। ਉਹ ਅਪਨੇ ਬਚਿਆਂ ਨੂੰ ਇੱਸ ਰਾਹੇ ਨ ਟੋਰਦੇ ਤਾਂ ਪੱਕਾ ਉਲਾਹਮਾਂ ਸੀ। ਗੁਰੂ ਜੀਨੇ ਦਰਗਾਹ ਦੀ ਬਖਸ਼ਸ਼ ਪਾਕੇ ਸਭ ਥੀਂ ਪਹਲੇ ਸੱਭ ਤੋਂ

ਚੰਗੀ ਚੀਜ "੧ ੳ ਸਤਿ ਨਾਮ" ਮੰਤ੍ਰ ਨਾਲ ਅਪਨੇ ਸਪੁਤਰ ਸ੍ਰੀ ਚੰਦ ਨੂੰ ਜੋੜਿਆ। ਫੇਰ ਹੋਰਾਂ ਨੂੰ ਜੋੜਨ ਲਈ ਟੁਰੇ ਸਨ।

ਸਤਿਗੁਰੂ ਇਹ ਵੀ ਮਿੱਥ ਕੇ ਟੁਰੇ ਸਨ ਕਿ ਕਰਤਾਰ ਦੇ ਹੁਕਮ ਵਿੱਚ ਕਿਥੇ ੨ ਜਾਣਾਂ ਅਤੇ ਕਿੱਥੇ ੨ ਮੰਤ੍ਰ ਜਪਾਣ ਦੇ ਸੋਮੇਂ (ਧਰਮਸਾਲਾਂ) ਰੱਚਾ ਕੇ-ਮੰਜੀਆਂ (ਅਪਣੇ ਨਾਲ ਸਬੰਧਤ ਗੱਦੀਆਂ) ਕਾਇਮ ਕਰਨੀਆਂ ਸਨ। ਐਸੇ ਹੀ ਇਨ੍ਹਾਂ ਦੇ ਸ੍ਰੀ ਚੰਦ ਨੇ ਬੀ ਅਪਨੇ ਜਿਹੇ ਤਿਆਗੀਆਂ ਵਿਰਾਗੀਆਂ ਮਹਾਂ ਪੁਰਖਾਂ ਦੀ ਗੁਰੂ ਰੂਪ ਵਿਚ ਅਗਵਾਈ ਕਰਨੀ ਹੈ। ਤੱਦੇ ਗੁਰੂ ਨਾਨਕ ਜੀ ਨੇ ਬਾਲ ਅਵਸਥਾ ਵਿੱਚ ਹੀ ਇਨ੍ਹਾਂ ਨੂੰ ਇੱਸ ਪਾਸੇ ਜੋੜਿਆ ਤੇ ਵੱਡ ਕਰਾਮਾਤੀ ਸਾਧੂ ਹੋਨ ਦਾ ਵਰ ਦਿਤਾ ਸੀ। ਅੱਜ ਪਖੋਕੇ ਆਇ ਹੋਇਆਂ ਬੇਬੇ ਨਾਨਕੀ ਜੀ ਨੂੰ ਅਪਨੇ ਵੀਰ ਦੀ ਹਰ ਇਕ ਗੱਲ ਸੱਚੀ ਦਿੱਸ ਰਹੀ ਸੀ। ਜੱਦ ਕਿ ੧੧ ਸਾਲਾਂ ਦੇ ਸ੍ਰੀ ਚੰਦ ਜੀ ਨੇ ਚਾਰ ਦਿਨਾਂ ਪਿਛੋਂ ਸਮਾਧੀ ਖੋਹਲੀ ਬਸਤਰ ਬਦਲੇ, ਤੇ ਬਾਹਿਰ ਆਏ ਸਨ।

੩੨ ਪਹਿਰ ਪਿਛੋਂ ਬਾਬਾ ਸ੍ਰੀ ਚੰਦ ਜੀ ਦੇ ਜੁੜੇ ਨੇਤਰ ਖ਼ੁੱਲੇ ਸਨ। ਜੋ ਰੱਸ ਭਿੰਨੇ-ਮਸਤਾਨੇ ਅਤੇ ਖੁਮਾਰੇ ਹੋਏ ਸਨ। ਪਲਕਾਂ ਝਮਕਦੇ ਤਾਂ ਇਉਂ ਦਿਸਦੇ ਮਾਨੋ ਅੰਮ੍ਰਿਤ ਵਰਖਾ ਕਰ ਰਹੇ ਹਨ। ਸਿਰ ਦੀਆਂ ਬਾਵਰਾਂ (ਲਿਟਾਂ) ਸੁਨੈਹਰੀ ਤੇ ਚਮਕੀਲੀਆਂ ਪਿੱਛੇ ਸੁਟੀਆ ਹੋਈਆਂ ਸਨ। ਮੂੰਹ ਦਾ ਰੰਗ ਗੋਰਾ ਤੇ ਹਲਕਾ ਗੁਲਾਬੀ, ਸੱਜੇ ਕੰਨ ਵਿੱਚ ਮੁੰਦਰਾ ਸੀ। ਦੰਦ ਮੋਤੀਏ ਦੀ ਕਲੀਆਂ ਵਾਂਗੂ। ਚਿੱਟੇ ਚਮਕੀਲੇ ਅਤੇ ਮੁਖੜੇ ਉਤੇ ਹਲਕੀ ਜਹੀ ਮੁਸਕ੍ਰਾਹਟ ਸੀ। ਬਾਹਵਾਂ ਲੰਮੀਆਂ, ਤੇ ਸ੍ਰੀਰ ਗੁੱਠਲਾ ਭਰਿਆ ਹੋਇਆ ਤੇ ਜੰਘਾਂ ਕੇਲੇ ਦੇ ਮੁੱਢ ਵਾਂਗੂ ਗੋਲ ਸਨ। ਆਪ ਹੌਲੀ੨ ਤੁਰਦੇ ਬਾਹਰ ਆਏ ਤੇ ਆਸਾਂ ਭਰੇ ਬੈਠਿਆਂ ਸਾਰਿਆਂ ਨੂੰ ਨਿਹਾਲ ਕੀਤਾ।

# ਸਾਰਾ ਪ੍ਰਵਾਰ ਜੁੜ ਬੈਠਾ

ਕੁੱਝ ਖਾਣ ਪੀਣ ਮਗਰੋਂ ਸਾਰਾ ਪਰਵਾਰ ਜੁੱੜ ਬੈਠਾ ਸੀ। ਬੇਬੇ ਜੀ ਦਾ ਦਿੱਲ ਫੇਰ ਹਿਰਸ ਨਾਲ ਭਰਿਆ ਪਿਆ ਸੀ ਇਨ੍ਹਾਂ ਨੇ ਖਿੱਚ ਕੇ ਸ੍ਰੀ ਚੰਦ ਜੀ ਨੂੰ ਗੋਦੀ ਬਹਾ ਲਿਆ ਅਤੇ ਹਮੂੰ ਰ ਕਰਦਿਆਂ ਆਖਿਆ–ਤਿਨਾਂ ਵਰਿਹਾਂ ਪਿਛੋਂ ਮਿਲੇ ਹੋ। ਚਾਰ ਦਿਨ ਸਾਨੂੰ ਇੱਥੇ ਆਇਆਂ ਨੂੰ ਹੋਇ– ਅੱਸੀ ਤੁਹਾਡੇ ਮਿਲਣ ਨੂੰ ਆਏ, ਤੁੱਸੀ ਰੱਬ ਨਾਲ ਮਿੱਲ ਕੇ ਬਹਿ ਗਏ। ਇਹ ਤਾਂ ਉਹਾ ਗੱਲ ਹੋਈ- "ਜੰਵ ਵ੍ਹੇੜੇ ਤੇ ਵਹੁੱਟੀ ਗਲੀਆਂ"-ਕੀ ਘਰ ਆਇਆਂ ਦਾ ਇਹੋ ਜਿਹਾ ਆਦਰ ਕਰੀ ਦਾ ਹੈ ? ਵੀਰ ਜੀਨੇ ਤਾਂ ਤੁਸਾਂਨੂੰ ਮੇਰੀ ਝੋਲੀ ਸੌਂਪਿਆ ਸੀ। ਕਿ ਪੁੱਤ ਜਾਣ ਕੇ ਠਰਦੀ ਰਹੇਂ। ਪਰ ਚੰਗਾਂ ਤੁੱਸੀ ਪੁੱਤ ਪੁਣੇ ਦੀ ਗੱਲ ਕੀਤੀ ਹੈ। ਕੀ ਇਸੇ ਤਰ੍ਹਾਂ ਮੇਰੀ ਭਰਜਾਈ ਨੂੰ ਬੀ ਤ੍ਰਸਾਂਦੇ ਰਹੇ ਹੋ ? ਤੁਸਾਨੂੰ ਐਨੇ ਦਿਨ ਭੁੱਖੇ ਭਾਣੇ ਨੂੰ ਵੇਖ ਕੇ-ਸੁਲੱਖਣੀ ਨੂੰ ਕਿਵੇਂ ਸੰਘਿਉਂ ਲੰਘਦੀ ਹੋਵੇਗੀ ? ਇੱਤਨਾਂ ਹੱਠ ਨ ਕੀਤਾ ਕਰੋ।

ਬੇਬੇ ਨਾਨਕੀ ਜੀ–ਲਾਡ ਪਿਆਰ ਵਿੱਚ ਅਜੇ ਕੁਝ ਹੋਰ ਕਹਿਣਾਂ ਚਾਂਹੁਦੇ ਸਨ। ਪਰ ਚੰਦੋ ਰਾਣੀ ਜੀ ਨੇ ਟੋਕ ਕੇ ਆਖਿਆ-ਧੀਏ ! ਤੂੰ ਅਪਨੀ ਸੰਭਾਲ। ਤੇਰੀ ਝੋਲੀ ਜੋ ਪਾ ਗਿਆ ਹੈ। ਜਹੀ ਅਪਣੇ ਮਾਂ-ਪਿਉ ਦੀ ਨਾਨਕ ਨੇ ਸੁਰਤ ਲੀਤੀ ਹੈ, ਇਹੋ ਜਹੀ ਆਪਣੀ ਮਾਂ ਦੀ ਉਹਦਾ ਪੁਤ ਸੰਭਾਲ ਕਰੇਗਾ। ਬੇਬੇ ਨਾਨਕੀ ਜੀ ਨੂੰ ਅਪਣੇ ਵੀਰ ਜੀ ਬਾਬਤ ਮੇਹਣੇ ਤਾਹਣੇ ਦੀ ਗੱਲ ਚੰਗੀ ਨ ਲੱਗੀ ਦਿਖਲਾਵੇ ਦਾ ਥੋੜਾ ਹੱਸੇ ! ਫੇਰ ਇੱਸ ਜਿਕਰ ਨੂੰ ਬੰਦ ਕਰਕੇ ਹੋਰ ਤਰ੍ਹਾਂ ਦਾ ਵਾਰਤਾਲਾਪ ਬਦਲ ਦਿਤਾ।

ਬੇਬੇ ਜੀ ਨੇ ਹਸਦੇ ੨ ਸ੍ਰੀ ਚੰਦ ਜੀ ਨੂੰ ਫੇਰ ਆਖਿਆ-ਸੁਣਿਆ ਹੈ, ਤੁਸੀ ਗਿਆਨ ਕੱਥਾ ਵੀ ਕਰਦੇ ਰਹਿੰਦੇ ਹੋ ? ਕੁੱਝ

ਸਾਨੂੰ ਤਾਂ ਸੁਣਾਉ ? ਕੁੱਝ ਸਾਡੇ ਪੱਲੇ ਵੀ ਪਾਉ ? ਤੱਦ ਸ੍ਰੀ ਚੰਦ ਜੀ ਨੇ ਹਸਦੇ ੨ ਆਖਿਆ-ਭੂਆ ਜੀ ! ਅਪਣੇ ਵੀਰ ਪਾਸੋਂ ਸੁਣਨਿ ਵਿਚ ਤੁਸਾਨੂੰ ਕੁੱਝ ਕਸਰ ਰਹੀ ਹੋਵੇ ਤਾਂ ਅਸੀ ਪੂਰੀ ਕਰੀਏ ? ਪਰ ਤੁਸੀ ਤਾਂ ਆਪ ਹੀ ਉਨ੍ਹਾਂ ਪਾਸੋਂ ਸੁਣੀਆਂ ਸਾਖੀਆਂ ਤੇ ਸਿਖਿਆ ਮੈਨੂੰ ਸੁਣਾਂਦੇ ਰਹੇ । ਜੋ ਯਾਦ ਰਖੀਆਂ ਤੇ ਕਿਸੇ ਨੂੰ ਸੁਣਾ ਦਿੰਦਾ ਹਾਂ । ਕੀ ਇਨ੍ਹਾਂ ਸਾਰਿਆਂ ਸਾਹਵੇਂ ਪੁੱਛ ਕੇ ਪ੍ਰੀਖਿਯਾ ਲੈਂਦੇ ਹੋ ? ਸ਼ਰਮਾਂਦੇ ਹੋ ? ਕਿ ਵਡਿਆਈ ਦੇਣਾ ਚਾਹੁੰਦੇ ਹੋ ? ਇਉਂ ਸੁਣ ਕੇ ਬੇਬੇ ਜੀ ਦੀਆ ਅੱਖਾਂ ਅਪਨੇ ਵੀਰ ਦੇ ਧਿਆਨ ਵਿਚ ਜੁੜ ਗਈਆਂ, ਤੇ ਬੰਦ ਅੱਖਾਂ ਵਿਚੋਂ ਜਿਵੇਂ ਪ੍ਰੇਮ ਦੇ ਮੋਤੀ ਕਿਰਨ ਲਗੇ । ਸ੍ਰੀਰ ਪੁਲੱਕ ਪਿਆ ਤੇ ਰੋਮ ੨ ਵਿਚੋਂ ਪ੍ਰੇਮ ਦਾ ਪਸੀਨਾਂ ਫੁੱਟ ਆਇਆ-ਕੁੱਝ ਚਿਰ ਸ਼ਾਂਤ ਜਿਹੀ ਵਰਤ ਗਈ । ਫੇਰ ਨੈਨ ਖੁੱਲੇ, ਤਾਂ ਡੱਲ੍ਹ ੨ ਕਰਦੇ ਹੰਝੂਆਂ ਨਾਲ ਭਰੇ ਸਨ । ਬੇਬੇ ਜੀ ਨੇ ਗੱਦਗੱਦ ਹੋਇਆਂ ਫੇਰ ਇਉਂ ਆਖਿਆ ।

ਲਾਲ ਜੀਉ ! ਤੁਸੀ ਵੀ ਧੰਨ, ਤੁਸਾਡੇ ਪਿਤਾ ਵੀ ਧੰਨ । ਤੁਸਾਡੀ ਇਹ ਮਾਤਾ ਵੀ ਧੰਨ ਅਤੇ ਮੈਂ ਵੀ ਧੰਨ ਜਿਸਨੂੰ ਤੁਸਾਡੇ ਗੋਦੀ ਬਹਾਨ ਦਾ ਸੁਭਾਗ ਹੋਇਆ । ਲਾਲ ਜੀਉ ! ਵਡਿਆਈ ਤਾਂ ਤੁਸਾਨੂੰ ਅਪਣੇ ਨਿਰੰਕਾਰੀ ਪਿਤਾ ਨੇ ਬਖਸ਼ੀ ਹੈ । ਤੁਸੀ ਇਹ ਕਿਉ ਆਖਿਆ – ਕਿ ਤੁਹਾਨੂੰ ਪੁੱਛ ਕੇ ਸ਼ਰਮਾ ਰਹੀ ਹਾਂ ? ਮੈਂ ਤਾਂ ਅੱਜ ਨਿੱਸਚਾ ਕਰਨਾ ਚਾਂਹੁਦੀ ਸੀ-ਕਿ ਦੂਜਿਆਂ ਦੇ ਛੋਟੇ ਬਾਲਕਾਂ ਨੂੰ ਸਿਖਿਆ ਦੇਣ ਵਾਲੇ ਪਿਤਾ ਨੇ ਅਪਣੇ ਨਿੱਕੇ ਬਾਲਕੇ ਨੂੰ ਜੋ ਕੁੱਝ ਸਿਖਾਇਆ ਸਮਝਾਇਆ ਸੀ । ਓਹ ਗੱਲਾਂ ਬਾਤਾਂ ਹੁੱਣ ਤੀਕ ਤੁਸਾਨੂੰ ਯਾਦ ਵੀ ਹਨ, ਕਿ ਵਿਸਾਰ ਦਿਤੀਆਂ ਹਨ । ਉਹ ਸੁਣ ਕੇ ਮੈਨੂੰ ਖੁੱਸ਼ੀ ਹੋਵੇਗੀ । ਤੱਦ ਬਾਬਾ ਜੀ ਨੇ ਭੂਆ ਨਾਨਕੀ ਜੀ ਦੀਆਂ ਕੁੱਝ ਪੁੱਛਾਂ ਦਾ ਨਾਲੋ ਨਾਲ ਉਤਰ ਦਿੱਤਾ । ਬੇਬੇ ਜੀ ਨੇ ਇਹ ਪੁੱਛਾਂ ਕੀਤੀਆਂ ਸਨ ।

ਪ੍ਰਸ਼ਨ ਬੇਬੇ ਨਾਨਕੀ—ਸੰਸਾਰ ਵਿੱਚ ਉੱਤਮ ਪੁਰਸ਼ ਕੌਣ ਹੁੰਦੇ ਹਨ ?
ਉਤਰ ਬਾਬਾ ਜੀ—ਜੋ ਕਿਸੇ ਦਾ ਬੁਰਾ ਕਰਨਾ ਛੱਡ ਕੇ ਭਲਾ ਕਰਨ ਦੀ ਸੋਚਦੇ ਹਨ ।

ਪ੍ਰਸ਼ਨ—ਬੰਧਨ ਰਹਿਤ ਕਿਵੇਂ ਹੋਈ ਦਾ ਹੈ ?
ਉਤਰ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਉਤੇ ਕਾਬੂ ਪਾਣ ਨਾਲ ਤੇ ਕੁੱਝ ਬੱਣ ਬੈਠਣ ਦੀ ਵਾਸ਼ਨਾਂ ਛੱਡ ਦੇਣ ਨਾਲ ਹੋਈਦਾ ਹੈ। ਫੇਰ ਬੁਰੀ ਵਾਸ਼ਨਾਂ ਹੀ ਵਡਾ ਬੰਧਨ ਹੈ। ਜੋ ਉਲਟੇ ਕੰਮ ਕਰਾਕੇ ਫਸਾ ਦਿੰਦੀ ਹੈ ।

ਪ੍ਰਸ਼ਨ—ਫਕੀਰ ਲੋਕ ਕਿਵੇਂ ਸੁੱਖੀ ਰਹਿ ਸਕਦੇ ਹਨ ?
ਉਤਰ—ਜੋ ਮੱਨ-ਬਾਣੀ ਤੇ ਸ੍ਰੀਰ ਉਤੇ ਕਾਬੂ ਪਾਏ ਰਖਦੇ ਅਤੇ ਸ੍ਰੀਰ ਦਾ, ਮੋਹ ਬੀ ਤਿਆਗ ਦਿੰਦੇ ਹਨ ।

ਪ੍ਰਸ਼ਨ—ਮੋਹ ਕਿਉਂ ਮੰਦਾ ਹੈ ? ਧੀ-ਪੁੱਤਾਂ ਸਬੰਧੀਆਂ ਦੇ ਮੋਹ ਵੱਸ ਹੋਕੇ ਹੀ ਸੰਸਾਰ ਦਾ ਵਿਹਾਰ ਚਲਦਾ ਹੈ ?
ਉਤਰ—ਸੰਸਾਰ ਦੇ ਵਿਹਾਰ ਕਾਰ ਚਲਾਉਣ ਤੀਕ ਤਾਂ ਮੋਹ ਦੀ ਠੀਕ ਲੋੜ ਹੈ, ਪਰ ਕਿਸੇ ਸੁਧਾਰਕ ਫਕੀਰ ਲਈ ਦੁਖਦਾਇ ਹੈ। ਇਸ ਨਾਲ ਮਨ ਮੈਲਾ ਹੁੰਦਾ ਹੈ। ਤੇ ਮਨ ਮੈਲੇ ਦੀਆਂ ਇਹ ਪੰਜ ਨਸ਼ਾਨੀਆਂ ਹਨ ।

੧. ਪਰਮੇਸ਼ਰ ਦੀ ਸਿਮਰਨ ਭਗਤੀ ਹਿਰਦੇ ਵਿਚੋਂ ਉਡ ਜਾਂਦੀ ਹੈ । ਕਿਉਂਕੇ ਭਗਤੀ (ਬੰਦਗੀ) ਦੀ ਥਾਂ ਮੋਹ ਵਾਲੀ ਵਸਤੂ ਨੇ ਮੱਲ ਲਈ ਹੁੰਦੀ ਹੈ ।

੨. ਕਿੱਤੇ ਮੋਹ ਪਾ ਬੈਠਣ ਵਾਲਾ ਸੰਤ-ਫਕੀਰ ਜੋਰੋ ਜੋਰੀ ਹੱਠ ਨਾਲ ਸੱਤ ਸੰਗਤ ਵਿੱਚ ਯਾ ਸਿਮਰਨ ਵਿਚ ਜੁੱੜ ਬੈਠੇ ਤਾਂ ਸਵਾਦ ਨਹੀ ਆਏ ।

੩. ਅਖੀਆਂ ਵਿੱਚ ਨੀਂਦ ਭਰੀ ਰਹੇ । ਯਾ ਵਿਸ਼ੇ ਵਾਸ਼ਨਾਂ ਭੋਗਾਂ ਵਿਚ ਮਨ ਭਰਮਦਾ ਰਹੇ. ਤੇ ਕਰਤਾਰ ਵਿੱਸਰ ਜਾਏ ।

੪. ਧਨ ਪਦਾਰਥ ਨਾਲ ਪਿਆਰ ਵੱਧ ਜਾਏ, ਤੇ ਇਹਦੇ ਕੱਠਾ ਕਰਨ ਵਿੱਚ ਵੱਲ ਛੱਲ ਕਰਦਾ ਫਿਰੇ।

੫. ਹਰੀ ਕੱਥਾ ਕਰਨ ਸੁਣਨਿ ਵਾਲੇ ਰਤੀ ਭਰ ਚੰਗੇ ਨ ਦਿਸਣ ਸਗੋਂ ਹਰੀ ਕਥਾ ਕਰਨ ਸੁਣਨਿ ਵਾਲਿਆਂ ਨੂੰ ਟਿੱਚਰਾਂ ਤੇ ਹੁੱਜਤਾਂ ਕਰਦਾ ਫਿਰੇ । ਇੱਹ ਪੰਜ ਲੱਛਨ ਮਨ ਮੈਲਿਆਂ ਦੇ ਭੂਆ ਜੀ ! ਹੁੰਦੇ ਹਨ ।

ਬਾਬਾ ਸ੍ਰੀ ਚੰਦ ਜੀ ਵਲੋਂ ਅਪਣੇ ਪ੍ਰਸ਼ਨਾਂ ਦੇ ਸਹੀ ਉਤਰ ਸੁਣ ਕੇ ਬੇਬੇ ਨਾਨਕੀ ਜੀ ਨੇ ਤਨੋਂ ਮਨੋਂ ਗੱਦ ਗੱਦ ਹੋਣਾਂ ਹੀ ਸੀ। ਇਸ ਵੇਲੇ ਹੋਰ ਬੀ ਸਾਰੇ ਬੰਦੇ ਜੇਹੜੇ ਪਾਸ ਬੈਠੇ ਸਨ । ਖੁਸ਼ ਹੋਏ । ਤੇ ਸਿਦਕ ਨਾਲ ਭਰੇ ਗਏ । ਜਿਨ੍ਹਾਂ ਦੇ ਨਾਮ ਇਉਂ ਲਿਖੇ ਮਿਲਦੇ ਹਨ ।

ਬੇਬੇ ਨਾਨਕੀ ਜੀ ਤੇ ਇਨ੍ਹਾਂ ਦੀ ਦਾਸੀ ਤੁਲਸਾਂ ।
ਜੈ ਰਾਮ ਜੀ ਤੇ ਇਨ੍ਹਾਂ ਦੇ ਦੋ ਨੌਕਰ (ਕਾਂਮੇ)
ਨਾਨਾ ਮੂਲ ਚੰਦ ਅਤੇ ਇਨ੍ਹਾਂ ਦਾ ਕਾਮਾਂ-ਜੀਵਣ" ।
ਚੰਦੋ ਰਾਣੀ ਤੇ ਇਨ੍ਹਾਂ ਦੀ ਟੈਹਲਣ ਘਰ ਦੀ-ਪ੍ਰੇਮੋ-ਮੈਹਰੀ ।
ਮਾਤ ਸੁਲਖਣੀ ਜੀ-ਲਖਮੀ ਚੰ ਦ ਅਤੇ ਇਨ੍ਹਾਂ ਦੀ ਟੈਹਲਣ-ਭਾਗ ਭਰੀ ।

ਇਨ੍ਹਾਂ ਥੀਂ ਵਖਰੇ ਕੁੱਝ ਹੋਰ ਪੈਂਡੂ ਗਵਾਂਢਣਾ ਮਾਈਆਂ ਬੀਬੀਆਂ ਵੀ ਸਨ ।

ਬਾਬਾ ਸ੍ਰੀ ਚੰਦ ਜੀ ਵਲੋਂ ਇਹ ਵਿਚਾਰ ਸੁਣ ਕੇ ਜੈ ਰਾਮ ਜੀਨੇ ਆਖਿਆ ਬਾਬਾ ਜੀਓ ! ਇਹ ਕਹਿਣੀ ਤਾਂ ਸੌਖੀ ਹੈ, ਪਰ ਰਹਿਣੀ ਔਖੀ ਹੈ । ਕੋਈ ਪੜ੍ਹੇ ਲਿਖੇ ਪੰਡਤ ਲੋਕ ਹੀ ਨਿਤੱਰ ਸਕਦੇ ਹਨ । ਤੱਦ ਬਾਬਾ ਜੀ ਨੇ ਫੁਰਮਾਇਆ-ਇਹ ਝੂਠ ਹੈ । ਸਗੋਂ ਪੰਡਤ ਲੋਕ ਤਾਂ ਵਿਦਿਆ ਹੰਕਾਰ ਨਾਲ ਭਰੇ ਰਹਿੰਦੇ ਹਨ । ਉਨ੍ਹਾਂ ਦਾ ਪੜ੍ਹਿਆ-ਸੁਣਿਆ-

ਬਹੁਤ ਕੁੱਝ ਵਿੱਵਹਾਰ ਦੀ ਸਿਧੀ ਲਈ ਹੁੰਦਾ ਹੈ। ਜੇਹੜੇ ਲੋਕੀ ਮਨ ਦੀ ਅਪਨੀ ਸੂੱਝ ਬੂਝ ਅਤੇ ਨਿਰਮਲਤਾਈ ਲਈ ਕੁੱਝ ਗਿਆਨ ਪੜ੍ਹਦੇ ਸੁਣਦੇ ਹਨ। ਉਹ ਬਹੁਤਾ ਵਿਰਕਤ ਜੀਵਨ ਤੇ ਉਦਾਸ ਬ੍ਰਿਤੀ ਹੀ ਰਖਦੇ ਹਨ। ਅਜਿਹਾਂ ਦੇ ਮਨ ਹੀ ਨਿਰਮਲ ਰਹਿ ਸਕਦੇ ਹਨ। ਇਉਂ ਸ੍ਰੀ ਬਾਬਾ ਜੀਨੇ ਅਪਨੇ ਫੁਫੱੜ ਜੈ ਰਾਮ ਜੀ ਨੂੰ ਨਿਹਾਲ ਕੀਤਾ, ਤੇ ਨਾਨੀ ਨਾਨਾ ਜੀ ਦੀ ਆਗਿਆ ਪਾਕੇ ਇਨ੍ਹਾਂ ਨਾਲ ਸੁਲਤਾਨ ਪੁਰ ਨੂੰ ਆਏ।

## ਸਤਿਗੁਰ ਨਾਨਕ ਜੀ ਦਾ ਆਗਮਨ

ਬਾਬਾ ਸ੍ਰੀ ਚੰਦ ਸੁਲਤਾਨ ਪੁਰ ਆ ਬਿਰਾਜੇ ਸਨ। ਇਹ ਅਪਨੇ ਕਈ ਬਾਲ ਸਖਾਈਆਂ ਨੂੰ ਵਿਛੋੜਾ ਦੇ ਗਏ ਸਨ। ਆਕੇ ਸਾਰਿਆਂ ਨੂੰ ਨਿਹਾਲ ਕੀਤਾ। ਵੈਸੇ ਵੀ ਬਹੁਤੇ ਸੁਲਤਾਨ ਪੁਰ ਵਾਸੀਆਂ ਦਾ ਗੁਰੂ ਨਾਨਕ ਜੀ ਨਾਲ ਪਿਆਰ ਸੀ। ਉਨ੍ਹਾਂ ਦੇ ਪੁਤਰ ਨਾਲ ਵੀ ਪਿਆਰ ਕਰਦੇ ਸਨ। ਬਾਬਾ ਸ੍ਰੀ ਚੰਦ ਜੀ ਨੂੰ ਅਖਰ ਬੋਧ ਤਾਂ ਪਹਿਲੇ ਪਿਤਾ ਜੀ ਨੇ ਕਰਾ ਦਿਤਾ ਸੀ। ਫੇਰ ਬੇਬੇ ਨਾਨਕੀ ਤੇ ਜੈ ਰਾਮ ਵੀ ਸਿਖਯਤ ਕਰਦੇ ਰਹੇ। ਇਥੇ ਪਖੋਕੇ ਵਿਚ ਤਿਨ ਸਾਲ ਰਹੇ। ਭਜਨ ਵੀ ਕਰਦੇ ਰਹੇ ਤੇ ਨਾਲੋ ਨਾਲ ਧਰਮ ਪੁਸਤਕਾਂ ਦਾ ਅਭਿਆਸ ਵੀ ਕੀਤਾ ਸੀ। ਹੁਣ ਫੇਰ ਸੁਲਤਾਨ ਪੁਰ ਆਕੇ ਜੈ ਰਾਮ ਜੀ ਵਲੋਂ ਪੜ੍ਹਾਈ ਦਾ ਪ੍ਰਬੰਧ ਕਰ ਦਿਤਾ ਗਿਆ। ਪਰ ਪੜ੍ਹਦੇ ਥੋੜਾ ਤੇ ਸਿਮਰਨ ਵਿਚ ਵਧੇਰੇ ਜੁੜੇ ਰਹਿੰਦੇ ਸਨ।

ਇਥੇ ਆਇਆਂ ਵੀ ਕੁੱਝ ਸਾਲ ਬੀਤ ਗਏ ਪਰ ਆਪ ਦੇ ਪਿਤਾ ਜੀ ਨੂੰ ਪਰਦੇਸ ਗਏ ਅੱਠ ਸਾਲ ਤੋਂ ਉਤੇ ਹੋਣ ਲਗੇ ਸਨ। ਸਾਰੇ ਦਿਲੋਂ ਚਾਹੁੰਦੇ ਸਨ। ਕਿ ਛੇਤੀ ਹੀ ਉਨ੍ਹਾਂ ਦੇ ਦਰਸ਼ਨ ਹੋਵਨ, ਪਰ ਬੇਬੇ ਨਾਨਕੀ ਜੀ ਨੂੰ ਵੀਰ ਵੇਖਨ ਦੀਆਂ ਤਾਂਘਾਂ ਬਹੁਤ ਵਧੀਕ ਸਨ, ਤੇ ਇਨ੍ਹਾਂ ਦਾ ਦਿਲ ਹਰ ਵੇਲੇ ਵੈਰਾਗ ਨਾਲ ਭਰਿਆ ਰਹਿੰਦਾ ਸੀ।

ਅਜ ਕਲ ਦੀ ਤਰ੍ਹਾਂ ਡਾਕ ਤਾਰ ਦਾ ਸਿਲਸਲਾ ਹੁੰਦਾ ਤਾਂ ਦੋਹੀ ਪਾਸੀਂ ਚਿਠੀ ਪਤਰ ਜਾਰੀ ਰਖਦੇ। ਪਰ ਐਸਾ ਨ ਹੋਣ ਤੇ ਵੀ ਸ੍ਰੀ ਬੇਬੇ ਜੀ ਨੂੰ ਵਿਸ਼ਵਾਸ਼ ਸੀ ਕਿ ਵੀਰ ਜੀ ਜਿਥੇ ਵੀ ਹਨ ! ਰੱਬ ਉਨ੍ਹਾਂ ਦੇ ਨਾਲ ਹੈ। ਉਹ ਆਪ-ਨਿਰਭਉ ਨਿਰਵੈਰ ਦੇ ਉਪਾਸ਼ਕ ਹਨ। ਇਸ ਤੇ ਉਨ੍ਹਾਂ ਨੂੰ ਕਿਸੇ ਪਾਸੋਂ ਕੋਈ ਭੈ ਵੀ ਨਹੀ ਹੈ। ਪਰ ਸ੍ਰੀਰ ਧਾਰੀ ਨੂੰ ਪੈਂਡੇ ਪਿਆਂ ਜੰਗਲਾਂ ਪਹਾੜਾਂ ਤੇ ਜਲਾਂ ਥਲਾਂ ਵਿਚ ਕੀ ਕੀ ਔਖਿਆ-ਈਆਂ ਪੇਸ਼ ਆਉਂਦੀਆ ਹਨ ? ਚੇਤੇ ਆ ਜਾਣ ਤੇ ਬੇਬੇ ਜੀ ਕੰਬ ਜਾਇਆ ਕਰਦੇ। ਕਿ ਅੱਠ ਸਾਲ ਹੋਇ ਹਨ। ਉਨ੍ਹਾਂ ਵਲੋਂ ਕੋਈ ਸੂ-ਬੂ ਨਹੀ ਸੀ ਮਿਲਦੀ। ਜਿਸਤੇ ਪਿਆਰੇ ਵੀਰ ਦੀ ਯਾਦ ਵਿਚ ਇਨ੍ਹੀ ਦਿਨੀਂ ਬਹੁਤ ਉਦਾਸ ਰਹਿੰਦੇ ਸਨ।

ਇਕ ਦਿਨ ਬੇਬੇ ਨਾਨਕੀ ਜੀ ਨੇ ਸਾਰਾ ਦਿਨ ਧਿਆਨ ਵਿਚ ਬਿਤਾ ਦਿਤਾ। ਨਿਕਾ ਮੋਟਾ ਘਰ ਦਾ ਕੰਮ ਤੁਲਸਾਂ ਕਰਦੀ ਰਹੀ। ਦਿਨ ਛੁਪਨ ਵੇਲੇ ਬੇਬੇ ਜੀ ਸੁਰਤ ਵਿਚ ਆਏ। ਪਰ ਅਜ ਬਹੁਤ ਪ੍ਰੇਮ ਵੈਰਾਗ ਨਾਲ ਭਰੇ ਚੌਂਕੇ ਵਿਚ ਬੈਠੇ ਸਨ। ਸੋਹਣੀ ਦਾਲ ਭਾਜੀ ਤਿਆਰ ਕੀਤੀ ਅਤੇ ਉਡੀਕ ਵਿਚ ਸਨ ਕਿ ਸ੍ਰੀ ਚੰਦ ਤੇ ਉਨ੍ਹਾਂ ਦੇ ਫੁਫੱੜ ਜੀ ਆਉਣ ਤਾਂ ਫੁਲਕਾ ਪਕਾਈਏ। ਕੁਝ ਕੰਮ ਕਰਦੀ ਤੁਲਸਾਂ ਬਾਹਰ ਵੇਹੜੇ ਵਿਚ ਸੀ, ਤੇ ਬੇਬੇ ਜੀ ਇਹ ਵੀ ਸੋਚਦੇ ਸਨ ਕਿ ਕਦੀ ਵੀਰ ਨੂੰ ਹਥੀਂ ਫੁਲਕਾ ਛਕਾਉਂਦੀ ਹੁੰਦੀ ਸਾਂ। ਉਹ ਆਪ ਵੀ ਆ ਜਾਂਦੇ ਯਾ ਸ੍ਰੀ ਚੰਦ ਬੁਲਾ ਲਿਆਇਆ ਕਰਦੇ ਸਨ। ਅਜ ਸ੍ਰੀ ਚੰਦ ਤਾਂ ਇਥੇ ਹਨ। ਸਗੋਂ ਅਗੇਨਾਲੋਂ ਸਿਆਣੇ ਹਨ, ਪਰ ਵੀਰ ਜੀ ਪਤਾ ਨਹੀ ਕਿਥੇ ਹਨ ? ਉਹ ਕਿਵੇਂ ਆਉਣ ? ਇਨ੍ਹਾਂ ਸੋਚਾਂ ਨੂੰ ਸੋਚਦੇ ਬੇਬੇ ਜੀ ਆਟਾ ਸੰਵਾਰ ਰਹੇ ਸਨ, ਤਾਂ ਅਚਨ ਚੇਤ ਬਾਹਰੋਂ ਤੁਲਸਾਂ ਦੀ ਅਵਾਜ ਆਈ। ਬੇਬੇ ਜੀ ਵਧਾਈਆਂ ਹੋਣ। ਆਪ ਦੇ ਵੀਰ ਜੀ-ਆਇ ਹਨ।

ਸਤਿਗੁਰੂ ਨਾਨਕ ਜੀ ਨੂੰ ਅਪਣੀ ਭੈਣ ਦੀ ਪ੍ਰੇਮ ਖਿੱਚਾਂ ਨੇ

ਕਈ ਦਿਨਾਂ ਤੋਂ ਖਿੱਚ ਪਾਈ ਹੋਈ ਸੀ। ਉਹ ਕਿਥੋਂ ਟੁਰੇ ਤੇ ਕੇਹੜੇ ਰਾਂਹੀ ਅਪੜੇ ਠੀਕ ੨ ਉਹੀ ਜਾਣਦੇ ਸਨ। ਪਰ ਬੇਬੇ ਨਾਨਕੀ ਜੀ ਨਾਲ ਕੀਤੇ ਬਚਨ ਨੂੰ ਛੇਤੀ ਹੀ ਪਾਲਣਾਂ ਸੀ। ਇਧਰ ਕਈ ਦਿਨਾਂ ਤੋਂ ਇਹ ਵਿਰਾਗੇ ਹੋਇ ਤੇ ਯਾਦ ਕਰ ਰਹੇ ਸਨ। ਉਧਰ ਗੁਰੂ ਜੀ ਨੂੰ ਅੰਤਰ ਆਤਮੇਂ ਲਿਵ ਤਾਰ ਵਿਚ ਤਾਰ ਖੜਕੀ। ਤਾਂ ਆਖਿਆ ਭੈਣ ਨੇ ਯਾਦ ਕੀਤਾ ਹੈ, ਚਲਣਾ ਹੈ। ਆਪ ਸੁਲਤਾਨ ਪੁਰ ਆ ਅਪੜੇ ਸਨ, ਤਦ ਤੁਲਸਾਂ ਦੀ ਅਵਾਜ ਨੇ ਸੋਚਾਂ ਸੋਚਦੀ ਸ੍ਰੀ ਨਾਨਕੀ ਜੀ ਨੂੰ ਇਉਂ ਬਾਹਿਰ ਖਿਚ ਲਿਆਂਦਾ ਜਿਉਂ ਪਾਣੀ ਵਿਚੋਂ ਮੱਛੀ ਨੂੰ ਮਾਛੀਏ ਦੀ ਕੁੰਡੀ ਬਾਹਿਰ ਖਿਚ ਲਿਆਂਦੀ ਹੈ। ਮੱਛੀ ਤਾਂ ਤੜਫ ੨ ਕੇ ਮਰ ਜਾਂਦੀ ਹੈ ਪਰ ਬੇਬੇ ਜੀ ਤੜਫਦੀ ਹੋਈ ਨੂੰ ਮਾਨੋ ਜਿੰਦ ਪੈ ਗਈ ਸੀ। ਸਤਿਗੁਰਾਂ ਨੇ ਮੁਸਕਰਾ ਕੇ ਆਖਿਆ-ਬੇਬੇ ਜੀਉ! "ਸਤਿਕਰਤਾਰ" ਪਰ ਬੇਬੇ ਨਾਨਕੀ ਜੀ ਗਚੱ ਨਾਲ ਭਰੇ ਹੋਇ ਸਨ। ਬਿਥਆਂਦੇ ਹੋਇਆਂ ਸਹੀ ਕੁਝ ਬੋਲ ਨ ਸਕੇ। ਅਤੇ ਗੁਰੂ ਜੀ ਦੀ ਚਰਨੀ ਢਹਿ ਪਏ। ਸਤਿਗੁਰਾਂ ਨੇ ਛੇਤੀ ਨਾਲ ਉਠਾਇਆ-ਤੇ ਆਖਿਆ ਉਲਟੀ ਗਲ ਕਿਉਂ ਕੀਤੀ ਜੇ?

ਬੇਬੇ ਨਾਨਕੀ ਜੀ ਉਤੇ ਇਸ ਵੀਰ ਮਿਲਾਪ ਦਾ ਬਹੁਤ ਅਸਰ ਹੋਇਆ ਵਿਛੋੜੇ ਦੇ ਕਲੇਸ਼ ਕੀੜੇ ਜੋ ਕਲੇਜੇ ਨੂੰ ਕਟਦੇ ਸਨ ਉਹ ਪਾਣੀਰੂਪ ਹੋ ਕੇ ਅਖੀਆਂ ਰਾਹੀ ਵਹਿ ਤੁਰੇ ਸਨ। ਆਪ ਨੇ ਦੁਪੱਟੇ ਨਾਲ ਮੂੰਹ ਪੂੰਝਿਆ ਤੇ ਵੀਰ ਉਤੋਂ ਦੀ ਹੱਥ ਘੁਮਾਣ ਲਗੇ। ਆਖਿਆ-ਸਦਕੇ ਜਾਵਾਂ, ਵੀਰ ਜੀਓ! ਦਿਲ ਦੀਆਂ ਜਾਣੀਆਂ ਨੀ। ਸਬਰ ਦਾ ਘੁਟੱ ਚੋਖਾ ਭਰਿਆ ਹੈ। ਕਈ ਸਾਲ ਹੋਇ, ਨਹੀ ਬੁਲਾਇਆ ਸੀ। ਏਸ ਲਈ ਕਿ ਤੁਸਾਡੇ ਕੰਮਾਂ ਵ੍ਰਿਚ ਕ੍ਰਿਤੇ ਵਿਘਨ ਨ ਪਾ ਦੇਵਾਂ? ਦਿਲੋਂ ਸਦੱ ਨਹੀ ਪਾਈ ਸੀ ਕਿ ਪਤਾ ਨਹੀ ਕੀਹਨੂੰ ਵਿਛੋੜ ਕੇ ਸਾਨੂੰ ਵਿਛੜਿਆਂ ਨੂੰ ਮਿਲੋਗੇ? ਪਰ ਹੁਣ ਤਾਂ ਜਿਸ ਦਿਨ ਦਾ ਸ੍ਰੀ ਚੰਦ ਨੂੰ ਸੁਲਖਣੀ ਨਾਲੋਂ ਵਿਛੋੜਿਆ ਹੈ--ਪਤਾ ਨਹੀ ਉਹਦੇ ਵਿਛੋਹੇ ਦੇ ਬਿਛੂ ਸਾਰੇ ਮੈਨੂੰ ਹੀ

ਹੰਮੜ ਗਏ ਹਨ ? ਆਪ ਦੀ ਯਾਦਾਂ ਨੇ ਅਜ ਤਾਂ ਬਿਹਾਲ ਕੀਤਾ ਹੋਇਆ ਸੀ। ਸਾਰਾ ਦਿਨ ਸੋਤਾਂ ਸੋਚਦੀ ਦਾ ਬੀਤਿਆ ਸੀ। ਕਿ ਤੁਲਸਾਂ ਦੀ ਅਵਾਜ ਨੇ ਜਿੰਦ ਪਾ ਦਿਤੀ ਸੂ। ਵੀਰ ਜੀਓ ! ਭਲਾ ਹੋਵੀ। ਜੀਉ ਆਇਆਂ, ਨੂੰ ! ਇਉਂ ਆਖਦੀ ਹੋਈ ਬੇਬੇ ਜੀ ਨੇ ਕਾਹਲੀ ੨ ਪਲੰਘ ਵਿਛਾਇਆ, ਤੇ ਆਦਰ ਨਾਲ ਗੁਰੂ ਜੀ ਨੂੰ ਬਹਾਇਆ। ਤਿਵੇਂ ਹੀ ਭਾਈ ਬਾਲਾ-ਮਰਦਾਨਾ ਦਾ ਸਤਿਕਾਰ ਕੀਤਾ। ਤੇ ਉਨ੍ਹਾਂ ਵੀ ਮਥੇ ਟੇਕੇ ਅਸੀਸਾਂ ਪਾਈਆਂ।

ਬਾਬਾ ਸ੍ਰੀ ਚੰਦ ਜੀ ਨੂੰ ਤਾ ਮਾਨੋ ਨੌਂ ਨਿੱਧੀ ਪ੍ਰਾਪਤ ਹੋਈ। ਇਨ੍ਹਾਂ ਨੇ ਆਕੇ ਪਿਤਾ ਜੀ ਦੇ ਚਰਨੀ ਸੀਸ ਰਖਿਆ ਤੇ ਡੰਡਉਤ ਕੀਤੀ ਮਾਨੋ ਚਰਨਾਂ ਨਾਲ ਚਿਮਟ ਗਏ, ਤੇ ਅਪਣੇ ਆਪ ਨਹੀ ਉਠੇ। ਇਨ੍ਹਾਂ ਦਾ ਮਸੱਤਕ ਸਮਾਧੀਆਂ ਵਿਚ ਧਿਆਨ ਧਰ ਧਰ ਕੇ ਧੁਖਿਆ ਪਿਆ ਸੀ, ਅਜ ਠਾਰਨਾਂ ਕੀਤਾ। ਗੁਰੂ ਜੀ ਨੇ ਪਿਆਰੇ ਪੁਤਰ ਦਾ ਸੀਸ ਚੁਕਿਆ ਗਲੇ ਨਾਲ ਲਾਕੇ, ਫੇਰ ਪਾਸ ਬਹਾਇਆ। ਜੈ ਰਾਮ ਜੀ ਨੂੰ ਬਾਹਰੋਂ ਪਤਾ ਹੋਇਆ ਤਾਂ ਉਹ ਵੀ ਇਵੇਂ ਖਿੱਚੇ ਆਏ ਜਿਵੇਂ ਅਕਾਸ਼ ਚੜ੍ਹੀ ਗੁਡੀ ਖਿਚੀ ਆਉਂਦੀ ਹੈ। ਇਨ੍ਹਾਂ ਦੀਆਂ ਅੱਖਾਂ ਤਰਸਦੀਆਂ ਸਨ। ਦਰਸ਼ਨ ਕਰਕੇ ਠਾਰੀਆਂ ਤੇ ਚਰਨੀ ਸੀਸ ਝੁਕਾਇਆ, ਪਰ ਇਹ ਲਾਭ ਇਨ੍ਹਾਂ ਨੂੰ ਲੈਣ ਨ ਦਿਤਾ ਗਿਆ ਸਗੂੰ ਹਥ ਜੋੜੇ ਤੇ ਆਪ ਨਿਉਂ ਕੇ ਗੁਰੂ ਜੀ ਨੇ ਆਦਰ ਕੀਤਾ, ਅਤੇ ਮੰਜੇ ਉਤੇ ਸਜੇ ਪਾਸੇ ਨਾਲ ਬਹਾਇਆ।

ਗੁਰੂ ਜੀ ਦਾ ਦਰਸ਼ਨ ਕਰਕੇ ਇਹ ਸਾਰੇ ਬਲਿਹਾਰ ਹੋ ਰਹੇ ਤੇ ਚੁਪ ਕੀਤੇ ਪਾਸ ਬੈਠੇ ਸਨ। ਥੋੜੇ ਚਿਰ ਪਿਛੋਂ ਜੈ ਰਾਮ ਜੀ ਨੇ ਆਖਿਆ– ਵੱਡਾ ਜੇਰਾ ਕੀਤਾ ਜੇ ? ਇਹ ਉਮੀਦ ਨਹੀਂ ਸੀ ਕਿ ਆਪ ਜੀ ਬਚਿਆਂ ਨੂੰ ਵੀ ਵਿਸਾਰ ਦਿਉਗੇ। ਆਪ ਨੇ ਬੜਾ ਜਿੱਗਰਾ ਤੇ ਹੱਠ ਕੀਤਾ ਹੈ, ਪਰ ਜਿਵੇਂ ਆਪ ਦੀ ਰਜ਼ਾ। ਸਤਿਗੁਰਾਂ ਆਖਿਆ ਕਰਤਾਰ ਦੀ ਕਾਰ ਵਿਚ ਲਗੇ ਰਹੇ ਹਾਂ। ਜਦ ਬੇਬੇ ਜੀ ਨੇ ਯਾਦ ਕੀਤਾ ਆ

ਅਂਪੜੇ ਹਾਂ-—ਤੁਸੀ ਸੁਣਾਉ ਜੀਜਾ ਜੀ ! ਆਨੰਦ ਪ੍ਰਸੰਨ ਤਾ ਰਹੇ ਹੋ । ਇਹ ਸੁਣਕੇ ਜੀਜਾ ਜੀ ਦੀਆਂ ਅਖਾਂ ਭਰ ਆਈਆਂ– ਤਾਂ ਆਖਨ ਲਗੇ ਸ੍ਰੀ ਨਾਨਕ ਜੀ ! ਸਾਡੀ ਪ੍ਰਸੰਨਤਾ ਤਾਂ ਤੁਹਾਡੀ ਰਜ਼ਾ ਦੇ ਅਧੀਨ ਹੈ । ਆਪ ਤੋਂ ਵਿਛੜੇ ਹੋਏ ਅਸੀਂ ਕਿਵੇਂ ਪ੍ਰਸੰਨ ਰਹਿ ਸਕਦੇ ਹਾਂ ? ਅਸੀਂ ਮਨ ਆਪਣੇ ਤਾਂ ਆਪ ਦੇ ਨਾਲ ਟੋਰੇ ਸਨ ਪਰ ਤਨ ਇਥੇ ਹੀ ਤੜਪਦੇ ਰਹੇ । ਅਜ ਆਪ ਆਏ, ਤਦ ਸਾਡੇ ਮਨ ਵੀ ਟਿਕਾਂਣੇ ਆ ਗਏ ਹਨ ਹੁਣ ਪ੍ਰਸੰਨਤਾ ਨਾਲ ਭਰ ਗਏ ਹਾਂ । ਫੇਰ ਵਿੱਥਾਂ ਨਾ ਪਾਣੀਆਂ ।

ਸਤਿਗੁਰੂ ਨਾਨਕ ਇਨ੍ਹਾਂ ਸਾਰਿਆਂ ਦੀਆਂ ਸ਼ੁਭ ਖਾਹਸ਼ਾਂ ਨੂੰ ਜਾਂਣਦੇ ਸਨ । ਇਨ੍ਹਾਂ ਦੇ ਪ੍ਰੇਮ ਨੂੰ ਸਚਾ ਸੁੱਚਾ ਪ੍ਰੇਮ ਸਮਝਦੇ ਸਨ । ਪਰ "ਹੁਕਮ ਰਜਾਈ ਚਲਣਾਂ" ਸੀ । ਆਪਣੀ ਜਾਚੇ ਥੋੜਾ ਹੀ ਪੰਧ ਅਜੇ ਕਟਿਆ ਸੀ–ਬਹੁਤ ਪੈਂਡਾ ਹੋਰ ਚਲਣਾ ਰਹਿੰਦਾ ਸੀ । ਪਰ ਕੀਤੇ ਬਚਨਾ ਵਿਚ ਬੱਧੇ ਹੋਏ ਤੇ ਪ੍ਰੇਮ ਖਿਚਾਂ ਦੇ ਖਿੱਚੇ ਆਏ ਸਨ, ਕਿਹਾ-ਬੇਬੇ ਜੀਉ ! ਬੜੀ ਦੂਰੋਂ ਆਏ ਹਾਂ । ਭੁੱਖ ਲਗੀ ਹੈ । ਪ੍ਰਸ਼ਾਦਾ ਛਕਾਉ । ਜਿਵੇਂ ਅਗੇ ਛਕਾਇਆ ਕਰਦੇ ਸੀ । ਬੇਬੇ ਨਾਨਕੀ ਜੀ ਖਿੜ ਗਏ । ਕੁੱਝ ਅਗੇ ਤਿਆਰ ਕੀਤਾ ਪਿਆ ਸੀ । ਛੇਤੀ ਹੀ ਕੁਝ ਹੋਰ ਚੀਜ਼ਾਂ ਬਣਾਈਆਂ । ਫੁਲਕੇ ਪਕਾਏ ਤੇ ਸਾਰਿਆਂ ਨੇ ਇਕੋ ਪੰਗਤ ਵਿਚ ਬਿਠਾ ਕੇ ਪ੍ਰਸ਼ਾਦਾ ਛਕਇਆ । ਇਹ ਸਾਲ–ਸੰਮਤ ੧੫੬੬ ਅਤੇ ੧੫ ਪੋਹ ਮਹੀਨਾ ਸੀ ਕਿ ਗੁਰੂ ਜੀ ਪਹਿਲੀ ਉਦਾਸੀ ਪੂਰੀ ਕਰ ਕੇ ਸੁਲਤਾਨ ਪੁਰ ਆਏ *

---

*ਦੇਖੋ ਤਵਾਰੀਖ ਗੁਰੂ ਖਾਲਸਾ, ਸਫ਼ਾ ੭੯–ਤੀਜੀ ਅਡੀਸ਼ਨ ਗਿਆਨੀ ਲਾਲ ਸਿੰਘ ਜੀ ਇਹ ਲਿਖਦੇ ਹਨ—ਗੁਰੂ ਜੀ ਸੰਮਤ ੧੫੫੮ ਵਿਚ ਪਹਿਲੀ ਉਦਾਸੀ ਨੂੰ ਗਏ ਅਤੇ ਸੰਮਤ ੧੫੬੬ ਮਹੀਨਾ ੧੫ ਪੋਹ ਨੂੰ ਵਾਪਸ ਸੁਲਤਾਨ ਪੁਰ ਆਏ—

ਵਾ—ਦੇਖੋ- ਜੀਵਨ ਕਥਾ ਗੁਰੂ ਨਾਨਕ ਜੀ ਜੀ ਦੂਜੀ ਵੇਰ ਛਪੀ ੧੯੪੭ ਪ੍ਰੋਫੈਸਰ ਕਰਤਾਰ ਸਿੰਘ ਜੀ ।

ਗੁਰੂ ਨਾਨਕ ਪਿਤਾ ਵਲੋਂ ਬਾਬਾ ਸ੍ਰੀ ਚੰਦ ਜੀ ਨੂੰ

# * ਨਾਮ ਉਪਦੇਸ਼ *



# ਸ੍ਰੀ ਚੰਦ ਜੀ ਨੂੰ ਉਪਦੇਸ਼

ਪ੍ਰਸ਼ਾਦਾ ਛਕਣ ਮਗਰੋਂ ਸਤਿਗੁਰਾਂ ਨੇ ਕੁਝ ਅਰਾਮ ਕੀਤਾ। ਫੇਰ ਬੇਬੇ ਜੀ ਤੇ ਜੀਜਾ ਜੀ ਨਾਲ ਬਚਨ ਬਿਲਾਸ ਕਰਦੇ ਰਹੇ। ਉਨ੍ਹਾਂ ਦੀਆਂ ਕਈ ਪੁਛਾਂ ਦੇ ਉਤਰ ਦਿਤੇ ਕਿ ਕਿਥੇ ਕਿਤੇ ਗਏ ਅਤੇ ਕੀ ਕੁਝ ਕਰਤਾਰ ਨੇ ਕਾਰ ਕਰਾਈ? ਫੇਰ ਬੇਬੇ ਜੀ ਪਾਸੋਂ ਸਾਰੇ ਪਿਛੋਂ ਦੇ ਸਮਾ-ਚਾਰ ਅਤੇ ਆਪਣੇ ਮਾਤਾ ਪਿਤਾ ਜੀ ਦੇ ਹਾਲ ਵੀ ਪੁੱਛੇ ਤੇ ਪਖੋਕੇ ਦਾ ਜ਼ਿਕਰ ਵੀ ਸੁਣਿਆ।

ਚਿਰਾਂ ਪਿਛੋਂ ਮਿਲੇ ਸਨ। ਬੇਬੇ ਜੀ ਨੇ ਭਾਈ ਬਾਲਾ ਮਰਦਾਨਾ ਜੀ ਪਾਸੋਂ ਵੀ ਬਹੁਤ ਕੁਝ ਗੱਲਾਂ ਪੁਛੀਆਂ। ਜੋ ਜੋ ਸਫਰ ਵਿਚ ਔਕੜਾਂ ਪੇਸ਼ ਆਈਆਂ, ਤੇ ਜੋ-ਜੋ ਗੁਰੂ ਜੀ ਦੀਆਂ ਆਤਮਕ ਜਿਤਾਂ ਹੋਈਆਂ। ਉਹ ਕੁਝ ਹਾਲ ਇਨ੍ਹਾਂ ਨੇ ਨਿਰਨੇ ਨਾਲ ਸੁਣਾ ਕੇ ਸਾਰਿਆਂ ਨੂੰ ਨਿਹਾਲ ਕੀਤਾ। ਇਸੇ ਤਰ੍ਹਾਂ ਸੁਲਤਾਨ ਪੁਰ ਦੇ ਹੋਰ ਕਈ ਪ੍ਰੇਮੀਆਂ ਸਰਧਾਲੂਆਂ ਨੇ ਸੁਣਿਆ ਤਾਂ ਆਕੇ ਦਰਸ਼ਨ ਕੀਤੇ। ਸ਼ਤਿਗੁਰਾਂ ਨੇ ਅਮੋਲਕ ਬਚਨ ਸੁਣਾ ਕੇ ਸਾਰਿਆਂ ਨੂੰ ਨਿਹਾਲ ਕੀਤਾ ਤੇ ਸੌਂ ਜਾਣ ਨੂੰ ਆਖਿਆ— ਸ੍ਰੀ ਚੰਦ ਜੀ ਨੂੰ ਅਜੇ ਪਾਸ ਹੀ ਬਿਠਾਏ ਰਖਿਆ ਤੇ ਕੁਝ ਕਹਿੰਦੇ ਸੁਣਦੇ ਰਹੇ।

ਇਕਾਂਤ ਦਾ ਸਮਾਂ ਸੀ। ਅੱਠ ਸਾਲਾਂ ਪਿਛੋਂ ਪਿਤਾ ਪੁਤਰ ਮਿਲੇ ਸਨ ਇਨਾਂ ਨੂੰ ਸਨਮੁਖ ਬਿਠਾ ਕੇ ਕਈ ਪੁੱਛਾਂ ਪੁਛਦੇ, ਤੇ ਪ੍ਰਭਾਤ ਹੋਣ ਤੀਕ ਕੁਝ ਸਿਖਿਆ ਸਮਝਾਂਦੇ ਰਹੇ * ਆਪ ਦੋਹਾਂ ਥੀਂ ਬਿਨਾਂ

---

† ਦਖੋ ਗੁਰ ਗੀਤਾ ਕ੍ਰਿਤ—ਪੰਡਤ ਕੇਸ਼ਵਾ ਨੰਦ ਜੀ ਉਦਾਸੀ।

ਦੇਖੋ ਸ੍ਰੀ ਚੰਦ ਪ੍ਰਕਾਸ਼—ਕ੍ਰਿਤ ਪ੍ਰਤਾਪ ਹਰੀ। ਇਸ ਲਿਖਤ ਤੋਂ ਵੀ ਸਿੱਧ ਹੁੰਦਾ ਹੈ ਕਿ ਗੁਰੂ ਜੀ ਨੇ ਮੁੜ ਆ ਕੇ ਸ੍ਰੀ ਚੰਦ ਜੀ ਪਾਸੋਂ ਪਿਛੋਂ ਦੇ ਸਮਾਚਾਰ, ਸ੍ਰੀ ਲਖਮੀਂ ਚੰਦ ਬਾਬਤ ਅਤੇ ਇਨਾਂ ਦੀ ਅਪਣੀ ਅਵਸਥਾ ਵਿਦਿਆ ਤੇ ਸਿਮਰਨ ਸਬੰਧੀ ਸਭ ਕੁਝ ਨਿਰਨੇ ਨਾਨ ਸੁਣਿਆ, ਅਤੇ ਉਤਮ ਅਧਿਕਾਰੀ ਜਾਨ ਕੇ ਆਪਣੇ ਸ਼ੁਭ ਵਿਚਾਰਾਂ (ਗੁਰ ਉਪਦੇਸ਼ਾ) ਨਾਲ ਕੋਈ ਰਹਿੰਦੀ ਕਸਰ ਵੀ ਪੂਰੀ ਕਰ ਦਿਤੀ ਕਿਉਂਕਿ ਹੁਣ ਇਹ ਚੜਦੀ ਜਵਾਨੀ ਦੇ ਸਨ

ਤੀਜੇ ਕਿਸੇ ਨੂੰ ਕੁਝ ਪਤਾ ਨਹੀਂ ਸੀ ਕਿ ਇਸ ਗਲ ਬਾਤ ਵਿਚ ਕੀ ਕੁਝ ਦੋਹਾਂ ਨੇ ਕਿਹਾ ਸੁਣਿਆ ਸੀ ? ਪਰ ਬਾਲਾ ਮਰਦਾਨਾ ਜੀ ਨੇ ਜ਼ਰੂਰ ਵੇਖਿਆ ਕਿ ਰਾਤ ਵੇਲੇ ਗੁਰੂ ਜੀ ਦੀ ਰੀਸੇ ਉਹ ਵੀ ਉਠ ਬੈਠਿਆ ਕਰਦੇ ਸਨ ।

ਬਾਬਾ ਸ੍ਰੀ ਚੰਦ ਜੀ ਦੀ ਉਮਰ ਇਸ ਵੇਲੇ ੧੫ ਸਾਲਾਂ ਤੋਂ ਉਤੇ ਦੀ ਸੀ ਇਹ ਕਈ ੨ ਦਿਨ ਦੀ ਸਮਾਧੀਆਂ ਲਾਕੇ ਬੈਠਨ ਦੇ ਅਭਿਆਸੀ ਸਨ । ਪਿਤਾ ਸ੍ਰੀ ਨਾਨਕ ਜੀ ਨੇ ਪਹਿਲੀ ਵੇਰ ਅਜ ਪ੍ਰਭਾਤ ਸਮੇਂ ਤੀਕ ਇਨਾਂ ਨੂੰ ਅਡੋਲ ਬੈਠੇ ਦੇਖਿਆ ਸੀ । ਗੁਰੂ ਜੀ ਬਹੁਤ ਖੁਸ਼ ਹੋਏ, ਤੇ ਨਾਲ ਲਿਜਾ ਕੇ ਵੇਈਂ ਵਿਚ ਅਸ਼ਨਾਨ ਕਰਾਕੇ ਦਿਨ ਚੜ੍ਹੇ ਤੀਕ ਉਥੇ ਹੀ ਸਮਾਧੀ ਲਾਕੇ ਬੈਠੇ ਰਹੇ, ਫੇਰ ਘਰ ਆਏ ਤੇ ਇਸ ਤਰਾਂ ਕੁਝ ਦਿਨ ਰਹਿਕੇ ਸ਼ਾਰਿਆਂ ਨੂੰ ਨਿਹਾਲ ਕੀਤਾ । ਟੁਰਨ ਵੇਲੇ ਸਾਰਿਆਂ ਨੂੰ ਅਸੀਸਾਂ ਦਿਤੀਆਂ ਤੇ ਸਤਿ ਕਰਤਾਰ ਬੁਲਾ ਕੇ ਚਾਲੇ ਪਾ ਦਿਤੇ । ਅਜੇ ਰੱਜ ਕੇ ਲੋਕਾਂ ਨੇ ਦਰਸ਼ਨ ਵੀ ਨਹੀਂ ਕੀਤੇ ਸਨ । ਪਰ ਕਰਤਾਰ ਵਲੋਂ ਹੁਕਮ ਹੋਇਆ ਦਸ ਕੇ ਦੂਜੀ ਉਦਾਸੀ ਨੂੰ ਟੁਰ ਗਏ । ਆਪ ਜੀ ਜਦੋਂ ਤੀਕ ਦਿਸਦੇ ਰਹੇ, ਬੇਬੇ ਜੀ ਹੱਥ ਘੁਮਾਂਦੇ ਰਹੇ । ਉਹਲੇ ਹੋਣ ਤੇ ਪਤਾ ਨਹੀਂ ਸਤਿ ਗੁਰੂ ਜੀ ਕਿਥੇ ਜਾ ਅਪੜੇ ਸਨ ?

## ਬਾਬਾ ਸ੍ਰੀ ਚੰਦ ਜੀ ਫੇਰ ਨਾਨਕੇ ਘਰ ਆਏ

ਗੁਰੂ ਨਾਨਕ ਪਿਤਾ ਜੀ ਦੇ ਦੂਜੀ ਉਦਾਸੀ ਚਲੇ ਜਾਨ ਮਗਰੋਂ ਬਾਬਾ ਸ੍ਰੀ ਚੰਦ ਬਹੁਤ ਚਿਰ ਸੁਲਤਾਨ ਪੁਰ ਹੀ ਰਹੇ । ਆਪ ਜੀ ਦੇ ਇਥੋਂ ਦੇ ਕੌਤਕ ਚਮਤਕਾਰ ਲਿਖਣ ਲਗੀਏ ਤਾਂ ਪੁਸਤਕ ਬਹੁਤ ਵਧ ਜਾਦੀ ਹੈ । ਏਸ ਲਈ ਸੰਕੋਚ ਕਰਨਾ ਬਣਦਾ ਹੈ । ਆਪ ਜੀ ਆਪਣੇ ਗੁਰੂ ਪਿਤਾ ਦੇ ਸਿਖਾਏ ਸਮਝਾਏ-"ਅਗਮ ਨਿਗਮ" ਦੀ ਸੋਝੀ ਵਾਲੇ ਗੁਹਜ ਗਿਆਨ ਦੇ ਭੰਡਾਰ ਹੋ ਚੁਕੇ ਸਨ ਬੁਧੀ ਬਲ ਧੁਰ ਤੋਂ ਪ੍ਰਾਪਤ ਸੀ । ਨਾਮ ਸਿਮਰਨ ਦੇ ਨਾਲ ੨ ਆਪ ਜੀ ਨੂੰ ਧਾਰਮਿਕ ਪੁਸਤਕਾਂ

ਪੋਥੀਆਂ ਪੜਨ ਦਾ ਸੁਭਾਉ ਵੀ ਪੈ ਚੁਕਾ ਸੀ। ਇਸੇ ਕਰਕੇ ਹਿੰਦੂ ਮਤ ਸਿਧਾਤਾਂ ਵਲ ਇਨ੍ਹਾਂ ਦਾ ਝੁਕਾਓ ਜ਼ਿਆਦਾ ਬਣ ਗਿਆ ਸੀ।* ਆਪ ਸਨਾਤਨ ਪੁਰਤਾਨ ਰਿਸ਼ੀਆਂ ਵਾਗੂੰ ਜਟਾ੍ਰ ਜੂਟ ਰਹਿੰਦੇ ਸਨ। ਅਤੇ ਦੂਜਿਆਂ ਨੂੰ ਦੇਖਕੇ ਖੁਸ਼ ਹੁੰਦੇ ਸਨ §ਜਿਥੇ ਬਾਬਾ ਜੀ ਹਿੰਦੀ ਸੰਸਕ੍ਰਿਤ ਗ੍ਰੰਥਾਂ ਨੂੰ ਪੜ੍ਹਦੇ ਵੀਚਾਰਦੇ। ਉਥੇ ਗੁਰੂ ਪਿਤਾ ਵਲੋਂ ਲਿਖਾਏ ਸਿਖਾਏ ਸ਼ਬਦਾਂ ਨੂੰ ਵੀ ਪੜ੍ਹਦੇ ਕੰਠ ਕਰਦੇ ਅਤੇ ਗੁਰੂ ਗਿਆਨ ਨੂੰ ਪ੍ਰਚਾਰਦੇ ਰਹਿੰਦੇ।

ਗੁਰੂ ਜੀ ਦੇ ਹੁਣ ਦੂਜੀ ਉਦਾਸੀ ਚਲੇ ਜਾਣ ਪਿਛੋਂ ਬਾਬਾ ਸ੍ਰੀ ਚੰਦ ਜੀ ਨੂੰ ਸੁਲਤਾਨ ਪੁਰ ਫੇਰ ਸਵਾ ਸਾਲ ਹੋਣ ਲਗਾ ਸੀ। ਇਨ੍ਹਾਂ ਦੇ ਲਿਆਉਨ ਨੂੰ ਨਾਨਾ ਨਾਨੀ ਜੀ ਨੇ ਫੇਰ ਦੋ ਤਿਨ ਵੇਰ ਕਾਂਮੇ ਭੇਜੇ ਸਨ। ਪਰ ਬੇਬੇ ਜੀ ਨੇ ਨਹੀ ਟੋਰੇ ਸਨ। ਉਧਰ ਮਾਤ ਸੁਲਖਣੀ ਜੀ ਤੇ ਲਖਮੀ ਚੰਦ ਵੀ ਉਦਰੇ ਪਏ ਸਨ। ਜਿਸ ਤੇ ਸ੍ਰੀ ਮੂਲ ਚੰਦ ਜੀ ਫੇਰ ਆਪ ਸੁਲਤਾਨ ਪੁਰ ਆਏ। ਅਤੇ ਜੈ ਰਾਮ ਤੇ ਬੇਬੇ ਜੀ ਨੂੰ ਅਪਨੇ ਸੁਭਾ ਮੁਤਾਬਿਕ ਗੁਸੇ ਵਿਚ ਇਹ ਆਖਿਆ—ਸੁਣਿਆ ਹੈ—

---

* ਗੁਰੂ ਨਾਨਕ ਦੇਵ ਜੀ ਨੇ ਹਿੰਦੂ ਮਤ ਮਰਯਾਦਾ ਵਿਚ ਜੋ ਪਖੰਡ ਰੱਲ ਗਿਆ ਸੀ ਉਹਦੀ ਵਿਰੋਧਤਾ ਕੀਤੀ ਹੈ। ਹੋਰ ਵੇਦ ਸ਼ਾਸ਼ਤ੍ਰਾਂ ਦੇ ਪੜ੍ਹਨੇ ਬਾਬਤ ਤਾਂ ਆਸਾ ਜੀ ਦੀ ਵਾਰ ਵਿਚ ਕਿਹਾ ਹੈ—ਚਾਰੇ ਵੇਦ ਹੋਏ ਸਚਿਆਰ। ਪੜੇ ਗੁਣੇ ਤਿਨ ਚਾਰ ਵਿਚਾਰ—

ਸਨਾਤਨ ਰਿਸ਼ੀਆਂ ਮੁਨੀਆਂ ਅਤੇ ਅਵਤਾਰਾਂ ਦੀ ਤਰ੍ਹਾਂ ਆਪ ਵੀ 'ਜਟਾ ਜੂਟ ਰਹੇ। ਇਸ ਕਰ ਕੇ ਨਿਰਬਾਨ ਉਦਾਸੀ ਮਹਾਤਮਾਂ ਹੁਣ ਤੀਕ ਜਟਾ ਜੂਟ ਹੀ ਰਹਿੰਦੇ ਆ ਰਹੇ ਹਨ। ਪਰ ਕਈ ਸਨਿਆਸੀ ਸਾਧੂਆਂ ਦੀ ਸੰਗਤ ਅਤੇ ਦੇਖਾ ਵੇਖੀ ਹਜਾਮਤ ਵੀ ਕਰਾ ਲੈਂਦੇ ਹਨ।

ਨੋਟ—ਬਾਬਾ ਸ੍ਰੀ ਚੰਦ ਜੀ ਦੀ ਜੋ ਦਾਹੜੇ ਬੀਂ ਬਿਨਾ ਮੂਰਤੀ ਦੇਖੀ ਜਾਂਦੀ ਹੈ ਇਹ ਉਨਾਂ ਦੀ ੧੫-੧੬ ਸਾਲ ਦੀ ਕਿਸ਼ੋਰ ਉਮਰ ਦੀ ਹੈ ਤੇ ਇਹੋ ਪ੍ਰਸਿਧ ਹੈ।

ਨਾਨਕ ਚੰਦ ਇਥੇ ਆਇਆ ਸੀ-ਤੇ ਕਈ ਦਿਨ ਰਹਿ ਗਿਆ ਹੈ। ਜੇ ਇਕ ਰਾਤ ਉਥੇ ਵੀ ਰਹਿ ਜਾਂਦਾ ਤਾਂ ਅਸੀ ਕੁਝ ਮੰਗਣਾਂ ਨਹੀ ਸੀ। ਪਰ ਉਹਦਾ ਅਪਣਾ ਦਿਲ ਤੇ ਸਾਡਾ ਅਪਣਾ ਹੈ। ਇਉਂ ਆਖ ਕੇ ਫੇਰ ਸ੍ਰੀ ਚੰਦ ਜੀ ਦੇ ਨਾਲ ਲੈ ਜਾਣ ਦੀ ਦਸੀ। ਜੋ ਇਨ੍ਹਾਂ ਨੂੰ ਮਨਾ ਲਿਆ ਤੇ ਦੂਜੀ ਵੇਰ ੧੩ ਵਸਾਖ ਸੰਮਤ ੧੫੬੭ ਨੂੰ ਸ੍ਰੀ ਚੰਦ ਜੀ ਅਪਨੇ ਨਾਨਾ ਮੂਲ ਚੰਦ ਨਾਲ ਪਖੋਕੇ ਵਿਚ ਆਏ।

ਬਾਬਾ ਸ੍ਰੀ ਚੰਦ ਹੁਣ ਚੰਗੇ ਗਭਰੂ ਦਿਸਦੇ ਸਨ। ਇਨ੍ਹਾਂ ਦਾ ਸ੍ਰੀਰ ਭਰਿਆ ਤੇ ਕਦ ਬੁਤ ਦਰਮਿਆਨਾ ਸੀ। ਬੁਧੀ ਬਲ ਵੀ ਅਗੇ ਨਾਲੋਂ ਬਹੁਤ ਵਧੀਕ ਸੀ। ਇਹ ਉਮਰ ਕਰ ਕੇ ੧੬ ਸਾਲਾਂ ਦੇ ਪਰ ਅਜ ਕਲ ਦੇ ੨੦ ਸਾਲਾਂ ਤੇ ਮੁੰਡਿਆਂ ਥੀਂ ਤਕੜੇ ਤੇ ਨਿਖਰੇ ਹੋਇ ਦਿਸਦੇ ਸਨ। ਕਿਉਂਕਿ ਅਪਨੇ ਪਿਤਾ ਜੀ ਵਾਂਗੂੰ ਸਦਾ ਹਸ ਮੁਖ ਅਤੇ ਅਜਾਦੀ ਦਾ ਤੁਰਨਾ ਫਿਰਨਾ ਪਸੰਦ ਕਰਦੇ ਸਨ। ਇਹ ਅਪਣਾਂ ਨਵਾਂ ਜੀਵਨ ਜੀਣ ਦੀ ਜੋ ਪਿਤਾ ਜੀ ਪਾਸੋਂ ਜਾਚ ਸਿਖ ਆਏ ਸਨ, ਹੁਣ ਉਸ ਤੇ ਵਧੇਰੇ ਅਮਲ ਕਰਨਾਂ ਅਰੰਭ ਕਰ ਦਿਤਾ ਸੀ।

## ਬਾਬਾ ਸ੍ਰੀ ਚੰਦ ਜੀ ਦਾ ਨਿਤ ਕਰਮ ਤੇ ਸਤਿਸੰਗ

ਆਪ ਅੰਮ੍ਰਿਤ ਵੇਲੇ ਉਠ ਕੇ ਅਸ਼ਨਾਨ ਕਰਦੇ। ਫੇਰ ਸਮਾਧੀ ਲਾ ਬੈਠਦੇ, ਦਿਨ ਚੜ੍ਹੇ ਪਖੋਕੀ-ਦੀ ਧਰਮਸਾਲੇ ਚਲੇ ਜਾਂਦੇ। ਅਗੇ ਲੋਕੀ ਉਡੀਕਦੇ ਹੁੰਦੇ ਤੇ ਇਨ੍ਹਾਂ ਦੇ ਵਿਚਾਰ ਸੁਣਦੇ। ਸ਼ਤਿਸੰਗ ਹੁੰਦਿਆਂ ਇਨ੍ਹਾਂ ਅਗੇ ਦੁਧ-ਦਹੀ ਅਤੇ ਅੰਨ ਗੁੜ ਤੇ ਗਾਹੜੇ ਕਪੜੇ ਦੇ ਚੜ੍ਹਾਵੇ ਵੀ ਚੜ੍ਹਨ ਲਗੇ। ਪਰ ਆਪ ਕੋਈ ਚੀਜ ਘਰ ਨ ਲਿਜਾਂਦੇ ਅਤੇ ਉਥੇ ਹੀ ਕਈ ਦਿਨਾਂ ਦੀ ਜਿਨਸ ਦਾ ਭੰਡਾਰਾ ਕਰ ਦਿੰਦੇ ਸਨ। ਜੋ ਨੰਗਾ ਤੇ ਗ੍ਰੀਬ ਦੇਖਦੇ ਉਹਨੂੰ ਖਦਰ ਵੀ ਵੰਡ ਦਿਆ ਕਰਦੇ। ਇਸੇ ਤਰ੍ਹਾਂ ਇਨ੍ਹਾਂ ਦੀ ਉਦਾਰਤਾ ਨੂੰ ਦੇਖ ੨ ਲੋਕੀ ਬਹੁਤ

ਹੀ ਸਰਧਾਲੂ ਹੋਨ ਲਗ ਪਏ ਸਨ । ਇਥੋਂ ਤੀਕ ਕਿ ਇਨ੍ਹਾਂ ਦਾ ਪ੍ਰਤਾਪ ਵਧਦਾ ਵੇਖ ੨ ਇਨ੍ਹਾਂ ਦੇ ਨਾਨੇ ਮੂਲ ਚੰਦ ਦਾ ਵੱਟ ਵੀ ਘੱਟਨ ਲਗਾ ਸੀ । ਉਹ ਵੀ ਲੋਕਾਂ ਨਾਲ ਜੁੜ ਕੇ ਸ਼ਰਮੋ ਕੁਸ਼ੱਰਮੀ ਧਰਮ ਸਾਲ ਦੇ ਸਾਂਝੇ ਲੰਗਰ ਵਿਚ ਹਿਸਾ ਪਾਣ ਲਗਾ, ਤੇ ਸੈਂਕੜੇ ਗ੍ਰੀਬਾਂ ਨੂੰ ਖਾਂਦੇ ਵੇਖ ੨ ਇਸ ਦੀ ਆਤਮਾਂ ਵੀ ਪਲਟਾ ਖਾਣ ਲਗ ਪਈ ਸੀ । ਧਰਮ ਸਾਲ ਵਿਚ ਦਿਨ ੨ ਬਾਬਾ ਜੀ ਦਾ ਸਤਿਸੰਗ ਵਧਨ ਲਗਾ । ਲੋਕੀ ਇਨ੍ਹਾਂ ਦੀ ਬਲ ਬੁਧੀ ਤੇ ਵਿਚਾਰਾਂ ਨੂੰ ਬਹੁਤ ਸਲਾਂਹੁਦੇ । ਕਈ ਸਿਆਂਣੇ ਇਉਂ ਵੀ ਆਖਦੇ ਕਿ-ਪੁਤ ਤਾਂ ਗੁਰੂ ਨਾਨਕ ਦਾ ਹੀ ਹੈ–ਜਿਨ੍ਹਾਂ ਨੇ ਨਿੱਕੀ ਉਮਰੇ ਹੀ ਪੰਡਤਾਂ ਤੇ ਨਿਮਾਜੀ ਮੌਲਵੀਆਂ ਨੂੰ ਵੀ ਗਿਆਨ ਕਰਾਇਆ ਸੀ । ਇਸ ਨੇ ਵੀ ਇਹੋ ਕੰਮ ਕਰਨਾ ਹੈ । ਹੋਰ "ਨਾਨੇ-ਦਾਦੇ" ਵਾਂਗੂੰ ਲੋਕਾਂ ਦੀਆਂ ਪੈਲੀਆਂ ਤਾਂ ਨਹੀ ਮਾਪਨੀਆਂ, ਕਿ ਕਿੱਨੀ ਕਿਸੇ ਦੀ ਵੱਧ ਗਈ ਯਾ ਨਾਲ ਲਗਦੇ ਦੀ ਘਟ ਗਈ ਹੈ ? ਇਸਨੇ ਤਾਂ ਅਪਣੇ ਪਿਤਾ ਵਾਂਗੂੰ ਲੋਕਾਂ ਦੇ ਦਿਲ ਮਾਪਣੇ ਹਨ, ਤੇ ਇਹ ਦਸਨਾ ਹੈ, ਕਿ ਮਨੁਖ ਜਨਮ ਪਾਕੇ ਪਰਮੇਸ਼ਰ ਦੇ ਨੇੜੇ ਕੀ ਕੂੰ ਹੋ ਸਕੀ ਦਾ ਹੈ ਅਤੇ ਦੂਰ ਕਿਵੇਂ ਸੁੱਟੀ ਦਾ ਹੈ ? ਇਹ ਚਰਚਾ ਪਖੋਕੇ ਵਿਚ ਅਤੇ ਦੂਰ ਨੇੜੇ ਚਲੀ ਰਹਿੰਦੀ ਸੀ ।

ਇਕ ਦਿਨ ਧਰਮ ਸਾਲ ਵਿਚ ਸੰਗਤ ਜੁੜੀ ਬੈਠੀ ਸੀ । ਸ੍ਰੀ ਬਾਬਾ ਜੀ ਦਾ ਮਨੋਹਰ ਉਪਦੇਸ਼ ਹੋ ਰਿਹਾ ਸੀ । ਤਾਂ ਉਹਾ "ਬਿਸ਼ਨ ਦਾਸ ਪੰਡਤ" ਜੋ ਅਗੇ ਜੰਗਲ ਵਿਚ ਮਿਲਿਆ ਸੀ । ਅਜ ਫੇਰ ਆਕੇ ਸੁਣਨ ਲਗਾ । ਸ੍ਰੀ ਬਾਬਾ ਜੀ ਅਗੇ ਬਹੁਤ ਕੁਝ ਚੜ੍ਹਤ ਚੜ੍ਹਾਵਾ ਦੇਖ ਕੇ ਇਹਦਾ ਮਨ ਕੁਝ ਸੰਸੇ ਨਾਲ ਭਰਿਆ ਗਿਆ । ਇਸ ਨੇ ਖਿਆਲ ਕੀਤਾ ਕਿ ਮੈਂ–ਵੇਦ ਪਾਠੀ–ਖਟ ਸਾਸਤ੍ਰੀ ਅਤੇ ਪੁਰਾਣਾਂ ਦਾ ਗਿਆਤਾ ਪੰਡਤ ਹਾਂ । ਇਤਨੀ ਪੂਜਾ ਤੇ ਇਤਨਾਂ ਮਾਨ ਸਤਿਕਾਰ ਮੇਰਾ ਕਦੀ ਨਹੀ ਹੋਇਆ, ਜਿਤਨਾਂ ਇਸ ਨਵੀਂ ਉਮਰ ਦੇ ਬਾਬੇ ਦਾ ਹੈ । ਕੀ ਕਾਰਣ ਹੈ ? ਸ੍ਰੀ ਬਾਬਾ ਜੀ ਨੇ ਇਹਦੀ ਕਲਪਣਾਂ ਨੂੰ

ਜਾਣ ਲਿਆ ਤੇ ਇਉਂ ਫੁਰਮਾਇਆ—

ਪੰਡਤ ਜੀ ! ਆਪ ਜੀ ਨੇ ਵਿਦਿਯਾ ਦੀ ਸਾਰ ਵਸਤੂ "ਜਪ ਤਪ" ਨਾਲ ਪਿਆਰ ਨਹੀ ਕੀਤਾ। ਭਗਤੀ ਕਰਕੇ ਪ੍ਰਭਾਵ ਅਤੇ ਤਪ ਕਰਕੇ ਤੇਜ ਵਧਦਾ ਹੈ। ਚਾਹੇ ਕੋਈ ਸੁਕਾਮ ਹੋਕੇ ਭੀ ਭਗਤੀ ਯਾ ਤਪ ਕਰੇ ਤਦ ਵੀ ਸੁਭਾਵਕ ਹੀ ਫਲ ਰੂਪ ਵਿਚ ਤੇਜ ਵਧ ਜਾਦਾ ਹੈ। ਇਹ ਕੁਦਰਤੀ ਗਲ ਹੈ। ਬਾਬਾ ਜੀ ਨੇ--ਕਿਹਾ--ਵਿਦਿਆ ਉਤਮ ਚੀਜ ਹੈ। ਜਿਤਨੀ ਪੜ੍ਹੀ ਜਾਏ ਥੋੜੀ ਹੈ। ਵਿਦਿਯਾ ਰਾਹੀਂ ਹੀ ਮਨੁਖ ਅਪਨੇ ਆਪ ਨੂੰ ਅਤੇ ਅਪਨੇ ਭਲੇ ਬੁਰੇ ਨੂੰ ਸਮਝ ਸਕਦਾ ਹੈ ਪਰ ਬਹੁਤੀ ਵਿਦਿਯਾ ਨਾਲ ਅਭਿਮਾਨ ਜਰੂਰ ਵਧ ਜਾਂਦਾ ਹੈ। ਜੋ ਗਿਆਨ ਪ੍ਰਾਪਤੀ ਵਿਚ ਪ੍ਰਤੀਬੰਧਕ ਹੈ। ਇਹ ਤੁਸੀ ਅਪਨੇ ਆਪ ਵਿਚ ਝਾਤੀ ਮਾਰ ਕੇ ਦੇਖ ਸਕਦੇ ਹੋ। ਨਿਰ ਅਭਿਮਾਨੀ ਨੂੰ ਗਿਆਨ ਅਤੇ ਗਿਆਨ ਕਰਕੇ ਹੀ ਮੁਕਤੀ ਮਿਲ ਸਕਦੀ ਹੈ।

ਇਸ ਦੀ ਪੁਸ਼ਟੀ ਵਿਚ ਬਾਬਾ ਨੇ ਇਹ ਇਹ ਵੀ ਆਖਿਆ ਕਿ ਜਿਵੇਂ ਨਿਰਮਲ ਤੇ ਕੋਮਲ ਪਾਣੀ ਨਿਵਾਨ ਨੂੰ ਜਾਂਦਾ ਤੇ ਸਾਰਿਆਂ ਦੇ ਮਨ ਨੂੰ ਭਾਂਦਾ ਹੈ, ਉਹ ਸਾਰਿਆਂ ਦੀ ਜਿੰਦ ਜਾਨ ਹੈ। ਤਿਵੇਂ ਨਿਰ ਅਭਿਮਾਨ ਵਿਦਵਾਨ ਸਾਰਿਆਂ ਨੂੰ ਮਿਠਾ ਪਿਆਰਾ ਲਗਦਾ ਅਤੇ ਸੁਧ ਸਰੂਪ ਵਲ ਵਧਿਆ ਜਾਂਦਾ ਹੈ। ਉਹ ਅਪਨੇ ਸ੍ਰੀਰਦਾ ਯਾ ਕਿਸੇ ਵੀ ਦੂਜੇ ਅਭਿਮਾਨ ਵਿਚ ਫਸ ਕੇ ਅਟਕ ਨਹੀ ਜਾਂਦਾ। ਫੇਰ ਜਿਵੇਂ ਕੋਹਲੂ ਅੰਦਰ ਤੇਲ ਦਾ ਬੀਜ ਪੀੜਨ ਪਿਛੋਂ ਹੀ ਲੋਕਾਂ ਦੇ ਕੇਸਾਂ ਨੂੰ ਚਮਕਾਂਦਾ--ਅਤੇ ਅਪਨੇ ਨੂੰ ਜਲਾ ਕੇ ਅੰਧੇਰੀ ਕੋਠੀਆਂ ਵਿਚ ਪ੍ਰਕਾਸ਼ ਕਰਦਾ ਹੈ। ਤਿਵੇਂ ਹੀ ਨਿਰ ਅਭਿਮਾਨ ਅਤੇ ਮਿਠ ਬੋਲਾ ਵਿਦਵਾਨ ਹੀ ਲੋਕਾਂ ਦੇ ਭਰਮ ਅੰਧੇਰੇ ਦੂਰ ਕਰਦਾ ਤੇ ਸਾਰਿਆਂ ਨੂੰ ਪਿਆਰਾ ਲਗਦਾ ਹੈ। ਲੋਕੀ ਉਸ ਉਤੋਂ ਤਨ ਮਨ ਧਨ ਵਾਰਨ ਵਿਚ ਫਰਕ ਨਹੀ ਕਰਦੇ। ਇਸ ਵਿਚਾਰ ਦੀ ਗਲ ਨੇ ਪੰਡਤ ਬਿਸ਼ਨ ਦਾਸ ਨੂੰ ਨਿਹਾਲ ਕਰ ਦਿਤਾ ਤੇ ਫੇਰ ਸਰਧਾ ਨਾਲ ਹੀ ਦੇਖਦਾ ਰਿਹਾ।

"ਬਿਸ਼ਨ ਦਾਸ ਅਸ ਸੁਨ ਕੁਰ ਬਾਨੀ-ਚਰਨ ਕੰਵਲ ਸੰਗ ਪ੍ਰੀਤ ਲਗਾਨੀ (ਸ੍ਰੀ ਚੰਦ ਪ੍ਰਕਾਸ਼ ਧਿਆਏ ੨੨–

# ਇਕ ਫਕੀਰ ਸਾਂਈ ਨੂੰ ਉਪਦੇਸ਼

ਬਾਬਾ ਜੀ ਦੀ ਉਕਤ ਵਿਚਾਰ ਨੂੰ ਇਕ ਫਕੀਰ ਸਾਂਈ ਵੀ ਸੁਣ ਰਿਹਾ ਸੀ। ਇਸ ਦਾ ਜੀ ਕਰ ਆਇਆ ਕਿ ਮੈਂ ਵੀ ਕੋਈ ਪੁੱਛ ਕਰਾਂ। ਇਸ ਨੇ ਬੇਨਤੀ ਕੀਤੀ। ਮਹਾਰਾਜ ਦਸੋ ? ਮੈਂ ਫਕੀਰ ਨੂੰ ਸਦਾ ਸੁਖ ਕਿਵੇਂ ਮਿਲੇ ? ਬਾਬਾ ਜੀ ਨੇ ਕਿਹਾ–ਕਟੁੰਬ ਦਾ ਤਿਆਗ ਕਰ ਕੇ ਵਿਰਕੱਤੀ ਦਾ ਜੀਵਨ ਬਿਤਾਵੇ। ਫਕੀਰ ਹੱਸ ਪਿਆ, ਤੇ ਆਖਨ ਲਗਾ—ਉਹ ਤਾਂ ਅਗੇ ਹੀ ਤਿਆਗ ਕੇ ਅਜ਼ਾਦੀ ਦਾ ਜੀਵਨ ਬਿਤਾ ਰਿਹਾ ਹਾਂ। ਪਰ ਮਨ ਅਜੇ ਮੰਨਿਆ ਨਹੀਂ ਹੈ। ਕਿ ਸੁਖੀ ਹਾਂ। ਬਾਬਾ ਜੀ ਨੇ ਕਿਹਾ ਤੁਸੀ ? ਸ਼ਰੀਰ ਦਾ ਕੁਟੰਬ ਛਡਿਆ ਹੈ–ਮਨ ਦੇ ਸਨਬੰਧੀ ਨਹੀਂ ਛਡੇ, ਜੋ ਇਸ ਤਰ੍ਹਾਂ ਦੇ ਹਨ:–

> "ਧਨ ਦੌਲਤ ਅਤੇ ਧਨ ਨਾਲ ਸਨਬੰਧ ਰਖਣ ਵਾਲੀਆਂ ਸਾਰੀਆਂ ਚੀਜਾਂ ਵਸਤਾਂ ਦੇ ਰੂਪ ਅਤੇ ਖਾਹਸ਼ਾਂ ਹੀ ਮਨ ਦਾ ਪ੍ਰਵਾਰ ਹੈ। ਮਮਤਾ ਮਾਤਾ ਹੈ। ਲੋਭ ਪਿਤਾ ਹੈ। ਆਪਣੇ ਸਰੀਰ ਪਾਲਨ ਪੋਸਨ ਦੀ ਖ਼ਾਹਸ ਇਸਤਰੀ ਹੈ। ਮੂੰਹ ਕੰਨ–ਨੱਕ–ਅੱਖਾਂ–ਇੰਦਰੀ ਆਦਿਕ ਦੇ ਭੋਗਾਂ ਲਈ ਉਦਮ ਉਪ-ਰਾਲਾ ਇਹ ਮੰਨ ਦਾ ਸਕਾ ਭਾਈ ਹੈ ! ਬੁਰੀ ਖਾਹਸ਼ ਬਨੀ ਰਹੇ, ਇਹ ਲੜਕੀ ਹੈ। ਬੁਰੇ ਕੰਮਾਂ ਦੀਆਂ ਸੋਚਾਂ ਵਿਚਾਰਾਂ ਇਹ ਮੰਨ ਦੇ ਪੁਤਰ ਹਨ।–

ਬਾਬਾ ਜੀ ਨੇ ਪੁਛਿਆ ਕਿ ਇਹ ਉਪਰੋਕਤ ਮਨ ਦੇ ਸਾਰੇ ਪਰਵਾਰ ਦਾ ਤਿਆਗ ਕੀਤੇ ਬਿਨਾ ਸਦੀਵੀ ਸੁਖ ਨਹੀਂ ਹੋ ਸਕਦਾ। ਅਤੇ ਨਾ ਹੀ ਸ੍ਰੀਰ ਦੇ ਪ੍ਰਵਾਰ ਦੇ ਤਿਆਗ ਨਾਲ ਸੁਖ ਹੈ। ਜੇ ਕਰ ਗ੍ਰਹਿਸਤੀ ਹੋਵੇ। ਸਾਰੇ ਪ੍ਰਵਾਰ ਦੇ ਵਿਚ ਰਹੇ। ਤਦ ਵੀ ਮਨ ਦੇ

ਪ੍ਰਵਾਰ ਨੂੰ ਥੋੜਾ ਕਰਨ ਵਿਚ ਸੁਖ ਹੈ। ਪਰ ਫਕੀਰ ਨੂੰ ਤਾਂ ਮਨ ਦਾ ਪ੍ਰਵਾਰ ਛਡੇ ਬਿਨਾਂ ਕਦੀ ਸੁਖ ਨਹੀਂ ਹੋ ਸਕਦਾ। ਇਹ ਵਿਚਾਰ ਸੁਣ ਕੇ ਫਕੀਰ ਬਹੁਤ ਖੁਸ਼ ਹੋਇਆ, ਤੇ ਫੇਰ ਵੀ ਕਈ ਵੇਰ ਆਕੇ ਸੰਗਤ ਕਰਦਾ ਰਿਹਾ।

## ਨਾਰਦ ਮੁਨੀ ਤੇ ਅੰਗਰਾ ਦੀ ਕਥਾ

ਇਕ ਦਿਨ ਸ੍ਰੀ ਬਾਬਾ ਜੀ ਪਾਸ ਧਰਮਸਾਲੇ ਬੈਠਿਆਂ "ਸਤਿ-ਨਾਮ ਵਾਹਿਗੁਰੂ ਦੇ ਮੰਤਰ ਦੀ ਮੁਹਾਰਨੀ ਰੱਟਾ ਰਹੇ ਸਨ ਇਕ ਨੇ ਬੇਨਤੀ ਕੀਤੀ ਬਾਬਾ ਜੀਉ। ਅਜ ਵੀ ਕੋਈ ਉਤਮ ਵਿਚਾਰ ਭਰੀ ਸਾਖੀ ਸੁਨਾਉ। ਤਦ ਆਪ ਨੇ ਇਹ ਕਥਾ ਸੁਨਾਈ।

"ਇਕ ਵੇਰ ਨਾਰਦ ਮੁਨੀ ਤੇ ਅੰਗਰਾ ਰਿਸ਼ੀ ਦੋਵੇਂ ਹੀ ਤੁਰਦੇ ਫਿਰਦੇ ਮੁਲਤਾਨ ਸ਼ੈਹਰ ਵਿਚ ਆਣ ਨਿਕਲੇ। ਇਥੇ ਇਕ ਬਣੀਏ ਦੀ ਹੱਟੀ ਦੇ ਸਾਹਮਨੇ ਬੈਠ ਗਏ। ਨਾਲ ਲਗਦੀ ਇਕ ਕਸਾਈ ਦੀ ਦੁਕਾਨ ਸੀ। ਉਹ ਅਜ ਦਿਨ ਦੇ ਕਟੱਣ ਲਈ ਮੰਡੀ ਵਿਚੋਂ ਇਕ ਬਕਰਾ ਖਰੀਦ ਲਿਆਇਆ। ਬਕਰਾ ਜੋਰਦਾਰ ਸੀ ਛੁਟ ਕੇ ਬਾਣੀਏ ਦੀ ਹੱਟੀ ਅੰਦਰ ਵੜ ਗਿਆ ਤੇ ਅੰਨਾਜ ਦੇ ਢੇਰ ਵਿਚੋਂ ਮੂੰਹ ਪਾਕੇ ਖਾਣ ਲਗਾ! ਬਕਰੇ ਨੇ ਮਸਾਂ ਇਕ ਦੋ ਹੀ ਝਸ ਮਾਰੇ ਹੋਣਗੇ ਕਿ ਬਾਣੀਏ ਨੇ ਛੇਤੀ ਨਾਲ ਉਸ ਦਾ ਮੂੰਹ ਟੱਡ ਕੇ ਅਨਾਜ ਦਾ ਫੱਕਾ ਮੂੰਹ ਵਿਚੋਂ ਕਢ ਲਿਆ, ਤੇ ਗਰਦਨ ਮਰੋੜ ਕੇ ਬਕਰਾ ਕਸਾਈ ਨੂੰ ਫੜਾ ਦਿਤਾ। ਉਸ ਨੇ ਛੁਰੀ ਨਾਲ ਗਲਾ ਵੱਢ ਕੇ ਮਾਰ ਮੁਕਾਇਆ ਤੇ ਵੇਚਨ ਲਈ ਟੰਗ ਦਿਤਾ।

ਇਸ ਕੌਤਕ ਨੂੰ ਵੇਖ ਕੇ ਨਾਰਦ ਜੀ ਨੇ ਠੰਡਾ ਸਾਹ ਲੈਕੇ ਹਾਹੁਕਾ ਭਰਿਆ। ਦੂਜੇ ਅੰਗਾਰਾ ਰਿਸੀ ਨੇ ਹੈਰਾਨ ਹੋਕੇ ਆਖਿਆ—

ਸ੍ਵਾਮੀ ਨਾਰਦ ! ਆਪ ਤਾਂ ਹਰਖ ਸ਼ੋਕ ਤੋਂ ਰਹਿਤ ਹੋ—ਇਸ ਤਰ੍ਹਾਂ ਨਾਲ ਕਈ ਜੰਮਦੇ ਮਰਦੇ ਤੁਸੀਂ ਨਿਤ ਵੇਖਦੇ ਰਹਿੰਦੇ ਹੋ। ਸੰਸਾਰ ਦਾ ਪ੍ਰਵਾਹ ਜੋ ਐਸਾ ਚਲਿਆ ਪਿਆ ਹੈ। ਫੇਰ ਆਪ ਨੇ ਹਾਹੁਕਾ ਕਿਉਂ ਭਰਿਆ ? ਨਾਰਦ ਜੀ ਨੇ ਦਸਿਆ—ਇਹ ਬਾਣੀਆਂ ਪੁਤਰ ਹੈ ਅਤੇ ਬਕਰਾ ਕੁਝ ਸਾਲ ਪਹਿਲਾਂ ਇਹਦਾ ਪਿਤਾ ਸੀ। ਕਰਮ ਵਸ ਬਕਰੇ ਦੀ ਜੂਨੀ ਪਿਆ ਹੈ। ਇਸ ਕਸਾਈ ਦਾ ਵੀ ਕੁਝ ਲੇਖਾ ਚੋਖਾ ਸੀ। ਇਸ ਨੇ ਇਸ ਦੇ ਮਾਸ ਦੀ ਖਟੀ ਵਿਚੋਂ ਮੁਕਾਣਾ ਹੈ। ਬਕਰਾ ਅਪਣੀ ਦੁਕਾਨ ਵੇਖਕੇ ਉਛਲ ਪਿਆ ਤੇ ਕਾਸਈ ਦੇ ਹਥੋਂ ਛੁਟ ਕੇ ਅੰਦਰ ਜਾਕੇ ਖਾਣ ਲਗਾ ਸੀ। ਕਿਉਂਕੇ ਸਾਰਾ ਹਟ ਭਰਿਆ ਛੱਡ ਕੇ ਇਹ ਮੋਇਆ ਸੀ। ਪਰ ਇਹਦੇ ਪੁਤਰ ਨੇ ਹਟ ਤਾਂ ਸਾਂਭ ਲਿਆ ਹੈ ਤੇ ਪਿਉ ਨੂੰ ਚਾਰ ਦਾਣੇ ਵੀ ਹੁਣ ਇਥੋਂ ਖਾਣੇ ਨਸੀਬ ਨਹੀਂ ਹੋਏ। ਇਹ ਵੇਖਕੇ ਹਾਹੁਕਾ ਭਰਿਆ ਹੈ।

ਸ੍ਰੀ ਨਾਰਦ ਨੇ ਇਹ ਵੀ ਦਸਿਆ ਕਿ ਇਸ ਦੇ ਘਰ ਪਹਿਲੇ ਕੋਈ ਸੰਤਾਨ ਨਹੀਂ ਸੀ। ਪੀਰਾਂ ਫਕੀਰਾਂ ਦੀਆਂ ਅਸੀਸਾਂ ਪਾ ਪਾ ਕੇ ਬੜੇ ਯਤਨਾਂ ਨਾਲ ਬੁਢੀ ਉਮਰੇ ਇਹਦੇ ਘਰ ਇਹ ਪੁਤਰ ਹੋਇਆ ਸੀ। ਜਿਸਨੇ ਆਪਣੇ ਪਿਤਾ ਨੂੰ ਅਜ ਆਪਣੀ ਹਥੀਂ ਕਸਾਈ ਦੇ ਹਥ ਚਾਰ ਦਾਣਿਆਂ ਪਿੱਛੇ ਗਰਦਨ ਮਰੋੜ ਕੇ ਫੜਾਇਆ ਹੈ।

ਸ੍ਰੀ ਨਾਰਦ ਜੀ ਨੇ ਕਿਹਾ—ਕਿਸੇ ਇਕ ਦਾ ਕੀ ਕਹਣਿਾ ਹੈ, ਸਾਰੇ ਜਗਤ ਦੀ ਇਹੋ ਰੀਤ ਹੈ। ਮਤਲਬ ਦੇ ਸਾਰੇ ਸਾਥੀ ਹਨ, ਅਤੇ ਆਪਣੇ ਆਪਣੇ ਸੁਆਰਥ ਸਿਧੀ ਲਈ ਇਕ ਦੂਜੇ ਨਾਲ ਪਿਆਰ ਹੈ। ਬਿਨਾ ਮਤਲਬ ਦੇ ਕੋਈ ਕਿਸੇ ਦਾ ਨਹੀਂ ਹੈ। ਪ੍ਰਭੂ ਦੀ ਮਾਇਆ ਦਾ ਭੇਤ ਨਹੀਂ ਚਲਦਾ, ਕਿਤਨੀ ਬੇਅੰਤ ਹੈ। ਬਾਣੀਏ ਨੂੰ ਸਮਝ ਹੁੰਦੀ ਤਾਂ ਸ਼ਾਇਦ ਐਸਾ ਨ ਕਰਦਾ, ਪਰ ਪ੍ਰਭੂ ਨੇ ਅਪਣੀ ਮਾਇਆ ਲੋਕਾਂ ਦੀ ਸਮਝ ਥੀਂ ਬਾਹਰ ਵਰਤਾ ਰਖੀ ਹੈ। ਬਾਬਾ ਸ੍ਰੀ ਚੰਦ ਜੀ ਦੀ ਜਬਾਨੀ ਇਹ ਕਥਾ ਸੁਣਕੇ ਸਾਰੀ ਸੰਗਤ ਵੈਰਾਗ ਨਾਲ ਭਰ ਗਈ ਤੇ

ਬਾਬਾ ਜੀ ਆਪ ਵੀ ਵੈਰਾਗ ਚਿਤ ਹੋਕੇ ਭੋਗ ਪਾਕੇ ਘਰ ਨੂੰ ਚਲੇ ਗਏ।

# ਮੋਤੀ ਰਾਮ ਨੂੰ ਉਪਦੇਸ਼

ਧਰਮਸਾਲ ਵਿਚ ਆਇਆਂ ਸਤਿਸੰਗੀਆਂ ਪਾਸੋਂ ਬਾਬਾ ਜੀ ਪਹਿਲੇ ਸਿਮਰਨ ਕਰਾ ਕੇ ਫੇਰ ਕਥਾ ਪਰਸੰਗ ਸੁਣਾਇਆ ਕਰਦੇ ਇਕ ਦਿਨ ਇਨ੍ਹਾਂ ਵਿਚੋਂ ਇਕ ਮੋਤੀ ਰਾਮ ਨੇ ਬੇਨਤੀ ਕੀਤੀ। ਕਿ ਭੇਖਧਾਰੀ ਸਾਧੂ ਸੰਤ ਬਹੁਤ ਫਿਰਦੇ ਦਿਸਦੇ ਹਨ। ਚਾਹੇ ਸਾਡੀ ਭੇਖ ਨੂੰ ਨਿਮਸਕਾਰ ਹੈ। ਕਿ ਇਹ ਮਹਾਂ ਪੁਰਖਾਂ ਸੰਤਾਂ ਫਕੀਰਾਂ ਨੇ ਗਲ ਕਫਨੀ ਪਾਕੇ ਪਰਉਪਕਾਰ ਦੇ ਜੀਵਨ ਬਿਤਾਏ ਹਨ। ਇਸ ਲਈ ਇਹ ਉਨ੍ਹਾਂ ਦੀ ਨਿਸ਼ਾਨੀ ਹੈ। ਪਰ ਇਹ ਨਸ਼ਾਨੀ ਭੇਖ ਦੀ ਕੋਈ ਬਨਾ ਲਵੇ। ਕਾਲੀ ਚਿਟੀ-ਭਗਵੀ ਕਫਨੀ ਚਾਹੇ ਕੋਈ ਪਾ ਲਵੇ। ਉਹ ਸਾਰੇ ਹੀ ਸੰਤ ਫਕੀਰ ਨਹੀਂ ਕਹੇ ਜਾ ਸਕਦੇ। ਪੂਰੇ ਸੰਤਾਂ ਫਕੀਰਾਂ ਦੇ ਵੀ ਕੁਝ ਲਛਨ ਹੁੰਦੇ ਹੋਣਗੇ ? ਕਿਰਪਾ ਕਰਕੇ ਉਹ ਦਸੋ ਤਦ ਬਾਬਾ ਜੀ ਨੇ ਇਉਂ ਫੁਰਮਾਇਆ—

੧—ਜਿਸਦੇ ਹਿਰਦੇ ਵਿਚ ਪਰਮੇਸ਼੍ਵਰ ਦੇ ਨਾਮ ਦਾ ਨਿਵਾਸ ਹੋਵੇ।

੨—"ਮਨ ਸ਼ਾਂਤ"-ਸੁਭਾਓ ਦਾ ਮਿਠ ਬੋਲਾ ਹੋਵੇ।

੩—ਬੁਧੀ ਵਾਨ ਹੋਵੇ। ਸ਼ਾਸਤ੍ਰ ਮਰਯਾਦਾ, ਲੋਕ ਮਰਯਾਦਾ, ਤੇ ਗੁਰ ਮਰਯਾਦਾ ਦਾ ਧਾਰਨੀ ਹੋਵੇ।

੪—ਸੱਚ ਬੋਲਣਾਂ ਤੇ ਸੰਜਮ ਦੀ ਵਰਤੋਂ ਵਾਲਾ ਹੋਵੇ।

੫—ਧਨ ਅਕਠਾ ਕਰਨ ਦੀ ਚਾਹ ਨਾ ਰਖੇ। ਉਦਾਰ ਚਿਤ ਹੋਵੇ !

ਸ੍ਰੀ ਬਾਬਾ ਜੀ ਨੇ ਕਿਹਾ—ਸੰਤ ਫਕੀਰ ਨੂੰ ਇੰਦਰੀਆਂ ਦੇ ਰਸਾਂ ਕਸਾਂ ਨੂੰ ਛਡ ਦੇਣਾ ਚਾਹੀਦਾ ਹੈ। ਕਾਮ-ਕ੍ਰੋਧ-ਮੋਹ-ਹੰਕਾਰ ਉਤੇ ਕਾਬੂ ਅਤੇ ਮਨ ਬਾਣੀ ਸ੍ਰੀਰ ਕਰਕੇ ਹਿੰਸਾ ਦਾ ਤਿਆਗੀ ਹੋਵੇ ਅਜਿਹੇ ਗੁਣਾਂ ਵਾਲੇ ਸੰਤ ਫਕੀਰਾਂ ਦੀ ਸੰਗਤ ਸੇਵਾ ਨਾਲ ਅਪਣਾ ਭਲਾ ਹੁੰਦਾ ਹੈ।

ਇਹ ਵੀਚਾਰ ਸੁਣਾਕੇ ਮੋਤੀ ਰਾਮ ਅਤੇ ਬਾਕੀ ਦੀ ਸੰਗਤ ਨੂੰ ਬਾਬਾ ਜੀ ਨੇ ਨਿਹਾਲ ਕੀਤਾ ।

## ਇਕ ਮੁਸਲਮਾਨ ਫਕੀਰ ਦਰਸ਼ਨ ਨੂੰ ਆਇਆ

ਇਕ ਦਿਨ ਇਕ ਮੁਸਲਮਾਨ ਫਕੀਰ ਨੇ ਫੁਲਾਂ ਦੀ ਬੁਕ ਭਰਕੇ ਬਾਬਾ ਜੀ ਦੀ ਭੇਟ ਕੀਤੀ । ਅਪਨੇ ਕਿਹਾ--ਫਕੀਰ ਸਾਂਈ ! ਕਿਉਂ ਤਕਲੀਫ ਕੀਤੀ ਹੈ ? ਫਕੀਰ ਨੇ ਉਤਰ ਦਿਤਾ ਸਾਂਈ ਲੋਕਾਂ ਤੇ ਰਬ ਦੇ ਬੰਦਿਆਂ ਪਾਸ ਖਾਲੀ ਹਥੀਂ ਜਾਣ ਵਾਲੇ ਨੂੰ ਰੂ-ਸਿਆਹ ਕਿਹਾ ਹੈ । ਬਾਬਾ ਜੀ ਨੇ ਫੁਰਮਾਇਆ—ਐਸਾ ਨਹੀ । ਸਾਡੀ ਵਿਚਾਰ ਵਿਚ ਦਿਲ ਖਾਲੀ "ਰੂ-ਸਿਆਹ*ਹਥ ਖਾਲੀ ਪਾਤਸ਼ਾਹ ਹੈ । ਭਾਵ ਜਿਸਦਾ ਦਿਲ ਪਰਮੇਸ਼ਰ ਨਾਮ ਥੀ ਖਾਲੀ ਵ ਦੁਖੀਆਂ ਦੇ ਦਰਦ ਥੀਂ ਖਾਲੀ ਅਤੇ ਬਜੁਰਗਾਂ ਦੇ ਅਦਬ ਥੀਂ ਖਾਲੀ ਹੋਵੇ ਉਹ ਕਾਲੇ ਮੂੰਹ ਦਾ ਹੈ । ਅਤੇ ਪਾਤਸ਼ਾਹ ਦੇ ਹਥ ਖਾਲੀ ਹਨ, ਜੇ ਉਹ ਦਾਨ ਪੁੰਨ ਨਹੀ ਕਰਦਾ ਤਾਂ ਉਹ ਵੀ ਰੂ-ਸਿਆਹ ਹੈ ।

ਫਕੀਰ ਨੇ ਪੁਛਿਆ--ਬਾਬਾ ਜੀਉ ! ਨਜਾਤ (ਮੁਕਤੀ) ਕਿਵੇਂ ਮਿਲ ਸਕਦੀ ਹੈ ?

ਬਾਬਾ ਜੀ ਨੇ ਕਿਹਾ--ਸੂਰਗ ਦੇ ਸੁਖਾਂ ਦਾ ਲਾਲਚ ਤੇ ਨਰਕ ਦੇ ਦੁਖਾਂ ਦਾ ਡਰ ਛਡ ਕੇ ਬੇਖੌਫੀ (ਨਿਰਭੈਤਾ) ਵਿਚ ਭਜਨ ਕਰੀਏ ਤਦ ਨਜਾਤ ਮਿਲਦੀ ਹੈ ।

ਫੇਰ ਪ੍ਰਸ਼ਨ--ਸੁਖ ਕਿਵੇਂ ਹੋਵੇ ਅਤੇ ਦੁਖ ਕਿਵੇਂ ਹਟੇ ?

ਉਤਰ ਬਾਬਾ ਜੀ ਨੇ ਇਹ ਦਿਤਾ--ਕਿ ਇਹ ਚਿੰਤਾ ਹੀ ਛਡ ਦਿਤੀ ਜਾਏ-ਕਿਉਕੇ ਸੁਖ ਦੁਖ ਤਾਂ ਦੋਵੇਂ ਪਰਮੇਸ਼ੂਰ ਦੇ ਕੁਤੇ ਹਨ । ਜਿਧਰ ਮਾਲਕ ਦਾ ਇਸ਼ਾਰਾ ਪਾਂਦੇ ਹਨ । ਉਧਰ ਹੀ ਜਾ ਲਗਦੇ

---

* ਮੂੰਹ ਕਾਲਾ

ਹਨ। ਤਾਂ ਤੇ ਵਾਹਿਗੁਰੂ ਨਿਰੰਕਾਰ ਨਾਲ ਪਿਆਰ ਪਾਕੇ ਬੇਨਤੀ ਕਰਨੀ ਚਾਹੀਏ ਕਿ ਦੁਖ ਨਾਮ ਦੇ ਕੁਤੇ ਨੂੰ ਸਾਡੇ ਥੀਂ ਪਰੇ ਕਰੇ। ਇਸ ਉਤਰ ਨੂੰ ਸੁਣਕੇ ਫਕੀਰ ਸਾਂਈ ਨੇ ਸਲਾਮ ਕੀਤੀ। ਅਤੇ ਪਿਆਰ ਸਤਿਕਾਰ ਨਾਲ ਭਰਿਆ ਗਿਆ। ਇਹ ਫੇਰ ਵੀ ਦਰਸ਼ਨ ਨੂੰ ਆਇਆ।

## ਬ੍ਰਹਮ ਦਾਸ ਦਾ ਸੰਸਾ ਚੁਕਾ ਦਿਤਾ

ਬਾਬਾ ਜੀ ਦੀ ਸੰਗਤ ਵਿਚ ਇਕ ਦਿਨ ਇਕ ਬ੍ਰਹਮ ਦਾਸ ਸਾਧੂ ਨੇ ਬੇਨਤੀ ਕਿ ਮੇਰੀ ਉਮਰ ਵਡੇਰੀ ਹੈ ਭਜਨ ਸਿਮਰਨ ਵੀ ਕਰਦਾ ਹਾਂ, ਪਰ ਮਨ ਵਿਸ਼ਿਆਂ ਵਲ ਹੀ ਦੌੜਦਾ ਹੈ। ਕੋਈ ਉਪਾਏ ਦਸੋ ?-- ਸ੍ਰੀ ਬਾਬਾ ਜੀ ਨੇ ਫੁਰਮਾਇਆ-ਮਨ ਅਤੇ ਇੰਦ੍ਰੀਆਂ ਜਦੋਂ ਦੋਵੇਂ ਮਿਲ ਜਾਨ ਤਦ ਵਿਸ਼ਿਆਂ ਵਿਕਾਰਾਂ ਵਲ ਮਨ ਦਾ ਧਿਆਨ ਹੋ ਜਾਂਦਾ ਹੈ। ਸਿਆਣੇ ਬੰਦੇ ਇੰਦ੍ਰੀਆਂ ਦੇ ਵਿਸ਼ਿਆਂ ਭੋਗਾਂ ਵਲ ਵਧਦੇ ਮਨ ਨੂੰ, ਵਿਚਾਰ ਨਾਲ ਪਰੇ ਹਟਾ ਲੈਂਦੇ ਹਨ। ਅੱਖਾਂ ਸੁੰਦਰ ਰੂਪ ਨੂੰ--ਕੰਨ ਵਿਕਾਰ ਭਰੇ ਰਾਗਾਂ ਤੇ ਗੀਤਾਂ ਨੂੰ, ਜੀਹਬਾਂ ਖਟੇ ਮਿਠੇ ਸ੍ਵਾਦਾਂ ਨੂੰ, ਜਦੋਂ ਲੋਚੇ-ਤਾਂ ਰੋਕ ਰਖਦੇ ਹਨ। ਤਦ ਬਚੇ ਰਹਿੰਦੇ ਹਨ।

ਬਾਬਾ ਜੀ ਨੇ ਫੁਰਮਾਇਆ--ਪਰਮੇਸ਼ਰ ਦੀ ਰਚੀ ਮਾਇਆ ਦੁਖਦਾਈ ਨਹੀ ਹੈ। ਇਹ ਦੁਖਦਾਈ ਤਾਂ ਉਸ ਵੇਲੇ ਹੁੰਦੀ ਹੈ, ਜਦ ਮਨੁਖ ਅਪਣੀਆਂ ਲੋੜਾਂ ਵਧਾ ਕੇ ਪੂਰੀਆਂ ਹੁੰਦੀਆਂ ਨਹੀ ਦੇਖਦਾ, ਤਾਂ ਦੁਖੀ ਹੁੰਦਾ ਹੈ। ਕਾਮਨਾਂਵਾਂ ਉਤੇ ਕਾਬੂ ਪਾ ਰਖਨ ਵਿਚ ਹੀ ਸੁਖ ਹੈ। ਇਸੇ ਤਰ੍ਹਾਂ "ਜੜ੍ਹ ਮਾਇਆ"–(ਧਨ ਪਦਾਰਥ) ਅਤੇ "ਚੇਤਨ ਮਾਇਆ" (ਇਸਤ੍ਰੀ ਰੂਪ ਉਤੇ ਨ ਭੂਲਨ ਵਾਲੇ ਹੀ ਸੰਸਾਰ ਸਮੁੰਦਰ ਨੂੰ ਤਰ ਸਕਦੇ ਹਨ। ਜਿਵੇ ਮਨ ਦੀਆਂ ਖਾਹਸ਼ਾਂ ਉਤੇ ਕਾਬੂ ਨ ਪਾਇਆ ਜਾਏ ਤਾਂ ਵਿਸ਼ੇ ਭੋਗ ਯਾ ਧਨ ਪਦਾਰਥਾਂ ਦੀ ਹਿਣਸ

ਮੁਕਨ ਵਿਚ ਨਹੀ ਆਉਂਦੀ । ਤਿਵੇਂ ਹੀ ਇਸਤ੍ਰੀ ਨੂੰ ਬਾਰ ੨ ਚਿਤਵਨ ਉਤੇ ਕਾਬੂ ਨਾ ਪਾਇਆ ਜਾਏ, ਤਾਂ ਉਹ ਚਿਤਵਨ ਸ਼ਕਤੀ ਹੀ ਪਾਣੀ ਰੂਪ ਹੋ ਕੇ ਮਨ ਦੀਆਂ ਖਾਹਸ਼ਾਂ ਨੂੰ ਹੋਰ ਪਾਲਦੀ ਹੈ। ਤਾਂਤੇ ਸਦਾ ਹੀ ਵਿਕਾਰ ਜਨਕ ਇਸਤ੍ਰੀ ਚਿਤਵਨ ਸ਼ਕਤੀ ਨੂੰ ਦੂਰ ਕਰਨਾ ਚਾਹੀਏ । ਨਹੀ ਤਾਂ ਉਹਾ ਇਸਤ੍ਰੀ ਦੀਪਕ ਰੂਪ ਹੋਕੇ ਅਪਨੇ ਪਾਸ ਆਏ ਵਿਸ਼ੇਈ ਪਤੰਗਿਆਂ ਨੂੰ ਜਲਾ ਕੇ ਭਸਮ ਕਰ ਦਿੰਦੀ ਹੈ।

## ਇਸਤਰੀ ਜਾਤੀ ਉਤੇ ਵਿਚਾਰ

ਇਕ ਪ੍ਰੇਮੋ-ਮੈਹਰੀ। ਇਹ ਬਾਬਾ ਸ੍ਰੀ ਚੰਦ ਜੀ ਦੀ ਨਾਨੀ ਚੰਦੋ ਰਾਣੀ ਦੇ ਘਰ ਦੀ ਟਹਿਲਣ ਸੀ । ਚੁਲ੍ਹੈ ਚੌਕੇ ਦਾ ਤੇ ਹੋਰ ਘਰ ਦਾ ਨਿਕਾ ਮੋਟਾ ਕੰਮ ਕਰਿਆ ਕਰਦੀ । ਇਹ ਘਰ ਰਹਿੰਦੀ ਵੀ ਬਾਬਾ ਜੀ ਦੇ ਨਿਰਮਲ ਵਿਚਾਰ ਅਤੇ ਸਿਮਰਨ ਭਗਤੀ ਵਲ ਧਿਆਨ ਰਖਿਆ ਕਰਦੀ । ਇਹ ਕਦੀ ੨ ਧਰਮਸਾਲੇ ਜਾਕੇ ਵੀ ਕਥਾ ਸਤਿਸੰਗ ਸੁਣਦੀ ਹੁੰਦੀ। ਅਜ ਦਿਨੇ 'ਬ੍ਰਹਮ ਦਾਸ' ਸਾਧੂ ਪ੍ਰਥਾਏ ਸ੍ਰੀ ਬਾਬਾ ਜੀ ਨੇ ਜੋ ਵਿਚਾਰ ਸੁਣਾਈ, ਇਸ ਵਿਚ ਇਸਤ੍ਰੀ ਜਾਤੀ ਦੇ ਕੁਝ ਦ੍ਰਿਸ਼ਟਾਂਤ ਪ੍ਰਵਾਨਾਂ ਨਾਲ ਵੀ ਉਹਨੂੰ ਸਮਝਾਇਆ ਸੀ। ਪ੍ਰੇਮੋ ਮਹਿਰੀ ਨੇ ਇਸ ਵਿਚ ਇਸਤ੍ਰੀ ਜਾਤੀ ਉਤੇ ਤਟਕ ਜਾਣੀ ਤੇ ਬੇਨਤੀ ਕਰਕੇ ਬਾਬਾ ਜੀ ਪਾਸੋਂ ਪੁਛਿਆ:—

ਸ੍ਰੀ ਬਾਬਾ ਜੀਉ ! ਆਪਦੇ ਪਿਤਾ ਜੀ ਬਾਬਤ ਇਹ ਸੁਣਿਆ ਹੈ, ਕਿ ਉਹ ਊਚ ਨੀਚ ਅਤੇ ਇਸਤ੍ਰੀ ਪੁਰਸ਼ ਸਾਰਿਆਂ ਨਾਲ ਪਿਆਰ ਕਰਦੇ, ਤੇ ਇਕੋ ਜਿਹਾ ਜਾਣਦੇ ਹਨ । ਕਿਸੇ ਨੂੰ ਮੰਦਾ ਨਹੀਂ ਆਖਦੇ ਪਰ ਆਪ ਨੇ ਤਾਂ ਦੂਜੇ ਮੱਤਾਂ ਦੇ ਲੋਕਾਂ ਵਾਂਗ ਇਸਤ੍ਰੀ ਜਾਤੀ ਦੀ ਨਿੰਦਾ ਕੀਤੀ ਤੇ ਇਹਨੂੰ ਨਖਿਧ ਜਾਣਿਆ ਹੈ । ਇਸਤ੍ਰੀ ਪੁਰਸ਼ ਦੋਵੇਂ ਪਰਮੇਸ਼ੂਰ ਦੇ ਆਪਣੇ ਕੀਤੇ ਹੋਏ ਹਨ। ਦੋਹਾਂ ਦੀ ਲੋੜ ਇਕੋ ਜਹੀ

ਹੈ। ਦੋਹਾਂ ਦੇ ਸੰਜੋਗ ਨਾਲ ਹੀ ਸੰਤਾਨ ਹੁੰਦੀ ਹੈ । ਫੇਰ ਆਪ ਜੀ ਨੇ ਇਹਨੂੰ ਕਿਉਂ ਬੁਰਾ ਜਾਣਿਆ ? ਕੀ ਸਾਰੇ ਪੁਰਸ਼ ਹੀ ਚੰਗੇ ਹੁੰਦੇ ਹਨ ? ਤੇ ਤੀਵੀਆਂ ਨਹੀਂ ?

ਪ੍ਰੇਮੋਂ ਦਾ ਇਹ ਪ੍ਰਸ਼ਨ ਸੁਣ ਕੇ ਬਾਬਾ ਜੀ ਥੋੜਾ ਮੁਸਕਰਾਏ । ਤੇ ਆਖਿਆ ਅਸਾਂ ਨੇ ਇਸਤ੍ਰੀ ਨੂੰ ਬੁਰਾ ਨਹੀਂ ਜਾਤਾ ਤੇ ਨ ਮੰਦਾ ਆਖਿਆ ਹੈ । ਇਹ ਇਕ ਵੀਚਾਰ ਦੀ ਗਲ ਸੀ ਤੇ ਹੋਰ ਵੀ ਬਹੁਤੇ ਇਸ ਗਲ ਨਾਲ ਸਹਿਮਤ ਹਨ, ਕਿ ਧਨ ਪਦਾਰਥ ਦੀ ਤ੍ਰਿਸ਼ਨਾਂ ਉਤੇ ਤੇ ਸੁੰਦਰ ਇਸਤ੍ਰੀ ਚਿਤਵਣ ਦ੍ਰਿਸ਼ਟੀ ਉਤੇ ਜਦੋਂ ਤੀਕ ਕਾਬੂ ਨਾ ਪਾਇਆ ਜਾਏ,ਮਨ ਨੂੰ ਸ਼ਾਂਤੀ ਨਹੀਂ ਹੁੰਦੀ। ਅੱਗ ਪਾਸੋਂ ਕੰਮ ਲੈਣ ਨੂੰ ਤਾਂ ਅੱਗ ਦੀ ਲੋੜ ਹੈ ਪਰ ਘਰ ਨੂੰ ਸਾੜੇ ਤਾਂ ਤੇਲ ਘਿਉ ਨਾਲ ਸਗੋਂ ਦੂਰ ਖਲੋਕੇ ਪਾਣੀ ਨਾਲ ਬੁਝਾਈ ਦਾ ਹੈ। ਤਿਵੇਂ ਹੀ ਮਾਨਸਕ ਅੱਗ ਨੂੰ—ਭਾਵ ਧਨ ਪਦਾਰਥ ਲਈ ਮਨ ਦੀ ਤ੍ਰਿਸ਼ਨਾਂ ਨੂੰ ਅਤੇ ਵਿਸ਼ੇ ਅਗਨ ਨੂੰ ਧਨ ਅਤੇ ਇਸਤ੍ਰੀ ਦੀ ਪ੍ਰਾਪਤੀ ਨਾਲ ਨਹੀ ਸਗੋਂ ਵਿਚਾਰ ਅਤੇ ਸੰਤੋਖ ਦੇ ਪਾਣੀ ਨਾਲ ਬੁਝਾ ਸਕੀਦਾ ਹੈ ।

ਇਸੇ ਤਰ੍ਹਾਂ ਗੁਣਾਂ ਵਿਚ ਵੀ ਫਰਕ ਹੈ। ਮਰਦ ਬੜਾ ਹੌਸਲੇ ਵਾਲਾ ਤੇ ਤੀਵੀਂ ਇਤਨੀ ਨਹੀਂ ਹੈ । ਇਸ ਵਿਚ ਹੱਠ ਅਤੇ ਚੰਚਲ ਬ੍ਰਿਤੀ ਤਾਂ ਬਹੁਤ ਹੈ । ਪਰ ਦੀਰਘ ਦ੍ਰਿਸ਼ਟੀ (ਲੰਮੀ ਸੋਚ) ਨਹੀਂ ਹੈ। ਇਸਤ੍ਰੀ ਜਾਤੀ ਇਹ ਕੁਦਰਤੀ ਡਰਾਕਲ ਸੁਭਾ ਦੀ ਹੈ । ਪਰ ਮਰਦ ਇਤਨਾ ਨਹੀਂ ਹੈ। ਇਸਤ੍ਰੀ ਹਾਰ ਸਿੰਗਾਰ ਨੂੰ ਬਹੁਤ ਪਸੰਦ ਕਰਦੀ ਹੈ । ਇਹ ਆਪਣੇ ਵਿਚ ਇਕ ਖਾਸ ਚਮਕ (ਮਿਕਨਾਤੀਸੀ) ਸ਼ਕਤੀ ਰਖਦੀ ਹੈ । ਇਹ ਲੋਹੇ ਸਮਾਨ ਕਰੜੇ ਸੁਭਾ ਦੇ ਮਨੁਖਾਂ ਨੂੰ ਅਤੇ ਬੜੇ ਤਿਆਗੀ ਵਿਰਕਤਾਂ ਨੂੰ ਅਪਣੇ ਵਲ ਖਿੱਚ ਲੈਂਦੀ ਹੈ । ਫੇਰ ਇਸਤ੍ਰੀ ਜਾਤੀ ਦਾ ਕੋਈ ਵਰਣ ਜਾਤ ਵੀ ਨਹੀਂ ਹੈ। ਜਿਸ ਘਰ ਵਿਆਹੀ ਜਾਏ ਉਹਾ ਉਸ ਦਾ ਵਰਣ ਜਾਤ ਹੋ ਜਾਂਦੀ ਹੈ।

ਸ੍ਰੀ ਬਾਬਾ ਜੀ ਨੇ ਕਿਹਾ—ਪ੍ਰੇਮੋ ! ਨਰਾਜ ਨ ਹੋਵੀਂ—ਜਿਥੇ ਅਸੀਂ

ਇਸਤ੍ਰੀ ਜਾਤੀ ਦੇ ਕੁਝ ਔਗਣਾਂ ਅਤੇ ਕਮਜ਼ੋਰੀਆਂ ਦਾ ਜ਼ਿਕਰ ਕੀਤਾ ਹੈ। ਉਥੇ ਇਸਤ੍ਰੀ ਜਾਤੀ ਦੇ ਬੇਅੰਤ ਗੁਣਾਂ ਤੇ ਸਿਫਤਾਂ ਦਾ ਵੀ ਨਿਰਨਾ ਇਉਂ ਹੈ। ਇਹ ਜਨਮ ਪਾਕੇ ਬੜੀ ਪਵਿਤ੍ਰ ਅਤੇ ਕੋਮਲ ਮੰਨੀ ਜਾਂਦੀ ਹੈ। ਸੁਰਤ ਸੰਭਾਲਨ ਥੀਂ ਵਿਆਹ ਹੋਣ ਤੀਕ ਜੇ ਸੱਚੀ ਸੁਚੀ ਰਹੇ ਤਾਂ 'ਸਤੀ ਦੇਵੀ' ਤੇ ਈਸ਼ਵਰੀ ਸ਼ਕਤੀ ਦਾ ਸਰੂਪ ਹੈ।

ਅਜਿਹੀ ਪਵਿਤ੍ਰ ਕੰਨਿਆਂ ਦਾ ਕੰਨਿਆ ਦਾਨ (ਵਿਆਹ) ਕਰਨ ਵਾਲੇ ਮਾਤਾ ਪਿਤਾ ਦੇ ਪੁੰਨ ਫਲ ਦਾ ਕੋਈ ਅੰਤ ਨਹੀਂ ਹੁੰਦਾ। ਕਿ ਉਹ ਪਾਲ ਪੋਸ ਕੇ ਯੋਗ ਵਰ ਨੂੰ ਸੌਂਪ ਦੇਂਦੇ। ਜਿਸਦਾ ਘਰ ਵਸਾਕੇ ਉਹਦੀ ਕੁਲ ਦਾ ਵਾਧਾ ਕਰਦੀ ਤੇ ਜਸ ਪਾਂਦੀ ਹੈ। ਵਿਆਹ ਹੋ ਜਾਣ ਤੇ ਜੇ ਉਹਾ ਬੀਬੀ ਮਨ ਬਾਣੀ ਸ੍ਰੀਰ ਕਰਕੇ ਪਤੀ-ਬ੍ਰਤ ਧਰਮ ਨੂੰ ਪਾਲੇ ! ਤਾਂ 'ਸੀਤਾ ਮਾਤਾ' ਅਤੇ ਮੰਦਾਲਸਾ ਦਾ ਦਰਜਾ ਪਾਂਦੀ ਹੈ। ਇਹ ਜਲੰਧਰ ਦੈਂਤ ਦੀ ਇਸਤਰੀ ਬਰਦਾ* ਵਾਂਗੂੰ ਸਤਿ ਬਲ ਨਾਲ ਭੀੜਾ ਸਮੇਂ ਪਤੀ ਦੀ ਸਹਾਇਕਾ ਵੀ ਹੁੰਦੀ ਹੈ। ਪਰ ਜੇ ਕਰ ਇਹੋ ਇਸਤ੍ਰੀ ! ਪਤੀ ਬ੍ਰਤ ਧਰਮ ਥੀਂ ਡਿਗਕੇ ਨੀਚ ਸੁਭਾਉ ਦੀ ਹੋ ਜਾਏ ? ਤਾਂ ਦੁਹਾਗਣ ਯਾ ਵਿਭੱਚਾਰਨ ਅਖਵਾਂਦੀ ਹੈ। ਕੋਈ ਵੇਸਵਾ ਹੋਕੇ ਨੀਚ ਕਰਤੂਤਾਂ ਨਾਲ ਅਪਣੇ ਪਾਸ ਆਉਣ ਵਾਲਿਆਂ ਨੂੰ ਭ੍ਰਿਸ਼ਟ ਅਤੇ ਬਰਬਾਦ ਕਰ ਦੇਂਦੀ ਹੈ। ਏਸ ਲਈ ਅਸਾਂ ਨੇ ਕਿਹਾ ਸੀ –ਕਿ ਇਸਤ੍ਰੀ ! ਦੀਪਕ ਰੂਪ ਹੁੰਦੀ ਹੋਈ ਅਪਣੇ ਪਾਸ ਆਏ ਵਿਸ਼ੇਈ

* ਪੁਰਾਣਿਕ ਕਥਾ ਹੈ, ਇਸੇ ਜਲੰਧਰ ਦੈਂਤ ਦੇ ਨਾਮ ਨਾਲ ਜਲੰਧਰ ਸ਼ਹਿਰ ਮਸ਼ਹੂਰ ਹੈ। ਇਕ ਵੇਰੀ ਸ਼ਿਵਜੀ ਭਗਵਾਨਦਾ ਤੇ ਜਲੰਧਰ ਦਾ ਕਿਸੇ ਕਾਰਨ ਜੁਧ ਹੋ ਪਿਆ ਕਈ ਸਾਲ ਲੜ ਦੇ ਰਹੇ ਸ਼ਿਵਜੀ ਉਹਨੂੰ ਜਿਤ ਨ ਸਕੇ। ਕਾਰਨ ਇਹੋ ਪਤਾ ਲਗਾ ਕਿ ਇਹਦੀ 'ਬਰਦਾ' ਨਾਮ ਦੀ ਇਸਤ੍ਰੀ ਬੜੀ ਪਤੀ ਬ੍ਰਤ ਹੈ ਉਹ ਅਪਣੇ ਤਪ ਬਲ ਨਾਲ ਸਹਾਇਤਾ ਕਰ ਰਹੀ ਹੈ।

ਲੋਕਾਂ ਨੂੰ ਭਸਮ ਕਰ ਦੇਂਦੀ ਹੈ। ਸ੍ਰੀ ਬਾਬਾ ਜੀ ਨੇ ਇਨ੍ਹਾਂ ਬਚਨਾਂ ਨਾਲ ਪ੍ਰੇਮੋ ਮੈਹਰੀ ਦੀ ਨਿਸ਼ਾ ਕਰਾ ਦਿਤੀ, ਜੋ ਫੇਰ ਨਾ ਬੋਲੀ।

## ਪ੍ਰੇਮੋ ਸ੍ਰੀ ਮਾਤਾ ਜੀ ਪਾਸ ਆਈ

ਸ੍ਰੀ ਬਾਬਾ ਜੀ ਵਲੋਂ ਉਪ੍ਰੋਕਤ ਉਤਰ ਸੁਣ ਕੇ ਪ੍ਰੇਮੋ ਦੀਆਂ ਅਖਾਂ ਖੁਲ ਗਈਆਂ ਇਸ ਨੇ ਸ੍ਰੀ ਮਾਤਾ ਜੀ ਪਾਸ ਆਕੇ ਕਿਹਾ– ਮੈਨੂੰ ਨਹੀਂ ਸੀ ਪਤਾ ਕਿ ਆਪ ਦੇ ਸ੍ਰੀ ਚੰਦ ਜੀ ਜੋ ਨੰਗੇ ਮੁਨੰਗ ਰਹਿੰਦੇ ਅਤੇ ਸਾਧੂਆਂ ਵਾਂਗੂੰ ਸਾਰਾ੨ ਦਿਨ ਅੱਖਾਂ ਮੀਚੇ ਬੈਠੇ ਥਕਦੇ ਨਹੀਂ ਹਨ। ਉਹ ਤ੍ਰੀਮਤਾਂ ਬਾਬਤ ਵੀ ਇਤਨੀ ਸੋਝੀ ਰਖਦੇ ਹਨ। ਅਜ ਤਾਂ ਇਸਤ੍ਰੀ ਜਾਤੀ ਦੇ ਗੁਣਾਂ ਔਗੁਣਾ ਦਾ ਨਿਰਨਾ ਸੁਣਾਕੇ ਉਨ੍ਹਾਂ ਨੇ ਅਸਾਂ ਸਾਰਿਆਂ ਨੂੰ ਹੈਰਾਨ ਕਰ ਦਿਤਾ ਹੈ। ਪ੍ਰੇਮੋ ਨੇ ਨਿਰਨੇ ਨਾਲ ਸਭ ਕੁਝ ਦਸ ਦਿਤਾ, ਤੇ ਆਖਿਆ–ਉਹ ਤਾਂ ਚੰਦਨ ਦਾ ਬੂਟਾ ਹਨ। ਉਹ ਕਸਤੂਰੀ ਦੇ ਨਾਫੇ ਹਨ ਜਦ ਖੁਲਦੇ ਹਨ ਤਾਂ ਸਾਰਿਆਂ ਸਰੋਤਿਆਂ ਨੂੰ ਪ੍ਰੀਤਮ ਦੇ ਪ੍ਰੇਮ ਵਿਚ ਮਸਤ ਕਰ ਦਿੰਦੇ ਹਨ। ਉਹ ਸ੍ਰੀ ਚੰਦ ਹਨ ਕਿ ਧਰਤੀ ਦੇ ਚੰਨ ਹਨ। ਜੋ ਚਕੋਰਾਂ ਜਹੀਆਂ ਲੋਕਾਂ ਦੀਆਂ ਅਖਾਂ ਨੂੰ ਅਪਣੀ ਵਲ ਖਿੱਚ ਰਖਦੇ ਹਨ। ਉਨ੍ਹਾਂ ਦੇ ਬਚਨ ਹਨ ਕਿ ਰਾਮ ਦੇ ਬਾਣ ਹਨ? ਸਿਧੇ ਵਜਦੇ ਅਤੇ ਵਿਨੰਦੇ ਜਾਂਦੇ ਹਨ।

ਪ੍ਰੇਮੋਂ ਨੇ ਆਖਿਆ–ਮੈਂ ਅੱਜ ਸੁਣਦੀ ਤੇ ਹੈਰਾਨ ਹੁੰਦੀ ਰਹੀ। ਉਹ ਐਸੀ ਉਕਤ ਜੁਗਤਿ ਨਾਲ ਬੋਲਦੇ ਤੇ ਪੰਡਤਾਂ ਸੰਤਾਂ ਨੂੰ ਵੀ ਨਿਰੁਤਰ ਕਰਦੇ ਜਾ ਰਹੇ ਸਨ। ਉਨ੍ਹਾਂ ਦੀ ਅਖਾਂ ਵਿਚ ਰਬੀ ਜੋਤ ਤੇ ਖਿੱਚ ਹੈ। ਸਾਹਮਨੇ ਦੇਖ ਕੇ ਝਾਲ ਨਹੀਂ ਝੱਲੀ ਜਾਂਦੀ। ਤੱਪ ਬਲ ਦੀ ਸ਼ਕਤ ਹੈ। ਉਹ ਬੋਲਦੇ ਹਨ ਤੇ ਹਸਦੇ ੨ ਕੁਝ ਕਹਿੰਦੇ ਹਨ। ਮਾਨੋ ਫੁਲ ਝੜਦੇ ਹਨ। ਉਹ ਆਪਣੀ ਵਿਚਾਰਾ ਤੇ ਸਿਧਾਂਤਾਂ ਦੀ ਸੁਗੰਧੀ ਨਾਲ ਲੋਕਾਂ ਦਾ ਮਨ ਮੋਹ ਲੈਂਦੇ ਹਨ। ਮਾਤਾ ਸੁਲਖਣੀ ਤੁਸੀ ਧੰਨ ਹੋ। ਮੈਨੂੰ ਤਾਂ ਅਜ ਸਾਰ ਆਈ ਹੈ ਕਿ ਸ੍ਰੀ ਚੰਦ ਜੀ ਬਾਬਤ

ਇਨ੍ਹਾਂ ਦੇ ਪਿਤਾ ਜੀ ਦੇ ਵਿਚਾਰ ਜੋ ਤੁਸੀਂ ਦਸਦੇ ਰਹਿੰਦੇ ਸੀ, ਸੱਚੇ ਹੀ ਨ। ਇਉਂ ਮਾਤ ਸੁਲਖਣੀ ਜੀ ਅਪਣੇ ਸ੍ਰੀ ਚੰਦ ਜੀ ਦੀ ਸੋਭਾ ਸੁਣਕੇ ਖੁਸ਼ ਵੀ ਹੋਏ, ਪਰ ਡਰਦੇ ਵੀ ਰਹਿੰਦੇ ਕਿ ਕਿਸੇ ਦੀ ਨਜ਼ਰ ਨ ਲਗ ਜਾਏ।

## ਬ੍ਰਹਮਚਾਰੀਆਂ ਦੀਆਂ ਪੁੱਛਾਂ

ਇਕ ਬ੍ਰਹਮਚਾਰੀ ਨੇ ਸ੍ਰੀ ਬਾਬਾ ਜੀ ਪਾਸੋਂ ਇਕ ਦਿਨ ਆਕੇ ਪੁਛਿਆ—ਸ੍ਵਾਮੀ ਜੀਉ ! ਮਨੁਖ ਲਈ ਅਮੁਲ ਵਸਤੂ ਕੇਹੜੀ ਹੈ ? ਤਦ ਫੁਰਮਾਇਆ–ਪਹਿਲੇ ਤਾਂ ਇਹਦਾ ਅਪਣਾ ਮਨੁਖ ਜਨਮ ਹੀ ਅਮੁਲ ਹੈ। ਜੋ ਚੋਰਾਸੀ ਲਖ ਜੋਨੀਆਂ ਭੋਗ ਕੇ ਭਾਗਾਂ ਨਾਲ ਮਿਲਦਾ ਹੈ। ਫੇਰ ਗ੍ਰਹਸਥੀ ਹੋਵੇ ਤਾਂ ਇਹ ਗੱਲਾਂ ਅਮੁਲ ਹਨ। ਅਥਵਾ ਦੁਰਲਭ ਹਨ।

੧. ਘਰ ਵਿਚ ਗੁਜਾਰੇ ਲਈ ਧੰਨ ਪਦਾਰਥ ਅਤੇ ਸ੍ਰੀਰ ਅਰੋਗ।
੨. ਸਤਿਸੰਗ (ਭਲਿਆਂ ਦੀ ਸੰਗਤ) ਧਰਮ ਪੁਸਤਕਾਂ ਪੜ੍ਹਨ ਸੁਨਣ ਦਾ ਸੁਭਾਉ ਅਤੇ ਅਗੋਂ ਬਚਿਆਂ ਉਤੇ ਵੀ ਇਸਤ੍ਰਾਂ ਦਾ ਪ੍ਰਭਾਉ ਪਾਏ, ਜਿਸਤੇ ਉਹ ਸੁਧਰੇ ਰਹਿ ਸਕਣ।
੩. ਨਿੱਕਿਆਂ ਵਡਿਆਂ ਦਾ ਆਪੋ ਵਿਚ ਪਿਆਰ ਤੇ ਇਕ ਦੂਜੇ ਨੂੰ ਵੇਖਕੇ ਖਿੜੇ ਰਹਿਣਾਂ।
੪. ਇਸਤ੍ਰੀ ਅਤੇ ਪਤੀ ਦੀ ਸੱਚੀ ਪ੍ਰੀਤੀ। ਜੋ ਰੁਪੈ ਪੈਸੇ ਯਾ ਗਹਿਣੇ ਕਪੜੇ ਦੇ ਕੂੜੇ ਦਿਖਲਾਵੇ ਦੀ ਨ ਹੋਵੇ।
੫. ਬੀਤ ਚੁਕੇ ਵਡਿਆਂ ਦਾ ਨਾਮ ਸਤਿਕਾਰ ਨਾਲ ਲਇਆ ਜਾਏ ਅਤੇ ਉਨ੍ਹਾਂ ਦੀ ਯਾਦ ਪਿਆਰ ਅੰਦਰ ਕਦੀ ਪੁਨ ਦਾਨ ਵੀ ਵੀ ਕਰੇ ਚਾਹੈ ਇਸਤ੍ਰਾਂ ਵੀ ਆਪਣਾਂ ਹੀ ਭਲਾ ਹੈ।
੬. ਘਰੋਗੀ ਧੰਧਿਆਂ ਨੂੰ ਸ਼ੁਰੂ ਕਰਨ ਤੋਂ ਪਹਿਲਾਂ ਵੀ–ਅਤੇ ਵੇਹਿਲੇ ਹੋਕੇ ਰਾਤ ਸਮੇਂ ਸੌਂਣ ਵੇਲੇ ਥੋੜਾ ਇਕਾਗ੍ਰਤਾ ਵਿਚ

ਹੋਕੇ ਅਪਣੇ ਪੈਦਾ ਕਰਨ ਵਾਲੇ ਕਰਤਾਰ ਦੇ ਸਿਮਰਨ ਧਿਆਨ ਦਾ ਸੁਭਾਉ ਹੋਵੇ।

੭. ਸੰਤਾਨ ਦੀਆਂ ਰੁਚੀਆਂ ਨੂੰ ਚੰਗੇ ਕੰਮਾਂ ਤੇ ਚੰਗੇ ਖਿਆਲਾਂ ਵਲ ਲਾਏ ਰਖਣਾ। ਜੱਦ ਬਚੇ ਸਿਆਣੇ ਹੋ ਜਾਣ, ਤਾਂ ਅਪਣੀ ਜ਼ਬਾਨੀ ਜਬਾਨੀ ਕੁਝ ਕਹਿਣ ਦੀ ਬਜਾਏ ਅਪਣੇ ਨੇਕ ਸੁਭਾਓ ਦਾ ਉਨ੍ਹਾਂ ਉਤੇ ਅਸਰ ਪੈ ਜਾਏ। ਇਤਨਾਂ ਚੰਗਾ ਆਪ ਵੀ ਮਨੁਖ ਹੋਵੇ। ਤਾਂ ਇਹ ਉਕਤ ਗੱਲ ਸਣੇ ਅਪਣੇ ਆਪਨੂੰ 'ਦੁਰਲਭ ਮਨੁਖ ਜਨਮ' ਮਿਲਿਆ ਜਾਣੇ

ਬ੍ਰਹਮਚਾਰੀ ਨੇ ਫੇਰ ਬੇਨਤੀ ਕਰਦੇ ਪੁਛਿਆ–ਸ੍ਵਾਮੀ ਜੀਓ! ਵਿਦਿਯਾ ਕਈ ਤਰ੍ਹਾਂ ਦੀਆਂ ਹਨ। ਸ਼ਾਸਤਰ ਵਿਦਿਜ-ਸ਼ਸਤਰ ਵਿਦਿਜਾ, ਗਣਿਤ (ਜੋਤਸ਼) ਵਿਦਿਜਾ, ਵਿਵਹਾਰਕ (ਕਾਰੇਗਰੀ) ਰਾਜਨੀਤਕ ਅਤੇ ਧਾਰਮਕ ਵਿਦਿਜਾ ਜਾਂ ਚਕਿਸਤਾ (ਵੈਦਕ) ਵਿਦਿਜਾ ਆਦਿਕ ਹਨ ਕੇਹੜੀ ਵਿਦਿਜਾ ਪੜਨੀ ਚੰਗੀ ਹੈ।

ਸ੍ਰੀ ਬਾਬਾ ਜੀ ਨੇ ਕਿਹਾ ਕਿ ਗ੍ਰਹਸਥ ਨਿਰਬਾਹ ਅਥਵਾ ਲੋਕ ਸੇਵਾ ਤੇ ਅਪਣੇ ਕਾਰ ਵਿਵਹਾਰ ਲਈ ਜੇਹੜੀ ਵੀ ਅਤੇ ਜਿਤਨੀ ਵਿਦਿਜਾ ਪੜੀ ਜਾਏ ਚੰਗੀ ਹੈ, ਤੇ ਜਿਸ ੨ ਵਿਦਿਜਾ ਵਲ ਮਨ ਦਾ ਝੁਕਾਉ ਬਹੁਤ ਹੋਵੇ। ਉਹਨੂੰ ਸਭ ਤੋਂ ਵਧੀਕ ਅਤੇ ਸਭ ਤੋਂ ਪਹਿਲੇ ਪੜਨਾ ਚਾਹੀਏ। ਉਸ ਵਿਚ ਵਧੇਰੇ ਸਫਲਤਾ ਰਹੇਗੀ। ਪਰ ਅਪਣਾਂ ਆਪ ਸਮਝਨ ਲਈ ਕਿ ਮੈਂ ਕੀ ਹਾਂ ? ਮੈਂ ਸ੍ਰੀਰ ਤਾਂ ਹੈ ਨਹੀਂ ਇਹ ਸ੍ਰੀਰ ਮੇਰਾ ਹੈ। ਮੈਂ ਅਖੀਆਂ-ਕੰਨ-ਨੱਕ ਤੇ ਮੂੰਹ ਵੀ ਨਹੀਂ ਇਹ ਮੇਰੇ ਸ੍ਰੀਰ ਦੇ ਅੰਗ ਹਨ। ਮੈਂ ਇਨ੍ਹਾਂ ਰਾਹੀ ਵੇਖ ਸੁਣ ਸੁੰਘ ਤੇ ਚੱਖ ਸਕਦਾ ਹਾਂ ਇਹ ਮੈਨੂੰ ਬਾਹਿਰ ਦਾ ਗਿਆਨ

ਕਰਾਨ ਦਾ ਸਾਧਨ ਹਨ। ਸੁਤੇ ਹੋਇਆਂ ਜੱਦ-ਅੱਖਾਂ ਦੇਖ ਨਾ ਸਕਣ ਕੰਨ ਸੁਣ ਨਾ ਸੱਕਣ। ਤਦ ਵੀ ਮੈਂ ਜ਼ਰੂਰ ਹਾਂ, ਤੇ ਸੁਤੇ ਪਏ ਅੰਦਰ ਦੀ ਸਾਰੀ ਵਰਤ ਰਹੀ ਗਲ ਨੂੰ ਸੁਪਨੇ ਵਿਚ ਬਿਨਾਂ ਅੱਖਾਂ ਕੰਨਾ ਦੇ ਦੇਖਦਾ ਸੁਣਦਾ ਪਿਆ ਹਾਂ। ਪਰ ਆਪ ਕੌਣ ਹਾਂ ? ਇਹ ਕਿਸੇ ਨੂੰ ਕੁਝ ਪਤਾ ਨਹੀਂ ਜਾਂ ਸਮਝਣਾ ਜ਼ਰੂਰੀ ਹੈ-ਅਤੇ ਇਸ ਸਮਝਾਵਨ ਵਾਲੀ ਵਿਦਿਆ ਨੂੰ ਹੀ ਬ੍ਰਹਮ ਵਿਦਿਆ ਆਖਦੇ ਹਨ। ਥੋੜਾ ਇਹ ਦਾ ਗਿਆਨ ਹੋਣਾ ਵੀ ਜ਼ਰੂਰੀ ਹੈ। ਇਹਦੇ ਪੜ੍ਹੇ ਜਾਂ ਆਪਣੇ ਨੂੰ ਸਮਝੇ ਬਿਨਾਂ–ਰੱਬ (ਪਾਰ ਬ੍ਰਹਮ ਨੂੰ ਸਮਝਣਾਂ ਔਖਾ ਹੈ।

ਸ੍ਰੀ ਬਾਬਾ ਜੀ ਨੇ ਦਸਿਆ–ਕਿ ਥੋੜੀ ਬਹੁਤ ਬ੍ਰਹਮ ਵਿਦਿਆ ਸੁਣੇ ਸਮਝੇ ਬਿਨਾਂ ਇਹ ਮਨੁਖ ਆਪਣੀ ਮਨੁਖਤਾਈ ਨੂੰ ਨਹੀਂ ਜਾਚ ਸਕਦਾ। ਏਸ ਤੋਂ ਬਿਨਾਂ ਅਗਰ ਕੇਵਲ ਪੇਟ ਪਾਲਣ ਜਾ ਧਨ ਖਟੱਣ ਲਈ ਵਿਵਹਾਰਕ ਵਿਦਿਆ ਵਿਚ ਹੀ ਰੁਝਾ ਰਹੇ। ਤਾਂ ਗਿਆਨੀਆਂ ਮਨੁਖਾਂ ਅਤੇ ਅਗਿਆਨੀ ਪਸ਼ੂ ਬੁੱਧੀ ਵਾਲੇ ਤੇ ਪਸ਼ੂਆਂ ਵਿਚ ਕੋਈ ਫਰਕ ਨਹੀਂ ਰਹਿ ਜਾਂਦਾ। ਪਸ਼ੂ ਵੀ ਤਾਂ ਆਪਣਾ ਪੇਟ ਪਾਲਣ ਲਈ ਜੰਗਲਾਂ ਪਹਾੜਾਂ ਬਾਰਾਂ ਵਿਚ ਘੁੰਮਦੇ, ਘਾ ਤੂੜੀਆਂ ਰੂੜੀਆਂ ਉਤੇ ਫਿਰ ਫਿਰਾ ਕੇ ਲੋੜ ਅਨੁਸਾਰ ਪੇਟ ਭਰ ਲੈਂਦੇ ਹਨ। ਉਹ ਜਿਤਨਾ ਖਾਂਦੇ, ਸਬਰ ਨਾਲ ਬੈਠ ਕੇ ਉਗਵੱਲੀ ਕਰਦੇ ਤੇ ਹਜਮ ਕਰਕੇ ਸੌਂ ਜਾਂਦੇ ਹਨ। ਉਹ ਕਿਸੇ ਗਰਭਵਤੀ (ਪੇਟ ਵਿਚ ਬੱਚੀ ਬੱਚਾ ਰਖਣ ਵਾਲੀ) ਮੱਝ ਗਾਂ ਯਾ ਕੁਤੀਆਂ ਬਿਲੀਆਂ ਦੇ ਨੇੜੇ ਨਹੀਂ ਜਾਂਦੇ। ਪਰ ਬ੍ਰਹਮ ਵਿਦਿਆ ਥੀਂ ਖਾਲੀ ਅਤੇ ਆਪਣੇ ਆਪ ਤੋਂ ਬੇ ਖਬਰ ਪੱਸ਼ੂ ਬ੍ਰਿਤੀ ਦਾ ਬੰਦਾ ਹੀ ਐਸਾ ਹੈ। ਜੋ ਪਸ਼ੂਆਂ ਥੀ ਨਿਆਰਾ ਦਿਸਦਾ, ਉਜਲ ਰਹਿੰਦਾ ਪਰ ਕੰਮ ਪਸੂਆਂ ਥੀਂ ਭੈੜੇ ਕਰਦਾ ਹੈ।

ਅਜਿਹਾ ਬੰਦਾ ਚੋਰੀ ਧਾੜੇ ਤੇ ਲੁੱਟ ਮਾਰ ਕਰਦਾ-ਦੂਜਿਆਂ ਦੇ ਹੱਕ ਖੋਂਹਦਾ, ਹਾਕਮ ਬਨ ਕੇ ਵੱਢੀਆਂ ਖਾਂਦਾ ਅਤੇ ਗਰੀਬਾਂ ਨੂੰ ਕੋਂਹਦਾ ਹੈ। ਜਾਂ ਕਾਰ ਵਿਹਾਰ ਵਿਚ ਠੱਗੀ ਨਾਲ ਖਟਦਾ, ਇਹ ਖਾ ਖਾ

ਕੇ ਫਿਟਦਾ ਤੇ ਗਰਭਵੱਤੀ ਤੀਵੀਆਂ ਉਤੇ ਵੀ ਤਰਸ ਨਹੀਂ ਕਰਦਾ। ਬਾਬਾ ਜੀ ਨੇ ਆਖਿਆ ਤੁਸੀ ਹੀ ਦਸੋਂ ? ਕਿ ਅਜਿਹਾ ਮਨੁਖ ਪਸ਼ੂਆਂ ਥੀਂ ਭੈੜਾ ਹੈ ਕਿ ਚੰਗਾ ਹੈ ? ਤਾਂਤੇ ਆਪਣਾ ਜੀਵਨ ਸੁਥਰਾ ਤੇ ਪਵਿਤਰ ਬਨਾਣ ਨੂੰ ਵਿਵਹਾਰਕ ਵਿਦਿਆ ਦੇ ਨਾਲ ਨਾਲ ਕੁੱਝ ਧਾਰਮਿਕ (ਬ੍ਰਹਮ ਵਿਦਿਆ) ਦਾ ਗਿਆਨ ਅਭਿਆਸ ਵੀ ਜ਼ਰੂਰੀ ਹੈ।

ਇਸ ਤਰਾਂ ਦੇ ਅਮੋਲਕ ਬਚਨਾਂ ਨਾਲ ਸ੍ਰੀ ਬਾਬਾ ਜੀ ਨੇ ਇਸ ਬ੍ਰਹਮਚਾਰੀ ਨੂੰ ਅਗੂੰ ਗ੍ਰਹਿਸਤ ਦਾ ਜੀਵਨ ਸੁਥਰਾ ਤੇ ਸੁਚੱਜਾ ਬਨਾਣ ਦਾ ਉਪਦੇਸ਼ ਸੁਣਾਇਆ ਤੇ ਨਿਹਾਲ ਕੀਤਾ।

## ਬਾਬਾ ਸ੍ਰੀ ਚੰਦ ਜੀ ਸੁਲਤਾਨ ਪੁਰ ਆਏ

ਬਾਬਾ ਸ੍ਰੀ ਚੰਦ ਜੀ ਨੂੰ ਨਾਨਕੇ ਘਰ (ਪਖੋਕੇ) ਆਇਆਂ ਦੋ ਢਾਈ ਸਾਲ ਹੋਣ ਲਗੇ ਸਨ। ਆਪ ਨੇ ਆਪਣੇ ਮਨੋਹਰ ਬਚਨਾਂ ਨਾਲ ਲੋਕਾਂ ਦੇ ਮਨ ਮੋਹ ਰਖੇ ਹੋਏ ਸਨ। ਆਪ ਸਾਧੂ ਬ੍ਰਿਤੀ ਮਿੱਠ ਬੋਲੇ ਅਤੇ ਖੁੱਲੇ ਸ਼ੁਭਾਉ ਦੇ ਸਨ। ਇਹ ਹਰ ਮਨ ਪਿਆਰੇ, ਨਿਰਲੋਭੀ ਅਤੇ ਸ਼ੁੱਧ ਪਵਿਤਰ ਜੀਵਨ ਦੇ ਸਨ। ਇਨ੍ਹਾਂ ਦੇ ਇਸ ਪ੍ਰਤਾਪ ਤੇ ਸੁਭਾਉ ਦਾ ਅਸਰ ਨਾਨੇ ਮੂਲ ਚੰਦ ਉਤੇ ਵੀ ਪੈਣਾਂ ਸ਼ੁਰੂ ਹੋ ਗਿਆ। ਉਹ ਵੀ ਇਨ੍ਹਾਂ ਨੂੰ ਅਦਬ ਸਤਿਕਾਰ ਨਾਲ ਦੇਖਣ ਲਗਾ ਸੀ। ਪਰ ਇਹ ਦੇ ਮਨ ਵਿਚ ਚੋਰ ਵੀ ਪਿਆ ਰਹਿੰਦਾ, ਕਿ ਇਹ ਵੀ ਨਾਨਕ ਵਾਂਗੂ ਕਿਤੇ ਘਰ ਵੀ ਨਾ ਛੱਡ ਜਾਏ ? ਉਸ ਨੂੰ ਫਿਕਰ ਸੀ ਕਿ ਮੇਰੀ ਧੀ ਨੂੰ ਪਤੀ ਪਾਸੋਂ ਤਾਂ ਸੁਖ ਨਾ ਹੋਇਆ, ਪੁਤਰਾਂ ਪਾਸੋਂ ਵੀ ਵਾਂਜੀ ਨਾ ਰਹੇ।

ਸ੍ਰੀ ਬਾਬਾ ਜੀ ਨੂੰ ਪਖੋਕੇ ਵਿਚ ਆਇਆਂ ਤਿੰਨ ਸਾਲ ਹੋਣ ਲਗੇ ਸਨ। ਇਨ੍ਹਾਂ ਦੀਆਂ ਬੇਪ੍ਰਵਾਹੀਆਂ ਤੇ ਸਿਮਰਨ (ਮੁਸ਼ੱਕਤਾਂ ਕਮਾਈਆਂ) ਦੀਆਂ ਸੋਆਂ ਬੇਬੇ ਨਾਨਕੀ ਜੀ ਵੀ ਸੁਣਦੇ ਹੀ ਰਹਿੰਦੇ ਸਨ। ਉਹ ਆਪ ਰੱਬ ਦੇ ਪਿਆਰੇ ਤੇ ਵੈਰਾਗੀ ਵੀਰ ਦੇ ਸਵਾਰੇ ਸਨ। ਸ੍ਰੀ ਚੰਦ ਜੀ ਨੂੰ ਡਿੱਠੇ ਵੀ ਚਿਰ ਹੋ ਗਿਆ ਸੀ। ਆਪ ਬਹੁਤ ਉਦਾਸ

ਰਹਿੰਦੇ । ਇਨ੍ਹਾਂ ਦੇ ਵੀਰ ਨਾਨਕ ਜੀ ਤਾਂ ਅਨਡਿਠੇ ਥਾਂ ਦੁਰਾਢੇ ਗਏ ਸਨ । ਪਰ ਸ੍ਰੀ ਚੰਦ ਜੀ ਨੂੰ ਪਖੋਕੇ ਭੇਜਿਆ ਸੀ । ਉਹ ਅਜ ਤੀਕ ਆਏ ਨਹੀਂ । ਉਹ ਬੇ ਪ੍ਰਵਾਹ ਸੁਭਾ ਦੇ ਹਨ । ਜਿੱਥੇ ਵੀ ਹੁੰਦੇ ਉਥੇ ਹੀ ਖੁਸ਼ ਰਹਿੰਦੇ । ਪਰ ਬੇਬੇ ਜੀ ਪਾਸੋਂ ਹੋਰ ਵਿਛੋੜਾ ਸਹਿਣਾ ਔਖਾ ਸੀ ਆਪਣੇ ਸੁਵਾਮੀ (ਜੈਰਾਮ) ਦੀ ਆਗਿਆ ਪਾਕੇ ਆਪ ਪਖੋਕੇ ਗਏ । ਸਾਰੇ ਪਰਸ ਪਰ ਮਿਲ ਕੇ ਖੁਸ਼ ਹੋਏ । ਬੇਬੇ ਜੀ ਕੁਝ ਦਿਨ ਉਥੇ ਰਹੇ । ਅਤੇ ਫੇਰ ਸ੍ਰੀ ਚੰਦ ਜੀ ਨੂੰ ਨਾਲ ਲੈ ਕੇ ਸੁਲਤਾਨ ਪੁਰ ਚਲੇ ਆਏ ।

## ਮੁੜ ਸੁਲਤਾਨ ਪੁਰ ਵਿਚ ਖੁਸ਼ੀਆਂ

ਜੱਪ ਤੱਪ-ਸਿਮਰਨ ਭਗਤੀ, ਧਰਮ ਪੁਸਤਕਾਂ ਦਾ ਪੜ੍ਹਨਾਂ ਸੁਨਣਾਂ ਜਾਂ ਧਰਮ ਪ੍ਰਚਾਰ ਕਰਨਾ ਸ੍ਰੀ ਬਾਬਾ ਜੀ ਦਾ ਇਹ ਪੱਕਾ ਨੇਮ ਹੋ ਚੁਕਾ ਸੀ । ਹੁਣ ਤਾਂ ਬਾਬਾ ਜੀ ਵੀ ਅਮਲੀਆਂ ਵਾਂਗ ਇਸੇ ਕਾਰ ਵਿਚ ਜਿੱਥੇ ਹੋਂਦੇ, ਲਗੇ ਰਹਿੰਦੇ । ਸੁਲਤਾਨ ਪੁਰ ਆ ਕੇ ਬਹੁਤਾ ਸਮਾਂ ਇਥੋਂ ਦੀ ਧਰਮਸਾਲੇ ਹੀ ਗੁਜਾਰਦੇ । ਸ੍ਰੋਤਿਆਂ ਵਿਚੋਂ ਕਈ ਇਕ ਪ੍ਰਸ਼ਨ ਕਰਦੇ ਤਾਂ ਇਹ ਅਪਣੀ ਅਨਭਵੀ ਬੁਧੀ ਜਾਂ ਧਰਮ ਗ੍ਰੰਥਾਂ ਦੇ ਅਧਾਰ ਤੇ ਉਤਰ ਦੇ ਕੇ ਸੰਤੁੱਸ਼ਟ ਕਰ ਦੇਂਦੇ ਸਨ ।

ਬੇਬੇ ਨਾਨਕੀ ਜੀ ਨੂੰ ਆਪਣੇ ਵੀਰ ਨਾਨਕ ਦੇ ਦਰਸ਼ਨ ਕੀਤਿਆਂ ਵੀ ਕਈ ਸਾਲ ਹੋਣ ਲਗੇ ਸਨ । ਜਦੋਂ ਪਹਿਲਾਂ ਆਪ ਨੇ ਯਾਦ ਕੀਤਾ ਸੀ ਤਾਂ ਹਜਾਰਾਂ ਕੋਹਾਂ ਦੀ ਵਾਟ ਉਤੂੰ ਆਨ ਅਪੜੇ ਸਨ ਪਰ ਹੁਣ ਪੰਜ ਛੇ ਸਾਲ ਫੇਰ ਹੋਣ ਲਗੇ ਸਨ । ਕੋਈ ਪਤਾ ਨਹੀਂ ਸੀ ਚਲਦਾ ਕਿ ਕਿਥੇ ਹਨ ? ਇਧਰ ਬੇਬੇ ਨਾਨਕੀ ਜੀ ਦਿਨੇ ਰਾਤ ਦਿਲ ਦੀਆਂ ਤਾਰਾਂ ਖੜਕਾਂਦੇ ਤੇ ਪ੍ਰੇਮ ਦੇ ਹੰਝੂ ਕੇਰਦੇ ਰਹਿੰਦੇ । ਪਰ ਸ੍ਰੀ ਚੰਦ ਜੀ ਧੀਰਜ ਦੇ ਕੇ ਇਨ੍ਹਾਂ ਦਾ ਮਨ ਪ੍ਰਚਾਂਦੇ ਰਹਿੰਦੇ ਸਨ ।

ਸੁਲਤਾਨ ਪੁਰ ਦੇ "ਨਵਾਬ ਦੌਲਤ ਖਾਨ" ਨੇ ਵੀ ਸੁਣਿਆ ਕਿ ਨਾਨਕ ਤੱਪੇ ਦਾ ਪੁਤਰ ਵੀ ਬੜੇ ਨੇਕ ਸੁਭਾਉ ਦਾ ਤੇ ਕਰਾਮਾਤੀ

ਸੁਣੀਂਦਾ ਹੈ। ਉਹ ਦੇ ਤੌਰ ਤਰੀਕੇ ਵੀ ਆਪਣੇ ਪਿਤਾ "ਖੁਦਾ ਰਸੀਦਾ ਨਾਨਕ" ਵਾਂਗੂੰ ਹੀ ਹਨ। ਅਤੇ ਮਾਰਫਤ ਦੀਆਂ ਰਮਜ਼ਾਂ ਨੂੰ ਚੰਗਾ ਸਮਝਦਾ ਤੇ ਖੋਹਲਦਾ ਹੈ। ਇਸ ਖਾਹਸ਼ ਵਿਚ ਇਕ ਦਿਨ ਨਵਾਬ ਨੇ ਬਾਬਾ ਸ੍ਰੀ ਚੰਦ ਜੀ ਨੂੰ ਬੁਲਾਇਆ ਤੇ ਅਦਬ ਸਤਿਕਾਰ ਨਾਲਪਾਸ ਬਹਾਕੇ ਗਲਾਂ ਕਰਨ ਲਗਾ। ਪਹਿਲੇ ਤਾਂ ਇਸ ਨੇ ਗੁਰੂ ਨਾਨਕ ਜੀ ਦੀ ਬਹੁਤ ਉਸਤਤ ਕੀਤੀ ਤੇ ਉਹ ਜ਼ਿਕਰ ਵੀ ਸਾਰਾ ਆਪਣੀ ਜ਼ਬਾਨੀ ਦਸਿਆ ਕਿ ਜਿਵੇਂ ਇਨ੍ਹਾਂ ਨੇ ਗੁਰੂ ਨਾਨਕ ਜੀ ਨੂੰ ਮਸੀਤੇ ਲਿਆਂਦਾ ਸੀ ਤੇ ਉਨ੍ਹਾਂ ਨੇ ਦਿਲ ਦੀਆਂ ਦਸੀਆਂ ਸਨ। ਫੇਰ ਪਰਤਾਵੇ ਲਈ ਬਾਬਾ ਸ੍ਰੀ ਚੰਦ ਜੀ ਉਤੇ ਦੋ ਸਵਾਲ ਕੀਤੇ ਕਿ ਇਨਸਾਨ ਨੂੰ ਕਿਹੜੀ ਗਲ ਦਾ ਧਾਰਨ ਅਤੇ ਕਿਹੜੀ ਕਿਹੜੀ ਗੱਲ ਦਾ ਤਿਆਗ ਕਰਨਾ ਚਾਹੀਦਾ ਹੈ? ਸ੍ਰੀ ਬਾਬਾ ਜੀ ਨੇ ਇਹ ਉਤਰ ਦਿਤੇ।†

ਧਾਰਨ ਲਈ—ਸੱਚ-ਖਿਮਾਂ ਵੈਰਾਗ-ਵਿਚਾਰ-ਨਿੰਮਰਤਾ-ਸੰਤੋਖ ਪਵਿਤਰਤਾ- ਪ੍ਰੇਮ- ਧੀਰਜ-ਸ਼ਾਂਤੀ- ਉਦਾਰਤਾ-ਵਿਸ਼ਵਾਸ-ਪ੍ਰਸੰਤਾ ਸੁਨਣ-ਮਨਣ-ਨਿਧਿਆਸਨ-ਪਰਉਪਕਾਰ-ਗੁਣੀਆਂ ਦਾ ਆਦਰ ਗਰੀਬਾਂ ਉਤੇ ਤਰਸ। ਰਾਜਨੀਤੀ ਵਿਚ ਪਰਜਾ ਨੂੰ ਪੁਤਰ ਸਮਝਣ ਦਾ ਸੁਭਾਉ। ਅਤੇ ਉਸ ਦੇ ਭਲੇ ਲਈ ਪਿਆਰ ਜਾਂ ਦੰਡ ਦੇਣ ਦਾ ਬਲ ਇਹ ਗੁਣ ਧਾਰਨ ਕਰਨੇ ਚਾਹੀਏ।

ਤਿਆਗਨ ਲਈ—ਆਲਸ-(ਬਹੁਤੀ ਨੀਂਦ)-ਤ੍ਰਿਸ਼ਨਾ ਅਹੰਕਾਰ ਮਮਤਾ- ਲਾਲਚ-ਝੂਠ-ਨਸ਼ਾ-ਕਠੋਰਤਾ-ਚੰਚਲਤਾ-ਮੂਰਖਤਾ-ਪਖੰਡ ਚੋਰੀ- ਯਾਰੀ- ਵੇਸਵਾਗਮਨ- ਰਾਜਾ ਹੋਵੇ ਤਾਂ ਗਰੀਬਾਂ ਬੇਗੁਨਾਹਾਂ ਉਤੇ ਮਹਜ਼ਬ ਦੇ ਤਅੱਸਬ ਵਿਚ ਜ਼ੁਲਮ ਕਰਨਾ ਇਹ ਸਾਰੀਆਂ ਗਲਾਂ ਤਿਆਗ ਵਾਲੀਆਂ ਹਨ—

ਸ੍ਰੀ ਬਾਬਾ ਜੀ ਦੀ ਇਸ ਨਿਰਭੈਤਾ ਤੇ ਸਚਾਈ ਨੇ ਨਵਾਬ

---

†ਦੇਖੋ ਸ੍ਰੀ ਚੰਦ ਪ੍ਰਕਾਸ਼ ਲਿਖਤੀ—

ਦੌਲਤ ਖਾਨ ਨੂੰ ਜੋ ਅਗੇ ਹੀ ਗੁਰੂ ਨਾਨਕ ਜੀ ਦਾ ਸਾਦਕ ਪ੍ਰੇਮੀ ਸੀ* ਇਨ੍ਹਾਂ ਦਾ ਪ੍ਰੇਮੀ ਬਣਾ ਦਿਤਾ। ਨਵਾਬ ਨੇ ਖੁਸ਼ ਹੋਕੇ ਆਪਣੇ ਹੱਥ ਦੀ (ਤਸਬੀ) ਮੋਤੀਆਂ ਦੀ ਮਾਲਾ ਬਾਬਾ ਜੀ ਦੇ ਭੇਟਾ ਕੀਤੀ ਪਰ ਆਪ ਨੇ ਇਹ ਆਖ ਕੇ ਮੋੜ ਦਿਤੀ ਕਿ ਬਹੁਤ ਕੀਮਤੀ ਚੀਜ਼ ਸਾਨੂੰ ਫਕੀਰਾਂ ਨੂੰ ਉਪਾਧੀ ਰੂਪ ਹੈ। ਕੌਣ ਇਹਦੀ ਸੰਭਾਲ ਕਰਦਾ ਰਹੇ ? ਰਬ ਨਾਲ ਤਾਂ ਇਹਦੇ ਬਿਨਾ ਹੀ ਜੁੜੇ ਪਏ ਹਾਂ। ਨਵਾਬ ਖੁਸ਼ ਹੋਇਆ ਤੇ ਸਿਦਕ ਪਿਆਰ ਵਿਚ ਇਹਦਾ ਦਿਲ ਹੋਰ ਵੀ ਬਹੁਤ ਪਸੀਜਿਆ।

## ਪਿਤਾ ਕਾਲੂ ਜੀ ਸੁਲਤਾਨ ਪੁਰ ਆਏ।

ਉਧਰ ਗੁਰੂ ਨਾਨਕ ਜੀ ਦੇ ਪਿਤਾ ਕਾਲੂ ਜੀ ਅਤੇ ਮਾਤਾ ਤ੍ਰਿਪਤਾਂ ਜੀ ਦੀ ਪ੍ਰੇਮ ਖਿੱਚ ਵੀ ਬਹੁਤ ਵੱਧ ਚੁਕੀ ਸੀ। ਇਨ੍ਹਾਂ ਨੇ ਸ੍ਰੀ ਚੰਦ ਜੀ ਨੂੰ ੧੧ ਤੇ ਲਖਮੀ ਚੰਦ ਨੂੰ ੮ ਸਾਲ ਦੇ ਨਿਕੇ ਹੁੰਦਿਆਂ ਦੇਖਿਆ ਸੀ। ਹੁਣ ਪੰਜ ਸਾਲ ਹੋਰ ਬੀਤ ਚੁਕੇ ਸਨ। ਤੇ ਇਹ ਦੋਵੇਂ ੧੬ ਅਤੇ ੧੩ ਸਾਲਾਂ ਦੇ ਸਨ। ਫੇਰ ਆਪ ਜੀ ਆਪਣੇ ਵਡੇ ਪੋਤਰੇ (ਸ੍ਰੀ ਚੰਦ ਬਾਬਤ ਵੀ ਬਹੁਤ ਕੁਝ ਸੁਣ ਚੁਕੇ ਸਨ ਕਿ ਪਿਤਾ ਵਾਂਗੂੰ ਬੇ ਪ੍ਰਵਾਹ ਬੇਚਾਹ ਹੀ ਰਹਿੰਦੇ ਹਨ। ਨਾਨਕੇ ਘਰ ਹੋਣ ਤੱਦ ਵੀ ਮਸਤ ਜੇ ਭੂਆ ਪਾਸ ਰਹਿੰਦੇ ਤੱਦ ਵੀ ਖੁਸ਼ ਰਹਿੰਦੇ। ਉਨ੍ਹਾਂ ਨੂੰ ਆਪਣੇ ਆਪ ਕਿਸੇ ਗਲ ਦੀ ਖਾਹਸ਼ ਅਥਵਾ ਦਿਲ ਵਿੱਚ ਕੋਈ ਖਿਚ ਨਹੀਂ ਹੈ

---

*ਨਵਾਬ ਦੌਲਤ ਖਾਂ ਗੁਰੂ ਜੀ ਦਾ ਬਹੁਤ ਸਿਦਕੀ ਹੋ ਗਿਆ ਸੀ। ਬਲਕਿ ਕਈਆ ਦਾ ਖਿਆਲ ਹੈ ਕਿ ਪੂਰਾ ਸਿਖ ਹੋ ਗਿਆ ਸੀ।

ਦੇਖੋ-ਵਾਰ ਭਾਈ ਗੁਰਦਾਸ ਜੀ ਦਾ ਹਾਵਲਾ-ਵਾਰ ੧੧ ਪਉੜੀ ੧੩ ਵਿਚ ਲਿਖਦੇ ਹਨ। ਕੌਣ ੨ ਸਿਖ ਹੋਏ।

ਭਲਾ ਰਬਾਬ ਵਜਾਂਇੰਦਾ ਮਜਲਸ ਮਰਦਾਨਾ ਮਿਰਾਸੀ-<br>
ਪ੍ਰਿਥੀ ਮੱਲ ਸਹਿਗਲ ਭੱਲਾ ਰਾਮਾਂ ਡਿੱਡੀ ਭਗਤ ਅਭਿਆਸੀ<br>
ਦੌਲਤ ਖਾਨਾਂ ਲੋਧੀ ਭਲਾ ਹੋਆ ਜਿੰਦ ਪੀਰ ਅਬਿਨਾਸੀ।

ਕਿ ਹੋਰ ਵੀ ਕੋਈ ਆਪਣਾ ਸੰਬੰਧੀ ਹੈ ਯਾ ਨਹੀਂ ? ਅਸੀਂ ਉਨ੍ਹਾਂ ਨੂੰ ਕੋਈ ਬਿਗਾਨੇ ਨਹੀਂ ਹਾਂ ਸੰਗੋਂ ਦਾਦੀ ਦਾਦਾ ਹਾਂ । ਕਦੀ ਤਾਂ ਫੇਰਾ ਪਾ ਕੇ ਮਿਲ ਜਾਇਆ ਕਰਨ । ਜੇ ਉਹਨਾਂ ਨੂੰ ਇਤਨੀ ਹਿਰਸ ਨਹੀਂ ਤਾਂ ਸਾਨੂੰ ਉਹ ਆਪਣੀ ਹੀ ਆਂਦਰਾਂ ਹਨ। ਨਾਨਕ ਜੀ ਤਾਂ ਸਾਰਿਆਂ ਵਲੋਂ ਨਿਰਮੋਹ ਹੋ ਚੁਕੇ ਸਨ। ਪਰ ਅਸੀਂ ਤਾਂ ਨਿਰਮੋਹ ਨਹੀਂ। ਅਸੀਂ ਤਾਂ ਇਸੇ ਆਸ ਵਿਚ ਜਿਉਂਦੇ ਹਾਂ ਕਿ ਕਦੀ ਤਾਂ ਉਹ ਵੀ ਮੁੜਨ ਗੇ। ਇਹ ਨਾਨਕ ਦੇ ਜਾਏ ਹਨ। ਮੇਰੀ ਹੀ ਅੰਸ ਉਲਾਦ ਹਨ। ਇਤੁੰ ਦੋਹਾਂ ਬੁਢੀ ਬੁਢੇ ਦੇ ਦਿਲ ਵਿਚ ਪ੍ਰੇਮ ਖਿਚ ਵੱਧੀ। ਤੇ ਪੋਤਰਿਆਂ ਦੇ ਵੇਖਣ ਦੀ ਖਾਹਸ਼ ਹੋਈ। ਪਰ ਤਲਵੰਡੀ ਜਿਲਾ (ਸੇਖੂ ਪੁਰ) ਥੀਂ ਪਖੋਕੇ (ਜ਼ਿਲਾ ਗੁਰਦਾਸ਼ ਪੁਰ) ਲਗ ਭਗ ੯੦ ਮੀਲ ਹੈ ਆਣਾ ਜਾਂਣਾ ਕੋਈ ਸੌਖੀ ਗਲ ਨਹੀਂ ਸੀ। ਜਿਸ ਤੇ ਕਈ ਸਾਲ ਬੀਤ ਗਏ ਸਨ। ਪਰ ਹੁਣ ਤਾਂ ਸਿਕ ਬਹੁਤ ਵਧ ਚੁਕੀ ਸੀ ਅਤੇ ਸ੍ਰੀ ਚੰਦ ਵੀ ਸੁਲਤਾਨ ਪੁਰ ਇਨੀ ਦਿਨੀ ਵਸਦੇ ਸੁਣੇ ਸਨ। ਕੁਝ ਇਹ ਵਾਟ ਬਿਆਸਾ ਟਪ ਕੇ ਨੇੜੇ ਪੈਂਦੀ ਹੈ ਤਾਂ ਏਕ ਪੰਥ ਦੋ ਕਾਜ– (ਬੇਬੇ ਨਾਨਕੀ ਜੀ ਤੇ ਜੈਰਾਮ ਅਤੇ ਸ੍ਰੀ ਚੰਦ ਵੇਖਣ) ਹੁੰਦੇ ਜਾਣਕੇ ਸ੍ਰੀ ਕਾਲੂ ਜੀ ੧੫੬੭ ਵਿਚ ਸੁਲਤਾਨ ਪੁਰ ਆਏ।

ਇਥੇ ਸੁਲਤਾਨ ਪੁਰ ਅਪੜ ਕੇ ਆਪਣੀ ਸੁਘੜ ਸਪੁਤਰੀ ਤੇ ਦੇਵਤਾ ਰੂਪ ਜਵਾਈ ਅਤੇ ਪੋ੍ਤੇ ਜੀ ਨੂੰ ਮਿਲ ਕੇ ਖੁਸ਼ ਹੋਏ। ਕਈ ਤਰ੍ਹਾਂ ਦੀਆਂ ਸੁਗਾਤਾਂ ਧੀ ਲਈ ਅਤੇ ਸ੍ਰੀ ਚੰਦ ਜੀ ਵਾਸਤੇ ਬਸਤ੍ਰ ਵੀ ਲਿਆਂਦੇ। ਪਰ ਉਨਾਂ ਨੇ ਇਕ ਕੁਪੀਨ ਅਤੇ ਉਤੇ ਦੀ ਚਾਦਰ ਬਿਨਾਂ ਬਾਕੀ ਦੇ ਸਾਰੇ ਵੰਡ ਦਿਤੇ। ਇਨ੍ਹਾਂ ਦੀ ਇਸ ਉਦਾਰਤਾ ਯਾ ਸੁਭਾਉ ਉਤੇ ਕਾਲੂ ਜੀ ਨੇ ਕੋਈ ਰੋਸਾ ਏਸ ਲਈ ਨਾ ਕੀਤਾ ਕਿ ਮਤਾਂ ਨਾਲ ਜਾਣ ਥੀਂ ਮੁਕੱਰ ਨਾ ਜਾਵਣ। ਸਗੋਂ ਹਸਦੇ ੨ ਆਖਿਆ ਕਿ ਪਿਤਾ ਦੀ ਰੀਤ ਨੂੰ ਪੱਕਾ ਅਪਨਾਇਆ ਏ.।

ਪਿਤਾ ਕਾਲੂ ਜੀ ਨੇ ਆਖਿਆ-ਧੀਏ ਸ੍ਰੀ ਨਾਨਕ ਨੂੰ ਸਾਰੇ ਹੀ

ਯਾਦ ਕਰਦੇ ਹਨ। ਉਹ ਚਾਹੇ ਫਕੀਰ ਹੀ ਸਹੀ। ਪਰ ਅੱਖਾਂ ਸਾਹਮਣੇ ਤਾਂ ਰਹਿਣਾ। ਅਗੇ ਵੀ ਸੁਣਿਆ ਹੈ ਤੇਰੇ ਯਾਦ ਕਰਨ ਤੇ ਆਏ, ਅਤੇ ਇਕ ਰਾਤ ਰਹਿ ਗਏ ਹਨ। ਹੁਣ ਵੀ ਤੂੰ ਹੀ ਯਾਦ ਕਰੇਂਗੀ ਤਾਂ ਆਉਣ ਗੇ। ਅਸੀਂ ਹੁਣ ਉਨ੍ਹਾਂ ਨੂੰ ਕੁਝ ਨਹੀਂ ਆਖਦੇ। ਜੇ ਆਖਾਂ ਗੇ ਤਾਂ ਇਤਨਾਂ ਹੀ? ਕਿ ਅਸੀਂ ਬਹੁਤ ਬੁਢੇ ਹੁੰਦੇ ਜਾ ਰਹੇ ਹਾਂ। ਦੱਮ ਦਾ ਕੋਈ ਵਿਸਾਹ ਨਹੀਂ। ਉਹ ਅਖੀਰ ਨੂੰ ਤਾਂ ਪੁਤਰਾਂ ਵਾਲਾ ਫਰਜ ਨਿਭਾਉਣ-ਸਾਡੀ ਸਿਰਾਂਦ ਲਾ ਦੇਵਣ।

ਸ੍ਰੀ ਕਾਲੂ ਜੀ ਨੇ ਆਖਿਆ—ਹੁਣ ਤਾਂ ਇਹੋ ਖਾਹਸ਼ ਹੈ, ਕਿ ਨਾਨਕ ਜੀ ਅੰਤ ਸਮੇਂ ਕੋਲ ਹੋਵਣ ਅਤੇ ਮੇਰੇ ਸਿਰ ਹੇਠਾਂ ਉਨ੍ਹਾਂ ਦਾ ਗੋਡਾ ਹੋਵੇ। ਤੇ ਵੇਖਦੇ ਵੇਖਦੇ ਅੱਖਾਂ ਮੀਚ ਜਾਵਾਂ। ਇਉਂ ਆਖਦੇ ਆਖਦੇ ਕਾਲੂ ਜੀ ਦੇ ਨੈਨ ਭਰ ਆਏ, ਪਰ ਬੇਬੇ ਜੀ ਨੇ ਧੀਰਜ ਦੇ ਕੇ ਚੁਪ ਕਰਾਇਆ।

ਬੇਬੇ ਨਾਨਕੀ ਜੀ ਨੇ ਇਤਨਾ ਸਿਦਕ ਪਿਆਰ ਸ੍ਰੀ ਨਾਨਕ ਜੀ ਬਾਬਤ ਆਪਣੇ ਪਿਤਾ ਜੀ ਵਿਚ ਕਦੀ ਨਹੀਂ ਵੇਖਿਆ ਸੀ। ਉਨ੍ਹਾਂ ਨੂੰ ਚੁਪ ਕਰਾਂਦੇ ਕਰਾਂਦੇ ਆਪ ਵੀ ਵੈਰਾਗ ਵਿਚ ਭਰ ਗਏ, ਤੇ ਆਖਿਆ ਉਹ ਜਾਂਣੀ ਜਾਂਣ ਹਨ। ਆਪੇ ਬਹੁੜਨਗੇ, ਤੇ ਭਾਗਾਂ ਵਾਲੇ ਦਰਸ਼ਨ ਕਰਨਗੇ। ਮੈ ਹੱਠ ਨਾਲ ਅਰਦਾਸ ਬੇਨਤੀ ਕਰਨ ਥੀਂ ਡਰਦੀ ਵੀ ਹਾਂ ਕਿ ਪਤਾ ਨਹੀਂ ਆਤਮਾਂ ਨੂੰ ਵਿਛੋੜਾ ਦੇ ਕੇ ਆਉਣਾਂ ਪਏ, ਤੇ ਉਹਦੀ ਤੜੱਪ ਸੰਤਾਪ ਦਾ ਪਾਪ ਮੈਨੂੰ ਨ ਲੱਗ ਜਾਏ। ਫੇਰ ਵੀ ਬੇਨਤੀਆਂ ਕਰਾਂਗੀ।

ਇਉਂ ਆਖਦੀ ਬੇਬੇ ਜੀ ਨੇ ਪਿਤਾ ਜੀ ਨੂੰ ਤਸੱਲੀ ਦਿਤੀ, ਅਤੇ ਸ੍ਰੀ ਚੰਦ ਜੀ ਨੂੰ ਪ੍ਰੇਰਨਾਂ ਕਰਕੇ ਕੁਝ ਚਿਰ ਤਲਵੰਡੀ ਜਾ ਰਹਿਣ ਨੂੰ ਤੋਰਿਆ—ਕਿ "ਦਾਦੀ ਦਾਦਾ" ਜੀ ਪਾਸ ਰਹਿਕੇ ਇਨ੍ਹਾਂ ਨੂੰ ਧਰਵਾਸ ਦੇਵਣ। ਇਹੁੰ ਬਾਬਾ ਸ੍ਰੀ ਚੰਦ ਜੀ ਨੇ ਦਾਦਾ ਕਾਲੂ ਜੀ ਨਾਲ ਤਲਵੰਡੀ ਆ ਕੇ ਸਾਰਿਆਂ ਨੂੰ ਨਿਹਾਲ ਕੀਤਾ*

---

*ਦੇਖੋ ਜਗਤ ਗੁਰੂ ਕਾ ਸਤ ਉਪਦੇਸ ਹਿੰਦੀ ਸਫ਼ਾ ੧੨

# ਬਾਬਾ ਸ੍ਰੀ ਚੰਦ ਜੀ ਤਲਵੰਡੀ ਆਏ

ਬਾਬਾ ਸ੍ਰੀ ਚੰਦ ਜੀ ਆਪਣੇ ਦਾਦਾ ਜੀ ਨਾਲ ਤਲਵੰਡੀ ਆਏ ਦਾਦੀ ਤ੍ਰਿਪਤਾਂ ਜੀ ਨੂੰ ਨਿਮਸਕਾਰ ਕੀਤੀ। ਦਾਦੀ ਜੀ ਨੇ ੧੧ ਸਾਲ ਦੀ ਉਮਰ ਦੇ ਦੇਖੇ ਸਨ। ਅਜ ਹੋਰ ਪੰਜ ਸਾਲਾਂ ਪਿਛੋਂ ਸੋਹਣੀ ਜਵਾਨੀ ਚੜ੍ਹਦੇ ਦੇਖੇ। ਘੁੱਟ ਕੇ ਛਾਤੀ ਨਾਲ ਲਾਏ, ਤੇ ਪੋਤਰੇ ਵਿਚ ਹੀ ਪੁਤਰ ਦੇ ਮਾਨੋਂ ਦਰਸ਼ਨ ਕੀਤੇ। ਬਾਬਾ ਸ੍ਰੀ ਚੰਦ ਜੀ ਨੇ ਸ੍ਰੀ ਲਾਲੂ ਜੀ ਤੇ ਹੋਰ ਸਾਰਿਆਂ ਨੂੰ ਮੱਥੇ ਟੇਕੇ ਅਸੀਸਾਂ ਪਾਈਆਂ। 'ਰਾਏ ਬੁਲਾਰ' ਨੂੰ ਪਤਾ ਹੋਇਆ ਤਾਂ ਉਸ ਨੇ ਵੀ ਪਿਆਰ ਸਤਿਕਾਰ ਦਾ ਸਬੂਤ ਦਿਤਾ। ਸਗੋਂ ਇਨ੍ਹਾਂ ਦੀ ਸੂਝ ਬੂਝ ਪਰਖਣ ਨੂੰ ਉਸਨੇ ਮਾਰਫਤ ਦੀਆਂ ਕਈ ਪਛਾਂ ਵੀ ਕੀਤੀਆਂ। ਜਿਨ੍ਹਾਂ ਦਾ ਉਤਰ ਦੇ ਕੇ ਬਾਬਾ ਜੀ ਨੇ ਆਪਣੇ ਪਿਤਾ ਦੇ ਸਾਦਕ ਤਾਂਈਂ ਨਿਹਾਲ ਕੀਤਾ*

ਕੁਝ ਦਿਨ ਮਗਰੋਂ ਬਾਬਾ ਜੀ ਨੇ ਇਥੇ ਵੀ ਸਤਿਸੰਗ ਦਾ ਪ੍ਰਚਾਰ ਜਾਰੀ ਕਰ ਦਿਤਾ। ਨਾਮ ਜਪਣ ਜਪਾਣ ਲਗੇ। ਕੋਈ ਕੁਝ ਪ੍ਰਮਾਰਥ ਦੀ ਗਲ ਬਾਤ ਸਮਝਣਾਂ ਚਾਹੇ ਤਾਂ ਆਪ ਸਹੀ ਸਮਝਾ ਕੇ ਨਿਹਾਲ ਕਰਦੇ। ਜਾਂ ਅਟੰਕ ਹੀ ਸਮਾਧੀ ਲਾਕੇ ਬੈਠੇ ਰਹਿੰਦੇ। ਇਸ ਤਰ੍ਹਾਂ ਨਾਲ ਕਾਫੀ ਸਮਾਂ ਆਪਣੇ 'ਦਾਦੀ ਦਾਦਾ' ਜੀ ਪਾਸ ਬਿਤਾਇਆ ਅਤੇ ਉਨ੍ਹਾਂ ਦੀ ਪ੍ਰਸੰਤਾ ਦੇ ਪਾਤਰ ਬਣੇ। ਆਪਣੇ ਦਾਦੀ ਦਾਦਾ ਜੀ ਨੂੰ ਬਹੁਤ ਕੁੱਝ ਭਰੋਸੇ ਦਿਤੇ ਕਿ ਇਨ੍ਹਾਂ ਦੇ ਪਿਤਾ ਜੀ ਵਲੋਂ ਉਹ ਨਿਰਾਸਤਾ ਛੱਡ ਦੇਵਣ। ਉਹ ਜਾਂਣੀ ਜਾਂਣ ਹਨ ਜਦ ਮੁਨਾਸਬ ਸਮਝਣਗੇ, ਪਲ ਨਹੀਂ ਲਾਣਗੇ ਤੇ ਆ ਜਾਂਣਗੇ–

ਬਾਬਾ ਸ੍ਰੀ ਚੰਦ ਜੀ ਨੇ ਇਨ੍ਹਾਂ ਨੂੰ ਆਪਣੀ ਬਾਬਤ ਵੀ ਦਸਿਆ। ਕਿ ਮੇਰੀ ਰਹਿਣੀ ਬਹਿਣੀ ਵਿਰਕਤਾਂ ਵਾਲੀ ਹੈ। ਇਹ ਦੇਖ ਕੇ ਤੁਸਾਨੂੰ ਨਿਰਾਸਤਾ ਨਹੀਂ ਹੋਣੀ ਚਾਹੀਦੀ। ਮੈਨੂੰ ਵੀ ਨਿਰੰਕਾਰ ਦੇ ਹੁਕਮ ਵਿਚ

---

* ਦੇਖੋ—ਜਗਤ ਗੁਰੂ ਦਾ ਸੱਤ ਉਪਦੇਸ਼ ਹਿੰਦੀ ਸਫਾ ੧੨–

ਹੀ ਤਿਆਗ ਦੇ ਮਾਰਗ ਤੇ ਚਲਣਾ ਪਿਆ ਹੈ। ਪਿਤਾ ਜੀ ਪੂਰਨ ਸਮਰਥ ਹਨ ! ਉਹ ਗ੍ਰਹਸਥ ਅਤੇ ਤਿਆਗ ਦੋਹਾਂ ਵਿਚ ਇਕ ਰਸ ਹਨ। ਉਨ੍ਹਾਂ ਨੇ ਗ੍ਰਿਹਿਸਥੀ ਹੋਕੇ ਤਿਆਗੀਆਂ ਅਤੇ ਗ੍ਰਹਿਸਥੀਆਂ– ਦੋਹਾਂ ਨੂੰ ਸੰਸਾਰ ਵਿਚ ਆਦਰਸ਼ਕ ਤੇ ਨਿਰਲੇਪ ਜੀਵਨ ਬਿਤਾਣਾਂ ਸਿਖਾਇਆ ਹੈ। ਮੇਰੇ ਜਿਮੇਂ ਭੇਖ ਧਾਰੀ ਵਿਰਕਤਾਂ ਨੂੰ ਨਿਰਚਾਹ ਬੇ ਪ੍ਰਵਾਹ ਜੀਵਨ ਬਿਤਾਣਾਂ ਤੇ ਦੇਸ਼ ਸੇਵਾ ਦਾ ਵੱਲ ਸਿਖਾਉਂਣ ਦੀ ਜਿਮੇਂਵਾਰੀ ਹੈ।

ਬਾਬਾ ਜੀ ਨੇ ਇਹ ਵੀ ਕਿਹਾ-ਕਿ ਪਿਤਾ ਜੀ ਦੀ ਬਿੰਦੀ ਸੰਤਾਨ ਅਸੀਂ ਦੋਵੇਂ ਭਾਈ ਹਾਂ। ਪਰ ਜੈਸੇ ਪਿਤਾ ਜੀ ਦੀ ਨਾਦੀ ਸੰਤਾਨ ਸਿਖ ਸੰਗਤ ਬਹੁਤ ਵਧੇਗੀ ਤਿਵੈਂ ਲਖਮੀ ਚੰਦ ਰਾਹੀਂ ਉਨ੍ਹਾਂ ਦੀ (ਬੇਦੀ ਬੰਸ) ਵੀ ਬਹੁਤ ਵਧੇਗੀ। ਇਹ ਤੁਹਾਡੇ ਪੋਤੇ ਪੜਪੋਤੇ ਹੀ ਅਖਵਾਣਗੇ, ਤੇ ਤੁਹਾਡਾ ਨਾਮ ਜੱਗ ਅਸਥਿਰ ਰਹੇਗਾ।

ਬਾਬਾ ਸ੍ਰੀ ਚੰਦ ਜੀ ਨੇ ਦਾਦਾ ਜੀ ਨੂੰ ਆਪਣੇ ਬਾਬਤ ਵੀ ਦਸਿਆ ਕਿ ਮੈਂ ਤਿਆਗੀ ਹੀ ਰਹਾਂਗਾ ਅਤੇ ਮੇਰੇ ਰਾਹੀਂ ਦੀਖਤ ਹੋਏ ਸਾਰੇ ਉਹ ਮੇਰਾ ਪ੍ਰਵਾਰ (ਨਾਦੀ ਸੰਤਾਨ) ਹੀ ਹੋਣਗੇ। ਉਨ੍ਹਾਂ ਦਾ ਸੰਨਬੰਧ ਮੇਰੇ ਰਾਹੀਂ ਗੁਰੂ ਪਿਤਾ ਨਾਲ ਤੇ ਪਿਤਾ ਜੀ ਰਾਹੀਂ ਸ਼ਬਦ ਡੋਰ ਵਿਚ ਸਿੱਧਾ ਨਿਰੰਕਾਰ ਨਾਲ ਜੁੜਿਆ ਰਹੇਗਾ। ਇਉਂ ਆਪਣੇ ਵਿਚਾਰਾਂ ਨਾਲ ਬਾਬਾ ਸ੍ਰੀ ਚੰਦ ਨੇ ਜੀਆਪਣੇ ਦਾਦਾ ਜੀ ਦਾ ਭਰਮ ਭੇਦ ਮਿਟਾ ਦਿਤਾ ਇਨ੍ਹਾਂ ਦਾ ਮਨ ਅਗੇ ਹੀ ਵੈਰਾਗਿਆ ਪਿਆ ਸੀ। ਪਰ ਅਜ ਆਪਣੇ ਪਿਤਾ ਜੀ ਦਾ ਪੱਕਾ ਸਰਧਾਲੂ ਬਣਾ ਦਿਤਾ। ਹੁਣ ਦਾਦਾ ਦਾਦੀ ਜੀ ਪਾਸੋਂ ਖੁਸ਼ੀਆਂ ਪਾਈਆਂ ਤੇ ਮੁੜ ਆਪ ਜੀ ਸੁਲਤਾਨ ਪੁਰ ਆ ਨਿਵਾਸ ਕੀਤਾ।

## ਗੁਰੂ ਨਾਨਕ ਦੇਵ ਵੀ ਫੇਰ ਸੁਲਤਾਨ ਪੁਰ ਆਏ

ਬਾਬਾ ਸ੍ਰੀ ਚੰਦ ਜੀ ਦੇ ਸੁਲਤਾਨ ਪੁਰ ਆ ਜਾਂਣ ਨਾਲ ਬੇਬੇ

ਨਾਨਕੀ ਜੀ ਤੇ ਜੈ ਰਾਮ ਜੀ ਨੂੰ ਖੁਸ਼ੀ ਹੋਈ। ਪਰ ਵੀਰ ਜੀ ਦੀਆਂ ਤਾਂਘਾਂ ਬਹੁਤ ਵੱਧ ਚੁਕੀਆਂ ਸਨ। ਉਨ੍ਹਾਂ ਦੇ ਦਰਸ਼ਨ ਕੀਤੇ ਨੂੰ ਕਈ ਸਾਲ ਹੋਣ ਲਗੇ ਸਨ, ਹਰ ਵੇਲੇ ਮਨ ਤੜਫਦਾ, ਅੱਖਾਂ ਵਿੱਚੋਂ ਨੀਰ ਚਲਦਾ ਤੇ ਕੰਠ ਰੁਕਿਆ ਰਹਿੰਦਾ ਸੀ। ਘਰ ਦਾ ਕੰਮ ਕਾਜ ਬਹੁਤ ਕਰਕੇ ਤੁਲਸਾਂ ਦਾਸੀ ਕਰਦੀ, ਤੇ ਆਪ ਬੇਬੇ ਜੀ ਵਧੇਰੇ ਵੀਰ ਗੁਰੂ ਦੇ ਧਿਆਨ ਵਿੱਚ ਲੀਨ ਰਹਿੰਦੇ, ਤੇ ਇਨ੍ਹਾਂ ਦੀ ਲਿਵ ਤਾਰ ਦਾ ਅਸਰ ਹੋਣਾ ਜਰੂਰ ਸੀ। ਉਧਰ ਗੁਰੂ ਨਾਨਕ ਦੇਵ ਜੀ ਨੂੰ ਦੂਜੀ ਉਦਾਸੀ ਗਿਆਂ ਬਹੁਤ ਸਾਲ ਹੋਣ ਲਗੇ ਸਨ। ਪਤਾ ਨਹੀਂ ਅਜੇ ਹੋਰ ਕਿਥੇ ਕਿਥੇ ਜਾਂਣਾ ਸੀ। ਪਰ ਆਪਣੀ ਮਾਤਾ ਤੇ ਪਿਤਾ ਦੀਆਂ ਪ੍ਰੇਮ ਖਿਚਾਂ ਅਤੇ ਬੇਬੇ ਨਾਨਕੀ ਦੀਆਂ ਤਾਘਾਂ ਨੇ ਆਪ ਦੇ ਕੋਮਲ ਮਨ ਉਤੇ ਬਹੁੜ ਪ੍ਰਭਾਉ ਪਾਇਆ! ਗੁਰੂ ਜੀ ਨੇ ਸਾਥੀਆਂ ਨੂੰ ਆਖਿਆ–'ਭਗਤਾਂ ਵੱਸ ਤਾਂ ਭਗਵਾਨ ਵੀ ਹੁੰਦੇ ਹਨ''–ਸਾਡੀ ਕੀ ਗੱਲ ਹੈ? ਮਰਦਾਨਾ ਜੀ! ਸਾਰਿਆਂ ਦੀ ਭਗਤੀ ਪ੍ਰਬਲ ਹੋ ਚੁਕੀ ਹੈ। ਚਲਣਾਂ ਹੈ। ਇਉਂ ਆਖਦੇ ਹੋਇਆਂ ਆਪ ਜੀ ਨੇ ਪੰਜਾਬ ਵੱਲ ਨੂੰ ਮੋੜੇ ਪਾ ਦਿਤੇ।

ਇਧਰ ਬੇਬੇ ਨਾਨਕੀ ਜੀ ਦੀ ਸੁਰਤ ਜੁੜੀ ਪਈ ਤੇ ਦਾਸੀ ਤੁਲਸਾਂ ਕੰਮ ਕਾਜ ਵਿਚ ਰੁੱਝੀ ਹੋਈ ਸੀ। ਗੁਰੂ ਜੀ ਸੁਲਤਾਨ ਪੁਰ ਆਣ ਅਪੜੇ ਅਤੇ ਬੇਬੇ ਜੀ ਦੇ ਬੂਹੇ ਅੰਦਰ ਚਰਨ ਪਾਏ। ਆਖਿਆ ਸਤਿਕਰਤਾਰ। ਇਹ ਧੁਨੀ ਮਾਨੋਂ ਅੰਮ੍ਰਿਤ ਦੀ ਧਾਰ ਸੀ। ਬੇਬੇ ਜੀ ਦੇ ਤਰਸਦੇ ਸਿਕਦੇ ਮਨ ਨੂੰ ਠਾਰ ਗਈ। ਕੰਨਾਂ ਰਾਹੀਂ ਸਤਿਕਰਤਾਰ–ਅਤੇ ਦਿਲ ਅੰਦਰ 'ਗੁਰੂ ਨਾਨਕ ਚਮਤਕਾਰ ਦੀ ਝਲਕ ਪਈ। ਮਨ ਰਸਿਆ ਹੋਇਆ ਤੇ ਪ੍ਰੇਮ ਨਾਲ ਭਰਪੂਰ ਸੀ। ਕੰਵਲਦੀਆਂ ਪਤੀਆਂ ਵਾਂਗੂੰ ਇਨ੍ਹਾਂ ਦੇ ਨੇਤਰ ਖੁਲ੍ਹੇ। ਤਾਂ ਸਾਹਮਣੇ ਖਲੋਤੇ ਚਿਰੀ ਵਿਛੁੰਨੇ ਵੀਰਦੇ ਪਰਤੱਖ ਦਰਸ਼ਨ ਹੋਇ।–

ਬੱਸ ਫੇਰ ਕੀ ਸੀ? ਆਪ ਜੀ ਕਾਹਲੀ ਨਾਲ ਉਠੇ। ਪ੍ਰੇਮ ਵੱਸੀ ਸ੍ਰੀਰ ਦੀ ਸੁੱਧ ਬੁੱਧ ਭੁੱਲ ਗਈ, ਤੇ ਧੜਾਮ ਕਰਦੇ ਡਿਗੇ।

ਪਰ ਸੀਸ ਗੁਰੂ ਵੀਰ ਦੇ ਚਰਨਾਂ ਨਾਲ ਜਾ ਛੋਹਿਆ ਸੀ। ਗੁਰੂ ਜੀ ਨੇ ਛੇਤੀ ਛੇਤੀ ੨ ਉਠਾਇਆ, ਅਤੇ ਪ੍ਰੇਮ ਭਰੇ ਬਚਨਾਂ ਨਾਲ ਸਾਵਧਾਨ ਕਰਨ ਦੀ ਕੋਸ਼ਸ਼ ਕੀਤੀ।

## ਪ੍ਰੇਮ ਸਾਗਰ ਦੀ ਥਾਹ ਕਿਵੇਂ ਮਿਲੇ ?

ਇਸ ਮੇਲ ਮਿਲਾਪ ਦਾ ਦੋਹੀਂ ਪਾਸੀਂ ਜੋ ਅਸਰ ਹੋਇਆ ਉਹ ਲਿਖਾਰੀ ਦੀ ਸਮਝ ਅਤੇ ਕਲਮ ਦੀ ਲਿਖਣ ਸ਼ਕਤੀ ਤੋਂ ਬਾਹਰ ਹੈ। ਗੁਰੂ ਨਾਨਕ ਜੀ ਦੇ "ਅਥਾਹ ਗੁਣੀ ਸਾਗਰ" ਵਿੱਚ ਬੇਬੇ ਨਾਨਕੀ ਦੇ ਪ੍ਰੇਮ ਦਰਿਆ ਦੀ ਸਮਾਈ ਅਤੇ ਥਾਹ ਨੂੰ ਮੈਂ ਕੈਸੇ ਜਾਣ ਸਕਾਂ ? ਮੈਨੂੰ ਕੀ ਪਤਾ ਕਿ ਇਸ ਪਵਿਤ੍ਰ ਸੰਗਮ ਦੀ ਡੂੰਘਾਈ ਵਿੱਚ ਕੀ ਕੀ ਰਤਨ ਅਮੋਲ ਲੁਕੇ ਪਏ ਸਨ ? ਅਗਰ ਕੁਝ ਵੀ ਪਤਾ ਲਗ ਸਕਦਾ ? ਤਾਂ ਕਲਮ ਨੂੰ ਧੂਹ ਦਿੰਦਾ, ਅਤੇ ਪਾਠਕਾਂ ਤਾਂਈਂ ਸਰੂਰ ਵਿਚ ਭਰ ਦਿੰਦਾ। ਪਰ ਮੇਰੇ ਪਾਸੋਂ ਬੇਖਬਰੀ ਦੀਆਂ ਖਬਰਾਂ ਦੇਣੀਆਂ ਔਖੀਆਂ ਸਨ। ਨਹੀਂ ਦਿਤੀਆਂ ਜਾ ਸਕੀਆਂ। ਜੇ ਕੋਸ਼ਸ਼ ਵੀ ਕਰਦਾ ਤਾਂ ਫੋਕੀਆਂ ਭਾਸਦੀਆਂ। ਏਸ ਲਈ ਪਾਠਕਾਂ ਪਾਸੋਂ ਖਿਮਾਂ ਦਾ ਯਾਚਕ ਹਾਂ ਕਿ ਗੁਰੂ ਜੀ ਦਾ ਤੇ ਬੇਬੇ ਨਾਨਕੀ ਜੀ ਦਾ ਚਿਰਾਂ ਪਿਛੋਂ ਇਸ ਦਰਸ਼ਨ ਮਿਲਾਪ ਦਾ ਜਿਕਰ ਕੀਤਾ ਹੈ। ਪਰ ਉਨ੍ਹਾਂ ਦੇ ਅੰਦਰਲੇ ਰੱਸ ਰਹੇ ਰੱਸ ਸਵਾਦ ਨੂੰ ਦਸਣ ਤੋਂ ਅਸਮਰਥ ਰਿਹਾ ਹਾਂ।

ਗੁਰੂ ਨਾਨਕ ਜੀ–ਆਪਣੀ ਪਿਆਰੀ ਭੈਣ ਜੀ ਦਾ ਮਸਤੱਕ ਥੰਮ ਕੇ ਧੀਰਜ ਦੇ ਰਹੇ ਸਨ। ਮਾਨੋਂ ਆਪਣੇ ਬਚਨ (ਮੰਤੱਰਾਂ) ਨਾਲ ਇਨ੍ਹਾਂ ਦੇ ਵਿਛੋੜੇ ਦੇ ਭੂਤ ਨੂੰ ਹਟਾ ਰਹੇ ਹਨ। ਬੇਬੇ ਜੀ ਦੀ ਸਿਸਕੀ ਬੰਦ ਹੋਈ। ਅੱਖਾਂ ਪੂੰਝੀਆਂ ਤੇ ਖਿੜਾਉ ਵਿਚ ਆਏ। ਨੇਤੱਰ ਭਰ ਕੇ ਫੇਰ ਦਰਸ਼ਨ ਕੀਤੇ। ਤੇ ਹੱਥ ਘੁੰਮਾਂਦੇ ਆਖਿਆ—ਵੀਰ ਜੀਉ ! ਜੀ ਆਇਆਂ ਨੂੰ। ਸਦਕੇ ਵਾਰਨੇ ਜਾਵਾਂ, ਇਸ ਸੋਹਣੇ ਮੁਖੜੇ ਤੋਂ। ਚਿਰਾਂ ਪਿਛੋਂ ਵਿਖਾਇਆ ਏ। ਅਸੀਂ ਤੱਰਸਦੇ ਪਏ ਸੀ।

ਮੇਰੇ ਨਿਰੰਕਾਰੀ ਵੀਰ ਜੀਉ ! ਫਿਰ ਵੀ ਸ਼ੁਕਰ ਹੈ, ਤੁਹਾਡ ਭਲਾ ਹੋਵੇ, ਜੋ ਆਏ ਹੋ । ਹੁਣ ਕਈ ਦਿਨਾਂ ਥੀਂ ਵਿਛੋੜਾ ਅਸੈਹ ਤੇ ਅਕੈਹ ਹੋ ਰਿਹਾ ਸੀ। ਅੰਦਰੋਂ ਅੰਦਰ ਧੁਖਦੀ ਪਈ ਸਾਂ । ਵੀਰ ਜੀਉ । ਅਜ ਦਾ ਦਿਨ ਵਡਭਾਗੀ, ਜੋ ਆਪ ਆਏ ਹੋ। ਇਉਂ ਆਖਦੀ ਆਖਦੀ ਬੇਬੇ ਨਾਨਕੀ ਜੀ ਨੇ ਪਲੰਘ ਵਿਛਾਕੇ ਗੁਰਾਂ ਤਾਂਈ ਬਿਠਾਇਆ—ਇਹ ਮਹੀਨਾਂ ਭਾਦਰੋਂ ਦਾ ਅਤੇ ਸੰਮਤ ੧੫੭੧ ਬਿਕਰਮੀ ਦਾ ਸੀ। ਜੱਦ ਪੰਜ ਸਾਲ ਤੇ ਕੁਝ ਮਹੀਨੇ ਪਿਛੋ ਗੁਰੂ ਜੀ ਦੂਜੀ ਉਦਾਸੀ ਕਰਕੇ ਸੁਲਤਾਨ ਪੁਰ ਪਧਾਰੇ*

ਬੇਬੇ ਨਾਨਕੀ ਜੀ ਨੇ ਭਾਈ ਬਾਲਾ ਮਰਦਾਨ ਜੀ ਦਾ ਵੀ ਪੂਰਾ ੨ ਸਤਿਕਾਰ ਕੀਤਾ ਤੇ ਬਿਠਾਇਆ। ਉਨ੍ਹਾਂ ਨੇ ਵੀ ਚਰਨ ਬੰਦਨਾਂ ਕੀਤੀ ਤੇ ਅਸੀਸਾਂ ਪਾਈਆਂ। ਬੇਬੇ ਨਾਨਕੀ ਜੀ ਨੇ ਪ੍ਰੇਮ ਭਰੇ ਬਚਨਾਂ ਨਾਲ ਆਪਣੀ ਅਵਸਥਾ ਨੂੰ ਗੁਰੂ ਜੀ ਸਾਹਮਣੇ ਰਖਿਆ। ਪਰ ਉਹ ਤਾਂ ਜਾਂਣੀ ਜਾਂਣ ਸਨ। ਪਹਿਲੇ ਹੀ ਸਮਝਦੇ ਸਨ, ਕਿ ਬੇਬੇ ਜੀ ਭਰੇ ਭਾਂਡੇ ਹਨ। ਇਨ੍ਹਾਂ ਦੇ ਪੂਰਬ ਜਨਮ ਦੇ ਪ੍ਰੇਮ ਅੰਕੁਰ ਪ੍ਰਗਟੇ ਹਨ। ਤਦੇ ਇਨ੍ਹਾਂ ਨੂੰ ਨਿਰੰਕਾਰ ਅਤੇ ਨਿਰੰਕਾਰੀ ਭਗਤਾਂ ਨਾਲ ਪਿਆਰ ਹੈ। ਗੁਰੂ ਜੀ ਜਾਂਣਦੇ ਸਨ, ਕਿ ਗਰਹਿਸਥੀ ਹੁੰਦਿਆਂ ਵੀ ਇਸਤ੍ਰੀ ਜਾਂਮੇ ਵਿਚ ਇਹ ਪੂਰਨ ਸੰਤ ਹਨ। ਤਦੇ ਹੀ ਗੁਰੂ ਜੀ ਦੇ ਦਿਲ ਵਿਚ ਵੀ ਆਪਣੀ ਮਾਂ ਪਿਉ ਜਾਂਈ ਭੈਣ ਦਾ ਪੂਰਾ ੨ ਮਾਣ ਸਤਿਕਾਰ ਸੀ, ਅਤੇ ਇਨ੍ਹਾਂ ਦੀਆਂ ਪ੍ਰੇਮ ਖਿਚਾਂ ਵਿਚ ਖਿਚੇ ਹੋਇ ਆਪ ਹਜ਼ਾਰਾਂ ਕੋਹਾਂ ਉਤੋਂ ਵੀ ਆ ਜਾਇਆ ਕਰਦੇ।

ਜੀਜਾ ਜੈ ਰਾਮ ਅਤੇ ਸ੍ਰੀ ਚੰਦ ਜੀ ਕਿਤੇ ਬਾਹਰ ਗਏ ਹੋਏ ਸਨ। ਇਨ੍ਹਾਂ ਨੇ ਸੁਣਿਆਂ ਤਾਂ ਖੁਸ਼ੀ ਵਿਚ ਇਉਂ ਉਮੰਡੇ ਆਏ ਜਿਵੇਂ ਭਰੇ ਹੋਏ ਚੰਨ ਵਲ ਸਮੁੰਦਰ ਦਾ ਪਾਣੀ ਉਭਰਦਾ ਹੈ। ਘਰ ਅਪੜ

---

*ਦੇਖੋ ਤਵਾਰੀਖ਼ ਗੁਰੂ ਖਾਲਸਾ—ਸਫਾ ੯੬-(ਗਿਆਨੀ ਲਾਲ ਸਿੰਘ)।

ਕੇ ਦਰਸ਼ਨ ਕੀਤੇ ਤਾਂ ਖਿੜ ਗਏ। ਜੈ ਰਾਮ ਜੀ ਚਰਨੀ ਝੁਕੱਣ ਲਗੇ ਤਾਂ ਗੁਰੂ ਜੀ ਨੇ ਜਫੀ ਪਾਕੇ ਛਾਤੀ ਨਾਲ ਲਾਏ! ਫੇਰ ਸ੍ਰੀ ਚੰਦ ਜੀ ਨੇ ਪੂਜਿਯ ਪਿਤਾ ਦੇ ਚਰਨੀ ਸੀਸ ਰਖਿਆ ਇਨ੍ਹਾਂ ਦੀਆਂ ਸੁਨੈਹਰੀ ਲਿਟਾਂ ਵਾਲਾ ਸੀਸ-ਗੁਰੂ ਜੀ ਦੇ ਚਰਨਾਂ ਨਾਲ ਜੁੜਿਆ ਇਉਂ ਦਿਸਿਆ ਜਿਉਂ "ਸ਼ਿਵ ਜੀ ਭਗਵਾਨ" ਨੇ ਸੱਪਾਂ ਵਲੇਟੇ ਸਿਰ ਨੂੰ "ਵਿਸ਼ਨੂੰ ਭਗਵਾਨ" ਦੇ ਚਰਨਾਂ ਉਤੇ ਰੱਖ ਕੇ ਸਨਿੰਮ੍ਰ ਚਰਨ ਬੰਦਨਾਂ ਕੀਤੀ ਹੋਵੇ।

ਇਥੇ ਮੈਂ (ਲਿਖਾਰੀ) ਨੇ ਇਉਂ ਲਿਖ ਕੇ ਕੀ-ਕੋਈ ਝੂਠ ਬੋਲਿਆ? ਨਹੀ-ਉਹ ਸ਼ਿਵ ਜੀ-ਮਹਾਰਾਜ! ਜੇਹੜੇ ਵਿਸ਼ਨੂੰ ਭਗਵਾਨ ਦਾ ਨਿੱਤ ਧਿਆਨ ਧਰਦੇ ਅਤੇ ਜਿਨ੍ਹਾਂ ਦੇ ਚਰਨਾਂ ਦੇ-"ਧੋਣ"- ਚਰਨਾਂਮ੍ਰਿਤ (ਗੰਗਾ ਜੱਲ) ਨੂੰ ਸਦਾ ਸਿਰ ਵਿਚ ਰਖਦੇ ਹਨ† ਉਹ "ਵਿਸ਼ਨੂੰ ਚਰਣ' ਉਨ੍ਹਾਂ ਦੇ ਸਾਹਮਣੇ ਹੋਵਣ ਤਾਂ ਕਿਉਂ ਨ ਨਿਮਸਕਾਰ ਕਰਨ? ਤਿਵੇਂ ਹੀ ਸ਼ਿਵ ਸਰੂਪ-ਬਾਬਾ ਸ੍ਰੀ ਚੰਦ ਜੀ ਨੇ ਆਪਣਾ ਸੀਸ ਆਪਣੇ ਗੁਰੂ ਪਿਤਾ ਦੇ ਚਰਨੀ ਨਿਵਾ ਕੇ ਸਪੁੱਤਰ ਅਤੇ ਚੇਲਾ ਹੋਣ ਦਾ ਮਾਣ ਪ੍ਰਾਪਤ ਕੀਤਾ। ਗੁਰੂ ਜੀ ਨੇ ਇਨ੍ਹਾਂ ਨੂੰ ਵੀ ਉਠਾ ਕੇ ਸਤਿਕਾਰਿਆ-ਛਾਤੀ ਨਾਲ ਲਾਕੇ ਪਿਆਰ ਕੀਤਾ ਅਤੇ ਦੋਹਾਂ ਤਾਂਈ ਮੰਜੇ ਉਤੇ ਪਾਸ ਬਿਠਾਇਆ-

ਗੁਰੂ ਜੀ ਨੇ-ਸ੍ਰੀ ਚੰਦ ਜੀ ਦਾ ਰੰਗ ਰੂਪ-ਕੱਦ ਬੁੱਤ ਅਤੇ ਮਾਨ-ਸਿਕ ਅਵਸਥਾ ਚੜ੍ਹਦੀ ਜਵਾਨੀ ਤੇ ਆਪਣੇ ਆਪ ਉਤੇ ਕਾਬੂ ਨੂੰ ਅਨਭਵ ਕਰਕੇ ਬਹੁਤ ਪ੍ਰਸੰਤਾ ਪ੍ਰਗਟ ਕੀਤੀ। ਗੁਰੂ ਜੀ ਨੂੰ ਨਿਸਚਾ

---

†ਦੇਖੋ ਸ਼ਬਦ ਗੁਰੂ ਗ੍ਰੰਥ ਸਾਹਿਬ-ਧਨਾਸਰੀ ਬਾਣੀ ਭਗਤ ਤ੍ਰਲੋਚਨ ਜੀ।—

"ਸ਼ੰਕਰਾ ਮਸਤਕਿ ਬਸਤਾ ਸੁਰਸਰੀ ਅਸ਼ਨਾਨ ਰੇ। (ਭਾਵ ਸ਼ਿਵ ਜੀ ਦੇ ਮਸਤਕ ਵਿਚ ਚੰਨ ਵਸਦਾ ਹੋਇਆ, ਉਨ੍ਹਾਂ ਦੇ ਸਿਰ ਉਤੋਂ ਡਿਗਦੇ ਗੰਗਾ ਜਲ ਨਾਲ ਅਸ਼ਨਾਨ ਕਰਦਾ ਹੈ।

ਵਾ ਦੇਖੋ 'ਸਾਰੁਕਤਾਵਲੀ' ਪਹਿਲਾ ਕਬਿਤ-ਜਿਹ ਪਾਦ ਕੋ ਵਾਰ ਦੁਚਾਰ ਵਿਚਾਰ ਧਰਿਯੋ ਤ੍ਰਿਪਰਾਰ ਸਦਾ ਸਿਰ ਮਾਂਹੀ।

ਹੋ ਗਿਆ ਕਿ ਇਨ੍ਹਾਂ ਦੇ ਜਾਏ ਨੇ ਆਪਣੀ ਮਾਨਸਿਕ ਰੁਚੀਆਂ ਉਤੇ ਕਾਬੂ ਪਾ ਕੇ ਇਨ੍ਹਾਂ ਵਾਂਗੂੰ ਹੀ ਰੱਬ ਦੇ ਰਾਹੇ ਚਲਾਂਣਾ ਚਲਾਣਾ ਸ਼ੁਰੂ ਕਰ ਦਿਤਾ ਹੈ। ਆਪ ਵਾਰ ਵਾਰ ਸ੍ਰੀ ਚੰਦ ਜੀ ਵਲ ਵੇਖਦੇ ਤੇ ਇਨ੍ਹਾਂ ਦੀ ਸਾਦਗੀ ਨੂੰ ਦਿਲੋਂ ਸਲਾਂਹੁੰਦੇ ਹੋਏ ਮੁਸਕਰਾ ਰਹੇ ਸਨ।–

ਰਾਤ ਵੀ ਹੋ ਆਈ। ਬੇਬੇ ਜੀ-ਅਤੇ ਤੁਲਸਾਂ ਦਾਸੀ ਨੇ ਪ੍ਰੇਮ ਵਿਚ ਮਤਿੱਆਂ ਛੇਤੀ ਛੇਤੀ ਪ੍ਰਸ਼ਾਦਾ—ਤਿਆਰ ਕੀਤਾ ਤੇ ਛਕਾਇਆ। ਬਾਲਾ ਮਰਦਾਨਾ ਜੀ ਨੇ ਅਰਾਮ ਕੀਤਾ। ਗੁਰੂ ਜੀ ਨੇ ਆਪਣੀ ਭੈਣ ਜੀ ਅਤੇ ਜੀਜਾ ਜੀ ਪਾਸੋਂ ਵੀ ਦੁੱਖ ਸੁੱਖ ਦੀਆਂ ਬਹੁਤ ਗਲਾਂ ਸੁਣੀਆਂ। ਪਖੋਕੇ ਅਤੇ ਤਲਵੰਡੀ ਦੇ ਹਾਲ ਵੀ ਬੇਬੇ ਜੀ ਨੇ ਸੁਣਾਏ।

ਏਬੇ ਨਾਨਕੀ ਜੀ ਨੇ ਬੇਨਤੀ ਕਰਦੇ ਆਖਿਆ-ਕਿ ਮਾਤਾ ਪਿਤਾ ਜੀ ਦੇ ਦਿਲ ਵੀ ਬਹੁਤ ਤੜਪਦੇ ਪਏ ਹਨ। ਇਸੇ ਤਰ੍ਹਾਂ ਸੁਲਖੱਣੀ ਅਤੇ ਲਖਮੀ ਚੰਦ ਵੀ ਤਰਸਦੇ ਉਡੀਕਦੇ ਹਨ। ਉਨ੍ਹਾਂ ਉਤੇ ਵੀ ਮੇਹਰ ਕਰੋ ਤੇ ਦਰਸ਼ਨ ਦੇਵੋ। ਸਤਿਗੁਰਾਂ ਨੇ ਫੁਰਮਾਇਆ। ਅਜਿਹਾ ਸਮਾਂ ਵੀ ਆਉਣ ਵਾਲਾ ਹੈ। ਜ਼ਰੂਰ ਦਰਸ਼ਨ ਮੇਲੇ ਹੋਣਗੇ।

ਸਤਿ ਗੁਰੂ ਜੀ ਨੇ ਇਸ ਵੇਰੀ ਵੀ ਸ੍ਰੀ ਚੰਦ ਜੀ ਪਾਸੋਂ ਇਕਾਂਤ ਬਿਠਾ ਕੇ ਕੁਝ ਪੁਛਾਂ ਕੀਤੀਆਂ? ਤੇ ਲਖਮੀ ਚੰਦ ਬਾਬਤ ਵੀ ਸਮਝਇਆ ਗੁਰੂ ਜੀ ਨੇ ਸ੍ਰੀ ਚੰਦ ਜੀ ਦੀ ਮਾਨਸ਼ਿਕ ਬ੍ਰਿਤੀ ਦਾ ਝੁਕਾਉ ਫਕੀਰੀ ਵ ਤਿਆਗ ਵਲ ਵਧੇਰੇ ਡਿਠਾ, ਤਾਂ ਇਸ ਨਿਰਬਾਣ ਮਾਰਗ ਦੀਆਂ ਡੂੰਘੀਆਂ ਰਮਜ਼ਾਂ (ਅਗਮ ਨਿਗਮ ਦੇ ਭੇਤਾਂ) ਥੀਂ ਜਾਣੂੰ ਕਰਾਇਆ। ਅਤੇ ਸਿੰਮ੍ਰਨ ਭਜਨ ਦੇ ਨਾਲ ਹੋਰ ਵਧੇਰੇ ਵਿਦਿਆ ਪ੍ਰਾਪਤੀ ਕਰਨ ਨੂੰ ਕਿਹਾ। ਬਾਬਾ ਸ੍ਰੀ ਚੰਦ ਇਸ ਵੇਲੇ ੨੪ ਸਾਲਾਂ ਦੇ ਸਨ। ਅਤੇ ਵਿਦਿਆ ਸਬੰਧੀ ਗੁਰੂ ਜੀ ਦੇ ਆਪਣੇ ਵਿਚਾਰ ਇਹ ਹਨ–

ਪ੍ਰਭਾਤੀ ਮਹਲਾ ੧–ਗੁਰ ਪ੍ਰਸ਼ਾਦੀ ਵਿਦਿਆ ਵੀਚਾਰੈ ਪੜ ਪੜ ਪਾਵੈ
ਮਾਨ ਆਪਾ ਮੱਧੇ ਆਪ ਪ੍ਰਗਾਸਿਆ ਪਾਇਆ ਅੰਮ੍ਰਿਤ ਨਾਮ।
(ਪੰਨਾ ੧੩੨੯)

ਕਿਉਂਕਿ ਵਿਦਿਆ ਕਰਕੇ ਹੀ ਬਿਬੇਕ ਬੁਧੀ ਅਤੇ ਬਿਬੇਕ ਬੁਧੀ ਹੋਣ ਤੇ ਹੀ ਮਨੁੱਖ ਆਪਣੇ ਆਪ ਨੂੰ ਅਤੇ ਅੰਮ੍ਰਿਤ ਨਾਮ ਸਿੰਮ੍ਰਨ ਦੇ ਮਹੱਤਵ ਨੂੰ ਸਮਝ ਸਕਦਾ ਹੈ। ਇਉਂ ਬਹੁਤ ਕੁਝ ਸਮਝਾ ਕੇ ਗੁਰੂ ਜੀ ਨੇ ਥੋੜਾ ਅਰਾਮ ਕੀਤਾ। ਅਤੇ ਪਹਿਰ ਰਾਤ ਰਹਿੰਦੀ ਨੂੰ ਫੇਰ ਸ੍ਰੀ ਚੰਦ ਜੀ ਨੂੰ ਨਾਲ ਲੀਤੇ ਵਈਂ ਵਿਚ ਜਾ ਕੇ ਅਸ਼ਨਾਨ ਪਾਇਆ। ਇਥੇ ਬਹੁਤ ਚਿਰ ਸਿੰਮ੍ਰਨ ਧਿਆਨ ਵਿਚ ਜੁੜੇ ਰਹੇ, ਅਤੇ ਦਿਨ ਚੜ੍ਹੇ ਨੂੰ ਘਰ ਆਏ।

ਇਧਰ ਨਗਰ ਵਾਸੀ ਉਡੀਕਦੇ ਸਨ। ਗੁਰੂ ਜੀ ਨੇ ਖੁਲੀ ਥਾਂ ਦਿਵਾਨ ਸਜਾ ਕੇ ਅਭਿਲਾਖੀਆਂ ਨੂੰ ਆਪਣੇ ਦਰਸ਼ਨ ਉਪਦੇਸ਼ਾਂ ਨਾਲ ਨਿਹਾਲ ਕੀਤਾ। ਇਸੇ ਤਰ੍ਹਾਂ ਕੁਝ ਦਿਨ ਇਥੇ ਰਹਿਕੇ ਬੇਬੇ ਜੀ ਦੀ ਪ੍ਰਸੰਨਤਾ ਪਾਈ ਅਤੇ ਸਾਰਿਆਂ ਨੂੰ ਸਤਿਕਰਤਾਰ ਸੁਣਾਕੇ ਤੀਜੀ ਉਦਾਸੀ ਨੂੰ ਫੇਰ ਚਾਲੇ ਪਾ ਦਿਤੇ!

## ਤੀਜੀ ਉਦਾਸੀ ਥੀਂ ਪਿਛੋਂ ਦੇ ਹਾਲ

ਗੁਰੂ ਜੀ ਵਲੋਂ ਆਪਣੀ ਭੈਣ ਤੇ ਜੀਜਾ ਜੀ ਨੂੰ ਇਹ ਅਖੀਰ ਦੇ ਦਰਸ਼ਨ ਸਨ। ਸੁਲਤਾਨ ਪੁਰ ਥੀਂ ਗੁਰੂ ਜੀ ਦੇ ਚਲੇ ਜਾਣ ਪਿਛੋਂ ਲੱਗ ਭੱਗ ਤਿਨ ਸਾਲ ਬਾਬਾ ਸ੍ਰੀ ਚੰਦ ਜੀ ਨੇ ਇਥੇ ਸਿਮਰਨ ਅਭਿਆਸ ਦੇ ਨਾਲ ਨਾਲ ਧਰਮ ਪੁਸਤਕਾਂ ਦਾ ਅਧੈਨ ਵੀ ਕੀਤਾ। ਪਰ ਭਾਣਾਂ ਕਰਤਾਰ ਦਾ ਸੱਤ ਹੋਣਾ ਸੀ। ਕਿ ਸੰਮਤ ੧੫੭੫ ਦੇ ਸ਼ੁਰੂ ਵਿਚ ਥੋੜੇ ਥੋੜੇ ਦਿਨਾਂ ਦੀ ਵਿੱਥ ਨਾਲ ਸ੍ਰੀ ਜੈ ਰਾਮ ਤੇ ਬੇਬੇ ਨਾਨਕੀ ਜੀ ਚੜ੍ਹਾਈ ਕਰ ਗਏ। ਇਨ੍ਹਾ ਅੰਤਮ ਸੰਭਾਲ ਮਗਰੋਂ ਬਾਬਾ ਸ੍ਰੀ ਚੰਦ ਜੀ ਨੇ ਪਖੋਕੇ ਆ ਕੇ ਸਾਰਾ ਹਾਲ ਸੁਨਾਇਆ* ਤਾਂ ਮਾਤਾ ਸੁਲਖਣੀ ਜੀ ਨੂੰ ਬਹੁਤ

---

†ਦੇਖੋ—ਤਵਾਰੀਖ ਤੇ ਗਾਈਡ ਗੁਰਦਵਾਰਿਆਂ ਕ੍ਰਿਤ ਗਿਆਨੀ ਗਿਆਨ ਸਿੰਘ ਜੀ ਦੇ ਸਫ਼ਾ ੨੪ ਉਤੇ ਵੀ ਲਿਖਿਆ ਹੈ ਸੰਮਤ ੧੫੭੫ ਵਿਚ ਸ੍ਰੀ ਨਾਨਕੀ ਤੇ ਜੈ ਰਾਮ ਦੇ ਚਲਾਣਾ ਕਰ ਜਾਣ ਪਿਛੋਂ ਬਾਬਾ ਸ੍ਰੀ ਚੰਦ ਜੀ ਆਪਣੀ ਮਾਤਾ ਜੀ ਪਾਸ ਆ ਰਹੇ ਸਨ।

ਦੁਖ ਹੋਇਆ। ਪਰ ਕਰਤਾਰ ਦੀ ਰਜਾ ਮੰਨ ਕੇ ਸਬਰ ਕੀਤਾ ਤੇ ਬੇਬੇ ਜੀ ਦੇ ਗੁਣਾਂ ਨੂੰ ਚਿਤਾਰਦੇ ਰਹੇ।

ਬਾਬਾ ਸ੍ਰੀ ਚੰਦ ਜੀ ਦੀ ਲਗਨ ਅੱਜ ਕੱਲ ਧਰਮ ਪੁਸਤਕਾਂ ਦੇ ਪੜ੍ਹਨ ਵੱਲ ਬਹੁਤੀ ਸੀ। ਇਥੇ ਪਖੋਕੇ ਥੋੜੇ ਦਿਨ ਹੀ ਰਹੇ। ਪਿਤਾ ਜੀ ਵਲੋਂ ਸ੍ਰੀ ਲਖਮੀ ਚੰਦ ਬਾਬਤ ਹੋਈ ਗਲ ਬਾਤ ਵੀ ਮਾਤਾ ਜੀ ਨੂੰ ਦਸੀ। ਤੇ ਉਨ੍ਹਾਂ ਦੀ ਆਗਿਆ ਪਾਕੇ ਲਖਮੀ ਚੰਦ ਨੂੰ "ਬਾਰਠ" ਮਾਮਾ ਕ੍ਰਿਸਨਾਂ ਜੀ ਦੇ ਜਾ ਛਡਿਆ, ਅਤੇ ਆਪ ਵਧੇਰੇ ਵਿਦਿਆ ਪ੍ਰਾਪਤੀ ਦੀ ਸ਼ੌਕ ਵਿਚ ਇਧਰੋਂ ਹੀ ਅਗੇ ਨੂੰ ਚਾਲੇ ਪਾ ਦਿਤੇ। ਆਪ ਜੀ ਜੰਮੂ ਦੇ ਰਸਤੇ ਵੈਸ਼ਨੋ ਦੇਵੀ ਥੀਂ ਹੁੰਦੇ ਹੋਏ "ਅਮਰ ਨਾਥ" ਦੀ ਯਾਤਰੂ ਮੰਡਲ ਨਾਲ ਰਲ ਕੇ ਸੰਮਤ ੧੫੭੫ ਦੇ ਸਾਵਣ ਤੀਕ ਸ੍ਰੀ ਨਗਰ ਜਾ ਅਪੜੇ। ਅਤੇ ਇਥੋਂ ਦੇ ਮਸ਼ਹੂਰ "ਪੰਡਤ ਪ੍ਰਸ਼ੋਤਮ ਦਾਸ" ਪਾਸੋਂ ਵੇਦ ਪੜ੍ਹਨੇ ਸ਼ੁਰੂ ਕੀਤੇ*

ਬਾਬਾ ਸ੍ਰੀ ਚੰਦ ਜੀ! ਜੋ ਪਹਿਲੇ ਹੀ ਆਪਣੇ ਪਿਤਾ ਗੁਰੂ ਦੀਆਂ ਬਖਸ਼ਸ਼ਾਂ ਤੇ ਅਸੀਸਾਂ ਦੇ ਪਾਤਰ ਸਨ। ਇਹ ਅਨਭਵੀ ਵਿਦ-ਵਾਨ ਤੇ ਬ੍ਰਹਮ ਦਰਸੀ ਮਹਾਤਮਾਂ ਸਨ। ਇਥੇ ਸ੍ਰੀ ਨਗਰ ਰਹਿਕੇ ਢਾਈ ਸਾਲ ਵਿਚ ਹੀ ਬਹੁਤ ਕੁਝ ਵੇਦਾਂ ਦੇ ਗਿਆਤਾ ਵੀ ਹੋ ਚੁਕੇ ਸਨ, ਜਿਸ ਤੇ ਇਨ੍ਹਾਂ ਨਾਲ ਬ੍ਰਹਮ ਚਰਚਾ ਕਰਕੇ ਵਿਦਵਾਨ ਲੋਕੀ ਆਪਣੇ ਆਪ ਨੂੰ ਧਨਭਾਗੀ ਜਾਣਦੇ ਹੁੰਦੇ ਸਨ। ਜੈਸਾ ਕਿ ਅਮਰ ਨਾਥ ਦੀ ਯਾਤਰਾ ਥੀਂ ਵਾਪਸ ਆ ਕੇ ਇਥੇ ਇਨ੍ਹਾਂ ਨਾਲ ਇਕ ਮਹਾਤਮਾਂ 'ਅਬਨਾਸ਼ੀ ਮੁਨੀ' ਜੀ ਨੇ ਸ਼ਾਸਤ੍ਰਾਰਥ ਅਤੇ ਬ੍ਰਹਮ ਚਰਚਾ ਕੀਤੀ। ਉਹ ਇਨ੍ਹਾਂ ਦੀ ਅਨ-ਭਵੀ ਵਿਦਿਆ ਅਤੇ ਨਿਰਬਾਣ ਬ੍ਰਿਤੀ ਨੂੰ ਵੇਖ ਕੇ ਖੁਸ਼ ਹੋਇਆ ਤੇ ਬਹੁਤ ਸ਼ਲਾਘਾ ਕਰਦੇ ਆਖਿਆ ਕਿ ਤੁਸਾਡੇ ਪਿਤਾ ਗੁਰੂ ਜੀ ਨੇ ਤਾਂ

---

*ਦੇਖੋ—'ਜਗਤ ਗੁਰੂ ਸ੍ਰੀ ਚੰਦ ਦਿੱਗ ਵਜੇ' ਸਫਾ ੨੪ ਉਤੇ ਲਿਖਿਆ ਹੈ ਕਿ ਜੰਮੂ ਵੈਸ਼ਨੋਂ ਦੇ ਰਸਤੇ ਆਪ ਜੀ ਕਸ਼ਮੀਰ ਨੂੰ ਗਏ ਅਤੇ ਉਥੇ ਜਾ ਕੇ ਵੇਦ ਪੜੇ।

ਉਪਕਾਰ ਦੇਸ ਸੁਧਾਰ ਹਿਤ ਜੀਵਣ ਹੀ ਸਮਰਪਣ ਕਰ ਰਖਿਆ ਹੈ। ਤੁਸੀ ਵੀ ਉਨ੍ਹਾਂ ਦੇ ਨਿਸ਼ਾਨੇ ਨੂੰ ਸਾਹਮਣੇ ਰਖਨਾਂ ਤੇ ਜੀਵਨ ਬਿਤਾਣਾ ਹੈ। ਆਪ ਜੈਸੇ ਮਹਾਂਨ ਵਿਦਵਾਨ ਅਤੇ ਬ੍ਰਹਮ ਦਰਸੀਆਂ ਉਤੇ ਹੀ ਸਮਾਜ ਨੂੰ ਮਾਂਣ ਤੇ ਆਸਾਂ ਹੁੰਦੀਆਂ ਹਨ ਕਿ ਸਾਡੀ ਅਗਵਾਈ ਕਰਨ ਗੇ। ਵ ਧਰਮ ਨੂੰ ਸਥਾਪਤ ਰਖਣਗੇ।

ਅਬਨਾਸ਼ੀ ਮੁਨੀ ਇਹ ਕੁਝ ਆਖਦੇ ਹੋਇਆਂ ਬਾਰ ਬਾਰ ਇਨ੍ਹਾਂ ਦੇ ਸੱਜੇ ਕੰਨ ਦੀ ਜਮਾਂਦਰੂ ਮੁੰਦ੍ਰਾਂ ਅਤੇ ਸੀਸ ਦੀ ਜੱਟਾਂ– ਸਾਬਤ ਸੂਰਤ ਨੂੰ ਵੇਖ ਵੇਖ ਇਨ੍ਹਾਂ ਨੂੰ ਸ਼ਿਵ ਸਰੂਪ ਅਨਭਵ ਕਰਦੇ ਸਨ, ਅਤੇ ਜਿਤਨੇ ਦਿਨ ਫੇਰ ਅਕਠੇ ਰਹੇ--ਇਹ ਬਾਬਾ ਸ੍ਰੀ ਚੰਦ ਜੀ ਨੂੰ ਚੰਦ੍ਰ ਮੌਲੀ (ਸ਼ਿਵਜੀ) ਦੇ ਨਾਮ ਨਾਲ ਹੀ ਬੁਲਾਂਦੇ ਅਤੇ ਸਤਿਕਾਰਦੇ ਰਹੇ। ਕਿਉਂਕਿ ਇਕ ਪੁਰਾਣਿਕ ਕਥਾ ਵੀ ਹੈ–ਕਿ ਸ਼ਿਵ ਜੀ ਮਹਾਰਾਜ ਨੇ ਆਪਣੇ ਖੱਬੇ ਕੰਨ ਦੀ ਮੁੰਦ੍ਰਾ ਗੋਰਖ ਜਤੀ ਨੂੰ ਦੇ ਕੇ ਆਪਣਾਂ ਚੇਲਾ ਬਨਾਇਆ ਸੀ। ਤੱਦ ਤੋਂ ਸ਼ਿਵ ਦੇ ਸੱਜੇ ਕੰਨ ਵਿਚ ਇਕੋ ਮੁੰਦ੍ਰਾ ਰਹੀ ਸੀ, ਤੇ ਸ੍ਰੀ ਚੰਦ ਜੀ ਕੁਦਰਤੀ ਸਜੇ ਕੰਨ ਦੀ ਮੁੰਦ੍ਰਾਂ ਸਮੇਤ ਜਨਮੇ ਸਨ। ਜੈਸਾ ਕਿ ਕਈਆਂ ਦੀਆਂ ਜਮਾਂਦਰੂ ਛੇ ਉਂਗਲਾਂ ਵੀ ਵੇਖੀਆਂ ਗਈਆਂ ਹਨ। ਇਸ ਅਨੁਮਾਨ ਤੇ ਵੀ ਕਈ ਲੋਕੀ ਇਨ੍ਹਾਂ ਨੂੰ ਸ਼ਿਵ ਅਵਤਾਰ ਹੀ ਜਾਂਣਦੇ ਸਨ।

ਸੁਲਤਾਨ ਪੁਰ ਥੀਂ ਤੀਜੀ ਉਦਾਸੀ ਸੰਮਤ ੧੫੭੨ ਦੇ ਲੱਗ ਭਗ ਗੁਰੂ ਜੀ ਨੇ ਉਤਰ ਵਲ ਦੀ ਸ਼ੁਰੂ ਕੀਤੀ ਸੀ* ਕਈ ਥਾਂ ਦੇ ਲੋਕਾਂ ਨੂੰ ਤਾਰਦੇ ੨ ਆਪ ਜੀ ਸਮੇਰੂ ਪ੍ਰਬਤ ਉਤੇ ਜਾ ਬਿਰਾਜੇ ਸਨ। ਜਿਥੇ ਕਿ ਸਿਧ ਮੰਡਲੀ ਨਾਲ ਆਪ ਦੀ ਚਰਚਾ ਹੋਈ ਅਤੇ ਸ਼ਬਦ ਵਿਚਾਰ ਨਾਲ ਗੁਰੂ ਜੀ ਨੇ ਉਨ੍ਹਾਂ ਉਤੇ ਵਿਜੈ ਪਾਈ। ਫੇਰ ਆਪ ਜੀ ਮਾਨ ਸਰੋਵਰ ਥੀ ਪਿਛਾਂ ਨੂੰ ਪਰਤ ਕੇ ਨਿਪਾਲ-ਸਿਕਮ ਭੂਟਾਨ ਥੀਂ ਹੁੰਦੇ ਹੋਇ ਤਿਬਤ ਰਾਹੀਂ ਚੀਨ ਵਿਚ ਜਾ ਆਪੜੇ ਸਨ।

---

†ਦੇਖੋ-ਜੀਵਨ ਕਥਾ ਗੁਰੂ ਨਾਨਕ ਜੀ ਦੂਜੀ ਵੇਰ ਛਪੀ ਸਫ਼ਾ ੧੯੨-ਪ੍ਰੋ: ਕਰਤਾਰ ਸਿੰਘ

ਨੋਟ (ਉਥੇ ਚੀਨ ਨਾਨਕਿਨ ਵਿਚ ਹੁਣ ਤੀਕ ਧਰਮਸਾਲਾ ਮੰਨੀ ਜਾਂਦੀ ਹੈ। ਤੇ ਇਸ ਕਰ ਕੇ ਹੀ ਚੀਨੀ ਲੋਕ ਆਪ ਦੀ ਮਾਨਤਾ ਕਰਦੇ ਸ੍ਰੀ ਅੰਮ੍ਰਿਤਸਰ ਆਉਂਦੇ ਅਤੇ ਵਾਹਿਗੁਰੂ ਮੰਤਰ ਨੂੰ ਜਪਦੇ ਹੁੰਦੇ ਹਨ। ਚੀਨ ਤੋਂ ਹੋ ਕੇ ਗੁਰੂ ਜੀ ਫੇਰ ਤਿੱਬਤ ਰਾਹੀਂ ਪਿਛਾਂ ਨੂੰ ਮੁੜੇ. ਅਤੇ ਸੰਮਤ ੧੫੭੭ ਦੇ ਵਿਚਾਲੇ ਤੀਕ ਕਸ਼ਮੀਰ ਵਿਚ ਆਣ ਅਪੜੇ ਸਨ। ਪਰ ਆਪ ਜੀ ਦੇ ਇਥੇ ਔਣ ਥੀਂ ਪਹਿਲੇ ਹੀ ਆਪਦੇ ਸ੍ਰੀ ਚੰਦ ਜੀ ! ਸ੍ਰੀ ਨਗਰ ਦੋ ਢਾਈ ਸਾਲ ਰਹਿਣ ਮਗਰੋਂ ਮੁੜ 'ਬਾਰਠ' ਵਿਚ ਆਪਣੇ ਭ੍ਰਾਤਾ ਸ੍ਰੀ ਲਖਮੀ ਚੰਦ ਪਾਸ ਜਾ ਚੁਕੇ ਸਨ।

ਗੁਰੂ ਜੀ ਇਥੋਂ ਕਸ਼ਮੀਰ (ਸ੍ਰੀ ਨਗਰ) ਥੀਂ ਇਸੇ ਪਹਾੜੀ ਰਸਤੇ ਜੰਮੂੰ ਵਿਚ ਆਏ। ਫੇਰ ਤੱਵੀ ਨਦੀ ਪਾਰ ਕੀਤੀ ਤੇ ਸਿਆਲ ਕੋਟ ਵਜ਼ੀਰਾਬਾਦ ਤੇ ਲਾਗੀ ਦੇ ਲੋਕਾਂ ਨੂੰ ਨਿਹਾਲ ਕਰਦੇ ਹੋਇ ਆਪ ਜੀ ਸੰਮਤ ੧੫੭੮ ਦੇ ਸ਼ੁਰੂ ੨ ਦੂਜੇ ਵੇਰੀ ਐਮਨਾਂਬਾਦ ਵਿਚ ਆਏ। ਇਥੇ ਆਪਣੇ ਮਿਤ੍ਰ ਭਾਈ ਲਾਲੋ ਜੀ ਪਾਸ ਆਸਨ ਰਖਿਆ, ਅਤੇ ਸੰਮਤ ੧੫੫੮ ਦਾ ਉਹਨੂੰ ਦਿਤਾ ਬਚਨ ਪੂਰਾ ਕੀਤਾ।

ਜਦ–੧੫੫੮ ਵਿਚ ਪਹਿਲੀ ਉਦਾਸੀ ਸੁਲਤਾਨ ਪੁਰ ਤੋਂ ਚਲ ਕੇ ਕਈ ਥਾਂ ਹੁੰਦੇ ਹੋਏ ਸੈਦਪੁਰ (ਐਮਨਾਂ ਬਾਦ) ਤਕਰੀਬਨ ੨੫ ਦਿਨ ਭਾਈ ਲਾਲੋ ਪਾਸ ਆ ਕੇ ਰਹੇ ਸਨ। ਉਹ ਦੀ ਖਾਹਸ਼ ਸੀ ਕਿ ਕਿ ਗੁਰੂ ਜੀ ਇਥੇ ਪੂਰਾ ਇਕ ਮਹੀਨਾਂ ਹੋਰ ਟਿਕਨ ਪੁਰ ਗੁਰੂ ਜੀ ਨੇ ਕਿਹਾ-ਇਹ ਕਸਰ ਸਮਾਂ ਔਣ ਤੇ ਪੂਰੀ ਕਰਾਂਗੇ। ਆਪ ਏਸ ਕਾਰਣ ਹੁਣ ਫੇਰ ਆਏ।

## ਗੁਰੂ ਨਾਨਕ ਜੀ ਮੁੜ ਐਮਨਾ ਬਾਦ ਆਏ

ਸਤਿਗੁਰੂ ਅੰਤਰ ਜਾਂਮੀ ਸਨ। ਉਹ ਸਮਾਂ ਹੋ ਆਇਆ।

---

*ਦੇਖੋ ਵਾਰ ਭਾਈ ਗੁਰਦਾਸ ਜੀ ਵਾਰ ੧– ਪਉੜੀ ੨੮–'ਫਿਰ ਜਾਏ ਚੜੇ ਸੁਮੇਰ ਪਰ ਸਿਧ ਮੰਡਲੀ ਦ੍ਰਿਸਟੀ ਆਈ।

ਆਪ ਜਾਣ ਗਏ ਸਨ ਕਿ ਸਾਡੇ ਪਹਿਲੇ ਕੀਤੇ "ਭਵਿਖ ਬਚਨ"– ਪੂਰੇ ਹੋਣ ਦਾ ਸਮਾਂ ਆ ਗਿਆ ਹੈ—ਅਤੇ ਦੁਖੀਆਂ ਦੀ ਸਹਾਇਤਾ ਵੀ ਕਰਨੀ ਹੈ। ਇਸ ਤੇ ਆਪ ਜੀ ਆਏ। ਇਹ ਜਿਕਰ ਇਉਂ ਹੈ। ਕਿ ਗੁਰੂ ਜੀ ਜਦੋਂ ਪਹਿਲੀ ਵੇਰ ਏਮਨਾਂ ਬਾਦ ਵਿਚ ਆਏ ਸਨ। ਇਥੇ ਪਠਾਣਾਂ ਦੀ ਹਕੂਮਤ ਸੀ, ਤੇ ਇਸ ਨਸ਼ੇ ਵਿਚ ਇਹ ਲੋਭੀ ਬਦ ਮਸਤ ਤੇ ਫਿਟੇ ਹੋਏ ਸਨ। ਇਕ ਦਿਨ ਮਧੂਕੜੀ ਮੰਗਣ ਗਿਆ ਮਰਦਾਨਾ ਭੁਲੇਖੇ ਨਾਲ ਇਕ ਪਠਾਣ ਦੇ ਘਰ ਜਾ ਵੜਿਆ। ਉਸ ਨੇ ਹਿੰਦੂ ਕਾਫਰ ਜਾਣ ਕੇ ਬਹੁਤ ਮਾਰਿਆ। ਇਹ ਰੋਂਦਾ ਹੋਇਆ ਮੁੜ ਆਇਆ। ਗੁਰੂ ਜੀ ਨੇ ਧੀਰਜ ਦਿਤਾ ਤੇ ਜੋ ਕੁਝ ਅਗੂੰ ਇਨ੍ਹਾਂ ਫਿੱਟੇ ਪਠਾਣਾਂ ਦੇ ਆਪਣੇ ਨਾਲ ਵਾਪਰਨ ਵਾਲਾ ਸੀ ਗੁਰੂ ਜੀ ਨੂੰ ਪਹਿਲੇ ਹੀ ਸੁੱਝ ਗਿਆ–ਉਥੇ ਹੀ ਸਾਹਮਣੇ ਬੈਠੇ ਭਾਈ ਲਾਲੋ ਜੀ ਨੂੰ ਸੁਣਾਕੇ– "ਤਿਲੰਗ ਰਾਗ ਵਿਚ ਇਹ ਸ਼ਬਦ ਉਚਾਰਿਆ ਸੀ :–

ਤਿਲੰਗ ਮਹਲਾ ੧

ਜੈਸੀ ਮੈਂ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ।
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ।
(ਸ੍ਰੀ ਗੁਰੂ ਗ੍ਰੰਥ ਸਾਹਿਬ)

ਹੁਣ ਸੰਮਤ ੧੫੭੮ ਵਿਚ ਮੁਗਲ ਬਾਬਰ ਤੀਜੀ ਵੇਰ ਫੇਰ ਹਿੰਦੁਸਾਤਨ ਉਤੇ ਚੜ੍ਹ ਆਇਆ ਸੀ। ਇਹ ਰਾਹ ਦੇ ਸ਼ਹਿਰਾਂ ਨੂੰ ਲੁੱਟਦਾ ਪੁੱਟਦਾ ਲਾਹੌਰ ਨੂੰ ਵਧਿਆ ਜਾ ਰਿਹਾ ਸੀ ਤਾਂ ਇਹ ਦੇ ਆਉਣ ਥੀਂ ਕੁਝ ਦਿਨ ਹੀ ਪਹਿਲੇ ਗੁਰੂ ਜੀ ਐਮਨਾ ਬਾਦ ਆਏ ਅਤੇ ਭਾ: ਲਾਲੋ ਜੀ ਨੂੰ ਨਿਹਾਲ ਕੀਤਾ। ਭਾਈ ਲਾਲੋ ਜੀ ਨੇ ਜਿਥੇ ਆਪ ਦੀ ਦੇ ਦਰਸ਼ਨ ਪ੍ਰਾਪਤੀ ਵਿਚ ਖੁਸ਼ੀ ਪ੍ਰਗਟ ਕੀਤੀ। ਉਥੇ ਝੋਖਾ ਵੀ ਝੁਖਿਆ ਅਤੇ ਦਸਿਆ ਕਿ ਹੁਣ ਆਪਦੇ ਤੀਜੀ ਵੇਰ ਜਾਣਦੇ ਤਿੰਨ ਸਾਲ ਮਗਰੂੰ 'ਬੇਬੇ ਨਾਨਕੀ ਅਤੇ ਜੈ ਰਾਮ ਜੀ ਚਲਾਣਾ ਕਰ ਗਏ ਹਨ* ਗੁਰੂ ਜੀ

*ਦਖੇ-ਤਵਾਰੀਖ ਗੁਰਦਵਾਰਿਆਂ ਸਫਾ ੨੪-ਗਿਆਨੀ ਲਾਲ ਸਿੰਘ ਜੀ ਵਲੋਂ ਵੀ ਵੀ ਲਿਖੀ ਪੁਸਤਕ—

ਤਾਂ ਅੰਤਰਜਾਮੀ ਜਾਣਦੇ ਤਾ ਸਨ। ਪਰ ਕਿਸੇ ਨੂੰ ਦਸਿਆ ਨਹੀਂ ਸੀ ਸ੍ਰੀ ਲਾਲੋ ਜੀ ਪਾਸੋਂ ਸੁਣਕੇ ਭਾਈ ਬਾਲਾ ਮਰਦਾਨਾਂ ਜੀ ਨੇ ਸ਼ੋਕ ਪ੍ਰਗਟ ਕੀਤਾ। ਪਰ ਗੁਰੂ ਜੀ ਨੇ ਫੁਰਮਾਇਆ ਉਸ ਪੈਂਡੇ ਸਾਰਿਆਂ ਨੇ ਵਾਰੋ ਵਾਰੀਂ ਚਲਣਾ ਹੈ। ਫੇਰ ਸ਼ੋਕ ਕਾਹਦਾ? ਸਗੂੰ ਉਹ ਤਾਂ ਸੱਚੇ ਟਿਕਾਣੇ ਅਪੜ ਕੇ ਜੋਤੀ ਨਾਲ ਜੋਤ ਰਲ ਗਏ ਹਨ। ਇਉਂ ਧੀਰਜ ਦੇ ਕੇ ਗੁਰੂ ਜੀ ਲਾਲੋ ਜੀ ਪਾਸ ਰਹੇ।

ਉਧਰ ਬਾਬਰ ਦੀ ਫੌਜੀ ਧਾੜ ਜਦ ਐਮਨਾ ਬਾਦ ਦੇ ਨੇੜੇ ਆਈ ਤਾਂ ਗੁਰੂ ਜੀ ਨੇ ਭਾਈ ਲਾਲੋ ਨੂੰ ਸ਼ੈਹਰ ਛੋੜ ਬਾਹਰ ਜਾ ਰਹਿਣ ਨੂੰ ਆਖਿਆ—ਪਠਾਣਾਂ ਨੇ ਮੁਗਲਾਂ ਦੀ ਈਨ ਨ ਮੰਨੀ ਜਿਸ ਤੇ ਉਨ੍ਹਾਂ ਨੇ ਲੁੱਟ ਪੁੱਟ ਕੇ ਸ਼ੈਹਰ ਨੂੰ ਬਰਬਾਦ ਕਰ ਦਿਤਾ। ਨਾਲੇ ਹਿੰਦੂ ਮੁਸਲਮਾਨ ਤੀਵੀਆਂ ਦੀ ਬੇਪਤੀ ਕੀਤੀ। ਕਈ ਵਿਧਵਾਂ ਹੋ ਗਈਆਂ ਤੇ ਕਈਆਂ ਨੂੰ ਉਹ ਪਕੜ ਕੇ ਲੈ ਟੁਰੇ। ਚੁਗਲਾਂ ਦੀ ਚੁਗਲੀ ਕਰਨ ਤੇ ਬਾਬਰ ਨੇ ਪਠਾਣਾਂ ਦੇ ਕਈ ਹਾਮੀ ਪੀਰ ਫਕੀਰ ਵੀ ਬੰਨ ਲੀਤੇ ਜੋ ਪਠਾਣਾਂ ਦੇ ਹੱਕ ਵਿਚ ਦੁਆਈ (ਅਰਦਾਸਾਂ) ਅਤ ਮੁਗਲਾਂ ਦੇ ਖਿਲਾਫ "ਬਦ-ਦੁਆਈ ਦੇਂਦੇ ਸਨ। ਇਸੇ ਸ਼ੱਕ ਵਿਚ ਗੁਰੂ ਨਾਨਕ ਦੇਵ ਅਤੇ ਬਾਲਾ ਮਰਦਾਨਾ ਵੀ ਕੈਦ ਗਏ। ਅਤੇ ਇਨ੍ਹਾਂ ਦੇ ਸਿਰ ਉਤੇ ਵੀ ਪੰਡਾਂ ਚੁਕਾ ਕੇ ਅਗੇ ਨੂੰ ਲਾਇਆ ਗਿਆ। ਪਰ ਲੋਕਾਂ ਨੂੰ ਇਉਂ ਦਿਸਿਆ ਕਿ ਬੋਝ ਤਾਂ ਇਨ੍ਹਾਂ ਦੇ ਸਿਰ ਤੋਂ ਉਚੇ ਉਚੇ ਹੀ ਜਾਂਦੇ ਦਿਸਦੇ ਹਨ। ਇਹ ਰਪੋਟ ਸ੍ਰੀ ਬਾਬਰ ਪਾਸ ਹੋਈ।

ਗੁਰੂ ਜੀ ਆਪਣੀ ਅੱਖੀ ਕਈ ਬੇਗੁਨਾਹ ਤੇ ਗ੍ਰੀਬਾਂ ਲੋਕਾਂ ਉਤੇ ਇਹ ਕਹਿਰ ਹੋਇਆ ਵੇਖ ਕੇ ਦਰਦ ਨਾਲ ਭਰੇ ਪਏ ਸਨ। ਜਿਸਤੇ ਦਿਲ ਦਾ ਦਰਦ ਉਲਾਹਮੇਂ ਦੀ ਸ਼ਕਲ ਵਿਚ ਅਪਣੇ ਨਿਰੰਕਾਰ ਅਗੇ ਇਸ ਸ਼ਬਦ ਨੂੰ ਗਾ ਕੇ ਦਸਿਆ—

"ਖੁਰਾਸਾਨ ਖਸਮਾਨਾਂ ਕੀਆ ਹਿੰਦੁਸਤਾਨ ਡਰਾਇਆ।
ਆਪੈ ਦੋਸ ਨ ਦੇਈ ਕਰਤਾ ਜਮ ਕਰ ਮੁਗਲ ਚੜ੍ਹਾਇਆ।"

ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨ ਆਇਆ †

ਗੁਰੂ ਜੀ ਦੇ ਇਸ ਅਲਾਹੀ ਨਾਦ ਨੇ ਇਨ੍ਹਾਂ ਕੈਦੀਆਂ ਦੇ ਪ੍ਰਬੰਧਕਾਂ ਦੀਆਂ ਸੁਰਤਾਂ ਆਪਣੇ ਵਲ ਖਿਚ ਲਈਆਂ। ਇਨ੍ਹਾਂ ਨੂੰ ਆਪਣੇ ਅੰਦਰੋਂ ਹੀ ਕੁਝ ਐਸਾ ਮਹਿਸੂਸ ਹੋਇਆ ਕਿ ਇਹ ਲੋਕ ਬੇਗੁਨਾਹ ਅਤੇ ਖੁਦਾ ਰਸੀਦਾ ਹਨ। ਜਦ ਗੁਰੂ ਜੀ ਨੂੰ ਬਾਬਰ ਦੇ ਪੇਸ਼ ਕੀਤਾ ਗਿਆ ਤਾਂ ਇਨ੍ਹਾਂ ਨੂੰ ਦੇਖਦੇ ਹੀ ਉਹਦੇ ਮਨ ਉਤੇ ਇਕ ਖਾਸ ਤਰ੍ਹਾਂ ਦਾ ਪ੍ਰਭਾਉ ਪਿਆ। ਉਸੇ ਵੇਲੇ ਬਾਬਰ ਨੇ ਗੁਰੂ ਜੀ ਦੀ ਬੰਦ ਖਲਾਸ ਕਰਾਕੇ ਕੁਝ ਮਾਰਫਤ ਦੇ ਬਚਨ ਬਿਲਾਸ ਹੋਰ ਵੀ ਕੀਤੇ, ਸੁਣੇ। ਉਹ ਬਹੁਤ ਪ੍ਰਭਾਵਤ ਹੋਇਆ, ਤੇ ਗੁਰੂ ਜੀ ਦੇ ਆਖੇ ਲਗ ਕੇ ਸਾਰੇ ਕੈਦੀਆਂ ਨੂੰ ਛਡ ਕੇ ਮਾਲ ਮਤਾ ਵੀ ਮੋੜ ਦਿਤਾ, ਤੇ ਲਾਹੌਰ ਵਲ ਨੂੰ ਵਧਿਆ।

## ਗੁਰੂ ਜੀ ਦੇ ਮਾਤ ਪਿਤਾ ਦੀ ਬਹਿਬਲਤਾ

ਇਧਰ ਤਲਵੰਡੀ ਵਿਚ ਪਿਤਾ ਕਾਲੂ ਜੀ ਤੇ ਮਾਤ ਤ੍ਰਿਪਤਾ ਦਾ ਸਿੱਕ ਬਹੁਤ ਵਧ ਚੁਕੀ ਸੀ। ਇਹ ਬੁਢੇ ਵੀ ਹੋ ਗਏ ਸਨ। 'ਰਾਏ ਬੁਲਾਰ' ਤਾਂ ਪਹਿਲਾਂ ਹੀ, ਪਰ ਹੁਣ ਇਨ੍ਹਾਂ ਦੀ ਸਪੁੱਤ੍ਰੀ ਸ੍ਰੀ ਨਾਨਕੀ ਜੀ ਤੇ ਜੈ ਰਾਮ ਜੀ ਚਲ ਵਸੇ ਸਨ। ਫੇਰ ਹੋਰ ਵੀ ਹਾਣ ਮੇਲ ਦੇ ਕਈ ਗੁਜ਼ਰ ਗਏ ਸਨ। ਸ੍ਰੀ ਕਾਲੂ ਜੀ ਜਾਣਦੇ ਸਨ, ਕਿ ਇਕ ਦਿਨ ਅਸੀਂ ਵੀ ਲੱਦ ਜਾਣਾ ਹੈ। ਪਰ ਪਤਾ ਨਹੀਂ ਕਿਹੜੇ ਵੇਲੇ ਸੱਦਾਂ ਪੈਣਗੀਆਂ। ਪਿਤਾ ਜੀ ਤੇ ਮਾਤਾ ਤ੍ਰਿਪਤਾ ਇਸੇ ਚਿੰਤਾ ਵਿਚ ਡੁਬੇ ਰਹਿੰਦੇ, ਕਿ ਪਤਾ ਨਹੀਂ

---

†ਇਹ ਸਾਰਾ ਸ਼ਬਦ ਸ੍ਰੀ ਗੁਰੂ ਗਰੰਥ ਸਾਹਿਬ ਤਿਲੰਗ ਰਾਗ ਵਿਚ ਹੈ ਜਿਸ ਵਿਚ ਗੁਰੂ ਜੀ ਨੇ ਅਖੀਰ ਤੇ–'ਆਵਨ ਅਠਤ੍ਰੈ-ਜਾਨ ਸਤਾਨਵੈ' ਦੇ ਵਾਕ ਲਿਖੇ ਹਨ। ਤੇ ਇਸੇ ਅਧਾਰ ਤੇ ਤਵਾਰੀਖ ਦੇ ਲਿਖਾਰੀ ਬਾਬਰ ਦੇ ਇਸ ਹਲੇ ਨੂੰ ਸੰਮਤ ੧੫੭੮ ਵਿਚ ਹੋ ਚੁਕਾ ਮੰਨਦੇ ਹਨ–ਵੇਖੋ-ਜੀਵਨ ਕਥਾ ਗੁਰੂ ਨਾਨਕ ਦੇਵ ਜੀ ਸਫਾ-੧੯੫

ਅੰਤ ਸਮੇਂ ਵੀ ਪੁਤਰ ਸ੍ਰੀ ਨਾਨਕ ਦੇ ਦਰਸ਼ਨ ਹੋਣਗੇ ਕਿ ਨਹੀਂ ।

ਇਕ ਰਾਤ ਨੂੰ ਅਪਣੀ ਧਰਮ ਪਤਨੀ ਤ੍ਰਿਪਤਾ ਜੀ ਪਾਸ ਬੈਠਿਆਂ ਵੈਰਾਗ ਚਿਤ ਹੋਕੇ ਸ੍ਰੀ ਕਾਲੂ ਬੇਦੀ ਜੀ ਆਖਣ ਲਗੇ–ਸੁਆਣੀਏ ! ਉਮਰ ਅਖੀਰ ਦੀ ਹੈ । ਸਾਨੂੰ ਸੰਭਾਲਣ ਵਾਲਾ ਪੁਤਰ ਨਾਨਕ ਪ੍ਰਦੇਸ ਗਿਆ ਹੈ । ਉਹਦਾ ਕੋਈ ਪਤਾ ਨਹੀਂ ਕਿਥੇ ਹੈ ? ਚਾਹੇ ਉਸ ਪਾਸੋਂ ਪੁਤਰਾਂ ਵਾਲਾ ਸੁਖ ਪਾਣਾਂ ਸਾਡੇ ਭਾਗਾਂ ਵਿਚ ਨਹੀਂ ਸੀ । ਜੇ ਹੁੰਦਾ ਤਾਂ ਸਾਡੀ ਅੱਖਾਂ ਸਾਹਵੇਂ ਰਹਿੰਦਾ । ਪਰ ਉਹਦਾ ਰੱਬ ਭਲਾ ਕਰੇ । ਪਿਉ ਦਾਦੇ ਨੂੰ ਕੋਈ ਉਲਾਹਮਾ ਨਹੀਂ ਦਿਵਾਇਆ ਸੂ । ਸੰਗੋਂ ਜਿਥੇ ਕਿਥੇ ਮੇਰੇ ਨਾਮ ਨੂੰ ਰੋਸ਼ਨ ਕੀਤਾ ਹੈ । ਉਹਦੀ ਕਰਣੀ ਪਿਛੇ ਲੋਕੀ ਸਾਨੂੰ ਵੀ ਧੰਨ ਧੰਨ ਆਖਦੇ ਹਨ ! ਅਸੀਂ ਕੰਨੀ ਸੁਣਦੇ ਰਹੇ ਪਰ ਪਤੀਜੇ ਨਹੀ, ਇਹ ਸਾਡੀ ਭੁਲ ਸੀ । ਸ੍ਰੀ ਨਾਨਕ ਨੇ ਜਿਥੇ ਕਿਥੇ ਲੋਕਾਂ ਨੂੰ ਰੱਬ ਦੇ ਸਚੇ ਪਾਸੇ ਹੀ ਲਾਇਆ ਹੈ ਉਹ ਤਿਆਗੀ ਜੋ ਬਣਿਆ । ਉਹਨੂੰ ਇਹੋ ਭਾਵਨਾ ਸੀ । ਪਰ ਸਬਾਸ਼ ਹੈ, ਪੂਰਾ ਉਤਰਿਆ ਹੈ । ਫਕੀਰੀ ਨੂੰ ਲੱਜ ਉਸ ਨਹੀਂ ਲਵਾਈ । ਹਾਸੀ ਨਹੀਂ ਉਸ ਕਰਾਈ । ਏਨਾ ਥੋੜਾ ਹੈ ਕਿ ਚੋਹਾਂ ਤਰਫਾ ਥੀਂ ਉਸਦੀ ਖਸ਼ਬੂ ਹੀ ਖਸ਼ਬੂ ਦੀਆਂ ਲਪਟਾਂ ਆਉਂਦੀਆਂ ਹਨ । ਜੇ ਕੋਲ ਰਹਿੰਦਾ ? ਘਰ ਦਾ ਕੰਮ ਕਾਜ ਕਰਦਾ ਤਾਂ ਮੇਰਾ ਜਿਹਾ ਯਾ ਮੇਰੇ ਥੀਂ ਵਧੀਕ ਕਮਾਈ ਕਰਕੇ ਇਕ ਦੋ ਕੋਠੇ ਹੋਰ ਪਾ ਲੈਂਦਾ । ਯਾ ਲਖ ਰੁਪਿਆ ਹੀ ਕੱਠਾ ਕਰ ਦਿਖਾਦਾ ਤਾਂ ਕੀ ਹੋ ਜਾਂਦਾ ? ਅਗੇ ਇਸ ਧਰਤੀ ਉਤੇ ਲਖਾਂ ਵਾਲੇ ਥੋੜੇ ਪਏ ਹਨ ? ਉਹ ਰੋਂਦੇ ਹੀ ਦੇਖੇ । ਇਕ ਹੋਰ ਦਾ ਵਾਧਾ ਹੋ ਜਾਂਦਾ ।

ਪਿਤਾ ਕਾਲੂ ਜੀ ਨੇ ਕਿਹਾ–ਸ੍ਰੀ ਨਾਨਕ ਦੀ ਮਾਤਾ । ਮੈਨੂੰ ਹੁਣ ਸੋਝੀ ਆਈ ਹੈ । ਜਿਹੜੀ ਨਾਨਕ ਨੂੰ ਸੁਰਤ ਸੰਭਾਲਦੇ ਹੀ ਸੁਝ ਗਈ ਸੀ । ਤਦ ਹੀ ਉਹਦਾ ਜੀ ਨਿਕੇ ਹੁੰਦੇ ਉਪਰਾਮ ਰਿਹਾ । ਉਹ ਤਾਂ ਈਸ੍ਵਰ ਬੁਧ ਦਾ ਭੰਡਾਰ ਹੈ । ਉਹ ਗਿਆਨ ਦਾ ਸੋਮਾ ਹੈ ! ਉਹ ਤਾਂ ਅੰਮ੍ਰਿਤ ਦਾ ਫੁਹਾਰਾ ਹੈ ! ਉਹ ਆਪਣੀ ਅੰਮ੍ਰਿਤ ਬਾਣੀ ਨਾਲ

ਦੂਜਿਆਂ ਦੀ ਮਾਨਸਿਕ ਬਾਗਾਂ ਨੂੰ ਹਰਿਆ ਕਰ ਰਿਹਾ ਹੈ। ਪਰ ਅਸੀਂ ਤਾਂ ਆਪਣੀ ਖੇਤੀ ਨੂੰ ਉਹਦੇ ਉਤੇ ਮਿਥਿਆ ਕਲਪਣਾਂ ਕਰ ਕਰ ਕੇ ਸੁਕਾ ਹੀ ਦਿਤਾ ਹੈ। ਸੋਝੀ ਹੁਣ ਆਈ ਹੈ। ਪਰ ਹੁਣ ਕੀ ਬਣੇ ? ਉਹ ਨੂੰ ਕਿਥੇ ਭਾਲੀਏ ? ਤੇ ਕੀ ਕਰੀਏ ? ਨਜ਼ਰ ਕਮਜ਼ੋਰ ਹੈ। ਜੰਘਾਂ ਵਿਚ ਤਾਂਣ ਨਹੀਂ। ਥਾਂ ਟਿਕਾਣਾਂ ਪਤਾ ਨਹੀਂ। ਪਤਾ ਹੋਵੇ ਤਾਂ ਕਿਸੇ ਨੂੰ ਟੋਰੀਏ ? ਕਿ ਸਾਡੀਆਂ ਪੀੜਾ ਦਸ ਕੇ ਉਸ ਨੂੰ ਮੋੜ ਲਿਆਏ। ਹੁਣ ਇਹੋ ਚਾਹ ਹੈ ? ਕਿ ਸਾਡਾ ਅੰਤ ਸਮਾਂ ਉਹਦੀ ਅੱਖਾਂ ਸਾਹਮਣੇ ਹੋਵੇ, ਤੇ ਉਹ ਸਾਨੂੰ ਮੋਢਿਆਂ ਉਤੇ ਲਿਜਾਏ।

ਇਉ ਗਲਾਂ ਕਰਦੇ ਸੁਣਦੇ ਇਨਾਂ ਦੋਹਾਂ ਦੇ ਨੇਤਰ ਵਹਿ ਤੁਰੇ। ਇਹ ਸੱਚੇ ਸਨ, ਇਨ੍ਹਾਂ ਦਾ ਹਿਰਦਾ ਵਿਰਾਗ ਨਾਲ ਭਰਿਆ ਸੀ। ਰੋਏ ਤੇ ਕੰਠ ਰੁਕ ਗਏ। ਇਹ ਦੁਨੀਆਦਾਰ ਸਨ, ਇਨ੍ਹਾਂ ਨੂੰ ਵੀ ਸ੍ਰੀ ਨਾਨਕ ਜੀ ਦੇ ਮਾਤਾ ਪਿਤਾ ਹੋਣ ਦਾ ਮਾਣ ਸੀ, ਇਹ ਸਪੁਤ੍ਰ ਸਨ। ਇਨ੍ਹਾ ਅੰਦਰ ਵੀ ਉਹਾ ਕਲੇਜਾ ਸੀ। ਜੋ ਕਿਸੇ ਵੀ ਜਨਮ ਦਾਤੇ ਮਾਤਾ ਪਿਤਾ ਦੀ ਛਾਤੀ ਵਿਚ ਹੁੰਦਾ ਹੈ। ਅਤੇ ਉਹਾ ਸੱਲ ਇਨ੍ਹਾ ਦੇ ਕਲੇਜੇ ਵਿਚ ਵੀ ਮੌਜੂਦ ਸੀ ਜੋ ਕਿਸੇ ਵੀ ਮਾਤਾ ਪਿਤਾ ਨੂੰ ਜਿਸ ਦਾ ਇਕਲੋਤਾ ਪੁਤਰ ਕਈ ਸਾਲਾਂ ਤੋਂ ਵਿਛੜ ਕੇ ਅੱਖਾਂ ਤੋਂ ਉਹਲੇ ਹੋਵੇ ਤਾਂ ਹੁੰਦਾ ਹੈ ਪਰ ਧੰਨ ਹਨ, ਪਿਤਾ ਕਾਲੂ ਅਤੇ ਮਾਤ ਤ੍ਰਿਪਤਾ ਜੀ—ਜਿਨ੍ਹਾਂ ਨੇ ਵੱਡਾ ਜਿਗਰਾ ਕੀਤਾ ਰਖਿਆ—ਯਾ ਸ੍ਰੀ ਨਾਨਕ ਜੀ ਨੇ ਜੋਰੇ ਜੋਰੀ ਇਨ੍ਹਾਂ ਪਾਸੋਂ ਇਹ ਦੁਖ ਸਰਾਇਆ। ਕਈ ਸਾਲ ਬੀਤ ਚੁਕੇ ਸਨ। ਇਸ ਲਈ ਮਾਤਾ ਪਿਤਾ ਜੀ ਪਾਸੋਂ ਹੋਰ ਵਿਛੋੜਾ ਸਹਿਣਾਂ ਅਸਭੰਵ ਹੋ ਚੁਕਾ ਸੀ, ਤੇ ਇਸ ਤਰ੍ਹਾਂ ਨਾਲ ਸਿਸਕੀਆਂ ਭਰਦੇ ਇਹ ਸੌਂ ਗਏ।

## ਗੁਰੂ ਨਾਨਕ ਜੀ ਤਲਵੰਡੀ ਵਿਚ ਆਏ

ਸਤਿਗੁਰੂ ਅੰਤਰਯਾਮੀ ਸਨ, ਆਪਣੇ ਮਾਤ ਪਿਤਾ ਦੀ ਬਹਿਬਲਤਾ ਨੂੰ ਜਾਣਦੇ ਸਨ, ਅਤੇ ਇਹ ਵੀ ਸਮਝਦੇ ਸਨ, ਕਿ ਜਾਂਣਦੇ ਹੁੰਦਿਆਂ

ਆਪਣੇ ਮਾਤਾ ਪਿਤਾ ਦੇ ਅੰਤ ਸਮੇਂ ਪੁਤਰਾਂ ਦੇ ਕੀ ਫਰਜ਼ ਹੁੰਦੇ ਹਨ। ਫੇਰ ਇਨ੍ਹਾਂ ਨੇ ਤਾਂ ਉਨ੍ਹਾਂ ਨੂੰ ਨਿਰੰਕਾਰ ਦੀ ਜੋਤ ਨਾਲ ਜੋੜਨ ਦਾ ਵਸੀਲਾ ਹੋਣਾ ਸੀ ਹੁਣ ਸਮਾਂ ਆਇਆ ਜਾਣਿਆਂ, ਤਾਂ ਗੁਰੂ ਨਾਨਕ ਦੇਵ ਤਲਵੰਡੀ ਦੇ ਨੇੜੇ ਆਣ ਅਪੜੇ। ਪਿੰਡ ਥੀਂ ਬਾਹਰ ਦੋ ਕੋਹਾਂ ਦੀ ਵਿੱਥ ਉਤੇ ਇਕ ਬ੍ਰਿਛ ਦੀ ਛਾਂਵੇ ਡੇਰਾ ਕੀਤਾ, ਤੇ ਅਸ਼ਨਾਨ ਪਾਣੀ ਮਗਰੋਂ ਬ੍ਰਾਜ ਗਏ। ਫੇਰ ਸੰਧਿਆ ਸਮੇਂ ਰੱਬ ਦੇ ਗੁਣ ਗਾਏ। ਮਰਦਾਨਾ ਜੀ ਨੂੰ ਘਰ ਨੇੜੇ ਦਿਸ ਰਿਹਾ ਸੀ! ਇਸ ਨੇ ਅਰਜ਼ ਕੀਤੀ ਜੇ ਆਪ ਜੀ ਰਾਤ ਇਥੇ ਹੀ ਬਿਤਾਣੀ ਹੈ? ਤਾਂ ਮੈਨੂੰ ਆਗਿਆ ਹੋਵੇ. ਜੋ ਘਰ ਨੂੰ ਜਾਂਵਾ, ਗੁਰੂ ਜੀ ਨੇ ਖੁਸ਼ੀ ਕੀਤੀ-ਪਰ ਆਖਿਆ–ਕਿ ਕਿਸੇ ਨੂੰ ਪਤਾ ਨਾ ਦੇਣਾਂ ਜੋ ਬਾਹਰ ਆਏ ਬੈਠੇ ਹਨ।

ਮਰਦਾਨਾ ਜੀ ਚੋਖੀ ਰਾਤ ਬੀਤੀ ਨੂੰ ਘਰ ਅਪੜੇ। ਇਨ੍ਹਾਂ ਨੂੰ ਵੇਖ ਕੇ ਇਨ੍ਹਾਂ ਦੇ ਮਾਨੋਂ ਪਰਵਾਰ ਲਈ ਚੰਨ ਚੜ੍ਹ ਗਿਆ ਸੀ। ਸਾਰਿਆਂ ਨੇ ਆਦਰ ਪਿਆਰ ਨਾਲ ਸਤਿਕਾਰਿਆ, ਤੇ ਖਾਣ ਪੀਣ ਮਗਰੋਂ ਅੱਧੀ ਰਾਤ ਥੀਂ ਵਧੀਕ ਗਲਾਂ ਬਾਤਾਂ ਕਰਦੇ ਰਹੇ। ਫੇਰ ਸੁਤੇ ਤੇ ਦੇਰ ਨਾਲ ਸੌਣ ਕਾਰਨ ਸਵੇਰੇ ਦੇਰ ਨਾਲ ਹੀ ਜਾਗੇ ਸਨ। ਮਰਦਾਨਾ ਜੀ ਨੇ ਅਚਾਨਕ ਹੀ ਗੁਰੂ ਜੀ ਦੇ ਮਾਤਾ ਪਿਤਾ ਨੂੰ ਜਾ ਕੇ ਨਿਮਸਕਾਰ ਕੀਤੀ। ਉਹ ਖੁਸ਼ ਵੀ ਹੋਏ ਤੇ ਹੈਰਾਨ ਵੀ ਹੋਏ। ਅਸੀਸ ਦਿਤੀ ਤੇ ਪੁਛਿਆ- ਸਾਡਾ ਨਾਨਕ ਕਿਥੇ ਹੈਈ? ਮਰਦਾਨੇ ਜੀ ਆਖਿਆ–ਰਾਜ਼ੀ ਖੁਸ਼ੀ ਹਨ। ਫਿਕਰ ਨਾ ਕਰੋ ਤੇ ਆਏ ਹੀ ਜਾਣੋ। ਪਰ ਇਨ੍ਹਾਂ ਦੇ ਬਾਰ ਬਾਰ ਪੁਛਣ ਤੇ ਵੀ ਦਸਦਾ ਨਹੀਂ ਸੀ ਕਿ ਕਿਥੇ ਹਨ।

ਗਵਾਂਢੀ ਲੋਕਾਂ ਦੀ ਭੀੜ ਪੈ ਗਈ ਸੀ। ਇਹ ਬਾਰ ਬਾਰ ਸ਼੍ਰੀ ਨਾਨਕ ਜੀ ਲਈ ਪੁਛਦੇ। ਉਹ ਇਤਨਾ ਹੀ ਕਹਿੰਦਾ ਕਿ ਰਾਜੀ ਖੁਸ਼ੀ ਹਨ ਆਏ ਹੀ ਜਾਣੋ, ਹੁਣ ਮਾਤਾ ਪਿਤਾ ਲਈ ਇਹ ਬੁਝਾਰਤਾਂ ਸਮਝਣੀਆਂ ਔਖੀਆਂ ਸਨ ਇਨ੍ਹਾਂ ਦੇ ਦਿਲ "ਧੀ ਨਾਨਕੀ" ਦੇ ਦੁਖੋ ਅਗੇ ਹੀ ਅੱਲੇ ਪਿੱਲੇ ਸਨ। ਇਹ ਪੁਤਰ ਦੇ ਮਿਲਣ ਨੂੰ ਕਾਹਲੇ ਸਨ। ਪਰ

ਮਰਦਾਨੇ ਦੀਆਂ ਵਾਰ ਵਾਰ ਦੀਆਂ ਅੜੰਗੀਆਂ ਨੇ ਫਿੱਹ ਦਿਤੇ। ਇਹ ਫੁਟ ੨ ਕੇ ਰੋਣ ਲਗੇ। ਕਾਲੂ ਜੀ ਨੇ ਕਿਹਾ ਡੂੰਮਾਂ! ਸਾਨੂੰ ਸੱਚ ਸੱਚ ਦਸ, ਤੇ ਖੋਹਲ ਕੇ ਦਸ? ਤੇਰੀਆਂ ਇਧਰ ਉਧਰ ਦੀਆਂ ਗਲਾਂ ਨੇ ਸਾਡਾ ਕਲੇਜਾ ਵਿੰਨ੍ਹ ਦਿਤਾ ਹੈ। ਤੈਨੂੰ "ਨਾਨਕ" ਦਾ ਭੇਤ ਲੈਣ ਨੂੰ ਤੋਰਿਆ ਸੀ। ਤੂੰ ਆਪ ਵੀ ਉਧਰ ਹੀ ਰਿਹਾ। ਅੱਜ ਕਈ ਸਾਲ ਪਿਛੋਂ ਮੂੰਹ ਦਸਿਆ ਹੈਈ, ਪਰ ਨਾਨਕ ਤੇਰੇ ਨਾਲ ਨਹੀਂ। ਦਸ ਕਿਥੇ ਛੱਡ ਆਇਆ ਏਂ?

ਮਰਦਾਨੇ ਜੀ ਨੂੰ ਗੁਰੂ ਜੀ ਦੀ ਆਗਿਆ ਭੰਗ ਹੋਣ ਦਾ ਡਰ ਸੀ। ਇਧਰ ਮਾਤਾ-ਪਿਤਾ ਦੀ ਬਿਹਬਲਤਾ ਨੇ ਇਹਨੂੰ ਪਸੀਨਾ ੨ ਕਰ ਦਿਤਾ ਸੀ। ਕਰੇ ਤਾਂ ਕੀ ਕਰੇ? ਪਰ ਇਹਨੂੰ ਇਕ ਤਦਬੀਰ ਸੁਝੀ। ਇਸ ਨੇ ਮੂੰਹ ਥੀਂ ਕੁਝ ਨਾ ਕਿਹਾ। ਚੱਦਰ ਵਲੇਟ ਕੇ ਮੂੰਹ ਤੇ ਸੁਟੀ ਤੇ ਟੁਰ ਪਿਆ। ਸਾਰੇ ਸਮਝ ਗਏ, ਤੇ ਉਥੇ ਖੂਹ ਉਤੇ ਹੀ ਜਾ ਅਪੜੇ। ਜਵਾਨਾਂ ਨੇ ਦੂਰ ਥੀਂ ਵੇਖ ਲਿਆ ਤੇ ਦੌੜ ਕੇ ਗੁਰੂ ਜੀ ਨੂੰ ਮੱਥੇ ਟੇਕੇ। ਗੁਰੂ ਜੀ ਨੇ ਆਪਣੇ ਮਾਤਾ ਪਿਤਾ ਨੂੰ ਆਉਂਦੇ ਡਿੱਠਾ ਤਾਂ ਅਗੇ ਜਾ ਕੇ ਸਤਿਕਾਰ ਵਜੋਂ ਚਰਨੀ ਲਗੇ। ਉਹਨਾਂ ਨੇ ਛਾਤੀ ਨਾਲ ਲਾਏ। ਗੱਚ ਭਰੇ ਹੋਏ ਸਨ। ਭੁਬਾਂ ਨਿਕਲ ਗਈਆਂ ਤੇ ਰੋ ਰੋ ਕੇ ਦਿਲ ਦੀ ਭੜਾਸ ਕਢੀ।

ਇਨ੍ਹਾਂ ਦੋਹਾਂ ਦੀ ਅੱਖਾਂ ਦਾ ਨੀਰ ਬੰਦ ਹੋਣ ਤੇ ਨਹੀਂ ਆਉਂਦਾ ਸੀ। ਇਹ ਹਿਚਕੀਆਂ ਭਰਦੇ ਤੇ ਦਿਲ ਦੀ ਧੁਖਣ ਨੂੰ ਮਾਨੋਂ ਅੱਖਾਂ ਦੇ ਨੀਰ ਰਾਹੀਂ ਬਾਹਰ ਸੁਟ ਰਹੇ ਸਨ, ਨਾਲ ਆਇਆਂ ਉਤੇ ਵੀ ਬਹੁਤ ਅਸਰ ਪਿਆ। ਭਾਈ ਬਾਲਾ ਜੀ ਨੇ ਵੀ ਇਨ੍ਹਾਂ ਨੂੰ ਮੱਥਾ ਟੇਕਿਆ ਤੇ ਸ੍ਰੀ ਨਾਨਕੀ ਬਾਬਤ ਝੋਰਾ ਕੀਤਾ, ਫੇਰ ਤਾਂ ਮਾਤਾ ਪਿਤਾਂ ਦੋਹਾਂ ਦੀਆਂ ਭੁਬਾਂ ਨਿਕਲ ਗਈਆਂ, ਅਤੇ ਫੁਟ ਫੁਟ ਕੇ ਰੋਏ, ਅਤੇ ਹੋਰ ਨਾਲ ਦਿਆਂ ਨੂੰ ਵੀ ਰੁਆ ਦਿਤਾ। ਗੁਰੂ ਜੀ ਨੇ ਸਾਰਿਆਂ ਨੂੰ ਚੁਪ ਕਰਾਇਆ

ਤੇ ਉਨ੍ਹਾਂ ਨਾਲ ਆਪਣੇ ਘਰ ਨੂੰ ਆਏ *

ਇਹ ਸੰਮਤ ਬਿਕਰਮੀ ੧੫੭੯ ਦਾ ਸੀ ਜਦ ਕਿ ਗੁਰੂ ਜੀ ੭ ਸਾਲਾਂ ਪਿਛੋਂ ਤੀਜੀ ਉਦਾਸੀ ਮੁਕਾ ਕੇ ਤਲਵੰਡੀ ਆਏ ਸਨ।

## ਪਿਤਾ ਕਾਲੂ ਜੀ ਦਾ ਬੈਕੁੰਠ ਗਮਨ।

ਗੁਰੂ ਜੀ ਦੇ ਤਲਵੰਡੀ ਆਉਣ ਤੇ ਮਾਤਾ ਪਿਤਾ ਚਾਚੀ-ਚਾਚਾ ਅਤੇ ਹੋਰ ਸਾਰੇ ਨਿਕਟ ਵਰਤੀਆਂ ਨੂੰ ਬਹੁਤ ਖੁਸ਼ੀ ਹੋਈ। ਕਈ ਸਾਲਾਂ ਪਿਛੋਂ ਮਿਲੇ ਸਨ। ਵਾਰ ੨ ਬੇਬੇ ਨਾਨਕੀ ਜੀ ਦੀਆਂ ਗਲਾਂ ਕਰਦੇ ਤੇ ਰੋਣ ਲਗਦੇ ਸਨ। ਸ੍ਰੀ ਜੈ ਰਾਮ ਦੀ ਯਾਦ ਵਿਚ ਆਖਦੇ, ਉਹਨੇ ਸਾਡਾ ਬਹੁਤ ਹੀ ਮਾਣ ਸਤਿਕਾਰ ਕੀਤਾ ਹੈ। ਉਹ ਆਪਣੇ ਪਿਤਾ ਥੀਂ ਵਧ ਸਾਨੂੰ ਵੇਖਦਾ ਰਿਹਾ ਹੈ। ਗੁਰੂ ਜੀ ਨੇ ਸਾਰਿਆਂ ਨੂੰ ਧੀਰਜ ਦੇ ਕੇ ਚੁਪ ਕਰਾਇਆ ਤੇ ਕਿਹਾ, ਉਹ ਇਸਤ੍ਰੀ ਭਰਤਾ ਰੂਪ ਵਿਚ ਉਤਮ ਸੰਤਾ ਦੀ ਜੋੜੀ ਸੀ। ਉਹ ਮਰੇ ਨਹੀਂ ਅਮਰ ਹੋ ਗਏ ਹਨ। ਨਿਰੰਕਾਰ ਦੇ ਪਿਆਰੇ ਸਨ। ਉਹਦੀ ਜੋਤ ਨਾਲ ਜੋਤ ਰੂਪ ਹੋਏ ਹਨ।

ਸਤਿਗੁਰੂ ਤਲਵੰਡੀ ਵਿਚ ਚਿਰਾਂ ਪਿਛੋਂ ਆਏ ਸਨ। ਦੋਵੇਂ ਵੇਲੇ ਇਨ੍ਹਾਂ ਦੇ ਬਾਲ ਸਖਾਈ ਯਾਰ ਜੋ ਹੁਣ ਪਰਵਾਰਾਂ ਵਾਲੇ ਸਨ, ਪਰਵਾਰਾਂ ਸਮੇਤ ਆਉਂਦੇ ਤੇ ਜਨਮ ਸਵਾਰਦੇ। ਇਥੇ ਮਾਨੋਂ ਨਾਮ ਅੰਮ੍ਰਿਤ ਦਾ ਪ੍ਰਵਾਹ ਚਲ ਪਿਆ ਤੇ ਤਪੀਆਂ ਰੂਹਾ ਮਾਨਸਿਕ ਸ਼ਾਤੀ ਪਾ ਪਾ ਕੇ ਅੰਨਦ ਮਾਣ ਰਹੀਆਂ ਸਨ। ਇਸਤ੍ਰਾਂ ਨਾਲ ਸੰਮਤ ੧੫੭੯ ਦਾ ਭਾਦਰੋਂ ਮਹੀਨਾ ਵੀ ਬੀਤ ਗਿਆ, ਤੇ ਅੱਸੂ ਵਦੀ ਇਕ ਨੂੰ ਸਰਾਧਾਂ ਦੇ ਦਿਨ ਨੂੰ ਸ਼ੁਰੂ ਹੋਏ –

ਗੁਰੂ ਨਾਨਕ ਜੀ ਦੇ ਦਾਦਾ ਸਾਹਿਬ ਦਾ ਨਾਮ "ਬੇਦੀ ਸ਼ਿਵ

---

*ਦੇਖੋ–ਤਵਾਰੀਖ ਗੁਰੂ ਖਾਲਸਾ ਲਿਖਤ ਗਿਆਨੀ ਲਾਲ ਸਿੰਘ ਜੀ—ਵਾ ਸ੍ਰੀ ਚੰਦ ਪ੍ਰਕਾਸ਼-ਵਾ ਦਰੋ ਜਨਮਸਾਖੀ ਵੱਡੀ ਨਵੀਂ ਛਪੀ-੩੦੯ ਉਤੇ ਲਿਖਿਆ ਹੈ- ਗੁਰੂ ਜੀ ਨੇ ਮਰਦਾਨੇ ਨੂੰ ਕਿਹਾ-ਦੋ ਕੋਹਾਂ ਉਪਰ ਤਲਵੰਡੀ ਆਈ।

ਨਰਾਇਣ" ਸੀ—ਪਿਤਾ ਕਾਲੂ ਜੀ ਆਪਣੇ ਪਿਤਾ "ਸ਼ਿਵ ਨਰਾਇਣ" ਨਮਿਤ ਸਾਲ ਦੇ ਸਾਲ ਸ਼ਰਾਧ ਕਰਦੇ ਹੁੰਦੇ ਸਨ। ਐਤਕਾਂ ਵੀ ਖੀਰ ਪੂੜੇ ਤੇ ਹੋਰ ਕਈ ਪਕਵਾਨ ਤਿਆਰ ਕਰਾਕੇ ਬ੍ਰਾਹਮਣਾਂ ਪੰਡਤਾਂ ਦੀ ਪੰਗਤ ਬਿਠਾਈ ਅਤੇ ਗੁਰੂ ਜੀ ਤਾਂਈ ਵੀ ਸੇਵਾ ਕਰਨ ਨੂੰ ਪ੍ਰੇਰਿਆ। ਗੁਰੂ ਜੀ ਨੇ ਪਿਆਰ ਸਤਿਕਾਰ ਨਾਲ ਸਾਰਿਆਂ ਨੂੰ ਪ੍ਰਸ਼ਾਦਾ ਛਕਾਇਆ ਤੇ ਵਿਦਾ ਕਰਨ ਮਗਰੋਂ ਪਿਤਾ ਜੀ ਤਾਂਈ ਆਖਿਆ—ਪਿਆਰੇ ਪਿਤਾ ਜੀਉ ! ਸਰ ਬਣ ਸਕੇ ਤਾਂ ਇਸੇ ਤਰਾਂ ਨਿੱਤ ਪਏ ਅਤਿਥੀਆਂ ਅਭਿਆਗਤਾਂ ਨੂੰ ਛਕਾਵੋ। ਵੰਡ ਕੇ ਖਾਣਾਂ ਹੀ ਅਸੀਂ ਹੋਰਾਂ ਨੂੰ ਸਿਖਾਂਦੇ ਆਏ ਹਾਂ। ਪਰ ਜਿਨ੍ਹਾਂ ਪਿਤਰਾਂ ਨਿਮਿਤ ਤੁਸੀਂ ਅਜ ਦਾ ਉਦਮ ਕੀਤਾ ਹੈ—ਉਹ ਤਾਂ ਕਦੀ ਦੇ ਤ੍ਰਿਪਤ ਹੋਏ ਬੈਠੇ ਹਨ। ਉਹ ਦੁਖ ਭੁਖ ਦੀ ਅਵਸਥਾ ਥੀਂ ਰਹਿਤ ਹੋ ਚੁਕੇ ਹਨ। ਉਹ ਹੱਕ ਦੀ ਕਮਾਈ ਖਾਣ ਵਾਲੇ ਵੇਦੀ ਸਨ ! ਉਹ ਹੱਕ ਦੀ ਕਮਾਈ ਖਾਂਦੇ, ਭਜਨ ਕਰਦੇ ਤੇ ਦੂਜਿਆਂ ਨੂੰ ਵੰਡ ਕੇ ਖਿਲਾਂਦੇ ਹੁੰਦੇ ਸਨ, ਏਸ ਲਈ ਉਹ ਮੁਕਤਿ ਹੋ ਗਏ ਹਨ।

ਪਿਤਾ ਕਾਲੂ ਜੀ ਦੀ ਬੁੱਢੀ ਉਮਰ ਦੇ ਕਾਰਨ ਅਗੇ ਹੀ ਸੁਭਾਉ ਬਹੁਤ ਬੱਦਲ ਚੁਕਾ ਹੋਇਆ ਸੀ, ਪਰ ਜਿਸ ਦਿਨ ਤੋਂ ਬਾਬਾ ਸ੍ਰੀ ਚੰਦ ਜੀ ਨੇ ਇਨ੍ਹਾਂ ਨੂੰ ਸਮਝਾਇਆ ਸੀ। ਇਨ੍ਹਾਂ ਦੀ ਸ਼ਰਧਾ ਵੀ ਵੱਧ ਚੁਕੀ ਸੀ। ਇਹ ਕਿਸੇ ਐਸੇ ਸਮੇਂ ਦੀ ਉਡੀਕ ਵਿਚ ਸਨ, ਅਤੇ ਸੋਚਦੇ ਰਹਿੰਦੇ ਹਨ ਕਿ ਕੇਹੜੀ ਰੀਤ ਨਾਲ ਆਪਣੇ ਸਪੁੱਤਰ ਸ੍ਰੀ ਨਾਨਕ ਜੀ ਪਾਸੋਂ ਲਾਭ ਉਠਾ ਸਕਣ ? ਗੁਰੂ ਜੀ ਦੇ ਇਸ ਵੇਲੇ ਦੇ ਪਿਤੱਰਾਂ ਪ੍ਰਥਾਏ ਕਹੇ ਬਚਨ ਸੁਣ ਕੇ ਪਿਤਾ ਕਾਲੂ ਜੀ ਦਾ ਦਿਲ ਵੀ ਭਰ ਆਇਆ ਤੇ ਪਿਆਰ ਨਾਲ ਇਉਂ ਆਖਿਆ—

"ਨਾਨਕ ਜੀਉ ! ਤੁਸੀਂ ਪਿਤੱਰਾਂ ਨੂੰ ਵੇਖਿਆ ਹੋਇਗਾ। ਤੱਦੇ ਆਖਦੇ ਹੋ। ਪਰ ਮੈਨੂੰ ਕਿਵੇਂ ਨਿਸਚਾ ਹੋਵੇ ? ਮੈਂ ਸੁਣਿਆ ਹੈ, ਤੁਸੀਂ "ਅਗਮ ਨਿਗਮ" ਦੀਆਂ ਜਾਂਣਦੇ ਹੋ ਮੈਨੂੰ ਵੀ ਵਿਖਾ ਦੇਵੋ ਕਿ ਸਾਡੇ ਪਿਤੱਰ ਮੁਕਤਿ ਹੋਏ ਕਿਥੇ ਵਸਦੇ ਹਨ ? ਤੇ ਕਿਵੇਂ ਦੁਖ ਭੁਖ ਤੋਂ ਰਹਿਤ

ਹੋਇ ਹਨ ?

ਸਤਿਗੁਰੂ ਜੀ ਨੇ ਇਸ ਗਲ ਦਾ ਜਬਾਨੀ ਕੋਈ ਉਤਰ ਦੇਣਾ ਮੁਨਾਸਬ ਨਾ ਜਾਣਿਆ ਆਪਣੇ ਪਿਤਾ ਜੀ ਨੂੰ ਚੋਕੜੀ ਬਿਠਾ ਕੇ ਅੱਖਾਂ ਮੀਚਨ ਨੂੰ ਕਿਹਾ—ਤੇ ਇਨ੍ਹਾਂ ਦੀ ਆਤਮਾ ਨੂੰ ਆਪਣੇ ਆਤਮਕ ਬਲ ਨਾਲ ਉਤਾਹ ਲਿਜਾਂ ਕੇ ਆਪਣੇ ਪਿੱਤਰਾਂ ਦੇ ਝੱਟ ਪੱਟ ਨੂਰੀ ਰੂਪ ਵਿਚ ਦਰਸ਼ਨ ਕਰਾਏ, ਜਿਵੇਂ ਬਗਦਾਦ ਅੰਦਰ ਬੈਠੇ ਪੀਰ ਮੁਰਸ਼ਿਦ ਦੇ ਪੁਤਰ ਨੂੰ ਪਲ ਵਿਚ ਲਖਾਂ ਪਤਾਲ ਤੇ ਲਖਾਂ ਅਕਾਸ਼ ਦਿਖਾ ਦਿਤੇ ਸਨ* ਇਨ੍ਹਾਂ ਬਿਅੰਤ ਦਿੱਬ ਜੋਤਾਂ ਨੂੰ ਇਕ ਪ੍ਰਕਾਸ਼ ਭਰੇ ਅਸਥਾਨ ਵਿਚ ਪਿਤਾ ਕਾਲੂ ਜੀ ਨੇ ਪ੍ਰਮੇਸ਼ਰ ਦੇ ਪ੍ਰੇਮ ਵਿਚ ਝੂਮਦੇ ਤੇ ਇਉਂ ਗੁਣ ਗਾਵਦੇ ਡਿੱਠਾ, ਜਿਵੇਂ ਸੁਪਨੇ ਅੰਦਰ ਕੁਛ ਵੇਖਿਆ ਜਾ ਸਕਦਾ ਹੈ ।

ਸ੍ਰੀ ਕਾਲੂ ਜੀ ਨੇ ਆਪਣੇ ਪਿਤਾ ਸ਼ਿਵ ਰਾਮ ਦੀ ਦਿੱਬ ਜੋਤ ਨੂੰ ਪਹਿਚਾਣ ਲਿਆ ਤੇ ਉਹ ਵੀ ਇਨ੍ਹਾਂ ਦੇ ਸਤਿਕਾਰ ਵਜੋਂ ਉਠ ਖਲੋਤੇ ਅਤੇ ਸੀਸ ਝੁਕਾਏ । ਸ੍ਰੀ ਸ਼ਿਵ ਰਾਮ ਜੀ ਨੇ ਕਿਹਾ—ਕਲਿਆਨ ਚੰਦ । ਤੂੰ ਧੰਨ ਹੈ—ਤੇਰਾ ਪਿਛਲਾ ਜਨਮ ਦਾ ਤੱਪ ਸਿਮਰਨ ਵੀ ਧੰਨ, ਤੇ ਰੱਬ ਨੂੰ ਰੀਂਝਾ ਲੈਣਾ ਵੀ ਧੰਨ ਹੈ । ਤੇਰੇ ਘਰ ਇਸ ਗੁਰ ਅਵਤਾਰ ਸ੍ਰੀ ਨਾਨਕ ਦੇ ਜਨਮ ਕਾਰਣ ਅਤੇ ਇਸ ਦੇ ਸਦਕੇ ਹੀ ਅਸੀ ਬੇਗੰਮ ਪੁਰੇ‡ ਦੇ ਵਾਸੀ ਹੋ ਕੇ ਦੁਖ ਭੁਖ ਤੋਂ ਰਹਿਤ ਪਦਵੀ ਨੂੰ ਪਾਇਆ ਹੈ । ਇਹ ਤੇਰੀ ਕਿਰਪਾ ਹੈ । ਇਤਨਾ ਹੀ ਵੇਖ ਸੁਣ ਲੈਣ ਪਿਛੋਂ ਸ੍ਰੀ ਕਾਲੂ ਜੀ ਦੀਆਂ ਅੱਖਾਂ ਖੁਲ ਗਈਆਂ ਤੇ ਆਪਣੇ ਪਾਸ ਘਰ ਅੰਦਰ ਹੀ ਸ੍ਰੀ ਨਾਨਕ

---

*ਦੇਖੋ ਸ੍ਰੀ ਚੰਦ ਪ੍ਰਕਾਸ਼—

ਵਾ ਦੇਖੋ ਭਾਈ ਗੁਰਦਾਸ ਜੀ ਦੀ ਵਾਰ ੧ ਪਉੜੀ ੩੬ ਵਿਚ ਲਿਖਦੇ ਹਨ ।

"ਨਾਲ ਲੀਤਾ ਬੇਟਾ ਪੀਰ ਦਾ ਅੱਖੀ ਮੀਟ ਗਿਆ ਹਵਾਈ ।"

ਲੱਖ ਅਕਾਸ਼ ਪਤਾਲ ਲੱਖ ਅੱਖ ਫ਼ਰਕ ਵਿਚ ਸਭ ਦਿਖਲਾਈ ।"

‡ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ—ਰਾਗ ਗਉੜੀ ਰਵਦਾਸ ਜੀ ਪਦੇ—'ਬੇਗਮਪੁਰਾ ਸ਼ਹਿਰ ਕੋ ਨਾਉ । ਦੂਖ ਅੰਦੋਹੁ ਨਹੀਂ ਤਹਿ ਠਾਉ ।

ਜੀ ਨੂੰ ਬੈਠਾ ਡਿੱਠਾ। ਸ੍ਰੀ ਕਾਲੂ ਜੀ ਉਤੇ ਕੁਝ ਅਜਬ ਤਰਾਂ ਦੀ ਹਾਲਤ ਪਰਤ ਰਹੀ ਸੀ। ਇਹ ਹੈਰਾਨ ਸਨ ਕਿ ਸੁਪਨਾਂ ਵੀ ਨਹੀਂ ਸੀ। ਉਹ ਸੌ ਕੇ ਵੇਖੀਦਾ ਹੈ। ਪਰ ਇਹ ਕੁਝ ਤਾਂ ਬੈਠੇ ੨ ਅੱਖਾਂ ਮੀਚ ਵੇਖਿਆ ਸੀ। ਇਨ੍ਹਾਂ ਨੂੰ ਇਉਂ ਭਾਸਿਆ ਤੇ ਦੁਖੇ ਸਨ, ਜਿਵੇਂ ਅਜ ਕਲ ਸ੍ਰੀ ਅੰਮ੍ਰਿਤਸਰ ਹਰੀਮੰਦਰ ਜੀ ਵਿਚੋਂ ਅੰਮ੍ਰਿਤ ਵੇਲੇ ਕੀਰਤਨ ਸੁਣਦੇ ਕਿਸੇ ਪ੍ਰੇਮੀ ਨੂੰ ਕੋਈ ਸੇਵਾਦਾਰ ਫੜ ਉਠਾ ਕੇ ਬਾਹਰ ਕਰ ਦੇਵੇ। ਤਿਵੈਂ ਉਸ ਵੇਲੇ ਨਿਰੰਕਾਰ ਸੇਵਾਦਾਰ ਸ੍ਰੀ ਨਾਨਕ ਜੀ ਨੇ ਆਪਣੇ ਪਿਆਰੇ ਪਿਤਾ ਕਾਲੂ ਦੀ ਆਤਮਾਂ ਨੂੰ ਆਤਮਕ ਮੰਡਲਾਂ ਵਿਚੋਂ ਮੋੜ ਕੇ ਸ੍ਰੀਰ ਦੀ ਮੜ੍ਹੋਲੀ ਵਿਚ ਮੁੜ ਪਾ ਦਿਤਾ। ਪਰ ਸੁਰਤ ਉਥੇ ਹੀ ਰਹੀ।

ਪਿਤਾ ਕਾਲੂ ਜੀ ਅਜ ਪੂਰਨ ਨਿਸ਼ਚੇ ਨਾਲ ਆਪਣੇ ਸਪੁਤਰ ਸ੍ਰੀ ਨਾਨਕ ਜੀ ਨੂੰ ਸਮੱਝ ਗਏ। ਇਨ੍ਹਾ ਦੇ ਮਨ ਵਿਚੋਂ ਪੁਤਰ ਭਾਵਨਾਂ ਉਡ ਗਈ। ਇਨ੍ਹਾਂ ਦੀਆਂ ਖੁਲੀਆਂ ਅੱਖਾਂ ਨੇ ਅਜ ਸ੍ਰੀ ਨਾਨਕ ਜੀ ਨੂੰ "ਗੁਰ ਅਵਤਾਰ" ਰੂਪ ਵਿਚ ਵੇਖਿਆ, ਤੇ ਸੀਸ ਝੁਕਾਇਆ। ਪਰ ਗੁਰੂ ਜੀ ਨੇ ਰੋਕ ਕੇ ਆਖਿਆ ਸ੍ਰੀ ਪਿਤਾ ਜੀਉ। ਜਦ ਤੀਕ ਦੋਵੇਂ ਸ੍ਰੀਰ ਕਾਇਮ ਹਨ। ਸ੍ਰੀਰਾਂ ਦਾ ਰਿਸ਼ਤਾ ਉਸੇ ਤਰਾਂ ਅਟੱਲ ਹੈ। ਆਪ ਪਿਤਾ ਹੈ-ਮੈਂ ਪੁਤਰ ਹਾਂ। ਮੇਰੀ ਆਪ ਨੂੰ ਨਿਮਸ-ਕਾਰ ਬਣਦੀ ਹੈ। ਗੁਰੂ ਜੀ ਨੇ ਆਪ ਵੀ ਨਿਮਸਕਾਰ ਕੀਤੀ ਤੇ ਆਖਿਆ—ਮੇਰੀਆਂ ਭੁਲਾਂ ਮੁਆਫ ਕਰੋ। ਮੈਂ ਸ੍ਰੀਰ ਕਰੇ ਆਪ ਦੀ ਸੇਵਾ ਨਹੀਂ ਕਰ ਸਕਿਆ। ਨਿਰੰਕਾਰ ਨੇ ਆਪਣੀ ਸੇਵਾ ਵਿਚ ਜੋੜਿਆ ਹੋਇਆ ਸੀ। ਹੁਣ ਹੁਕਮ ਕਰੋ ? ਕਿ ਆਪ ਦੀ ਕੀ ਸੇਵਾ ਕਰ ਸਕਾਂ।

ਅੰਤਰ ਜਾਂਮੀ ਗੁਰੂ ਜੀ ਦੇ ਇਹ ਬਚਨ ਸੁਣ ਕੇ ਪਿਤਾ ਕਾਲੂ ਦਾ ਵੈਰਾਗ ਛੁਟ ਰਿਹਾ ਸੀ। ਉਹ ਆਪਣੇ ਮਨ ਨੂੰ ਧੋ ਧੋ ਕੇ ਜਲ ਨੂੰ ਅੱਖਾਂ ਰਾਹੀਂ ਬਾਹਰ ਸੁੱਟ ਰਹੇ ਸਨ। ਪਰ ਆਪਣੇ ਆਪ ਤੇ ਕਾਬੂ ਪਾ ਕੇ ਧੀਰਜ ਕੀਤਾ, ਤੇ ਇਉਂ ਆਖਿਆ—

"ਸਾਨੂੰ ਦੋਹੀਂ ਜਹਾਨੀ ਧੰਨ ਧੰਨ ਅਖਵਾਣ ਵਾਲੇ ਨਾਨਕ। ਮੈਨੂੰ ਧਰਤੀ ਮਾਪਣ ਵਾਲੇ ਨੂੰ ਅਰਸ਼ੀ ਚੜ੍ਹਾਵਣ ਵਾਲੇ ਨਾਨਕ। ਸੱਚ ਮੁਚ ਤੁਸਾਂ ਧੰਨ ਹੋ। ਮੇਰੇ ਉਮਰ ਭਰ ਦੇ ਸੰਸੇ ਦੂਰ ਹੋ ਗਏ। ਹੁਣ ਮੈਨੂੰ ਇਸ ਸੰਸੇ ਸੰਸਾਰ ਦੇ ਮੋਹ ਮਾਇਆ ਵਿਚ ਕੋਈ ਪਿਆਰ ਨਹੀਂ ਰਿਹਾ ਮੈਨੂੰ ਇਸ ਨੇ ਅਗੇ ਭੁਲਾਈ ਰਖਿਆ, ਤੇ ਆਪ ਨੂੰ ਸਮਝ ਨਹੀ ਸਕਿਆ ਸੀ। ਮੈਂ ਹਮੇਸ਼ਾਂ ਹੀ ਦੁਨੀਆਦਾਰੀ ਨੂੰ ਚੰਗਾ ਜਾਣਿਆ। ਜੇ ਪਿਛਲੇ ਮੇਰੇ ਕੋਈ ਕਰਮ ਚੰਗੇ ਸਨ, ਤਾਂ ਐਸਾ ਕਿਉਂ ਹੋਇਆ? ਮੈ ਦੁਨੀਆਂ ਨੂੰ ਚੱਖ ਡਿੱਠਾ ਹੈ। ਹੁਣ ਤਾਂ ਕੇਵਲ ਮੇਰੀ ਇਹੋ ਖਾਹਸ਼ ਹੈ–ਕਿ ਛੇਤੀ ਉਥੇ ਅਪੜਾਂ–ਜਿਥੇ ਪਿਤਾ ਜੀ ਤੇ ਪਿੜ੍ਹਾਂ ਨੂੰ ਵਸਦੇ ਡਿੱਠਾ ਹੈ।–

ਗੁਰੂ ਜੀ ਨੇ ਆਪਣੇ ਪਿਤਾ ਜੀ ਦਾ ਮਨ ਪੂਰਨ ਜਗਆਸਾ † ਵਿਚ ਭਰੇ ਵੇਖਿਆ। ਆਪ ਨੇ ਇਨ੍ਹਾਂ ਨੂੰ ਆਪਣੇ ਉਪਦੇਸ਼ ਨਾਲ ਨਿਰੰਕਾਰ। ਨਾਮ ਅਤੇ ਗਿਆਨ ਦਾ ਪ੍ਰਕਾਸ਼ ਕਰਾ ਦਿਤਾ* ਸ੍ਰੀ ਕਾਲੂ ਜੀ ਭਰਮ ਮੋਹ ਦੇ ਸਾਰੇ ਬੰਧਨ ਟੁੱਟ ਗਏ ਤੇ ਲਿਵ ਅੰਤਰ ਆਂਤਮੇ ਜੁੜ ਗਈ। ਚਿਰ ਪਿਛੋਂ ਸੁਰਤ ਵਿਚ ਆਏ ਤੇ ਇਸ ਤਰਾਂ ਥੋੜਾ ਥੋੜਾ ਸਮਾਧੀ ਵਿਚ ਬੈਠ ਕੇ ਦੋ ਚਾਰ ਦਿਨ ਹੋਰ ਬਤੀਤ ਕੀਤੇ।

ਐਸੇ ਹੀ ਇਕ ਦਿਨ ਸ੍ਰੀ ਕਾਲੂ ਜੀ ਨੂੰ ਸਮਾਧੀ ਵਿਚ ਬੈਠਿਆਂ ਆਪਣਾਂ ਅੰਤ ਸਮਾਂ ਨੇੜੇ ਆਇਆ ਦਿਸਿਆਂ ਤਾਂ ਇਨ੍ਹਾਂ ਨੇ ਝੱਟ ਆਖ ਦਿਤਾ, ਗੁਰੂ ਜੀ ਨੇ ਆਸਨ ਵਿਛਾ ਕੇ ਇਨ੍ਹਾਂ ਦਾ ਸੀਸ ਆਪਣੀ ਗੋਦ ਵਿਚ ਰਖਿਆ ਤੇ ਸਹਜੇ ਲਿਟਾ ਦਿਤਾ। ਇਉਂ ਪਿਤਾ ਕਾਲੂ ਜੀ ਨੇ ਨਰੰਕਾਰੀ ਜੋਤ ਨੂੰ ਅੱਖਾਂ ਵਿਚ ਵਸਾਕੇ ਵਾਹਿਗੁਰੂ ਦੇ ਧਿਆਨ ਵਿਚ

†ਮੁਕਤੀ ਦੀ ਖਾਹਸ਼–ਵਾ ਸਿਖੀ ਹਿਰਦਾ-

*ਦੇਖੋ ਸ੍ਰੀ ਨਾਨਕ ਪ੍ਰਕਾਸ਼ ਉਤ੍ਰਾਰਧੇ ਧਿਆਏ ੬ ਉਥੇ ਇਹ ਸਾਰੀ ਗਿਆਨ ਵਿਚਾਰ ਲਿਖੀ ਹੈ। ਇਥੇ ਪੁਸਤਕ ਵੱਧਣ ਦੇ ਡਰ ਨਾਲ ਸਬ ਕੀਤੀ ਹੈ।

ਪ੍ਰਾਨ ਤਿਆਗ ਦਿਤੇ। ਸਾਰੇ ਸਬੰਧੀ ਤੇ ਨਗਰ ਵਾਸੀ ਇਕਠੇ ਹੋ ਆਏ। ਇਨ੍ਹਾਂ ਦੇ ਮ੍ਰਿਤਕ ਸ੍ਰੀਰ ਨੂੰ ਅਸ਼ਨਾਨ ਕਰਾ ਕੇ ਸਤਿਨਾਮ ਕਰਦਿਆਂ ਸਸਕਾਰਿਆ ਗਿਆ, ਤੇ ਇਨ੍ਹਾਂ ਦੇ ਭਾਗਾਂ ਦੀ ਸ਼ਲਾਘਾ ਕੀਤੀ। ਇਹ ਦਿਨ ਅਸੂ ਵੱਦੀ ਅਸ਼ਟੱਮੀ ਸੰਮਤ ੧੫੭੯ ਦਾ ਸੀ ਜਦ ਕਿ ਪਿਤਾ ਕਾਲੂ ਜੀ ਬੈਕੁੰਠ ਗਮਨ ਕੀਤਾ।

## ਮਾਤ ਤ੍ਰਿਪਤਾ ਜੀ ਦਾ ਚਲਾਣਾ

ਇਸ ਸੰਸਾਰ ਅਸਾਰ ਨੂੰ ਸਾਰਿਆਂ ਨੇ ਛੱਡ ਜਾਣਾ ਹੈ। ਜੋ ਜੰਮਿਆ ਤਿਸ ਮਰਣਾਂ ਹੈ। ਇਸ ਗਲ ਦਾ ਮਾਤਾ ਤ੍ਰਿਪਤਾ ਜੀ ਨੂੰ ਪਤਾ ਸੀ ਇਨ੍ਹਾਂ ਦੇ ਪਤੀ ਨੂੰ ਪਰਲੋਕ ਪਧਾਰੇ। ਢਾਈ ਮਹੀਨੇ ਹੋਣ ਲਗੇ ਸਨ ਇਨ੍ਹਾਂ ਦਾ ਮਨ ਵੀ ਬਹੁਤ ਉਦਾਸ ਰਹਿੰਦਾ। ਕਦੀ ਕਦੀ ਵੈਰਾਗ ਵਿਚ ਰੋਣ ਲਗਦੇ। ਗੁਰੂ ਜੀ ਇਨ੍ਹਾਂ ਨੂੰ ਸਮਝਾ ਬੁਝਾ ਕੇ ਧੀਰਜ ਦਿੰਦੇ, ਪਰ ਫਿਰ ਵੀ ਮਨ ਡੋਲਦਾ ਰਹਿੰਦਾ, ਕਿ ਮੇਰੇ ਵੇਲੇ ਪਤਾ ਨਹੀਂ "ਸ੍ਰੀ ਨਾਨਕ" ਜੀ ਕਿਥੇ ਹੋਣਗੇ, ਤੇ ਕੌਣ ਸੰਭਾਲੇਗਾ ? ਸ੍ਰੀ ਮਾਤਾ ਜੀ ਨੇ ਆਪਣੇ ਦਿਲ ਦਾ ਭੇਤ ਗੁਰੂ ਜੀ ਨੂੰ ਦਸ ਦਿਤਾ। ਗੁਰੂ ਜੀ ਨੇ ਤਾਂ ਅਗੇ ਹੀ ਜਾਣੀ ਜਾਣ ਸਨ, ਕਿ ਸਮਾਂ ਹੁਣ ਆਣ ਪੁਜਾ ਹੈ ਗੁਰੂ ਜੀ ਨੇ ਇਕ ਦਿਨ ਆਪਣੀ ਮਾਤਾ ਜੀ ਤਾਂਈਂ ਵੀ ਜਦ ਕਿ ਉਹ ਅਸ਼ਨਾਨ ਕਰ ਕੇ ਸੁਛ ਹੋਏ ਬੈਠੇ ਸਨ। ਪਹਿਲੇ ਇਨ੍ਹਾਂ ਨੂੰ ਕੁਝ ਗਿਆਨ ਉਪਦੇਸ਼ ਸੁਣਾ ਕੇ ਮੋਹ ਭਰਮ ਮਿਟਾਇਆ। ਫਿਰ ਨਾਮ ਮੰਤਰ ਵਿਚ ਲਿਵ ਜੋੜ ਬੈਠਣ ਦੀ ਜਾਚ ਦਸੀ। ਸ੍ਰੀ ਮਾਤਾ ਜੀ ਦੀ ਸਮਾਧੀ ਲਗ ਗਈ। ਇਹ ਕਿਸੇ ਅਗਾਧ ਰਸ ਵਿਚ ਰਸੇ ਗਏ ਤੇ ਸ੍ਰੀਰ ਦੀ ਸੁੱਧ ਭੁਲ ਗਏ।

ਸ੍ਰੀ ਮਾਤਾ ਜੀ ਨੂੰ ਗੁਰੂ ਜੀ ਨੇ ਨਾਮ ਦ੍ਰਿੜਾ ਦਿਤਾ ਸੀ। ਉਨ੍ਹਾਂ ਦੀ ਸੁਰਤ ਮਾਨੋਂ ਨਾਮੀ ਦੇ ਨਾਮ ਧਿਆਨ ਵਿਚ ਕੀਤੀ ਜਾ ਚੁਕੀ ਸੀ। ਗੁਰੂ ਜੀ ਆਪ ਵੀ ਪਾਸ ਬੈਠੇ ਸਨ, ਪਰ ਆਪ ਦੇ ਦੇਖਦੇ ਦੇਖਦੇ ਸ੍ਰੀ

ਮਾਤਾ ਜੀ ਦੀ ਆਤਮ ਜੋਤ ਨੂੰ ਸਰਬ ਵਿਆਪੀ ਜਗਤ ਜੋਤ ਨੇ ਆਪਣੇ ਵਿਚ ਲੀਨ ਕਰ ਲਿਆ। ਇਕੋ ਅਖੀਰ ਦਾ ਸੁਆਸ ਵੀ ਜਦ ਬਾਹਰ ਹੋਇਆ, ਤਾਂ ਗਰਦਨ ਨਿਵਦੀ ਵੇਖੀ। ਸਹਾਰੇ ਨਾਲ ਗੁਰੂ ਜੀ ਨੇ ਇਨ੍ਹਾਂ ਨੂੰ ਲਿਟਾ ਦਿਤਾ। ਸ੍ਰੀਰ ਸ਼ਾਂਤ ਹੋਣ ਮਗਰੋਂ ਚਾਚਾ ਚਾਚੀ ਜੀ ਤੇ ਹੋਰ ਗਵਾਂਢੀਆਂ ਨੂੰ ਪਤਾ ਕਰਾਇਆ। ਇਨ੍ਹਾਂ ਦੀ ਅਚਾਨਕ ਮੌਤ ਸਾਰਿਆਂ ਨੂੰ ਬਹੁਤ ਵੈਰਾਗ ਵਿਚ ਭਰ ਦਿਤਾ, ਤੇ ਅਫਸੋਸ ਹੋਇਆ ਕਿ ਐਸੀ ਪਵਿਤ੍ਰ ਮਾਤਾ ਪਾਸੋਂ ਆਪਣੀਆਂ ਭੁਲਾਂ ਬਖਸ਼ਵਾ ਕੇ ਅੰਤ ਨੂੰ ਅਸੀਸਾਂ ਨਹੀਂ ਲੈ ਸਕੇ ਸਨ। ਗੁਰੂ ਜੀ ਨੇ ਇਸ ਲਈ ਕਿਸੇ ਦੀ ਪਹਿਲੇ ਪਤਾ ਨਾ ਦਿਤਾ ਕਿ ਝੁਰਮਟ ਪੈ ਜਾਣ ਤੇ ਸ੍ਰੀ ਮਾਤਾ ਜੀ ਨੂੰ ਨਾਮ ਵਿਚ ਜੁੜੀ ਸੁਰਤ ਕਿਤੇ ਵੀ ਉਖੜ ਨਾ ਜਾਏ। ਹੁਣ ਪਿਛੇ ਦੀ ਵਿਥਿਆ ਦਾ ਕੋਈ ਅਸਰ ਨਹੀਂ ਪੈਂਦਾ। ਇਸਤ੍ਰਾਂ ਨਾਲ ਪੋਹ ਮਹੀਨਾ ੧੫੭੯ ਵਿਚ ਮਾਤਾ ਤ੍ਰਿਪਤਾ ਵੀ ਸਮਾ ਗਏ।

ਗੁਰੂ ਜੀ ਨੇ ਫਿਰ ਵੀ ਆਪਣੇ ਉਪਦੇਸ਼ਾਂ ਨਾਲ ਸਾਰਿਆਂ ਨੂੰ ਧੀਰਜ ਧਰਾਇਆ, ਤੇ ਅਸ਼ਨਾਨ ਮਗਰੋਂ ਉਸੇ ਤਰਾਂ ਬਬਾਨ ਵਿਚ ਰਖਾਇਆ। ਸਤਿਗੁਰਾਂ ਨੇ ਪਹਿਲੇ ਆਪ ਮੋਢਾ ਦਿਤਾ, ਤੇ ਸਤਿਨਾਮ ਦੀ ਧੁਨੀ ਕਰਾਦਿਆ ਸ਼ਮਸ਼ਾਨਾਂ ਵਿਚ ਲਿਜਾ ਕੇ ਹੱਥੀਂ ਸਸਕਾਰ ਕੀਤਾ। ਤੇਰਵੇਂ ਦਿਨ ਜਗਤ ਰੀਤ ਮੁਤਾਬਕ ਅੰਨ ਧੰਨ ਬਸਤ੍ਰਾਂ ਦਾ ਦਾਨ ਵੀ ਕੀਤਾ ਇਉਂ ਇਨ੍ਹਾਂ ਦੋਵਾਂ ਨੇ ਗੁਰੂ ਜੀ ਦੇ ਮਾਤਾ ਪਿਤਾ ਹੋਣ ਦਾ ਫੱਲ ਵੀ ਪਾਇਆ।

ਗੁਰੂ ਜੀ ਨੇ ਸ੍ਰੀ ਮਾਤਾ ਜੀ ਦੇ ਚਲਾਣੇ ਮਗਰੋਂ ਘਰ ਦੀਆਂ ਸਾਰੀਆਂ ਚੀਜਾਂ ਵਸਤਾਂ ਲੋੜਵੰਦਾ ਗ੍ਰੀਬਾਂ ਅਧਿਕਾਂਰੀਆ ਨੂੰ ਵੰਡ ਦਿਤੀਆਂ। ਕੁਝ ਵਖਰਾ ਅੰਦਰ ਦਾ ਦਬਿਆ ਧੰਨ ਤੇ ਟੂੰਮਾਂ (ਸ਼ਾਇਦ ਮਾਤਾ ਜੀ ਨੇ ਦਸਿਆ ਹੋਵੇ ?)‡ ਕਢ ਕੇ ਉਹਦੇ ਸਮੇਤ ਕੁਝ ਕਾਗਜ

‡ਦੇਖੋ-ਸ੍ਰੀ ਚੰਦ ਪ੍ਰਕਾਸ਼ ਲਿਖਤੀ ਕ੍ਰਿਤ-ਪ੍ਰਤਾਪ ਹਰੀ ਜੀ-

ਪਤਰ ਅਤੇ ਘਰ ਦੀਆਂ ਚਾਬੀਆਂ ਚਾਚੇ ਲਾਲ ਚੰਦ ਜੀ ਦੇ ਹਵਾਲੇ ਕੀਤੀਆਂ ਤੇ ਸਾਰਿਆਂ ਨੂੰ ਸਤਿਕਰਤਾਰ ਬੁਲਾਕੇ ਭਾਈ ਬਾਲਾ ਮਰਦਾਨਾ ਸਮੇਤ ਚਾਲੇ ਪਾ ਦਿਤੇ।

## ਸਤਿਗੁਰੂ ਜੀ ਪਖੋਕੇ ਵਿਚ ਆਏ

ਆਪਣੇ ਮਾਤਾ ਪਿਤਾ ਜੀ ਦੀ ਸੰਭਾਲ ਮਗਰੋਂ ਤਲਵੰਡੀ ਥੀਂ ਚਾਲੇ ਪਾਕੇ ਕਈਂ ਥਾਂਈਂ ਲੋਕਾਂ ਦਾ ਉਧਾਰ ਕਰਦੇ ਗੁਰੂ ਜੀ ਪਖੋਕੇ ਵਿਚ ਆਏ। ਨਗਰ ਥੀਂ ਬਾਹਰ ਚੋਹਦਰੀ ਰੰਧਾਵੇ ਜੀ ਦੇ ਖੂਹ ਉਤੇ ਆਸਨ ਕੀਤਾ। ਨਗਰ ਵਾਸੀਆਂ ਨੂੰ ਸੁਣਕੇ ਖੁਸ਼ੀ ਹੋਈ। ਸਾਰੇ ਦਰਸ਼ਨਾਂ ਨੂੰ ਆਏ ਤੇ ਨਿਮਸਕਾਰਾਂ ਕੀਤੀਆਂ। ਸ੍ਰੀ ਮੂਲ ਚੰਦ ਤੇ ਚੰਦੋ ਰਾਣੀ ਨੂੰ ਆਉਦਿਆਂ ਵੇਖ ਕੇ ਗੁਰੂ ਜੀ ਨੇ ਉਠ ਕੇ ਸਤਿਕਾਰ ਕੀਤਾ, ਤੇ ਪੈਰੀ ਪਏ। ਪਰ ਗੁਰੂ ਜੀ ਦਾ ਉਹੀ ਫਕੀਰੀ ਵੇਸ ਜੋ ਅਜ ਤੋਂ ੨੧ ਸਾਲ ਪਹਿਲੇ ਵੇਖ ਆਏ ਸਨ ਵੇਖਿਆ† ਹੁਣ ਗੁਰੂ ਜੀ ਦੀ ਉਮਰ ਵੀ ੫੩ ਸਾਲਾਂ ਥੀਂ ਉਤੇ ਦੀ ਸੀ ਤੇ ਦਾਹੜੇ ਵਿਚ ਚੋਖੇ ਚਿਟੇ ਰੋਮ ਵੀ ਆਏ ਹੋਏ ਸਨ। ਹੁਣ ਪਕੇ ਫਕੀਰ ਜਾਪੇ। ਇਨ੍ਹਾਂ ਦਾ ਮਨ ਫੇਰ ਤੜਫ ਉਠਿਆ, ਤੇ ਉਸੇ ਤਰ੍ਹਾਂ ਉਲਾਹਮੇਂ ਦੇਣ ਲਗੇ।

ਚੋਹਦਰੀ ਰੰਧਾਵਾ-ਸਿਕਦ ਭਰਿਆ ਬੰਦਾ ਸੀ। ਇਸ ਨੇ ਸਮਝਾ ਬੁਝਾ ਕੇ ਉਨ੍ਹਾਂ ਨੂੰ ਚੁਪ ਕਰਾਇਆ, ਤੇ ਘਰ ਨੂੰ ਭੇਜਿਆ ਕਿ ਚਲੋ ਹੁਣ ਲੈ ਆਉਂਦੇ ਹਾਂ। ਪਰ ਗੁਰੂ ਜੀ ਨੇ ਖੂਹ ਤੇ ਹੀ ਬੈਠਣਾਂ ਪਸੰਦ ਕੀਤਾ, ਤੇ ਚੋਹਦਰੀ ਨੇ ਇਥੇ ਹੀ ਹਰ ਤਰਾਂ ਦੀ ਸੇਵਾ ਸੰਭਾਲ ਦਾ ਖਿਆਲ ਰਖਿਆ।

ਗੁਰੂ ਜੀ ਦੇ ਸੰਮਤ ੧੫੭੨ ਵਿਚ ਸੁਲਤਾਨ ਪੁਰ ਥੀਂ ਤੀਜੀ ਉਦਾਸੀ ਚਲੇ ਜਾਣ ਪਿਛੋਂ ਬਾਬਾ ਸ੍ਰੀ ਚੰਦ ਜੀ ਤਿੰਨ ਸਾਲ ਭੂਆ

---

†ਸ੍ਰੀ ਗੁਰੂ ਜੀ ਪਹਿਲੀ ਵੇਰ ਸੁਲਤਾਨ ਪੁਰੋਂ ਜਾਕੇ ਫੇਰ ਦੋ ਵਾਰ ਉਥ ਆਏ, ਅਤੇ ਤਲਵੰਡੀ ਥੀਂ ਜਾਂਦੇ ਰਹੇ। ਪਰ ਇਥੇ ਪਖੋਕੇ ਹੁਣ ੨੧ ਸਾਲਾਂ ਪਿਛੋਂ ਆਏ

ਨਾਨਕੀ ਜੀ ਪਾਸ ਰਹੇ। ਉਨ੍ਹਾਂ ਦੇ ਚਲਾਣੇ ਪਿਛੋਂ ਪਖੋਕੇ ਆਏ ਅਤੇ ਲਖਮੀ ਚੰਦ ਜੀ ਨੂੰ ਬਾਰਠ ਛਡ ਕੇ ਫਿਰ ਕਸਮੀਰ ਨੂੰ ਚਲੇ ਗਏ ਸਨ ਉਥੇ ਢਾਈ ਕੁ ਸਾਲ ਰਹਿਕੇ ਵੈਦਿਕ ਸਿਧਾਂਤਾਂ ਅਤੇ ਹੋਰ ਕਈ ਧਰਮ ਗ੍ਰੰਥਾਂ ਦੇ ਮਾਹਿਰ ਹੋ ਚੁਕੇ ਸਨ। ਜਿਸ ਤੇ ਇਨ੍ਹਾਂ ਦੀ ਪ੍ਰੋੜਤਾ ਨਾਲ ਆਪਣੇ ਪਿਤਾ ਜੀ ਦੀ ਬਾਣੀ ਦੇ ਗੁਰਮਤ ਸਿਧਾਂਤਾਂ ਨੂੰ ਵੀ ਉਥੇ ਬਹੁਤ ਪ੍ਰਚਾਰਦੇ ਰਹੇ। ਸ੍ਰੀ ਬਾਬਾ ਜੀ ਇਥੋਂ ਦੀਆਂ ਕਈ ਧਾਰਮਕ ਸੰਸਥਾਵਾਂ ਦੇ ਵਿਦਵਾਨਾਂ ਵਿਚ ਨਾਮਣਾ ਖੱਟਣ ਮਗਰੂੰ ਮੁੜ ਬਾਰਠ ਆ ਕੇ ਭ੍ਰਾਤਾ ਨੂੰ ਮਿਲੇ ਸਨ।

ਬਾਬਾ ਸ੍ਰੀ ਚੰਦ ਜੀ ਨੂੰ ਆਪਣੇ ਪਿਤਾ ਜੀ ਦੇ ਉਚਾਰੇ ਸ਼ਬਦ ਵੀ ਬਹੁਤ ਯਾਦ ਸਨ। ਇਹ ਗੁਰਬਾਣੀ ਦੇ ਆਸ਼ੇ ਤੇ ਸਿਧਾਤਾਂ ਨੂੰ ਚੰਗੀ ਤਰ੍ਹਾਂ ਸਮਝ ਚੁਕੇ ਹੋਏ ਸਨ, ਤੇ ਕਦੀ ਕਦੀ ਮੌਜ ਵਿਚ ਬੈਠਿਆਂ ਨਿਰੰਕਾਰ ਦੀ ਵਿਸਮਾਦ ਭਰੀ ਕੁਦਰਤ ਦੇ ਸਬੰਧ ਵਿਚ ਆਪਣੀ ਕਵਿਤਾ (ਬਾਣੀ) ਬੀ ਉਚਾਰਨ ਕਰਨ਼ ਲਗਦੇ ਸਨ। ਇਥੇ ਬਾਰਠ ਵਿਚ ਆਪ ਇਕ ਦਿਨ ਆਤਮ ਰੰਗ ਵਿਚ ਰੰਗੇ ਬੈਠੇ ਸਨ। ਵਿਸਮਾਦੀ ਸਿਰਜਨਹਾਰ ਦੀਆਂ ਚੰਗਿਆਈਆਂ ਤੇ ਵਡਿਆਈਆਂ ਨੂੰ ਚੇਤੇ ਕਰਦੇ ਸਮਾਧੀ ਲਗ ਗਈ, ਕਿਸੇ ਵਿਸਮਾਦ ਵਿਚ ਵਿਸਮੇਂ ਗਏ, ਤੇ ਮਨ ਐਸੀ ਡੂੰਘਾਈ ਵਿਚ ਅਪੜ ਗਿਆ ਕਿ ਜਿਥੇ ਕੋਈ ਉਘਨ ਭੁੱਖ ਵਾਪ-ਰਦੀ ਹੈ। ਨ ਜਗਤ ਦੀ ਕੋਈ ਹੋਰ ਕਲਪਣਾਂ ਰਹਿੰਦੀ ਹੈ। ਐਸੀ ਲਿਵਤਾਰ ਅਤੇ ਧਿਆਨ ਵਿਚ ਖੁਭਿਆਂ ਬਾਬਾ ਸ੍ਰੀ ਚੰਦ ਜੀ ਨੂੰ ਆਪਣੇ ਪਿਤਾ 'ਗੁਰੂ ਨਾਨਕ ਦੇਵ' ਸਾਖਿਆਤ ਅਬਨਾਸ਼ੀ ਪਰਮੇਸ਼ਵਰ ਦੇ ਰੂਪ ਵਿਚ ਭਾਸੇ, ਅਤੇ ਕਈ ਦੇਵੀਆਂ ਦੇਵਤੇ ਸੰਤ ਮਹਾਤਮਾਂ ਫਕੀਰ ਲੋਕ ਆਪਣੇ ਆਪਣੇ ਮੱਤ ਅਤੇ ਨਿਸਚਿਆਂ ਮੁਤਾਬਕ ਨੂਰੀ ਰੂਪ ਵਿਚ 'ਗੁਰੂ ਨਾਨਕ' ਨੂੰ ਧਿਆਂਉਂਦੇ ਅਤੇ ਪੂਜਾ ਕਰਦੇ ਵੇਖੇ, ਆਪ ਹੈਰਾਨ ਹੋਏ, ਤੇ ਚੌਂਕ ਉਠੇ ਸਨ।

ਸਮਾਧੀ ਵਿਚੋਂ ਉਠ ਕੇ ਵੀ ਕਿਤਨਾਂ ਚਿਰ ਆਨੰਦ ਵਿਚ ਸਰੂਰੇ

ਰਹੇ, ਤੇ ਪ੍ਰੇਮ ਵਿਚ ਮਤੱਿਆਂ ਨੂੰ ਉਸ ਵੇਲੇ ਕਵਿਤਾ ਦਾ ਉਛਾਲ ਉਮੰਡ ਆਇਆ, ਅਤੇ ਆਪਣੇ ਪਿਤਾ ਜੀ ਦੀ ਸਿਫਤ ਸਲਾਹ ਵਿਚ ਇਕ ਆਰਤਾ ਉਚਾਰਨ ਕੀਤਾ, ਫੇਰ ਇਸੇ ਉਡੀਕ ਵਿਚ ਰਹਿੰਦੇ, ਕਿ ਪਿਤਾ ਜੀ ਛੇਤੀ ੨ ਆਉਣ ਤਾਂ ਉਨ੍ਹਾਂ ਦੇ ਸਨਮੁਖ ਅਸੀਂ ਸ਼ਰਧਾ ਦੇ ਫੁੱਲ ਭੇਟਾ ਕਰਕੇ ਦੋਵੇਂ ਭ੍ਰਾਤਾ ਚਰਨ ਬੰਦਨਾ ਕਰੀਏ—ਬਾਬਾ ਸ੍ਰੀ ਚੰਦ ਜੀ ਨੇ ਗੁਰੂ ਜੀ ਦਾ ਪਖੋਕੇ ਵਿਚ ਜਦ ਆਗਮਨ ਸੁਣਿਆ ਤਾਂ ਖੁਸ਼ੀ ਨਾਲ ਭਰੇ ਗਏ। ਦੋਵੇਂ ਭ੍ਰਾਤਾ ਸ੍ਰੀ ਮਾਮਾ ਕ੍ਰਿਸ਼ਨਾਂ ਜੀ ਅਤੇ ਕੁਝ ਹੋਰ ਸਰਧਾਲੂ ਵੀ ਬਾਰਠ ਥੀਂ ਨਾਲ ਆਏ। ਇਨ੍ਹਾਂ ਨੇ ਉਸੇ ਪਿਆਰ ਸਤਿਕਾਰ ਵਿਚ ਭਰਿਆਂ ਫ਼ੁਲ ਵਰਖਾ ਕੀਤੀ, ਅਤੇ ਸਾਧੂ ਰੀਤ ਮੁਤਾ-ਬਿਕ ਧੂਪ ਦੀਪ ਕੇਸਰ ਨਾਲ ਗੁਰੂ ਪੂਜਾ ਕਰਕੇ "ਆਰਤਾ" ਪੜ੍ਹਿਆ ਤੇ ਡੰਡਉਤਾਂ ਕੀਤੀਆਂ। ਆਰਤਾ ਇਹ ਸੀ—

## ਬਾਬਾ ਸ੍ਰੀ ਚੰਦ ਸ੍ਰੀ ਮੁਖ ਵਾਕ ਆਰਤਾ

ਚਾਰ ਕੂੰਟ ਜਾਂਕੀ ਧਰਮ ਸਾਲਾ। ਸੰਗਤ ਗਾਵੈ ਸਬਦ ਰਸਾਲਾ
ਆਰਤਾ ਕੀਜੈ—ਨਾਨਕ ਸਾਹਿ—ਪਾਤਸ਼ਾਹ ਕਾ ।। ਹਰਿ ਹਰਿ
ਦੀਨ ਦੁਨੀਆਂ ਕੇ ਸ਼ਾਹਿਨਿ ਸਾਹ ਕਾ ।। ਆਰਤਾ ਕੀਜੈ
ਨਾਨਕ ਸਾਹਿ ਪਾਤਸ਼ਾਹ ਕਾ !।੧।।
ਕੋਟ ਦੇਵੀ ਜਾਂਕੀ ਜੋਤਿ ਜਗਾਵੈ ।। ਕੋਟ ਤੇਤੀਸ ਜਾਂਕੀ
ਉਸਤਿਤ ਗਾਵੈ ।। ਆਰਤਾ ਕੀਜੈ ਨਾਨਕ ਸ਼ਾਹਿ ਪਾਤਿਸ਼ਾਹਿ
ਕਾ ।। ਹਰਿ ਹਰਿ ਦੀਨ ਦੁਨੀਆਂ ਦੇ ਸਾਹਿਨਿ ਸਾਹ ਕਾ ।।
ਆਰਤਾ ਕੀਜੈ ਨਾਨਕ ਸਾਹਿ ਪਾਤਿਸਾਹ ਕਾ ।।੨।।
ਛਿਨਵੈ ਕ੍ਰੋੜ ਜਾਂਕੇ ਚਹਨ ਪਖਾਰੇ ।। ਭਾਰ ਅਠਾਰਹਿ ਜਾਂ ਕੀ
ਪੁਹੁਪ ਕੀ ਮਾਲਾ ।! ਆਰਤਾ ਕੀਜੈ ਨਾਨਕ ਸਾਹ ਪਾਤਿ
ਸਾਹਿ ਕਾ ।।੩।।
ਪਵਨ ਰਾਇ ਜਾਂ ਕੋ ਚੰਵਰ ਝੁਲਾਵੈ। ਰਿਖ ਮੁਨ ਜਾਂਕੋ

ਧਿਆਨ ਲਗਾਵੈ ॥ ਆਰਤਾ ਕੀਜੈ ਨਾਨਕ ਸਾਹਿ ਪਾਤਸਾਹਿ ਕਾ। ਹਰਿ ਹਰਿ ਦੀਨ ਦੁਨੀਆਂ ਕੇ ਸਾਹਿਨ ਸਾਹ ਕਾ ॥ ਆਰਤਾ ਕੀ ਜੈ ਨਾਨਕ ਸਾਹਿ ਪਾਤ ਸਾਹ ਕਾ ।੪।

ਪੰਚ ਪਰਵਾਨ ਹੈ 'ਸਤਿਗੁਰੂ ਪੂਰਾ' ਵਾਜੈ ਸਬਦੁ ਅਨਾਹਦ ਤੂਰਾ। ਆਰਤਾ ਕੀਜੈ ਨਾਨਕ ਸਾਹਿ ਪਾਤ ਸਾਹਿ ਕਾ। ਹਰਿ ਹਰਿ ਦੀਨ ਦੁਨੀਆ ਕੇ ਸਾਹਿਨਿ ਸਾਹਿ ਕਾ ॥ ਆਰਤਾ ਕੀ ਜੈ ਨਾਨਕ ਸਾਹਿ ਪਾਤਸਾਹ ਕਾ ।੫।

ਘੰਟਾ ਵਾਜੇ ਧੁਨ ਉਅੰਕਾਰਾ। ਅਧਰ ਅਖੰਡ ਜਾਕੋ ਝਿਲਮਿਲ ਕਾਰਾ। ਆਰਤਾ ਕੀਜੈ ਨਾਨਕ ਸਾਹਿ ਪਾਤਿ ਸਾਹਿ ਕਾ। ਹਰਿ ਹਰਿ ਦੀਨ ਦੁਨੀਆਂ ਦੇ ਸਾਹਿਨ ਸਾਹਿ ਕਾ। ਆਰਤਾ ਕੀਜੈ ਨਾਨਕ ਸਾਹਿ ਪਾਤਸਾਹ ਕਾ ।੬।

ਸਤਿਨਾਮੁ-ਹੈ-ਸੋਹੰ-ਸਾਰਾ । ਨਾਨਕ ਨਾਮ ਸੰਤਨ ਅਧਾਰਾ। ਆਰਤਾ ਕੀਜੈ ਨਾਨਕ ਸਾਹਿ ਪਾਤਿ ਸਾਹਿ ਕਾ। ਹਰਿ ਹਰਿ ਦੀਨ ਦੁਨੀਆਂ ਕੇ ਸਾਹਿਨ ਸਾਹਿ ਕਾ। ਆਰਤਾ ਕੀਜੈ ਨਾਨਕ ਸਾਹ ਪਾਤਸਾਹ ਕਾ ।੭।

ਸ੍ਰੀ ਚੰਦ ਵਿਖਾਣੈ ਸਤਿਗੁਰੂ ਨਾਨਕ ਪੂਤਾ। ਅਗਮ ਅਗਾਧ ਅਡੋਲ ਅਵਧੂਤਾ। ਆਰਤਾ ਕੀਜੈ ਨਾਨਕ ਸਾਹਿ ਪਾਤ ਸਾਹਿ ਕਾ। ਹਰਿ ਹਰਿ ਦੀਨ ਦੁਨੀਆਂ ਕੇ ਸਾਹਿਨ ਸਾਹ ਕਾ। ਆਰਤਾ ਕੀਜੈ ਨਾਨਕ ਸਾਹਿ ਪਾਤ ਸਾਹ ਕਾ ।੮।

ਜੋ ਜਨ ਨਾਨਕ ਸਾਹ ਕਾ ਆਰਤਾ ਗਾਵੈ । ਬਸੈ ਬੈਕੁੰਠ ਪਰਮ ਗਤ ਪਾਵੈ। ਆਰਤਾ ਕੀਜੈ ਨਾਨਕ ਸਾਹਿ ਪਾਤ ਸਾਹਿ ਕਾ। ਹਰਿ ਹਰਿ ਦੀਨ ਦੁਨੀਆਂ ਕੇ ਸਾਹਿਨ ਸਾਹ ਕਾ। ਆਰਤਾ ਕੀਜੈ ਨਾਨਕ ਸਾਹਿ ਪਾਤਸਾਹ ਕਾ ।੯।

ਸਰਨ ਪਰੇ ਕੀ ਰਾਖ ਦਿਆਲਾ । ਨਾਨਕ ਤੁਮਰੇ ਬਾਲ ਗੁਪਾਲਾ । ਆਰਤਾ ਕੀੜੈ ਨਾਨਕ ਸਾਹ ਪਾਤ ਸਾਹ ਕਾ।

ਹਰਿ ਹਰਿ ਦੀਨ ਦੁਨੀਆ ਕੇ ਸਾਹਿਨ ਸਾਹਿ ਕਾ । ਆਰਤਾ ਕੀਜੈ ਨਾਨਕ ਸਾਹਿ ਪਾਤ ਸਾਹਿ ਕਾ ।੧੦।

("ਆਰਤਾ ਸਮਾਪਤ ਉਤਾਰਾ ਸ੍ਰੀ ਚੰਦ ਪ੍ਰਕਾਸ਼")

# ਲੜ ਲੱਗੀ ਸੁਲੱਖਣੀ ਜੀ ਦੇ ਤਰਲੇ

ਪਖੋਕੇ-ਵਿਚ ਆਇਆਂ ਗੁਰੂ ਜੀ ਨੂੰ ਕਈ ਦਿਨ ਹੋਣ ਲਗੇ ਸਨ। ਦੂਰ ਨੇੜੇ ਦੇ ਸਾਰੇ ਸਬੰਧੀ ਅਤੇ ਸਾਹਿਬਜਾਦੇ ਵੀ ਦਰਸ਼ਨ ਕਰ ਚੁਕੇ ਸਨ । ਇਨ੍ਹਾਂ ਸਾਰਿਆਂ ਨੇ ਪਿਤਾ ਕਾਲੂ ਅਤੇ ਮਾਤਾ ਤ੍ਰਿਪਤਾ ਤੇ ਬੇਬੇ ਨਾਨਕੀ ਜੀ ਬਾਬਤ ਰੱਬ ਦੀ ਰਜ਼ਾਏ ਵਰਤੀ ਆਖਿਆ ਪਰ ਅਜੇ ਤੀਕ ਲੜ ਲਗੀ (ਜਗੱਤ ਮਾਤਾ) ਸੁਲਖਣੀ ਜੀ ਆਪਣੇ ਸਵਾਂਮੀ ਦੇ ਦਰਸ਼ਨ ਨਹੀਂ ਕਰ ਸਕੇ ਸਨ। ਕਾਰਣ ਇਹ ਸੀ, ਕਿ ਪਹਿਲੀ ਉਦਾਸੀ ਚਲਣ ਸਮੇਂ ਗੁਰੂ ਜੀ ਨੇ ਇਨ੍ਹਾਂ ਨੂੰ ਕਿਹਾ ਸੀ । ਜੋ ਸਾਡੇ ਮੁੜ ਅ ਉਣ ਤੀਕ ਪਿਤਾ ਘਰ ਦੀਆਂ ਕੰਧਾਂ ਅੰਦਰ ਸਬਰ ਸੰਤੋਖ ਦੇ ਦਿ-ਨ ਬਿਤਾਂਣੇ ਹਨ। ਮਾਤਾ ਸੁਲਖਣੀ ਜੀ ਨੇ ਇਸ ਬਚਨ ਦੀ ਪਾਲਣਾਂ ਪੂਰੀ ੨ ਕੀਤੀ। ਇਹ ਘਰੋਂ ਬਾਹਰ ਕਦੀ ਨਹੀਂ ਗਏ ਸੀ, ਤੇ ਹੁਣ ਗੁਰੂ ਜੀ ਸਿੱਧੇ ਘਰ ਆਏ ਨਹੀਂ ਸੀ, ਅਤੇ ਨਾ ਬੁਲਾ ਭੇਜਿਆ ਸੀ। ਇਨ੍ਹਾਂ ਨੂੰ ਆਪਣੇ ਆਪ ਜਾਂਙ ਵਿਚ ਇਹ ਝਾਕਾ ਪਹਾੜ ਬਣ ਖਲੋਤਾ ਸੀ। ਕਿ ਕਈ-ਸਾਲ ਹੋਣ ਲਗੇ ਹਨ । ਪਤਾ ਨਹੀਂ ਸਵਾਂਮੀ ਜੀ ਕਿਹੜੀ ਅਵਸਥਾ ਵਿਚ ਬੈਠੇ ਹੋਵਣ? ਉਨ੍ਹਾਂ ਨੂੰ ਭਾ ਸਕਾਂ ਕਿ ਨ ਭਾ ਸਕਾਂ ? ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਵੀ ਇਸ ਗਲ ਤੋਂ ਜਾਣੂੰ ਹੋ ਚੁਕੇ ਸਨ । ਪਰ ਉਨ੍ਹਾਂ ਨੇ ਕੋਈ ਦਖਲ ਨ ਦਿਤਾ ਤੇ ਪਿਤਾ ਜੀ ਦੀ ਰੱਜਾ ਵਿਚ ਛਡੇ ਰਖਿਆ।

ਸਤਿਗੁਰੂ ਜਦ ਪ੍ਰਦੇਸ ਵਿਚ ਗਏ ਹੋਏ ਸਨ, ਤਾਂ ਹੋਰ ਗਲ ਸੀ ਪਰ ਹੁਣ ਪਖੋਕੇ ਆਏ ਅਜੇ ਤੀਕ ਨ ਬੁਲਾਇਆ ਸੀ, ਅਤੇ ਨਾ ਉਮਰ ਦੀ ਸਾਥਣ ਦੀ ਆਪ ਜਾਕੇ ਕੋਈ ਸੁਰਤ ਲੀਤੀ। ਇਹ ਦੁਨੀਆਂ ਦੀ

ਨਜ਼ਰ ਵਿਚ ਕਿਤੱਨੀ ਹੇਠੀ ਤੇ ਨਿਰਾਦਰੀ ਭਰੀ ਗਲ਼ ਸੀ। ਸ੍ਰੀ ਸੁਲਖਣੀ ਜੀ ਦੀਆਂ ਸਹੇਲੀਆਂ ਮੇਹਣੇ ਤਾਹਣੇ ਸੁਣਂਦੀਆਂ, ਅਤੇ ਗੁਰੂ ਜੀ ਦੀ ਸ਼ਾਨ ਵਿਰੁਧ ਵੀ ਕੁਝ ਆਖ ਦੇਂਦੀਆਂ ਸਨ ! ਚੰਦੋ ਰਾਣੀ ਵੀ ਇਸੇ ਤਰ੍ਹਾਂ ਬੁੜ ਬੁੜ ਕਰਦੇ ਰਹਿੰਦੇ, ਪਰ ਸੁਲਖਣੀ ਜੀ ਵਾਸਤੇ ਸਹਾਰਨੀਆਂ ਬਹੁਤ ਮੁਸ਼ਕਲ ਸਨ। ਇਨ੍ਹਾਂ ਦੇ ਕੰਨ ਪੱਕ ਚੁਕੇ ਸਨ । ਇਹ ਕੌੜਾ ਘੁਟ ਕਰਕੇ ਪੀਂਦੇ ਜਾਂਦੇ ਤੇ ਅੰਦਰੋ ੨ ਘੁਲਦੇ ਸਨ। ਇਨ੍ਹਾਂ ਦਾ ਕਲੇਜਾ ਸ਼ਰੀਕਣੀਆਂ ਦੇ ਬੋਲਾਂ ਬਾਣਾਂ ਨਾਲ ਛੇਕ ੨ ਹੋਇਆ ਪਿਆ ਸੀ । ਇਹ ਆਪਣੇ ਵਲੋਂ ਆਪਣੇ ਅੰਤਰ ਯਾਂਮੀ ਸਵਾਂਮੀ ਬਾਬਤ ਕੋਈ ਤਰਕ ਨਹੀਂ ਰਖਦੇ ਸਨ। ਨ ਮੂੰਹ ਥੀਂ ਕੁਝ ਆਖਦੇ ਸਨ। ਪਰ ਕਈ ਮੂੰਹ ਫੱਟ ਭੈਣਾਂ ਦੇ ਮੂੰਹ ਬੰਦ ਕਰਨੇ ਔਖੇ ਸਨ ਜਿਸ ਤੇ ਦੁਖੀ ਹੁੰਦੇ ਸਨ।

ਸ੍ਰੀ ਮਾਤਾ ਸੁਲਖਣੀ ਜੀ—ਆਖਰ ਇਨਸਾਨ ਸਨ । ਇਹ ਬੜਾ ਪਵਿਤਰ ਤੇ ਕੋਮਲ ਹਿਰਦਾ ਰਖਣ ਵਾਲੇ ਸਨ। ਇਹ ਪਤੀ ਪ੍ਰੇਮ ਵਾਲਾ ਸੱਚਾ ਸੁੱਚਾ ਦਿਲ ਰਖਦੇ ਸਨ। ਉਧਰ ਗੁਰੂ ਅੰਤਰ ਯਾਂਮੀ ਵੀ ਸਭ ਕੁਝ ਜਾਂਣਦੇ ਸਨ । ਪਰ ਉਨ੍ਹਾਂ ਦੇ ਭਾਏ ਨੂੰ ਕੌਣ ਜਾਣੇ ਕਿ ਇਨ੍ਹਾਂ ਵਾਸਤੇ ਦਰਸ਼ਨ ਪ੍ਰਾਪਤੀ ਵਿਚ ਕਿਉਂ ਦੇਰ ਹੋ ਰਹੀ ਹੈ? ਸੁਲਖਣੀ ਜੀ ਦਾ ਦਿਲ ਕੁਝ ਸਿੱਕਾ ਤੜਪਾਂ ਤੇ ਕੁਝ ਮਾਂ ਤੇ ਸਹੇਲੀਆਂ ਪਾਸੋਂ ਬੋਲੀਆਂ ਦੇ ਸੇਕਾਂ ਨਾਲ ਅੱਲਾ ਪਿੱਲਾ ਹੋਇਆ ਪਿਆ ਸੀ। ਇਸ ਪੀੜਾਂ ਨੂੰ ਹੋਰ ਸਹਾਰਨਾ ਔਖਾ ਸੀ, ਕਿ ਇਹ ਤਾਂ ਪੇਵਕੇ ਘਰ ਦੇ ਛੱਤ ਹੇਠਾਂ ਅਤੇ ਇਨ੍ਹਾਂ ਦੇ ਪ੍ਰਾਨ ਪਤੀ ਪਿੰਡ ਥੀਂ ਬਾਹਰ ਰੁੱਖ ਹੇਠਾਂ ਪਏ ਹੋਵਣ। ਸ੍ਰੀ ਮਾਤਾ ਜੀ ਨੇ ਮਜਬੂਰ ਹੋਕੇ ਇਕ ਦਿਨ ਘਰ ਦੀ ਟਹਿਲਣ ਪ੍ਰੇਮੋ ਮਹਿਰੀ ਨੂੰ ਵਖਰੇ ਬੈਠਕੇ ਸਮਝਾਇਆ, ਕਿ ਉਹ ਇਨ੍ਹਾਂ ਦੇ ਦੁਖ ਦਰਦ ਨੂੰ ਬੇਨਤੀ ਦੇ ਰੂਪ ਵਿਚ ਇਨ੍ਹਾਂ ਦੇ ਸਵਾਂਮੀ ਜੀ ਨੂੰ ਜਾ ਦਸੇ।

ਸ੍ਰੀ ਮਾਤਾ ਜੀ ਨੇ ਆਖਿਆ-ਮੇਰੇ ਵਲੋਂ ਹਥ ਜੋੜ ਕੇ ਇਹ ਬੇਨਤੀ

ਸੁਨਾਵੋ, ਕਿ ਆਪ ਨੇ ਚਲਣ ਸਮੇਂ ਸੁਲਤਾਨ ਪੁਰ ਜੋ ਕੁਝ ਆਖਿਆ ਸੀ-ਦਾਸੀ ਨੇ ਸਬਰ ਦਾ ਘੁੱਟ ਭਰ ਕੇ ਘਰੋਂ ਪੈਰ ਬਾਹਰ ਨਹੀ ਕਢਿਆ ਸੀ । ਮੈਨੂੰ ਪਤਾ ਹੈ ਕਿ ੨੧ ਸਾਲ ਤੋਂ ਆਪ ਨਿਰੰਕਾਰ ਦੇ ਹੁਕਮ ਵਿਚ ਬੱਧੇ ਪਰਦੇਸ ਦੇ ਕਸ਼ਟ ਸਹਾਰਦੇ ਰਹੇ ਹੋ । ਪਰ ਮੈਂ ! ਆਪ ਦੀ ਦਾਸੀ ਨੇ ਵੀ ਆਪ ਨਿਰੰਕਾਰੀ ! ਦੇ ਹੁਕਮ ਦੀ ਪਾਲਣਾ ਯਥਾ ਯੋਗ ਕੀਤੀ ਹੈ । ਮੈਨੂੰ ਹੈਰਾਨੀ ਤਾਂ ਇਸ ਗਲ ਦੀ ਹੈ, ਕਿ ਆਪ ਜੀ ਉਤੇ ਤਾਂ ਆਪ ਦੇ ਨਿਰੰਕਾਰ ਨਰਾਜ਼ ਨਹੀਂ ਉਹ, ਆਪਦੇ ਅੰਗ ਸੰਗ ਵਸਦੇ ਹਨ । ਪਰ ਮੇਰੇ ਉਤੇ ਮੇਰੇ ਨਿਰੰਕਾਰੀ ਪਤੀ ਕਿਉਂ ਨਰਾਜ ਹਨ, ਤੇ ਦੂਰ ਬਾਹਰ ਏਠੇ ਹਨ ? ਨ ਆਪ ਜੀ ਨੇ ਅਜੇ ਤੀਕ ਘਰ ਚਰਨ ਪਾਏ, ਅਤੇ ਨ ਦਾਸੀ ਨੂੰ ਚਰਨਾਂ ਵਿਚ ਬੁਲਾ ਭੇਜਿਆ ਹੈ । ਇਹ ਨਰਾਜਗੀ ਨਹੀਂ ਤਾਂ ਕੀ ਹੈ ? ਮੈਂ ਤਾਂ ਉਦੂੰ ਦੀ ਆਪ ਦੀ ਹਾਂ- ਜਦੋਂ ਦੀ ਵੇਦੀ ਅੰਦਰ ਬੈਠਿਆਂ ਆਪ ਵੇਦੀ ਜੀ ਨੇ ਮੇਰਾ ਹੱਥ ਫੜ ਕੇ ਮੇਰੇ ਪ੍ਰਾਣਾਂ ਦੀ ਰਖਿਆ ਦਾਂ ਪ੍ਰਣਿ ਲਿਆ ਸੀ, ਅਤੇ ਮੈਨੂੰ-ਮਾਂ-ਪਿਉ ਨਾਲੂੰ ਵਿਛੜੀ ਰੋਂਦੀ ਹਿਚਕ ਚਾਂਦੀ ਨੂੰ ਵਟਾਲੇ ਥੀਂ ਡੋਲੀ ਪਾਕੇ ਸੁਲਤਾਨ ਪੁਰ ਲਿਆਏ ਸੀ । ਮੇਰੀ ਬੇਨਤੀ ਹੈ ਕਿ ਉਸ ਵੇਲੇ ਦੇ ਹੱਥ ਫੜੇ ਦੀ ਅਤੇ ਕੀਤੇ ਪ੍ਰਣਿ ਦੇ ਪਾਲਣ ਦੀ ਹੁਣ ਤਾਂ ਕਿਰਪਾਲਤਾ ਹੋਣੀ ਚਾਹੀਦੀ ਹੈ ।

ਮਾਤਾ ਜੀ ਨੇ ਪ੍ਰੇਮੋ ਨੂੰ ਇਹ ਬੇਨਤੀ ਕਰਨੀ ਵੀ ਦਸੀ, ਕਿ ਵਿਆਹ ਵੇਲੇ ਪੰਡਤਾਂ ਨੇ ਜੋ ਮੈਨੂੰ 'ਸੀਤਾ ਜਿਉਂ ਸੱਤ ਬ੍ਰਤ ਨਿਭਾਉਣ ਨੂੰ ਕਿਹਾ ਸੀ, ਤਾਂ ਆਪ ਜੀ ਨੂੰ ਸ੍ਰੀ ਰਾਮ ਜਿਵੇਂ ਲਾਜ ਨਿਭਾਉਣ ਨੂੰ ਆਖਿਆ ਸੀ । ਪਰ ਉਹ ਤਾਂ ਆਪਣੀ ਸੀਤਾ ਨੂੰ ਬਨਬਾਸ ਵਿਚ ਵੀ ਨਾਲੇ ਲੈ ਗਏ ਸਨ, ਤੇ ਆਪ ਜੀ ਨੇ ਮੈਨੂੰ ਮੁੜ ਪਿਤਾ ਘਰ ਚਲੇ ਜਾਣ ਦੀ ਆਗਿਆ ਕੀਤੀ ਸੀ । ਮਹਾਰਾਜ ! ਇਹ ਤਾਂ ਦਸਨ ? ਕਿ ਆਪ ਅੰਤਰ ਯਾਂਮੀ ਹੁੰਦੇ ਸੰਦੇ ਮੈਨੂੰ ਸੀਤਾ ਜੀ ਜੈਸਾ ਵੀ ਕਿਉਂ ਨਹੀਂ ਜਾਤਾ ਸੀ ? ਸੀਤਾ ਜੀ ਤਾਂਈ ਵੀ ਆਪਣੇ ਪਤੀ ਨੇ ਘਰੇ ਰਹਿਣ ਨੂੰ

ਕਿਹਾ ਸੀ, ਪਰ ਮੰਨੇ ਨਹੀਂ ਸਨ। ਉਹ ਨਾਲੇ ਬਨਬਾਸ ਨੂੰ ਗਏ। ਉਨ੍ਹਾਂ ਨੇ ਸਗੂੰ ਪਤੀ ਨੂੰ ਹਰਣਾਂ ਪਿਛੇ ਦੁੜਾਇਆ-ਅਤੇ ਆਪ ਫਿਰ ਵੀ ਬਚਨ ਨਹੀਂ ਪਾਲਿਆ ਸੀ। ਉਹ ਕੀਲੀ ਕੀਲ ਬੀਂ ਬਾਹਰ ਹੋ ਕੇ ਬਹੁਤ ਚਿਰ ਪਤੀ ਦੇ ਕਲੇਸ਼ ਦਾ ਕਾਰਨ ਹੋਏ ਸਨ।

ਸ੍ਰੀ ਮਾਤਾ ਜੀ ਨੇ ਹਾਹੁਕੇ ਭਰਦੇ ਦਸਿਆ-ਕਿ ਮੈਂ ਨੇ ਕੋਈ ਬਚਨ ਨਹੀਂ ਉਲਟਾਇਆ ਨ ਮੇਰੇ ਕਾਰਣ ਆਪ ਨੂੰ ਕੋਈ ਕਲੇਸ਼ ਹੋਇਆ ਹੈ। ਮੈਂ ਤਾਂ ਆਪ ਦੇ ਬਚਨ ਦੀ ਕੀਲੀ ਹੋਈ ਨੇ ਪਿਤਾ ਘਰੂੰ ਪੈਰ ਬਾਹਰ ਨਹੀਂ ਕਢਿਆ ਸੀ। ਜੇ ਆਪ ਜੀ ਮੈਨੂੰ ਨਾਲ ਲੈ ਜਾਂਦੇ? ਤੱਦ ਵੀ ਆਪ ਦੀ ਤੇ ਆਪ ਦੇ ਪਿਆਰਿਆਂ ਦੀ ਹੱਥੀਂ ਸੇਵਾ ਕਰਦੀ ਰਹਿੰਦੀ। ਸੀਤਾ ਜੀ ਨੇ ਇਕ ਸਾਲ ਦਾ ਵਿਛੋੜਾ ਨਾ ਸਹਿਕੇ ਹਨੂੰਮਾਨ ਦੇ ਰਾਹੀਂ ਸੁਨੇਹੇ ਭੇਜੇ ਸਨ। ਮੈਨੂੰ ਇਕ ਦੋ ਸਾਲ ਦਾ ਨਹੀਂ। ਸਗੂੰ ੨੧ ਸਾਲਾਂ ਦਾ ਵਿਛੋੜਾ ਸਹਿਣਾਂ ਪਿਆ ਹੈ† ਦਸੋ! ਮੈਂ ਆਪ ਦੀ ਦਾਸੀ ਆਪ ਤੋਂ ਵਿਛੜੀ ਹੋਈ ਕੀਹਦੇ ਰਾਂਹੀ ਅਤੇ ਕਿਥੇ ਕਿਥੇ ਸੁਨੇਹੜੇ ਭੇਜਦੀ?

ਸ੍ਰੀ ਮਾਤਾ ਜੀ ਨੇ ਪ੍ਰੇਮੋ ਨੂੰ ਇਹ ਵੀ ਆਖਿਆ-ਜਾ ਕੇ ਮੇਰੇ ਸਵਾਂਮੀ ਜੀ ਅਗੇ ਬੇਨਤੀ ਕਰੀਉ, ਕਿ ਦਾਸੀ ਹੋਰ ਕੁਝ ਨਹੀਂ ਕਹਿਣਾ ਚਾਹੁੰਦੀ। ਇਹ ਸਾਰੀਆਂ ਨਾਰੀਆਂ ਦਾ ਧਰਮ ਹੈ-ਜੋ ਪਤੀ ਨੂੰ ਪ੍ਰਮੇਸ਼ਵਰ ਦਾ ਰੂਪ ਜਾਣਨ। ਪਰ ਮੈਨੂੰ ਤਾਂ ਉਸ ਦਿਨ ਦਾ ਨਿਸੱਚਾ ਹੈ ਜਦ ਕਿ ਸੁਲਤਾਨ ਪੁਰ ਦੀ ਵੱਡੀ ਮਸਜਿਦ ਅੰਦਰ ਆਪ ਨੇ ਨਵਾਬ ਅਤੇ ਕਾਜ਼ੀ ਦੇ ਦਿਲ ਦੀਆਂ ਦਸੀਆਂ ਸਨ। ਕੀ ਉਹ ਸਾਰੀਆਂ

---

†ਦੇਖੋ—ਵਡੀ ਜਨਮ ਸਾਖੀ ਦੇ ਸਫ਼ਾ ੭ ਉਤੇ ਵੀ ਲਿਖਿਆ ਹੈ ਕਿ ਗੁਰੂ ਜੀ ੧੮ ਬਰਸਾਂ ਪਿਛੂੰ ਪਖੋਕੇ ਆਏ ਸਨ, ਪਰ ਇਹ ਠੀਕ ਨਹੀਂ ਹੈ। ਗੁਰੂ ਜੀ ੧੫੫੮ ਨੂੰ ਪਹਿਲੀ ਉਦਾਸੀ ਗਏ ਸਨ, ਤੇ ਹੁਣ ਮਾਤਾ ਪਿਤਾ ਦੀ ਸੰਭਾਲ ਮਗਰੂੰ ਸੰਮਤ ੧੫੫੯ ਵਿਚ ਹੀ ਪਖੋਕੇ ਆਏ। ਪਹਿਲੇ ਨਹੀਂ ਆਏ। ਇਉਂ ੨੧ ਸਾਲਾਂ ਦਾ ਵਿਛੋੜਾ ਹੁੰਦਾ ਹੈ।

ਸ਼ਕਤੀਆਂ ਦੂਜਿਆਂ ਨੂੰ ਵੰਡ ਤਾਂ ਨਹੀਂ ਆਏ ? ਫੇਰ ਮੇਰੇ ਦਿਲ ਦੇ ਦਰਦਾਂ ਦੁਖਾਂ ਨੂੰ ਅਜ ਤੀਕ ਕਿਉਂ ਨਹੀਂ ਜਾਣ ਪਾਏ ਹਨ ?

ਇਹ ਮੈ ਮਨਦੀ ਹਾਂ ਕਿ ਆਪ ਦੇ ਮਾਤ ਪਿਤਾ ਦੀ ਤਰ੍ਹਾਂ ਆਪਣਾ ਹੱਕ ਜਤਾਂਦੇ ਹੋਇ ਭੁਲੇ ਹੋਏ ਮੇਰੇ ਮਾਤਾ ਪਿਤਾ ਨੇ ਆਪ ਦੀ ਸਾਰ ਨਹੀਂ ਜਾਣੀ ਤੇ ਉਲਟ ਪੁਲਟ ਦੀਆਂ ਆਖਦੇ ਰਹੇ । ਪਰ ਇਸ ਵਿਚ ਮੇਰਾ ਕੀ ਕਸੂਰ ? ਇਕ ਵਾਰ ਦੀ ਤਾ ਦਸੋ, ਕਿ ਮੇਰੇ ਵਲੋਂ ਵੀ ਕੋਈ ਗਲ ਆਪ ਜੀ ਨੇ ਸੁਣੀ ਹੋਵੇ ? ਫੇਰ ਮੈਨੂੰ ਕਿਉਂ ਸੁੱਟ ਰਖਿਆ ਹੈ । ਅਗਰ ਆਪਣੀ ਅੰਤਰਿ ਯਾਂਮਤਾ ਨਾਲ ਮੇਰੀ ਕੋਈ ਭੁਲ ਵੇਖੀ ਹੋਵੇ ? ਤਾਂ ਨਾਰੀ ਭੁਲਣ ਹਾਰੀ ਜਾਣ ਕੇ ਮਾਫ ਕਰ ਦੇਵੋਂ ਅਤੇ ਆਗਿਆ ਕਰੋ ਜੋ ਆਕੇ ਚਰਨ ਪਰਸਾਂ ਤੇ ਅੱਖੀਆਂ ਠਾਰਾਂ ।

ਇਉਂ ਕੁਝ ਆਖਦੇ ਹੋਇਆਂ ਮਾਤ ਸੁਲਖਣੀ ਜੀ ਦੀਆਂ ਅੱਥਰੂ ਵਹਿ ਰਹੀਆਂ ਸਨ । ਪਰ ਪ੍ਰੇਮੋ ਬੜੀ ਸਿਆਂਣੀ ਤੇ ਸੁਚੱਜੀ ਸੇਵਕਣ ਸੀ । ਇਸ ਨੇ ਇਧਰ ਮਾਤਾ ਜੀ ਨੂੰ ਧੀਰਜ ਧਰਾਇਆ, ਅਤੇ ਉਧਰ ਗੁਰੂ ਜੀ ਦੀ ਸ਼ਰਨ ਵਿਚ ਹਾਜਰ ਹੋਕੇ ਸਾਰੀ ਅਰਜ ਸੁਨਾਣੀ ਕੀਤੀ । ਜੋ ਗੁਰੂ ਜੀ ਪ੍ਰੇਮ ਵਿਚ ਭਰ ਕੇ ਅਤੇ ਗੰਭੀਰਤਾ ਨਾਲ ਸੁਣਨਾ ਸੁਰੂ ਕੀਤਾ । ਪਰ ਪ੍ਰੇਮੋ ਨੇ ਜਦੋਂ ਗੱਚ ਭਰਿਆਂ ਇਉਂ ਆਖਿਆ ਕਿ ਮਾਤਾ ਸੁਲਖਣੀ ਜੀ ਸੱਚ ਹੀ ਦਸਦੇ ਹਨ । ਜੋ ਸੀਤਾ ਜੀ ਨੇ ਤਦ ਹਨੂੰਮਾਨ ਰਾਹੀਂ ਸੁਨੇਹੇ ਭੇਜੇ ਸਨ । ਪਰ ਆਪ ਦੇ ਪਾਸ ਇਹ ਕਿਥੇ ਕਿਥੇ ਤੋਂ ਕੀਹਦੇ ਰਾਹੀ ਸੁਨੇਹੜੇ ਭੇਜਦੇ । ਫੇਰ ਆਪ ਤਾਂ ਦੂਰ ਬੈਠੇ ਵੀ ਦਿਲਾਂ ਦੀ ਜਾਣਦੇ ਹੋ ਇਹ ਉਨ੍ਹਾਂ ਨੂੰ ਨਿਸਚਾ ਹੈ। ਇਹ ਬੋਲੀ ! ਅਜੇ ਪ੍ਰੇਮੋ ਮਹਰੀ ਬੋਲ ਹੀ ਰਹੀ ਸੀ, ਤਾਂ ਵੇਦਨਜਾਣਨ ਹਾਰੈ ਧਣੀ ਦੀ ਸੁਰਤ ਸੁਣਦੇ ਸਾਰ ਹੀ ਫੇਰ ਅੰਤਰ ਮੁਖ ਹੋ ਗਈ ਤੇ ਕੰਵਲ ਨੈਨ ਮੁੰਦੇ ਗਏ । ਸਤਿਗੁਰੂ ਨਾਨਕ ਸਾਹਿਬ ਨੂੰ ਆਪਣੇ ਉਤੇ ਬੀਤ ਚੁਕਾ ਇਹੋ ਜ਼ਿਹਾ ਸਮਾਂ ਫੇਰ ਯਾਦ ਆ ਗਿਆ, ਤੇ ਸਰੂਰੇ ਗਏ । ਜਦੂੰ ਕਿ ਇਕ ਦਿਨ ਆਪ ਵੀ ਇਸੇ ਤਰ੍ਹਾਂ 'ਇਸਤ੍ਰੀ ਰੂਪ

ਚੇਰੀ ਕੀ ਨਿਆਂਈ' ਹੁੰਦੇ ਹੋਏ ਆਪਣੇ ਪਤੀ ਪਰਮੇਸ਼ਰ ਦੇ ਪ੍ਰੇਮ ਵੈਰਾਗ ਵਿਚ ਗਿਝੇ ਹੋਇਆਂ-ਤੁਖਾਰੀ ਰਾਗ ਦੇ ਅਲਾਪ ਰਾਹੀਂ ਇਹ ਸ਼ਬਦ ਗਾਇਆ ਸੀ–

'ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ। ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ। ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ। ਮਾਰਗੁ ਪੰਥ ਨ ਜਾਣਉ ਵਿਖੜਾ ਕਿਉ ਪਾਈਐ ਪਿਰ ਪਾਰੇ। ਸਤਿਗੁਰ ਸ਼ਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ। ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ ॥੩॥

(ਗੁਰੂ ਗ੍ਰੰਥ ਸਾਹਿਬ ਤੁਖਾਰੀ ਮਹਲਾ ੧-ਪੰਨਾ ੧੧੧੧)

ਗੁਰੂ ਸਾਹਿਬ ਨੇ ਆਪਣੀ ਉਕਤ ਵਿਵਸਥਾ ਰਾਹੀਂ ਪਲ ਵਿਚ ਅਨਭਵ ਕੀਤਾ ਕਿ ਸਚ ਹੀ ਬ੍ਰਿਹੋਂ ਵਿਛੋੜੇ ਦੀ ਵੇਦਨ ਦਾ ਕਿਤਨਾ ਦੁਖ ਹੁੰਦਾ ਹੈ? ਅਤੇ ਪਤੀ ਪ੍ਰੀਤਮ ਦੇ ਮਿਲਾਪ ਸਮੇਂ ਸੱਚੀਆਂ ਸੁਹਾਗਣਾਂ ਦਾ ਹਿਰਦੇ ਰੂਪੀ ਅੰਮ੍ਰਿਤ ਬਿਰਖ ਕਿਵੇਂ ਫੱਲਦਾ ਫੁੱਲਦਾ ਤੇ ਰਸ ਨਾਲ ਰਸਿਆ ਜਾਂਦਾ ਹੈ? ਸਤਿਗੁਰ ਸਦਾ ਖਿੜਾਉ ਵਿਚ ਰਹਿਣ ਵਾਲੇ ਸਨ। ਇਉਂ ਕੁਝ ਸੋਚਦੇ ਹੋਇਆਂ ਫੇਰ ਮੁਖੜੇ ਉਤੇ ਖਿੜਾਵਟ ਆਈ। ਤੱਦ ਆਪ ਦੇ ਨੇਤਰ ਖੁਲੇ ਅਤੇ ਸਹਿਜੇ ਹੀ ਮੁਸਕਰਾਂਦੇ ਹੋਇਆਂ ਮੁਖ ਥੀਂ ਪਿਆਰ ਅਤੇ ਭਰੋਸਾ ਭਰੇ ਇਉਂ ਸੁੰਦਰ ਬਚਨ ਉਚਾਰਨ ਕੀਤੇ–

ਸ੍ਰੀ ਚੰਦ ਦੀ ਮਾਤਾ ਜੋ ਕੁਝ ਆਖਦੀ ਹੈ–ਸੱਚ ਹੈ। ਅਸੀਂ ਜਾਣਦੇ ਹਾਂ, ਕਿ ਜਿਨ੍ਹਾਂ ਭਾਵਾਂ ਪਿਆਰਾਂ ਅਤੇ ਆਸਾਂ ਭਰੇ ਦਿਲ ਨਾਲ ਉਹ ਸਾਡੇ ਘਰ ਆਈ ਸੀ, ਸਭ ਕੁਝ ਪੂਰਾ ਹੁੰਦਾ ਓਹ ਨੇ ਨਹੀਂ ਵੇਖਿਆ। ਪਰ ਇਹ ਵੀ ਕਰਤਾਰ ਦੀ ਰਜਾ ਸੀ, ਕਿ ਜਿਥੇ ਮਾਤਾ ਪਿਤਾ ਜੀ ਆਪਣੇ ਦੀਆਂ ਦੁਨੀਆਂਵੀ ਆਸਾਂ ਅਸੀ ਸਾਰੀਆਂ ਪੂਰੀਆਂ ਨਹੀਂ ਕਰ ਸਕੇ। ਉਥੇ ਠੀਕ ਉਹਦੀਆਂ ਵਿਚ ਵੀ ਕਸਰ ਰਹੀ ਹੈ,

ਪਰ ਹੁਣ ਉਹਨੂੰ ਕੀ ਰੋਕਾ ਹੈ ? ਜੋ ਸਾਡੇ ਪਾਸ ਇਥੇ ਆਉਂਣ ਨੂੰ ਪਾਕੇ ਵਿਚ ਪਈ ਹੈ ? ਅਸੀਂ ਜਾਂਣਦੇ ਹਾਂ ਕਿ ਉਹ ਸਾਡੇ ਅਦਬ ਸਤਕਾਰ ਵਿਚ ਨਿਰਮਲ ਵਿਚਾਰ ਰਖਦੀ ਹੈ। ਫੇਰ ਸਾਡੇ ਕੋਲ ਆਉਣ ਦੀ ਸਾਰਿਆਂ ਨੂੰ ਖੁਲ ਹੈ। ਕਿਸੇ ਨੂੰ ਕੋਈ ਹਟਕ ਨਹੀਂ, ਅਤੇ ਉਹਨੂੰ ਤਾਂ ਹਰ ਵੇਲੇ ਦੀ ਖੁਲ ਹੈ। ਉਹ ਘਰ ਦੀ ਮਾਲਕਣ ਹੈ। ਲੱਛਮੀ ਹੈ। ਉਹ ਪਵਿਤਰ ਅਰਧੰਗੀ ਹੈ। ਜਾ ਕੇ ਕਹੋ—ਉਹ ਨਿਰਸੰਸੇ ਆਵੇ, ਤੇ ਪਿਆਰ ਭਰੇ ਦਿਲ ਦੀ ਆਖੇ ?

ਪ੍ਰੇਮੋ ਸਿਆਂਣੀ ਸੀ। ਇਹ ਸਤਿਗੁਰਾਂ ਦੇ ਆਸ਼ੇ ਨੂੰ ਸਮਝ ਗਈ ਇਸ ਨੇ ਸਭ ਕੁਝ ਮਾਤਾ ਜੀ ਨੂੰ ਜਾਕੇ ਸਮਝਾ ਦਿਤਾ ਕਿ ਤੁਸੀਂ ਐਵੇਂ ਭਰਮ ਦੇ ਚਿਕੜ ਵਿਚ ਫਸੇ ਰਹੇ। ਸਤਿਗੁਰੂ ਤਾਂ ਦਿਆਲੂ ਹਨ ਉਨ੍ਹਾਂ ਨੇ ਆਪ ਨੂੰ ਬੁਲਾਇਆ ਹੈ ਕਿ ਨਿਰ ਸੰਸੇ ਅਤੇ ਬਿਨਾਂ ਝਾਕੇ ਦੇ ਤੁਸੀਂ ਆ ਸਕਦੇ ਹੋ, ਆ ਕੇ ਦਿਲ ਦੀ ਕਹੋ ? ਸ੍ਰੀ ਮਾਤਾ ਜੀ ਨੇ ਐਸਾ ਸੁਣਕੇ ਆਪਣੇ ਲਈ ਮੇਹਰਾਂ ਦਾ ਮੀਂਹ ਵੁਠਾ ਜਾਂਣਿਆ, ਤੇ ਖੁਸ਼ੀ ੨ ਕੁਝ ਫੱਲ ਫੁੱਲ ਮਿਠਾਈ ਦੀ ਝੋਲ ਭਰ ਕੇ ਆਪਣੇ ਆਪ ਨੂੰ ਚਿਰੀ ਵਿਛੁੰਨੇ ਪਤੀ ਦੀ ਚਰਨ ਭੇਟ ਕਰਨ ਨੂੰ ਅਕੱਲੇ ਹੀ ਤੁਰ ਪਏ।

## ਸ੍ਰੀ ਮਾਤਾ ਸੁਲਖਣੀ ਨੂੰ ਪਤੀ ਦੇ ਦਰਸ਼ਨ

ਸਤਿਗੁਰੂ ਜੀ ਚੋਹਦਰੀ ਰੰਧਾਵਾ ਦੇ ਖੂਹ ਉਤੇ ਬਾਹਰ ਇਕਾਂਤ ਵਿਚ ਹੀ ਬੈਠੇ ਸਨ। ਆਪ ਦੀ ਸਮਾਧੀ ਲਗੀ ਪਈ ਸੀ। ਮਾਤਾ ਸੁਲਖਣੀ ਜੀ ਨੂੰ ਦੂਰੋਂ ਆਂਵਦੇ ਵੇਖ ਕੇ ਭਾਈ ਬਾਲਾ ਮਰਦਾਨਾ ਜੀ ਨੇ ਅਗੇ ਜਾ ਕੇ ਚਰਨਾਂ ਤੇ ਨਿਮਸਕਾਰ ਕੀਤੀ-ਅਸੀਸ ਪਾਈ, ਤੇ ਫੇਰ ਦੂਰ ਜਾ ਬੈਠੇ। ਸ੍ਰੀ ਮਾਤਾ ਜੀ ਨੇ ਮਨ ਸਮੇਤ ਪ੍ਰਸ਼ਾਦ ਭੇਟ ਕੀਤਾ, ਤੇ ਸੀਸ ਸਵਾਂਮੀ ਜੀ ਦੇ ਚਰਨਾ ਉਤੇ ਰਖ ਕੇ ਅਥਰੂ ਵਹਾ ਵਹਾ ਕੇ ਚਰਨ ਧੋ ਦਿਤੇ। ਐਸਾ ਕਰਦੇ ਕਰਦੇ ਆਪ ਗੱਚ ਨਾਲ ਭਰੇ ਗਏ, ਕਿ ਚਰਣ ਧੋਣ ਦੀ ਇਸ ਸੇਵਾ ਥੀਂ ਚਿਰੋਕੇ ਵਿਛੜੇ ਹੋਏ ਸਨ। ਅੱਜ ਸਾਰੀ

ਕਸਰ ਪੂਰੀ ਕਰਨੀ ਕੀਤੀ ।

ਦੂਰ ਬੈਠੇ ਗਿਆਨ ਵਾਨ ਭਾਈ ਬਾਲਾ ਮਰਦਾਨਾ ਜੀ ਇਉਂ ਸਮਝ ਰਹੇ ਸਨ । ਕਿ ਖੀਰ ਸਮੁੰਦਰ ਵਿਚ ਵਸਦੇ ਵਿਸ਼ਨੂੰ ਭਗਵਾਨ ਨੂੰ ਉਨ੍ਹਾਂ ਦੀ ਕਮਲਾ (ਲਛਮੀ) ਹੱਥਾਂ ਨਾਲ ਚਰਨ ਝੁਸਦੀ ਤੇ ਧਰਤੀ ਵਿਚੋਂ ਨਿਕਲੇ ਜਲ ਨਾਲ‡ ਚਰਨ ਧੋਂਦੀ ਸੁਣੀਦੀ ਹੈ । ਪਰ ਇਨ੍ਹਾਂ ਦੀ 'ਧਰਮ ਮਾਤਾ ਸ੍ਰੀ ਸੁਲਖਣੀ ਜੀ' ਅੱਜ ਲਛਮੀ ਦੇ ਰੂਪ ਵਿਚ ਇਨ੍ਹਾ ਦੇ ਨਿਰੰਕਾਰੀ ਨਾਨਕ ਵਗਵਾਨ ਦੇ ਚਰਨਾਂ ਨੂੰ ਅੱਖਾਂ ਦੀ ਪਲਕਾਂ ਨਾਲ ਝਸਦੀ ਅਤੇ ਅੱਖਾਂ ਦੇ ਗਰਮ ਜਲ ਨਾਲ ਧੋ ਧੋ ਕੇ ਇਨ੍ਹਾਂ ਦੇ ੨੧ ਸਾਲਾਂ ਥਕੇਵੇਂ ਨੂੰ ਦੂਰ ਕਰ ਰਹੀ ਹੈ । ਪਰ ਉਹ ਤਾਂ ਅਣ-ਥੱਕ ਸਨ । ਐਸਾ ਕਰਕੇ ਮਾਤਾ ਜੀ ਆਪਣਾ ਮੰਨ ਠਾਰ ਰਹੇ ਸਨ ।

ਕੁਝ ਚਿਰ ਬੀਤ ਜਾਂਣ ਮਗਰੂੰ ਗੁਰੂ ਜੀ ਦੇ ਨੇਤਰ ਵੀ ਖੁਲੇ । ਪਵਿਤਰ ਹੱਥਾਂ ਨਾਲ ਚਰਨ ਲਗੀ ਜੀ ਦਾ ਸੀਸ ਥੰਮਿਆਂ ਤੇ ਉੱਚੇ ਚੁਕ ਆਦਰ ਨਾਲ ਬਾਹੁੰ ਫੜ ਕੇ ਖੱਬੇ ਬਹਾਇਆ । ਗੁਰੂ ਜੀ ਨੇ ਬਹੁਤ ਬਹੁਤ ਅਸੀਸਾਂ ਦੇਂਦੇ ਆਖਿਆ–ਵਡ ਭਾਗਣੀ ਸੁਹਾਗਣੀ ਜੀਉ ! "ਕਰਤਾਰ ਚਿਤ ਆਵੇ"। ਗੁਰੂ ਜੀ ਨੇ ਇਨ੍ਹਾਂ ਦੇ ਦਿਲ ਦੀਆਂ ਡੂੰਘੀਆਂ ਪਹਿਲੇ ਹੀ ਪਾ ਲਈਆਂ ਸਨ। ਕਿ ਦਰਸ਼ਨ ਦੇ ਭੁਖੇ ਹਨ ਨੇੜੇ ਰਹਿਣਾ ਚਾਹੁੰਦੇ ਹਨ । ਫੇਰ ਵੀ ਇਉਂ ਫੁਰਮਾਇਆ-

ਸ੍ਰੀ ਚੰਦ ਦੀ ਮਾਤਾ ਜੀ* ਜੇ ਸਾਡੇ ਪਾਸ ਰਹਿਣਾ ਹੀ ਚਾਹੁੰਦੇ ਹੋ–ਤਾਂ ਰੁਖ ਭੁਖ ਕਬੂਲ ਕਰਨੀ ਪਏਗੀ । ਸਾਡੇ ਪਾਸ ਇਹੋ ਕੁਝ ਹੈ । ਫਕੀਰਾਂ ਵਾਲਾ ਸੁਭਾਉ ਪੈ ਗਿਆ ਹੈ । ਜੈਸੀ ਮਿਲੇ ਗੁਜਾਰਾ ਕਰ ਲੈਦੇ ਹਾਂ । ਕਦੀ ਫਾਕੇ ਵੀ ਰਹਿੰਦੇ ਹਾਂ । ਠੰਡਕ ਅਤੇ ਧੁਪਾਂ ਦੇ ਕੜਾਕੇ ਵੀ ਕਟਦੇ ਹਾਂ, ਤੁਸਾਂਨੂੰ ਵੀ ਕਬੂਲ ਹੈ

‡ਇਹ ਵਿਸ਼ਨੂੰ ਚਰਨਾਂ ਦਾ ਧੋਣ ਜਲ ਪਵਿਤਰ ਜਾਣ ਕੇ ਹੀ ਸ਼ਿਵਜੀ ਨੇ ਜੱਟਾਂ ਵਿਚ ਧਾਰਨ ਕੀਤਾ ਸੀ । ਤੇ ਜੱਟਾਂ ਥੀਂ ਬਾਹਰ ਹੋਈ ਪਾਣੀ ਦੀ ਲਹਰ ਦਾ ਸ੍ਰੀ ਗੰਗਾਂ ਜੀ ਨਾਮ ਮਸ਼ਹੂਰ ਹੋਇਆ ਹੈ ।

ਤਾਂ ਸਾਡੇ ਪਾਸ ਟਿਕੇ ਰਹੋ। ਇਹ ਸੁਣ ਕੇ ਸ੍ਰੀ ਸੁਲਖਣੀ ਜੀ ਨੂੰ ਧੀਰਜ ਆਇਆ। ਪਹਿਲੇ ਭਰੇ ਦਿਲ ਨਾਲ ਬੇਬੇ ਨਾਨਕੀ ਜੀ ਸ੍ਰੀ ਜੈ ਰਾਮ ਅਤੇ ਪਿਤਾ ਕਾਲੂ ਜੀ ਮਾਤਾ ਤ੍ਰਿਪਤਾ ਜੀ ਦੀ ਰਜਾ ਬੁਲਾਈ। ਫੇਰ ਇਹ ਬੇਨਤੀ ਕੀਤੀ–'ਮਹਾਰਾਜ। ਮੈਨੂੰ ਤਾਂ ਆਪ ਚਾਹੀਦੇ ਹੋ।

ਰੇਸ਼ਮੀ ਕਪੜੇ ਗਹਿਣੇ ਤੂੰਮਾਂ ਨਹੀਂ ਮੰਗਦੀ, ਜਿਤਨਾਂ ਕੁਝ ਸੁਲਤਾਨ ਪੁਰ ਹੁੰਦਿਆਂ ਆਪ ਦੀ ਬਖਸ਼ਸ ਦਾ ਬੇਬੇ ਨਾਨਕੀ ਨੇ ਬਣਵਾ ਦਿਤਾ ਸੀ–ਅਤੇ ਪੇਵਕੇ ਘਰ ਦੀਆਂ ਜੋ ਚੀਜ਼ਾਂ ਸਨ, ਉਹ ਵੀ ਉਸੇ ਤਰ੍ਹਾਂ ਪਈਆਂ ਹਨ! ਕਦੀ ਧੋਤੀਆਂ ਪੂੰਝੀਆਂ ਹੀ ਨਹੀਂ ਆਪ ਤੋਂ ਬਿਨਾਂ ਮੈਨੂੰ ਸਾਰੀਆਂ ਫਿਕੀਆਂ ਭਾਸਦੀਆਂ ਹਨ। ਗਹਿਣੇ ਕਪੜੇ ਦਾ ਸ਼ਿੰਗਾਰ ਤਾਂ ਪਤੀ ਦੀ ਪ੍ਰਸੰਨਤਾ ਲਈ ਹੁੰਦਾ ਹੈ। ਆਪ ਤਾਂ ਪਰਦੇਸ਼ ਵਿਚ ਰਹੇ। ਦਸੋ? ਮੈਂ ਕਿਸਨੂੰ ਹਾਰ ਸਿੰਗਾਰ ਨਾਲ ਰੀਝਾਂਦੀ? ਫੇਰ ਇਹ ਹਾਰ ਸਿੰਗਾਰ ਆਪ ਨੂੰ ਭਾਂਵਦੇ ਹੀ ਨਹੀਂ। ਮਾਤਾ ਸੁਲਖਣੀ ਜੀ ਨੇ ਕਿਹਾ–ਜਿਵੇਂ ਆਪ ਨੇ ਦੁੱਖ ਭੁਖ ਕਬੂਲ ਕੀਤੀ ਤੇ ਰੱਬ ਦੀ ਆਗਿਆ ਨੂੰ ਪਾਲਦੇ ਰਹੇ, ਤਿਵੇਂ ਆਪ ਦੀ ਆਗਿਆ ਵਿਚ ਮੇਰੇ ਦਿਨ ਵੀ ਬੀਤੇ ਹਨ। ਮੈਨੂੰ ਹੁਣ ਵੀ ਦੁਖ ਭੁਖ ਹੀ ਮਨਜ਼ੂਰ ਹੈ। ਪਰ ਚਰਨਾਂ ਵਿਚ ਥਾਂ ਦੇਵੋ। ਮੈਨੂੰ ਬਚਿਆਂ ਸਮੇਤ ਆਪ ਦੀ ਛਾਵੇਂ ਰਹਿਣਾਂ ਮਿਲੇ-ਤਾਂ ਸੁਖ ਹੀ ਸੁਖ ਹਨ। ਤੁਹਾਡੀ ਸੇਵਾ ਤੇ ਦਰਸ਼ਨ ਬਾਝੂੰ ਸਾਰੇ ਹੀ ਦੀਨ ਅਨਾਥ ਤੇ ਦੁਖੀ ਹਾਂ-ਸ੍ਰੀ ਚੰਦ ਪ੍ਰਕਾਸ਼ ਵਿਚ ਇਉਂ ਲਿਖਿਆ ਹੈ–

"ਕਰਤ ਬੈਨ ਸਤਿਗੁਰੂ ਅਤਿ ਪਾਵਨ। ਜੋ ਚੋਣੀ† ਤੋਹਿ ਨਹ ਮਨ ਜਾਵਨ!

ਭੂਖ ਦੂਖ ਹਮਰੇ ਪਹਿ ਆਹੀ

---

* ਮਾਤਾ ਸੁਲਖਣੀ ਜੀ ਦੇ ਪਿਤਾ ਸ੍ਰੀ ਮੂਲ ਚੰਦ। ਇਹ ਚੋਣੇ ਜਾਤ ਦੇ ਖਤਰੀ ਸਨ। ਜਿਸ ਤੇ ਗੁਰੂ ਜੀ ਆਪਣੀ ਧਰਮ ਪਤਨੀ (ਸ੍ਰੀ ਚੰਦ ਦੀ ਮਾਤਾ) ਜੀ ਨੂੰ ਚੋਣੀ ਵੀ ਆਖ ਦਿਤਾ ਕਰਦੇ ਸਨ।

ਸਿਰ ਧਰ ਕਰੋ ਜੋ ਹੋਇ ਨਿਭਾਹੀ ।
ਹੋ ਢਿੱਗ ਹਮਰੇ ਹਮਰੇ ਕਰੋ ਗੁਜਾਰਾ ।
ਸ੍ਰੀ ਮਾਤਾ ਤਬ ਬੈਨ ਉਚਾਰਾ ।
ਮੋਹਿ ਭੂਖਨ ਪੱਟ ਇਛਾ ਨਾਹੀ ।
ਸਕਲ ਦੀਨ ਤੁਮਨੇ ਗ੍ਰਿਹ ਮਾਹੀ ।
ਹਮ ਸੁਤ ਸਹਿਤ ਭਏ ਸਭ ਦੀਨੂੰ ।
ਤੁਮਰੀ ਸੇਵ ਅਦਰਸ ਬਹੀਨੂੰ
ਸੇਵਕ ਜਾਨ ਕਰੋ ਕਰਣਾਈ ।
ਦੁਖ ਭੂਖ ਮੈ ਸਹੂੰ ਸਦਾਈ ।*
ਦੁਖ ਭੂਖ ਤੁਮਰੇ ਢਿੱਗ ਹੋਈ ।
ਸਰਬ ਸੁਖ ਮੈ ਜਾਨਤ ਸੋਈ ।

ਇਉਂ ਚਿਰੀ ਵਿਛੁੰਨੀ ਮਾਤਾ ਸੁਲਖਣੀ ਜੀ ਨੇ ਆਪਣੇ ਸੁਵਾਂਮੀ (ਗੁਰੂ ਨਾਨਕ ਜੀ) ਤਾਂਈ ਰੀਂਝਾ ਲਿਆ, ਤੇ ਘਰ ਚਲਣ ਲਈ ਬੇਨਤੀ ਕੀਤੀ, ਪਰ ਗੁਰੂ ਜੀ ਪਾਸ ਸਾਧੂ ਸੰਤ ਸਿਖ ਪ੍ਰੇਮੀਆਂ ਦੀ ਆਵਾ ਜਾਈ ਬਹੁਤ ਲਗੀ ਰਹਿੰਦੀ ਤੇ ਦੋਵੇਂ ਵੇਲੇ ਕੀਰਤਨ ਸੱਤ ਸੰਗ ਵੀ ਹੁੰਦਾ । ਜਿਸ ਲਈ ਧਰਮਸਾਲੇ ਜਾ ਨਿਵਾਸ ਕਰਨਾ ਮੰਨ ਲਿਆ ਤੇ ਉਸੇ ਵੇਲੇ ਉਠ ਕੇ ਚਲੇ ਗਏ ।

## ਗ੍ਰਹਸਤਨ ਮੈਂ ਤੂੰ ਵਡੋ ਗ੍ਰਹਸਤੀ

ਸਤਿਗੁਰਾਂ ਨੇ ਮੇਹਰ ਕੀਤੀ । ਚਿਰਾਂ ਦੇ ਵਿਛੜੇ ਪਰਵਾਰ ਨੂੰ ਚਰਨਾਂ ਵਿਚ ਰਖਣ ਦਾ ਭਰੋਸਾ ਦਿਤਾ । ਮਾਤਾ ਸੁਲਖਣੀ ਜੀ-ਜੋ ਆਪਣੇ ਦੁਖਾਂ ਨੂੰ ਕਿਸੇ ਅਗੇ ਦਸਦੇ ਨਹੀਂ ਸਨ । ਅਜ ਸੁਖ ਸਾਗਰ ਸਵਾਂਮੀ ਦੀ ਪ੍ਰਾਪਤੀ ਉਤੇ ਸ਼ੁਖਾਂ ਦੇ ਕਹਿਣ ਨੂੰ ਵੀ ਇਨ੍ਹਾਂ ਪਾਸ ਕੋਈ ਸ਼ਬਦ ਨਹੀਂ ਹਨ । ਜਿਨ੍ਹਾਂ ਦੇ ਮਿਲਦਿਆਂ ਹੀ ਇਨ੍ਹਾਂ ਦੇ ਦਿਲ ਦਾ ਦੁਖ਼

*ਵੇਖੋ ਵਡੀ ਜਨਮ ਸਾਖੀ ਸਫਾ ੭੧੯—

ਅੰਧੇਰਾ ਉਠ ਗਇਆ-ਜਿਨ੍ਹਾਂ ਦੇ ਦਿਸਣ ਤੇ ਚਕਵੀ ਦਾ ਵਿਯੋਗ ਭੁੱਜ ਗਿਆ। ਜਿਨ੍ਹਾਂ ਦੇ ਬਚਨ ਪ੍ਰਕਾਸ਼ ਨੇ ਇਨ੍ਹਾਂ ਦਾ ਮੁਰਝਾਇਆ ਮਨ ਕੰਵਲ ਵਾਂਗੂੰ ਖਿੜਾ ਦਿਤਾ। ਐਸੇ ਸੂਰਜ ਰੂਪ ਸਵਾਂਮੀ ਦੇ ਚਰਨਾਂ ਵਿਚ ਧਰਮਸਾਲੇ ਜਾ ਕੇ ਹੀ ਮਾਤਾ ਸੁਲਖਣੀ ਜੀ ਵਸਣ ਲਗੇ। ਇਨ੍ਹਾਂ ਨੇ ਆਪਣਾ ਆਪ ਭੁਲਾ ਦਿਤਾ ਤੇ ਪਤੀ ਪਰਮੇਸ਼ਵਰ ਦੀ ਸੇਵਾ ਵਿਚ ਤੱਤਪਰ ਹੋ ਗਏ।

ਇਥੇ ਧਰਮਸਾਲੇ ਪਖੋਕੇ ਵਿਚ ਇਕ ਗੁਰੂ ਜੀ ਆਪ-ਮਾਤਾ ਸੁਲਖਣੀ—ਭਾਈ ਬਾਲਾ—ਮਰਦਾਨਾ ਜੀ ਅਤੇ ਸ੍ਰੀ ਚੰਦ—ਲਖਮੀ ਚੰਦ ਜੀ ਸਾਰੇ ਰਹਿਣ ਲਗੇ। ਇਨ੍ਹਾਂ ਥੀਂ ਵਖਰੇ ਹੋਰ ਵੀ ਕਈ ਦੂਰ ਨੇੜੇ ਥੀਂ ਆਏ ਸਰਧਾਲੂਆਂ ਦਾ ਤਾਂਤਾ ਬੱਧਾ ਰਹਿੰਦਾ, ਜੋ ਦਰਸ਼ਨ ਅਤੇ ਉਪਦੇਸ਼ ਸੁਣਨ ਦੀ ਖਾਹਸ਼ ਨਾਲ ਆਉਂਦੇ। ਇਨ੍ਹਾਂ ਦੀ ਸੇਵਾ ਟਹਿਲ ਮਾਤਾ ਸੁਲਖਣੀ ਜੀ ਅਤੇ ਲਖਮੀ ਚੰਦ ਨਿਭਾਉਂਦੇ ਸਨ। ਬਾਬਾ ਸ੍ਰੀ ਚੰਦ ਜੀ ਬੇ ਪ੍ਰਵਾਹ ਬੇਚਾਹ ਸਿਮਰਨ ਧਿਆਨ ਵਿਚ ਮਸਤ ਰਹਿੰਦੇ ਵਾ ਕੱਥਾ ਕੀਰਤਨ ਸੱਤ ਸੰਗ ਵੇਲੇ ਗੁਰੂ ਪਿਤਾ ਦੀ ਹਜ਼ੂਰੀ ਵਿਚ ਸੱਜੀ ਸੰਗਤ ਦੀ ਪੱਖੇ ਪਾਂਣੀ ਨਾਲ ਸੇਵਾ ਕਰਦੇ, ਯਾ ਇਕਾਗਰ ਚਿਤ ਬੈਠ ਕੇ ਉਪਦੇਸ਼ ਵਿਚਾਰ ਸੁਣਦੇ ਰਹਿੰਦੇ।

ਸਤਿਗੁਰੂ ਨਾਨਕ ਜੀ ਨੂੰ ਇਥੇ ਆਇਆਂ ਕਾਫੀ ਸਮਾਂ ਬੀਤ ਗਿਆ ਸੀ। ਕਈ ਕਈ ਦਿਨ ਆਪ ਨਿਰੰਕਾਰ ਦੇ ਧਿਆਨ ਵਿਚ ਜੁੜ ਬੈਠਦੇ ਤਾਂ ਪੱਕੇ ਤਿਆਗੀ ਫਕੀਰ ਦਿਸਦੇ, ਪਰ ਜਦੋਂ ਆਪ ਜੀ ਆਪਣੀ ਧਰਮ ਪਤਨੀ (ਸ੍ਰੀ ਸੁਲਖਣੀ ਜੀ) ਅਤੇ ਦੋਵੇਂ ਸਾਹਿਬਜਾਦੇ ਬਾਬਾ ਸ੍ਰੀ ਚੰਦ—ਬਾਬਾ ਲਖਮੀ ਚੰਦ ਜੋ ਪਾਸ ਬੈਠੇ ਹੁੰਦੇ, ਤਾਂ ਪੱਕੇ ਪਰਵਾਰੀ ਅਤੇ ਵੱਡੇ ਗ੍ਰਿਹਸਤੀ ਦਿਸਦੇ। ਇਸਤ੍ਰਾਂ ਦੇ ਦਰਸ਼ਨ ਕਦੀ ਕਦਾਂਈ ਕਈ ਭਾਗਾਂ ਵਾਲਿਆਂ ਨੂੰ ਨਸੀਬ ਹੁੰਦੇ ਸਨ! ਦੋਵੇਂ ਸਾਹਿਬ ਜਾਦੇ ਵੀ ਭਰ ਜਵਾਨ ਤੇ ਆਪਣੇ ੨ ਗੁਣ ਸੁਭਾਉ ਵਿਚ ਨਿਖਰੇ ਹੋਏ ਸਨ, ਲੋਕੀ ਇਨ੍ਹਾਂ ਨੂੰ ਸਲਾਂਹੁੰਦੇ ਤਾਂ ਗੁਰੂ ਜੀ ਖੁਸ਼ ਹੁੰਦੇ।

ਬਾਬਾ ਸ੍ਰੀ ਚੰਦ ਜੀ ਦੀ ਉਮਰ ਇਸ ਵੇਲੇ ਲੱਗ ਭਗ ੩੦ ਵਰਿਹਾਂ ਦੀ ਅਤੇ ਲਖਮੀ ਚੰਦ ੨੭ ਸਾਲ ਦੇ ਹੋਣ ਵਾਲੇ ਸਨ। ਇਹ ਦੋਵੇਂ ਹੁਣ ਨਿਕੇ ਬਾਲਕੇ ਨਹੀਂ ਸਨ। ਚੰਗੇ ਸੋਹਣੇ ਜਵਾਨ ਸਨ। ਜਿਤਨੇ ਸ੍ਰੀ ਚੰਦ ਜੀ ਹੱਸ ਮੁਖ ਮਿਠੇ ਬੋਲੇ ਅਤੇ ਤਿਆਗੀ ਵਿਰਕਤ ਤੇ ਨਿਰਬਾਣ ਸੁਭਾਉ ਦੇ ਸਨ ਉਤਨੇ ਲਖਮੀ ਚੰਦ ਜੀ ਹਰ ਮਨ ਪਿਆਰੇ ਕਾਰੀ ਵਿਹਾਰੀ ਤੇ ਪਰਵਿਰਤੀ ਸੁਭਾਉ ਦੇ ਸਨ, ਅਤੇ ਦੋਹਾਂ ਭਰਾਵਾਂ ਦਾ ਆਪੋ ਵਿਚ ਗੂਹੜਾ ਪ੍ਰੇਮ ਸੀ।

ਗੁਰੂ ਜੀ ਨੇ ਆਪਣੇ ਇਨ੍ਹਾਂ ਦੋਹਾਂਸਾਹਿਬ ਜਾਦਿਆਂ ਦੀਆਂ ਮਾਨਸਿਕ ਰੁਚੀਆਂ ਦਾ ਐਤਕਾਂ ਪੂਰਾ ੨ ਅਨੁਮਾਨ ਕਰ ਲਿਆ ਸੀ, ਆਪ ਜਾਣ ਚੁਕੇ ਸਨ, ਕਿ ਇਹ ਸੁਭਾਉ ਇਨ੍ਹਾਂ ਦੇ ਪੱਕੇ ਬਣ ਚੁਕੇ ਹਨ। ਏਸ ਲਈ ਜਦ ਕਦੀ ਆਪ ਪ੍ਰਵਾਰ ਵਿਚ ਜੁੜ ਬੈਠਦੇ ਤਾਂ ਸ੍ਰੀ ਚੰਦ ਜੀ ਨੂੰ ਤਿਆਗ ਮਾਰਗ ਦੀਆਂ ਸਚਾਈਆਂ ਉਚਾਈਆਂ ਤੇ ਕਠਨਾਈਆਂ ਬੀਂ ਜਾਣੂੰ ਕਰਾਇਆ ਕਰਦੇ ਕਿ ਵਿਰਕਤ ਜੀਵਣ ਬਿਤਾਂਦੇ ਹੋਏ ਏਹ ਚੜ੍ਹਦੀਆਂ ਕਲਾਂ ਵਿਚ ਰਹਿ ਸਕਣ।

ਗੁਰੂ ਜੀ ਨੇ ਜਿਵੇਂ ਮੁਸਲਮਾਨ ਮੌਲਿਵੀਆਂ ਨੂੰ ਸੱਚੀ ਨਿਮਾਜ ਰੋਜ਼ਾ, ਕਲਮਾਂ ਬਾਂਗ ਤੇ ਤਸਬੀ ਹਲਾਲ ਦੇ ਗੁਣ ਬਾਂਣੀ ਉਚਾਰ ਕੇ ਸਮਝਾਏ, ਅਤੇ ਬ੍ਰਹਮਣਾਂ ਪੰਡਤਾਂ ਨੂੰ ਜੰਞੂ ਟਿਕਾ ਪੂਜਾ ਪਾਠ ਚੌਕੇ ਦੇ ਗੁਣ ਅਰਥ ਸੁਣਾਏ ਸਨ। ਤਿਵੇਂ ਹੀ ਸ੍ਰੀ ਚੰਦ ਜੀ ਨੂੰ ਇਨ੍ਹਾਂ ਦੀ ਤਿਆਗ ਬ੍ਰਿਤੀ ਤੇ ਉਦਾਸੀ ਭੇਖ ਦੀਆਂ ਡੂੰਘਾਈਆਂ ਸਚਾਈਆਂ ਦਾ ਗਿਆਨ ਕਰਾਇਆ। ਕਿ ਇਸ ਉਦਾਸੀ ਭੇਖ ਦੀ ਅੰਦਰੂਨੀ ਰਹੁ ਰੀਤ ਅਤੇ ਬਾਹਰ ਮੁਖੀ ਸੇਲੀ ਮਾਲਾ ਦੇ ਸਾਰੇ ਚਿੰਨ੍ਹ† ਅਤੇ ਰਹਤਾਂ

---

†ਸਤਿਗੁਰੂ ਜੀ ਨੇ-ਬਾਬਾ ਸ੍ਰੀ ਚੰਦ ਪ੍ਰਥਾਏ ਉਦਾਸ ਭੇਖ ਦੇ ਚਿਨ੍ਹਾਂ ਸਬੰਧੀ ਜੋ ਉਪਦੇਸ ਸੁਨਾਇਆ ਉਹ ੨੪ ਮਾਤਰਾਂ ਦੇ ਨਾਂਮ ਨਾਲ ਉਦਾਸੀ ਸੰਪ੍ਰਦਾਇ ਵਿਚ ਹੁਣ ਤੀਕ ਪ੍ਰਸਿਧ ਹੈ। ਤੇ ਕਿਸੇ ਵੀ ਨਵੇਂ ਉਦਾਸੀ ਭੇਖ ਧਾਰਨ ਕਰਨ

ਬਾਕੀ ਵੇਖੋ ਸਫਾ ੧੪੩

ਧਾਰਨ ਕਰਨ ਦਾ ਅਸਲੀ ਮੰਤਵ ਕੀ ਹੈ ? ਤਿਵੇਂ ਹੀ ਆਂਪਣੇ ਛੋਟੇ ਸਾਹਿਬਜਾਦੇ ਸ੍ਰੀ ਲਖਮੀ ਚੰਦ ਜੀ ਨੂੰ ਉਨ੍ਹਾਂ ਦੀ ਪਰਵਿਰਤਕ ਰੁਚੀ ਨੂੰ ਦੇਖ ਕੇ ਸੁਚੱਜਾ ਗ੍ਰਹਸਥੀ ਜੀਵਨ ਬਿਤਾਣ ਦਾ ਸਾਧਨ ਸੁਣਾਇਆ ਕਰਦੇ ।

ਸਤਿਗੁਰੂ ਜੀ ਦਾ ਸਦਾ ਇਹ ਸੁਭਾਉ ਤੇ ਸਿਧਾਂਤ ਰਿਹਾ, ਕਿ ਅਪਣੀ ਸੂਝ ਬੂਝ ਦੀ ਅਵਸਥਾ ਵਿਚ ਆਏ ਹੋਇਆਂ ਜਿਹਾ ਕਿਸੇ ਨੂੰ ਕੋਈ ਮੱਤ ਮਾਰਗ ਯਾ ਭੇਖ ਧਰਮ–ਖੁਰਾਕ ਪੁਸ਼ਾਕ ਪਸੰਦ ਹੋਵੇ ਉਹੀ ਰਖੇ । ਪਰ ਪਖੰਡ ਨੂੰ ਛੱਡ ਕੇ ਸਚਾਈ ਨੂੰ ਧਾਰਨ ਕਰੇ ਅਤੇ ਮਨ ਨੂੰ ਵਿਕਾਰੀ ਬਨਾਣ ਵਾਲੀ ਪੁਸ਼ਾਕ ਖੁਰਾਕ ਦਾ ਤਿਆਗ ਕਰੇ । ਸੱਚ ਹਰ ਥਾਂਈਂ ਸੱਚ ਹੈ । ਮੰਨ ਮੰਨੇ ਮੁਤਾਬਕ ਤਿਆਗੀ ਚਾਹੇ ਗ੍ਰਹਸਥੀ ਰਹੇ–ਯਾ ਕਿਸੇ ਮੱਤ ਦੇ ਬਾਹਰੂੰ ਚਿੰਨ੍ਹ ਧਾਰਨ ਕੀਤੇ ਹੋਵਣ, ਜੇ ਅੰਦਰੋਂ ਬਾਹਰੋਂ ਸੱਚੇ ਤੇ ਮਨ ਨਿਰਮਲ ਹਨ ਤਾਂ ਸਾਰੇ ਹੀ ਵਾਹਿਗੁਰੂ ਨਾਲ ਮਿਲ ਸਕਦੇ ਹਨ । ਜਿਵੇਂ ਵਖੋ ਵੱਖ ਦਰਿਆਵਾਂ ਦਾ ਪਾਣੀ ਕਿਤੇ ਉਜਲਾ-ਕਿਤੇ ਧਰਤੀ ਦੀ ਮਿਟੀ ਦੀ ਸੰਗਤ ਨਾਲ ਨੀਲਾ ਪੀਲਾ ਪਾਣੀ ਹੀ ਹੈ, ਤੇ ਜੰਗਲਾਂ ਪਹਾੜਾਂ ਥੱਲਾਂ ਵਿਚੋਂ ਸਿੱਧਾ ਟੇਢਾ ਵਗਦਾ ਹੋਇਆ ਸਾਗਰ ਵਿਚ ਜਾ ਰਲਦਾ ਹੈ । ਤਿਵੇਂ ਸਚਾਈ ਦਾ ਧਾਰਨੀ ਸੱਚੇ ਰੱਬ ਦਾ ਆਸ਼ਕ ਕਿਸੇ ਵੀ ਮੱਤ ਮਾਰਗ ਯਾ ਭੇਖ ਰਾਹੀਂ ਸੱਚੇ ਰੱਬ ਨਾਲ ਜਾ

---

ਸਫਾ ੧੪੨ ਦਾ ਬਾਕੀ

ਵਾਲੇ ਨੂੰ ਇਹ ਸਭ ਕੁਝ ਸੁਣਾ ਸਮਝਾ ਕੇ ਹੀ ਭੇਖ ਵਿਚ ਸ਼ਾਮਲ ਕੀਤਾ ਜਾਂਦਾ ਹੈ । ਇਹ ੨੪ ਮਾਤ੍ਰਾਂ ਦੀਆਂ ਸਿਖਿਆ ਰਹਿਤਾਂ ਆਪਣੇ ਲਈ ਉਦਾਸੀ ਮਹਾਤਮਾਂ ਇਤਨੀਆਂ ਹੀ ਜਰੂਰੀ ਸਮਝਦੇ ਹਨ । ਜਿਤਨੀਆਂ ਅੰਮ੍ਰਿਤ ਧਾਰੀ ਸਿਖਾਂ ਲਈ ਹੁਣ ਪੰਜ ਕਕਾਰ ਦੀ ਰਹਿਤ ਅਤੇ ਪੰਜ ਬਾਣੀਆਂ ਦਾ ਪਾਠ ਜ਼ਰੂਰੀ ਹੈ । ਪਰ ਇਹ ੨੪ ਮਾਤਰਾਂ ਉਹ ਆਪਣੇ ਉਦਾਸੀ ਸੰਤਾਂ ਥੀਂ ਬਿਨਾਂ ਹੋਰ ਕਿਸੇ ਨੂੰ ਨਹੀਂ ਸੁਣਾਂਦੇ ਤੇ ਗੁਪਤ ਹੀ ਰਖਦੇ ਹਨ । ਖਾਸ ਕਰ ਜਟਾਂਧਾਰੀ ਉਦਾਸੀ ਮਹਤਮਾਂ ਇਹ ਮਾਤ੍ਰਾਂ ਪ੍ਰੇਮ ਨਾਲ ਪੜਦੇ ਹਨ ।

ਮਿਲਦਾ ਹੈ। ਪਰ ਗੁਰੂ ਜੀ ਤਾਂ ਸ੍ਰੀ ਚੰਦ ਨੂੰ ਤਿਆਗੀ ਰਖਕੇ ਹੀ ਖੁਸ਼ ਸਨ ਕਿ ਇਨ੍ਹਾਂ ਪਾਸੋਂ ਤਿਆਗੀ ਲੋਕਾਂ ਦਾ ਸੁਧਾਰ ਕਰਾਣਾਂ ਜਰੂਰੀ ਸੀ।

## ਸ੍ਰੀ ਮੂਲ ਚੰਦ ਦੇ ਭਾਗ ਜਾਗੇ

ਗੁਰੂ ਨਾਨਕ ਜੀ—ਆਪਣੇ ਵਿਆਹ ਵੇਲੇ ਦੀਆਂ ਦੋ ਤਿਨ ਰਾਤਾਂ ਜੋ ਲਾੜੇ ਬਣਕੇ ਸਾਹੁਰੇ ਘਰ ਰਹੇ ਸਨ। ਫੇਰ ਨਹੀਂ ਆਏ। ਹੁਣ ਕਈ ਸਾਲਾਂ ਪਿਛੋਂ ਆਪ ਸਾਹੁਰੇ ਆਏ। ਉਹ ਵੀ ਆਪਣਾ ਫਕੀਰੀ ਵੇਸ ਤੇ ਡੇਰਾ ਸਾਂਝੀ ਥਾਂ ਧਰਮਸਾਲਾ ਵਿਚ ਕੀਤਾ। ਪਰਵਾਰ ਵੀ ਇਥੇ ਹੀ ਨਾਲ ਰਖਿਆ। ਦਰਸ਼ਨ ਅਭਲਾਖੀ ਸਾਧੂ ਸੰਤ ਫਕੀਰ ਤੇ ਬੇਅੰਤ ਗ੍ਰਹਸਥੀ ਆਉਂਦੇ ਜੋ ਸੰਸੇ ਮਿਟਾ ਕੇ ਲਾਭ ਪਾਂਦੇ ਸਨ।

ਇਹ ! ਉਹੀ ਧਰਮਸ਼ਾਲਾ ਸੀ, ਜਿਥੇ ਪਿੰਡ ਦੇ ਕਈ ਵੇਹਲੜ ਲੋਕ ਹੁੱਕੇ ਪੀਂਦੇ, ਚੌਪੜ ਖੇਡਦੇ ਯਾ ਡੰਡ ਕਢਦੇ ਹੁੰਦੇ ਸਨ। ਜੋ ਪਹਿਲੇ ਸ੍ਰੀ ਚੰਦ ਜੀ ਨੇ ਸੁੱਧ ਕੀਤੀ ਤੇ ਅਜ ਸਹੀ ਅਰਥਾਂ ਵਿਚ ਧਰਮ ਦੀ ਸ਼ਾਲਾ ਬਣੀ ਸੀ। ਭਜਨ ਸਿਮਰਨ ਦਾ ਲਾਭ ਅਤੇ ਲੰਗਰ ਲਈ ਦੁੱਧ ਦਹੀ ਅੰਨ ਧਨ ਦਾ ਮਾਨੋਂ ਪ੍ਰਵਾਹ ਚਲਿਆ ਪਿਆ ਸੀ। ਮਾਤਾ ਸੁਲਖਣੀ ਜੀ—ਪਿਛਲੇ ਦੁਖਾਂ ਨੂੰ ਭੁਲ ਗਏ। ਇਹ ਉਤਸ਼ਾਹ ਨਾਲ ਭਰੇ ਹੋਏ ਲੰਗਰ ਦੀ ਤਿਆਰੀ-ਆਪਣੇ ਘਰ ਦੀ ਇਸ ਨਵੀਨ ਉਸਾਰੀ ਵਿਚ ਪਰਚ ਗਏ।

ਗੁਰੂ ਜੀ ਦੇ ਸੱਸ ਸਹੁਰਾ—ਜੋ ਅਜੇ ਤੀਕ ਇਨ੍ਹਾਂ ਨੂੰ ਮਖੱਟੂ ਜਵਾਈ ਜਾਣ ਕੇ ਝੂਰਦੇ ਤੇ ਖਿਝੱਦੇ ਰਹੇ। ਇਨ੍ਹਾਂ ਦੇ ਪੂਰਬ ਕਰਮ ਅੰਕੁਰ ਪ੍ਰਗਟ ਹੋਣ ਦਾ ਸਮਾਂ ਵੀ ਹੁਣ ਆਇਆ। ਕਈ ਮਹੀਨਿਆਂ ਥੀਂ ਇਨ੍ਹਾਂ ਦੀਆਂ ਅੱਖਾਂ ਸਾਹਵੇਂ ਹਜ਼ਾਰਾਂ ਲੋਕੀ ਆਉਂਦੇ ਤੇ ਵਰਸਾਉਂਦੇ, ਉਹ ਧੰਨ ਧੰਨ ਕਰਦੇ ਜਾਂਦੇ ਸਨ। ਇਸ ਥੀਂ ਵਖਰੇ ਕਈ ਗ੍ਰੀਬ ਲੋੜਵੰਦਾਂ ਤਾਂਈ ਨਕਦੀ ਬਸਤ੍ਰ ਵੀ ਮਿਲਦਾ। ਇਸ ਪਿਆਰ ਭਰੀ ਰਹੁ

ਗੀਤ ਤੇ ਨਾਮ ਬਾਣੀ ਦੇ ਪ੍ਰਵਾਹ ਦਾ ਅਸਰ ਸ੍ਰੀ ਮੂਲ ਚੰਦ ਤੇ ਚੰਦੋਂ ਰਾਣੀ ਉਤੇ ਬਹੁਤ ਪਿਆਸੀ–ਕਿਉਂ ਕਿ ਇਹ ਵੀ ਹਡ ਚੰਮ ਦੇ ਬਣੇ ਇਨਸਾਨ ਸਨ, ਤੇ ਇਨ੍ਹਾਂ ਦਾ ਮਨ ਵੀ ਪਿਘਲ ਆਇਆ ਸੀ।

ਇਨ੍ਹਾਂ ਸੋਚਿਆ ਕਿ ਅਪਣੇ ਪਿੰਡ ਦੇ ਚੌਹਦਰੀ ਰੰਧਾਵੇ-ਅਤੇ ਆਲੇ ਦੁਆਲੇ ਦੇ ਪਿੰਡਾਂ ਦੇ ਚੌਹਦਰੀ ਪੈਂਚ (ਜਿਨ੍ਹਾਂ ਅਗੇ ਇਹ ਆਪ ਨਿਉਂਦਾ ਸੀ) ਉਹ ਸਾਰੇ ਇਸ ਦੇ ਜਵਾਈ (ਸ੍ਰੀ ਨਾਨਕ) ਅਗੇ ਨਿਉਂਦੇ ਹਨ। ਸਗੋਂ ਆਪਣੀ ਕੀਤੀ ਕਮਾਈ ਦਾ ਚੋਖਾ ਹਿਸਾ ਇਥੇ ਲੰਗਰ ਵਿਚ ਪਾ ਕੇ ਫੇਰ ਹੱਥ ਜੋੜਦੇ, ਸੇਵਾ ਕਰਦੇ ਤੇ ਭੁੱਲਾ ਮੰਨਾਂਦੇ ਹਨ। ਉੜਕ ਇਨ੍ਹਾਂ ਵਿਚ ਕੁਝ ਹੈ ਹੀ? ਤਦੇ ਐਸਾ ਹੋ ਰਿਹਾ ਹੈ? ਇਨ੍ਹਾਂ ਗਲਾਂ ਦੇ ਕਾਰਨਾਂ ਨੇ ਗੁਰੂ ਜੀ ਦੇ ਸੱਸ ਸਹੁਰੇ ਦਾ ਮਨ ਵੀ ਮੈਦਾਨ ਕਰ ਦਿਤਾ ਸੀ।

ਮੂਲ ਚੰਦ ਜੀ ਨੇ ਇਕ ਦਿਨ ਆਪਣੀ ਧਰਮ ਪਤਨੀ ਨੂੰ ਆਖਿਆ–ਸੁਲਖਣੀ ਦੀ ਮਾਤਾ! ਸ੍ਰੀ ਨਾਨਕ ਨੇ ਅਪਣੀ ਸ਼ੁਭ ਕਰਣੀ ਨਾਲ ਜੱਗ ਨਿਵਾਇਆ ਹੈ, ਪਰ ਅਸਾਂ ਅਭਾਗਿਆਂ ਨੇ ਕੋਈ ਭੇਦ ਨ ਪਾਇਆ। ਅਸੀਂ ਜੱਗ ਨਾਤੇ ਅਭਿਮਾਨ ਵਿਚ ਡੁਬੇ ਰਹੇ। ਅਸੀਂ ਐਵੇਂ ਉਮਰ ਵੰਞਾ ਦਿਤੀ ਹੈ–ਅਸੀਂ ਚੰਦਨ ਦਾ ਬੂਟਾ ਜਾਣਕੇ ਖ੍ਰੀਦਿਆ ਸੀ, ਪਰ ਸੱਪਾਂ ਵਾਗੂੰ ਉਹਦੇ ਨਾਲ ਚਿਮਟੇ ਤੇ ਬੋਲੀਆਂ ਠੋਲ੍ਹੀਆਂ ਦੀ ਜ਼ੈਹਰ ਭਰੀ ਡੱਗ ਹੀ ਸੁਟਦੇ ਰਹੇ। ਇਉਂ ਆਖਦੇ ਆਖਦੇ ਇਨ੍ਹਾਂ ਦੀਆਂ ਭੁਬਾ ਨਿਕਲ ਗਈਆਂ—ਤੇ ਰੋਂਦੇ ਰੋਂਦੇ ਰੱਬ ਨੂੰ ਕੋਸਣ ਲਗੇ-

'ਹੇ ਰਾਮ ਜੀ! ਤੂੰ ਅਪਣੇ ਪਿਆਰੇ ਨਾਨਕ ਦਾ ਨਿਹੁੰ ਨਾਤਾ ਸਾਡੇ ਨਾਲ ਜੋੜਿਆ–ਪਰ ਪਰਖਣ ਨੂੰ ਦਿਲ ਦੀਆਂ ਅੱਖਾਂ ਨ ਦਿਤੀਆਂ ਉਸ! ਦੁਨੀਆਂ ਨੂੰ ਚਾਨਣ ਦੇਣਵਾਲੇ ਦੀਪਕ ਹੇਠਾਂ ਸਾਨੂੰ ਅੰਧੇਰਾ ਬਣਾਕੇ ਕਿਉਂ ਬਹਾਇਆ? ਹੇ ਰਾਮ ਜੀ। ਜੇ ਪਰਖ ਸ਼ਕਤੀ ਨਹੀਂ ਦੇਣੀ ਸੀ- ਤਾਂ ਇਹ ਨਾਤਾ ਨ ਜੋੜਦੋਂ ਤੇ ਅਸੀਂ ਮੱਕੇ ਦੇ ਬੱਦੂ ਨ ਬਣਦੇ। ਅਸੀਂ ਨੇੜੇ ਵਸਦੇ ਪਾਂਡੇ ਇਸ 'ਗੰਗਾ ਘਾਟ' ਤੇ ਕੂੜਾ ਕਿਰਕਟ ਨ

ਸੁਟਦੇ। ਇਉਂ ਕਲਪਦੇ ਪਛਤਾਉਂਦੇ ਹੋਇਆਂ ਇਨ੍ਹਾਂ ਨੇ ਆਪਣੇ ਮਨ ਨੂੰ ਧੋਣਾਂ ਕੀਤਾ। ਪਰ ਸ਼ਰਮਸਾਰੀ ਦੇ ਚਿਕੜ ਵਿਚ ਖੁਭੇ ਹੋਇਆਂ ਗੁਰੂ ਜੀ ਵਲ ਕਦਮ ਨਹੀਂ ਪੁਟ ਸਕਦੇ ਸਨ, ਤੇ ਗੋਟੀਆਂ ਗਿਣਦੇ ਸਨ, ਕਿ ਕਿਵੇਂ ਨਾਨਕ ਪਾਸੋਂ ਸੁਰਖਰੂ ਹੋਈਏ, ਤੇ ਅੱਗਾ ਸਵਾਰਨ ਦੀ ਅਸੀਂ ਵੀ ਸਾਧਨ ਸਿਖੀਏ।

ਸ੍ਰੀ ਮਤੀ ਸੁਲਖਣੀ ਜੀ ਨੇ ਅਚਾਨਕ ਇਨ੍ਹਾਂ ਨੂੰ ਇਕ ਦਿਨ ਝੂਰਦੇ ਵੇਖਿਆ ਤੇ ਪੁਛਿਆ ? ਇਨ੍ਹਾਂ ਨੇ ਸਾਰਾ ਦੁਖ ਦਰਦ ਧੀ ਨੂੰ ਆਖ ਸੁਣਾਇਆ ਤੇ ਕਿਹਾ, ਜਿਸ ਤੇਰੇ ਸਾਂਈ ਨੂੰ ਅਸੀਂ ਮਖਟੂ ਜਵਾਈ ਜਾਣਦੇ ਰਹੇ, ਉਹ ਤਾਂ ਗੁਪਤ ਖਜਾਨਿਆਂ ਦਾ ਮਾਲਕ ਹੈ ! ਲਛੱਮੀ ਤਾਂ ਉਹਦੇ ਦਰ ਟਿਕਣ ਨੂੰ ਲੋਚਦੀ ਤੇ ਤਰਸਦੀ ਹੈ। ਪਰ ਉਹ ਟਿਕਣ ਨਹੀ ਦਿੰਦਾ। ਅਖੁਟ ਭੰਡਾਰ ਚਲਾ ਦਿਤਾ ਸੂ। ਜਿਸ ਖੱਟੀ ਨੂੰ ਤੇਰਾ ਸਾਂਈ ਖੱਟ ਰਿਹਾ ਹੈ, ਉਹ ਇਸ ਜਹਾਨ ਵਿਚ ਅਖੁਟ ਤੇ ਅਗਲੇ ਜਹਾਨ ਲਈ ਸਾਂਸਾ ਹੈ। ਧੀਏ। ਅਸੀਂ ਬਹੁਤ ਅਨਾੜ ਤੇ ਬਿਗਾੜ ਕੀਤਾ ਹੈ। ਇਸੇ ਚਿੰਤਾ ਵਿਚ ਭਰੇ ਤੇ ਸੋਚਦੇ ਪਏ ਹਾਂ ਕਿ ਕਿਵੇਂ ਬਖਸ਼ੇ ਜਾਂਗੇ।

ਮਾਤਾ ਸੁਲਖਣੀ ਜੀ ਨੇ-ਆਪਣੇ ਮਾਤਾ ਪਿਤਾ ਜੀ ਨੂੰ ਬਹੁਤ ਉਦਾਸ ਚਿੰਤਾਤਰ ਅਤੇ ਨਿਰਮਲ ਮਨ ਵੇਖਿਆ। ਇਨ੍ਹਾਂ ਦਾ ਆਪਣਾ ਮਨ ਵੀ ਭਰ ਗਿਆ, ਦ੍ਰਵ ਆਇਆ ਤੇ ਕਿਹਾ ਪਿਤਾ ਜੀਉ। ਤੁਸੀ ਉਨ੍ਹਾਂ ਨੂੰ ਬਿਗਾਨੇ ਨਹੀਂ, ਮਾਤਾ ਪਿਤਾ ਦੀ ਥਾਂ ਹੋ। ਤੁਸੀਂ ਮੈਨੂੰ ਪਾਲ ਪੋਸ ਕੇ ਵਿਆਹਿਆ ਅਤੇ ਵਿਆਹੀ ਨੂੰ ਫੇਰ ੨੧ ਸਾਲ ਪਰਾਂ ਹੇਠ ਰਖਿਆ। ਮੈਂ ਵੀ ਝਾਕੇ ਵਿਚ ਰਹੀ ਤੇ ਵਿਛੜੀ ਰਹੀ। ਪਰ ਆਪਣਾ ਸਾਂਈ ਜਾਣ ਕੇ ਚਰਨਾਂ ਵਿਚ ਡਿੱਗੀ-ਤਾਂ ਉਨ੍ਹਾਂ ਪਾਸ ਬਹਾਇਆ। ਅੱਜ ਮੇਰੇ ਵਿਚ ਤੇ ਮੇਰੇ ਸਾਂਈ ਵਿਚ ਕੋਈ ਅੰਤਰਾ ਨਹੀਂ ਹੈ। ਤੁਸੀਂ ਵੀ ਉਨ੍ਹਾਂ ਦੇ ਮਾਤਾ ਪਿਤਾ ਤੁਲ ਹੋ। ਤੁਸੀਂ ਮੈਨੂੰ ਦੇ ਕੇ ਉਨ੍ਹਾਂ ਨੂੰ ਪੁਤ ਬਣਾਇਆ ਸੀ। ਉਹ ਵੀ ਤੁਸਾਡੇ ਸਾਕ ਨੂੰ ਸਮਝਦੇ ਹਨ। ਤੁਸਾਂ ਝਾਕੇ ਨੂੰ ਲਾਹ ਕੇ ਨਿਸ਼ੰਕ ਹੋ ਕੇ ਜਾਵੋ। ਉਹ ਆਦਰ ਕਰਨਗੇ, ਦਿਆ ਦੇ ਭੰਡਾਰ ਹਨ।

ਸ੍ਰੀ ਸੁਲਖਣੀ ਜੀ ਦੀਆਂ ਪਿਆਰੀਆਂ ਗਲਾਂ ਨੇ ਮਾਪਿਆਂ ਦੀ ਮੁਰਦਾ ਹੋ ਚੁਕੀਆਂ ਕੁਮਲਾਈਆਂ ਰੂਹਾਂ ਵਿਚ ਮਾਨੋਂ ਜਿੰਦ ਪਾ ਦਿਤੀ। ਇਨ੍ਹਾਂ ਨੇ ਮੂੰਹ ਹੱਥ ਧੋਤੇ। ਚੇਤੰਨ ਹੋਏ ਤੇ ਫੱਲ ਫੁਲ ਮਿਠਾਈ ਲੈਕੇ ਗੁਰੂ ਜੀ ਦੀ ਸ਼ਰਨ ਵਿਚ ਹਾਜ਼ਰ ਹੋਏ। ਗੁਰੂ ਜੀ ਸੰਗਤ ਪ੍ਰਥਾਂਏ ਉਪਦੇਸ਼ ਸੁਣਾ ਰਹੇ ਸਨ। ਉਠ ਕੇ ਨਿਵੇਂ ਤੇ ਆਦਰ ਸਤਿਕਾਰ ਨਾਲ ਉਨ੍ਹਾਂ ਨੂੰ ਪਾਸ ਬਿਠਾਇਆ। ਦੋਹਾਂ ਨੇ ਮੱਥਾ ਟੇਕਣ ਦੀ ਕੋਸ਼ਸ ਕੀਤੀ ਪਰ ਗੁਰੂ ਜੀ ਨੇ ਐਸਾ ਨ ਕਰਨ ਦਿਤਾ। ਹਾਜ਼ਰ ਸੰਗਤ ਹੈਰਾਨ ਸੀ ਕਿ ਪਹਿਲੀ ਵੇਰ ਇਨ੍ਹਾਂ ਨੂੰ ਗੁਰੂ ਜੀ ਪਾਸ ਸਿਦਕ ਪਿਆਰ ਨਾਲ ਆਉਂਦੇ ਡਿੱਠਾ ਸੀ।

ਇਨ੍ਹਾਂ ਦੋਹਾਂ ਦੇ ਨੇਤਰ ਸੱਜਲ ਪਰ ਪਛਤਾਵੇਂ ਨਾਲ ਭਰੇ ਹੋਏ ਸਨ! ਗੁਰੂ ਜੀ ਨੇ ਸਭ ਕੁਝ ਅਨਭਵ ਕੀਤਾ, ਅਤੇ ਇਨ੍ਹਾਂ ਨੂੰ ਕੁਝ ਬੋਲਣ ਦਿਤੇ ਬਿਨਾਂ ਹੀ ਆਪ ਨੇ ਇਉ ਫੁਰਮਾਇਆ-

"ਜਿਨਾਂ ਆਸਾਂ ਉਮੀਦਾਂ ਨਾਲ ਭਰਿਆ ਤੁਸੀ ਆਪਣੇ ਜਿੱਗਰ ਦੇ ਟੋਟੇ ਨੂੰ ਮੈਨੂੰ ਸੌਂਪਿਆ ਸੀ। ਉਹ ਆਸਾਂ ਮੈਂ ਪੂਰੀਆਂ ਨਹੀਂ ਕਰ ਸਕਿਆ-ਸਗੋਂ ਅੱਜ ਤੀਕ ਮੇਰੇ ਸਾਰੇ ਪ੍ਰਵਾਰ ਵਾ ਬੋਝ। ਤੁਸਾਂ ਨੇ ਆਪਣੇ ਸਿਰ ਸਿਹਾ ਹੈ। ਤੁਸੀਂ ਸੱਚੇ ਹੋ, ਪਰ ਕਰਤਾਰ ਦੀ ਰਜਾ ਇਵੇਂ ਹੀ ਸੀ। ਮੈਂ ਤੁਸਾਂ ਦਾ ਐਹਸਾਨਮੰਦ ਹਾਂ। ਅਗੂੰ ਯਤਨ ਕਰਾਂਗਾ, ਕਿ ਇਨ੍ਹਾਂ ਨੂੰ ਬਹੁਤ ਵਿਛੋੜਾ ਨਾਂ ਦੇਵਾਂ ਤੇ ਸਦੀਵੀ ਨਾਲ ਰਖਾਂ।

ਸਤਿਗੁਰੂ ਜੀ–ਜਿਉਂ ੨ ਕੁਝ ਕਹਿੰਦੇ ਗਏ। ਇਨ੍ਹਾਂ ਦੋਹਾਂ ਦੇ ਨੇਤਰ ਛੱਮ ਛੱਮ ਕਰਦੇ ਕਿਰਦੇ ਰਹੇ। ਗਲੇ ਗੱਚ ਨਾਲ ਭਰੇ ਸਨ। ਆਪਣੀ ਬਾਬਤ ਕੁਝ ਹੋਰ ਸੁਣਨਾ ਨ ਚਾਹਿਆ, ਤੇ ਹੱਥ ਜੋੜੇ ਥ੍ਰਿਥਲਾਂਦੇ ਹੋਇਆਂ ਸ੍ਰੀ ਮੂਲ ਚੰਦ ਨੇ ਇਉ ਬੇਨਤੀ ਕੀਤੀ।–

ਅਸੀਂ ਤੁੱਛ ਬੁੱਧੀ ਵਾਲੇ ਅਜਾਂਣ ਸੀ। ਆਪ ਸਾਗਰ ਜਹੇ ਗੰਭੀਰ ਤੇ ਰਤਨੀ ਭਰਪੂਰ ਸੀ, ਅਸੀਂ ਆਪ ਦੀ ਸਾਰ ਨਾ ਜਾਣੀ।

ਨ ਆਖਣ ਵਾਲੀਆਂ ਗਲਾਂ ਵੀ ਆਖੀਆਂ ਹਨ ਪਰ ਆਪ ਨੇ ਸਦਾ ਅਨਸੁਣੀਆਂ ਕੀਤੀਆਂ। ਆਸ ਹੈ ਖਿਮਾ ਕਰ ਦਿਉਗੇ। ਅਸੀਂ ਭੁਲਣਹਾਰਾਂ ਨੇ ਭੁੱਲਾਂ ਕੀਤੀਆਂ ਹਨ, ਪਰ ਇਕੋ ਮਾਣ ਹੈ-ਜਿਵੇਂ ਆਪਣੇ ਮਾਤਾ ਪਿਤਾ, ਸ੍ਰੀ ਕਾਲੂ ਜੀ ਤੇ ਤ੍ਰਿਪਤਾ ਜੀ ਦਾ ਭਲਾ ਕੀਤਾ ਜੇ, ਉਨ੍ਹਾਂ ਦੇ ਸਪੁਤਰ ਹੋਣ ਦਾ ਹੱਕ ਅਦਾ ਕੀਤਾ ਹੈ। ਤਿਵੇਂ ਅਸੀਂ ਵੀ ਕੋਈ ਹੱਕ ਜਾਣਦੇ ਹਾਂ, ਉਹਦਾ ਫਲ ਸਾਨੂੰ ਭੀ ਮਿਲੇ। ਸ੍ਰੀ ਮੂਲ ਚੰਦ ਨੇ ਕਿਹਾ-ਸਾਨੂੰ 'ਸੁਲਖਣੀ' ਵਲੋਂ ਚਿੰਤਾ ਰਹਿੰਦੀ ਸੀ। ਉਸ ਦੁਖਦੀ ਨੂੰ ਵੇਖ ਕੇ ਅਸੀਂ ਵੀ ਦੁੱਖੀ ਸੀ। ਪਰ ਉਹ ਦਾ ਸਬਰ ਸੰਤੋਖ ਤੇ ਸਹਾਰਾ ਆਪ ਨੇ ਸੁਫਲ ਬਣਾ ਦਿਤਾ ਹੈ। ਅਸੀਂ ਖੁਸ਼ ਹਾਂ ਤੇ ਸਾਨੂੰ ਹੁਣ ਇਕੋ ਹੀ ਚਾਹ ਹੈ ਕਿ ਸਾਡੀ ਵੀ ਬਾਹ ਫੜ ਕੇ ਭਵਜਲੋਂ ਪਾਰ ਕਰ ਦੇਵੋਂ। ਇਨ੍ਹਾਂ ਦੀ ਇਸ ਨਿਰਮਾਨਤਾ ਦਾ ਅਸਰ ਸਤਿਗੁਰੂ ਜੀ ਉਤੇ ਵੀ ਬਹੁਤ ਹੋਇਆ। ਸਤਿਗੁਰੂ ਦਿਆਲੂ ਸਨ। ਆਪ ਜੀ ਨੇ ਮੇਹਰ ਕੀਤੀ ਤੇ ਇਨ੍ਹਾਂ ਦੇ ਭਲੇ ਲਈ ਇਉਂ ਫੁਰਮਾਇਆ-

'ਤੁਸੀਂ ਅਜ ਤੋਂ ਨਿਤ ਨਵੇਂ ਨਿਰੰਕਾਰ ਨੂੰ ਅਪਣੇ ਅੰਗ ਸੰਗ ਤੇ ਸਹਾਇਕ ਜਾਣੋ। ਐਸਾ ਸਮਝ ਕੇ ਹੀ ਉਹਦੇ ਸੱਚੇ "ਸਤਿ ਨਾਮ" ਦਾ ਸਿਮਰਨ ਕਰੋ-ਐਸਾ ਸਿਮਰਨ ਉਹਦੀ ਹਜ਼ੂਰੀ ਵਿਚ ਕੀਤਾ ਜਾਣਿਆ ਜਾਏਗਾ ਤੇ ਪ੍ਰਵਾਨ ਰਹੇਗਾ, ਉਹਨੇ ਸਾਰਿਆਂ ਜੀਆਂ ਜੰਤਾਂ ਨੂੰ ਵੀ ਅਤੇ ਇਸ ਤਰ੍ਹਾਂ ਸਾਨੂੰ ਮਨੁਖ ਰੂਪ ਦਿਤਾ ਹੈ। ਪਰ ਆਪ ਉਹਨੂੰ ਨਿਰੰਕਾਰ ਰੂਪ ਵਿਚ ਹੀ ਰਹਿਣਾ ਪਸੰਦ ਹੈ। ਅਸੀਂ ਉਹਨੂੰ ਸਰੀਰਕ ਅੱਖਾਂ ਨਾਲ ਨਹੀਂ ਵੇਖ ਸਕਦੇ। ਪਰ ਬੁੱਧੀ ਦੀਆਂ ਅੱਖਾਂ ਨਾਲ ਸ਼ਕਤੀ (ਕੁਦਰਤ) ਵਰਤਦਾ ਵੇਖ ਕੇ ਹੀ ਪਹਿਚਾਨ ਸਕਦੇ ਯਾ ਨਿਸ਼ਚੇ ਕਰ ਸਕਦੇ ਹਾਂ। ਉਹ ਸਾਨੂੰ ਸਾਰਿਆਂ ਨੂੰ ਸ੍ਰੀਰ ਵਿਚ ਹੁੰਦਿਆਂ ਅਤੇ ਸ੍ਰੀਰ ਛੱਡ ਜਾਣ ਮਗਰੋਂ ਵੀ ਵੇਖ ਸਕਦਾ ਤੇ ਪਹਿਚਾਨਦਾ ਹੈ। ਪਰ ਅਸੀਂ ਆਪਣੇ ਆਪ ਨੂੰ ਜਦ ਤੀਕ ਉਹਦੀ ਸ਼ਰਨ

ਵਿਚ ਸੌਂਪ ਕੇ ਉਹਦੇ ਸਿਰਮਰਨ ਵਿਚ ਨਾ ਰਸੀਏ ਰਹੀਏ, ਸਾਡਾ ਭਲਾ ਨਹੀਂ ਹੋ ਸਕਦਾ, ਤੇ ਨਾ ਸੰਸਾ ਭਰਮ ਚੁਕ ਸਕਦਾ ਹੈ। ਤੁਸੀਂ ਵੀ ਸਾਰੇ ਸੰਸੇ ਚੁਕਾ ਕੇ ਅਗੂੰ ਲਈ ਸਿਮਰਨ ਵਿਚ ਜੁਟ ਜਾਉ।

ਇਉਂ ਗੁਰੂ ਜੀ ਨੇ ਇਨ੍ਹਾਂ ਨੂੰ ਆਪਣੇ ਮਨੋਹਰ ਉਪਦੇਸ਼ ਸੁਣਾ ਕੇ ਆਤਮ ਗਿਆਨ ਦੇ ਪਾਤਰ ਬਣਾਇਆ, ਤੇ ਨਾਮ ਦ੍ਰਿੜ੍ਹਾ ਕਰਾਕੇ ਕਿਰਪਾ ਦ੍ਰਿਸ਼ਟੀ ਨਾਲ ਨਦਰੀ ਨਦਰ ਨਿਹਾਲ ਕਰ ਦਿਤਾ। ਇਨ੍ਹਾਂ ਦੇ ਮੋਹ ਭਰਮ ਦੇ ਪਰਦੇ ਫਟ ਗਏ ਇਹ ਆਤਮ ਦਰਸੀ ਹੋ ਚੁਕੇ ਸਨ। ਬਾਕੀ ਦੇ ਦਿਨ ਨਿਰਮੋਹ ਹੋਕੇ ਇਨ੍ਹਾਂ ਨੇ ਸਿਮਰਨ ਕੀਤਾ, ਅਤੇ ਥੋੜੇ ਥੋੜੇ ਦਿਨਾਂ ਦੀ ਵਿਥ ਮਗਰੋਂ ਇਹ ਦੋਵੇਂ (ਦੰਪਤੀ) ਪਰਲੋਕ ਗਮਨ ਕਰ ਗਏ। ਗੁਰੂ ਜੀ ਨੇ ਅਪਣੇ ਹਥੀਂ ਉਸੇ ਤਰ੍ਹਾਂ ਅਦਬ ਸਤਿਕਾਰ ਨਾਲ ਇਨ੍ਹਾਂ ਦਾ ਦਾਹ ਕਰਮ ਕੀਤਾ ਜਿਵੇਂ ਕਿ ਅਪਣੇ ਮਾਤਾ-ਪਿਤਾ ਜੀ ਦਾ ਕੀਤਾ ਸੀ। ਇਉਂ ਸ੍ਰੀ ਮੂਲ ਚੰਦ ਤੇ ਚੰਦੋ ਰਾਣੀ ਜੀ ਨੇ ਗੁਰੂ ਨਾਨਕ ਜੀ ਦੇ ਸਹੁਰਾ ਤੇ ਸਸ ਹੋਣ ਦਾ ਅੰਤਮ ਫਲ ਪ੍ਰਾਪਤ ਕੀਤਾ।

## ਗੁਰੂ ਨਾਨਕ ਜੀ ਨੇ ਕਰਤਾਰ ਪੁਰ ਵਸਾਇਆ

ਸ੍ਰੀ ਮੂਲ ਚੰਦ ਤੇ ਚੰਦੋ ਰਾਣੀ ਜੀ ਦੇ ਪ੍ਰਲੋਕ ਗਮਨ ਮਗਰੋ ਸ੍ਰੀ ਗੁਰੂ ਜੀ ਕੁਝ ਦਿਨ ਪਖੋਕੇ ਰਹਿਕੇ ਅਪਨੇ ਉਪਦੇਸ਼ਾਂ ਨਾਲ ਲੋਕਾਂ ਦਾ ਸੁਧਾਰ ਕੀਤਾ। ਫੇਰ ਸਾਰੇ ਪ੍ਰਵਾਰ ਨੂੰ ਸਮਝਾ ਬੁਝਾ ਕੇ ਕੁਝ ਚਿਰ ਹੋਰ ਇਥੇ ਪੱਖੋਕੇ ਰਹਿਨ ਨੂੰ ਆਖਿਆ ਅਤੇ ਆਪ ਦੋ ਕੋਹਾਂ ਦੀ ਵਿਥ ਉਤੇ ਰਾਵੀ ਦੇ ਕੰਢੇ ਇਕ ਖੁਲੀ ਥਾਂ ਜ਼ਮੀਨ ਤੇ ਆਸਨ ਲਾ ਦਿਤਾ। ਲਿਖਿਆ ਹੈ ਕਿ ਇਹ ਥਾਂ ਦੂਰ ੨ ਦੀ ਹੱਦਾਂ ਤੀਕ ਸਾਰੀ ਜਮੀਨ ਦੀਵਾਨ ਕ੍ਰੋੜੀ ਮਲ ਦੀ ਸੀ। ਜੋ ਲਾਹੌਰ ਦੇ ਸੂਬੇ ਦਾ ਉਸ

ਸਮੇਂ ਵਡਾ ਦੀਵਾਨ ਸੀ* ਇਸ ਨੂੰ ਏਮਨਾਂ ਬਾਦ ਦੇ ਮਲਕ ਭਾਗੋ ਦੀ ਗੁਰੂ ਜੀ ਨਾਲ ਬੀਤੀ ਵਾਰਤਾ ਦਾ ਪਹਲੇ ਬੀ ਪਤਾ ਸੀ। ਫੇਰ ਅਪਣੇ ਅਲਾਕੇ ਦੇ ਪਟਵਾਰੀ ਮੂਲ ਚੰਦ ਦਾ ਜਵਾਈ ਹੋਣ ਦੇ ਰਿਸ਼ਤੇ ਦੇ ਕਾਰਨ ਸ੍ਰੀ ਗੁਰੂ ਜੀ ਨੂੰ ਜਾਣਦਾ ਸੀ। ਪਰ ਦਿਲੋਂ ਈਰਖਾ ਬਹੁਤ ਰਖਦਾ ਕਿ ਵੇਦੀ ਖਤ੍ਰੀ ਹੋ ਕੇ ਇਸ ਨੇ ਪੁਠਾ ਰਾਹ ਫੜਿਆ ਹੈ।

ਇਕ ਦਿਨ ਲਾਹੌਰ ਵਿਚ ਪ੍ਰਭਾਤ ਵੇਲੇ ਕੁਝ ਜੋਗੀ ਮੰਡਲੀ ਬਣਾ ਕੇ ਕਿੰਗਰੀ (ਛੋਟੀ ਸਤਾਰ) ਵਜਾਂਦੇ ਗੁਰੂ ਨਾਨਕ ਜੀ ਦਾ ਸ੍ਰੀ ਮੁਖ ਵਾਕ 'ਨਾਨਕ ਆਖੇ ਰੇ ਮਨਾਂ ਸੁਣੀਐ ਸਿਖ ਸਹੀ ਲੇਖਾ ਰੱਬ ਮੰਗੇਸੀਆ ਬੈਠਾ ਕਢ ਬਹੀ'† ਇਹ ਪੜ੍ਹਦੇ ੨ ਦੀਵਾਨ ਦੇ ਬੂਹੇ ਅਗੋਂ ਲੰਘੇ ਨਾਨਕ ਦਾ ਨਾਮ ਸੁਣਿ ਕੇ ਇਹ ਭੜਕ ਉਠਿਆ ਤੇ ਬਾਹਰ ਆਕੇ ਜੋਗੀਆਂ ਨੂੰ ਆਖਣ ਲਗਾ—

'ਤੁਸੀ ਜੋਗੀ ਫਕੀਰ ਹੋ। ਤੁਸੀ ਗੁਰੂ ਗੋਰਖ ਜਤੀ ਦੇ ਚੇਲੇ ਹੋਕੇ ਕੁਰਾਹੀਏ ਖਤ੍ਰੀ ਦੀ ਬਾਣੀ ਪੜ੍ਹਦੇ ਹੋ। ਕੀ ਇਹ ਚੰਗਾ ਕਰਦੇ ਹੋ? ਬੇ ਸਮਝ ਲੋਕੀ ਤਾਂ ਉਹਨੂੰ ਗੁਰੂ ਕਰਕੇ ਮੰਨਦੇ ਹਨ ਪਰ ਤੁਸੀਂ ਤਾਂ ਸਿਆਂਣੇ ਹੋ। ਉਹ ਦੀ ਬਾਣੀ ਪੜ੍ਹਨ ਵਿਚ ਕੀ ਲਾਭ ਵੇਖਿਆ? ਨ ਉਹ ਬ੍ਰਹਮਚਾਰੀ, ਨ ਬਾਨ ਪ੍ਰਸਤੀ, ਨ ਸੰਨਿਆਸੀ ਹੈ। ਉਹ ਕਿਸੇ ਭੀ ਖਟ ਦਰਸ਼ਨੀ ਪਰਸਿਧ ਮਹਾਤਮਾ ਯਾ ਸਾਧੂ ਸੰਤ ਦਾ ਚੇਲਾ ਹੈ ਨ ਕਿਸੇ ਅਚਾਰੀਯਾ ਮਹੰਤ ਨੇ ਉਹਨੂੰ ਅਪਨੀ ਗਦੀ ਦਾ ਗੁਰੂ ਥਾਪਿਆ ਹੈ! ਫੇਰ ਉਹ ਗ੍ਰਹਸਥੀ ਹੋ ਕੇ ਅਪਨੇ ਆਪ ਪਖੰਡ ਖਿਲਾਰਦਾ ਤੇ ਗੁਰੂ ਬਣਿਆ ਫਿਰੇ ਤਾਂ ਕੌਣ ਰੋਕਦਾ

---

*ਦੇਖੋ-ਸ੍ਰੀ ਚੰਦ ਪ੍ਰਕਾਸ਼—ਕ੍ਰਿਤ ਪ੍ਰਤਾਪ ਹਰੀ ਜੀ ਵਾ ਦੇਖੋ—ਜੀਵਨ ਕਥਾ ਗੁਰੂ ਨਾਨਕ ਦੇਵ ਸਫਾ ਦੂਜੀ ਵਾਰ ਛਪੀ ਸਫਾ ੧੪੮—੧੪੯ ਪ੍ਰੋਫੈਸਰ ਕਰਤਾਰ ਸਿੰਘ ਵਾਲੀ।

†ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ-੯੫੩ ਮਹਲਾ ੧

ਹੈ ? ਉਹ ਤਾਂ ਸ਼ਾਸਤ੍ਰ ਮਰਯਾਦਾ ਥੀਂ ਉਲਟ ਲੋਕਾਂ ਨੂੰ ਕੁਰਾਹੇ ਪਾ ਰਿਹਾ ਹੈ। ਤੁਸੀ ਉਹਦੀ ਬਾਣੀ ਕਿਉ ਪੜ੍ਹਦੇ ਹੋ। ਐਸਾ ਸੁਣਕੇ ਜੋਗਿਆਂ ਦੇ ਮੁਖੀ ਨੇ ਇਹ ਉਤਰ ਦਿਤਾ-

ਭਾਗਵਾਨ ਭਗਤ ਜੀਉ ! ਤੁਸੀ ਅਪਣੇ ਘਰ ਦੇ ਅੰਦਰ ਲਾਹੌਰ ਵਿਚ ਰਹਿੰਦੇ ਹੋ, ਪਰ ਅਸੀਂ ਚਕ੍ਰਵਰਤੀ ਹਾਂ ਥਾਂ ਥਾਂ ਪਿੰਡਾਂ ਸ਼ਹਿਰਾਂ ਵਿਚ ਫਿਰਦੇ ਸ਼ੁਭ ਉਪਦੇਸ਼ ਸੁਣਾਂਦੇ ਹਾਂ । ਫੇਰ ਕਿਤੋਂ ਅੱਧੀ ਕਿਤੋਂ ਸਾਰੀ ਰੋਟੀ (ਮਧੂਕਰੀ) ਮੰਗ ੨ ਕੇ ਖਾਂਦੇ ਹਾਂ। ਕਿਸੇ ਨਾਲ ਰਾਗ ਦ੍ਵੈਸ਼ ਨਹੀਂ । ਅਸੀਂ ਤਾਂ ਸੱਤ ਦੇ ਗ੍ਰਾਹੀ ਹਾਂ। ਅਸੀਂ ਆਪ ਵੀ ਅਤੇ ਸਾਡੇ ਕਈ ਹੋਰ ਮੁਖੀ ਸਿਧਾ ਜੋਗੀਆਂ ਨੂੰ ਸ੍ਰੀ ਨਾਨਕ ਦੇ ਦਰਸ਼ਨ ਕੀਤੇ 'ਗੁਰੂ ਗੋਰਖ' ਅਤੇ 'ਭਰਥਰੀ' ਆਦਿ ਜੋਗਿਆਂ ਦੀ ਉਨ੍ਹਾਂ ਨਾਲ ਚਰਚਾ ਵੀ ਹੋਈ। 'ਭੰਗਰ ਨਾਥ' ਜਿਹੇ ਕੁਝ ਈਰਖਾਲੂ ਸਿਧਾਂ ਦੇ ਬਿਨਾ ਬਾਕੀ ਦੀ ਸਿਧ ਮੰਡਲੀ ਉਨ੍ਹਾਂ ਦੇ ਗਿਆਨ ਵਿਚਾਰ ਅਤੇ ਕਰਣੀ ਕਰਮਾਤਾਂ ਦਾ ਸਿਕਾ ਮੰਨ ਚੁਕੇ ਹਨ। ਗੁਰੂ ਗੋਰਖ ਜੀ ਦੀ ਬੜੀ ਇਛਾ ਰਹੀ ਕਿ 'ਨਾਨਕ ਤੱਪਾ-ਅਗਰ ਸਿਧਾਂ ਦਾ ਦਰਨਸ਼ (ਭੇਖ) ਧਾਰਨ ਕਰਕੇ* ਉਨ੍ਹਾਂ ਦਾ ਚੇਲਾ ਬਣ ਜਾਏ, ਤਾਂ ਉਹ ਉਨ੍ਹਾਂ ਨੂੰ ਅਪਣੀ ਥਾਂ ਤੇ ਜੋਗੀਆਂ ਅਤੇ ਸਿਧਾਂ ਨਾਥਾਂ ਦਾ ਗੁਰੂ ਥਾਪਨ ਨੂੰ ਤਿਆਰ ਸਨ। ਪਰ ਨਾਨਕ ਜੀ ਨੇ ਕਿਹਾ 'ਮੈ ਕੋਈ ਅਜੇ ਤੀਕ ਨਿਗੁਰਾ ਨਹੀਂ, ਮੈਂ ਪਰਮੇਸ਼ਰ ਗੁਰੂ ਦਾ ਚੇਲਾ ਹਾਂ।

ਇਸ ਮੁਖੀਏ ਜੋਗੀ ਨੇ ਕਿਹਾ, ਇਹ ਠੀਕ ਹੈ ਕਿ ਉਹ ਕਿਸੇ ਖਟ ਦਰਸ਼ਨੀ ਭੇਖ ਦੇ ਮਹੰਤ ਯਾ ਡੇਰੇਦਾਰ ਵਲੋਂ ਥਾਪੇ ਹੋਏ ਗੁਰੂ ਨਹੀਂ ਪਰ ਕਿਸੇ ਖੱਟ ਦਰਸ਼ਨੀ ਨਾਲੋ ਘਟ ਭੀ ਨਹੀਂ ਹਨ। ਉਹ ਅਪਣੇ ਨਿਰਮਲ ਵਿਚਾਰ ਅਤੇ ਸਿਧਾਂਤ ਰਖਦੇ ਹਨ।

*ਦੇਖੋ-ਵਾਰ ਭਾਈ ਗੁਰਦਾਸ ਜੀ-ਸਿੱਧੀ ਮਨੇ ਬਿਚਾਰਿਆ ਕਿਵੇਂ ਦਰਸ਼ਨ ਇਹ ਲੇਵੈ ਬਾਲਾ।ਐਸਾ ਜੋਗੀ ਕਲੀ ਮਾਹਿ ਹਮਰਾ ਪੰਥ ਕਰੇ ਉਜਿਆਲਾ ।

ਤਦੋ ਕਿਸੇ ਜੋਗੀ ਸੰਨਿਆਸੀ ਜੈਨੀਯਾ ਵੇਦਾਂਤੀ ਪੰਡਤ ਪਾਸੋਂ ਜਿਤੇ ਨਹੀਂ ਗਏ। ਕੋਈ ਤਰਕ ਵਾਦੀ ਉਨ੍ਹਾਂ ਸਾਹਵੇਂ ਠਹਿਰ ਨਹੀਂ ਸਕਿਆ ਉਨ੍ਹਾਂ ਵਿਚ ਇਕ ਸੂਰਜ ਜਿਤਨਾਂ ਨਹੀਂ, ਸਗੋਂ ਦਵਾਦਸ (੧੨) ਸੂਰਜਾਂ ਜਿਤਨਾਂ ਗਿਆਨ ਪ੍ਰਕਾਸ਼ ਹੈ। ਉਨਾਂ ਦੀ ਬਾਣੀ ਪਵਿਤ੍ਰ ਤੇ ਸਾਸਤ੍ਰ ਅਨਕੂਲ ਹੈ। ਇਹ ਅਕਾਸ਼ ਬਾਂਣੀ ਅਤੇ ਵੇਦ ਬਾਣੀ ਤੁਲ ਸਾਰੀ ਪ੍ਰਮਾਣੀਕ ਹੈ। ਇਸੇ ਕਰਕੇ ਅਸੀਂ ਪ੍ਰਭਾਤ ਵੇਲੇ ਪੜ੍ਹਦੇ ਤੇ ਦੂਜਿਆਂ ਨੂੰ ਸੁਨਾਉਣ ਦਾ ਉਪਕਾਰ ਪਏ ਕਰਦੇ ਹਾਂ। ਇਉਂ ਆਖਦੇ ਹੋਇ ਇਹ ਜੋਗੀਆਂ ਦੀ ਮੰਡਲੀ ਅਗੇ ਨੂੰ ਤੁਰ ਗਈ ਅਤੇ ਕ੍ਰੋੜੀ ਮਲ ਰਿਝਦਾ ਖਿਝਦਾ ਅਪਣੇ ਅੰਦਰ ਚਲਾ ਆਇਆ

ਇਨ੍ਹਾਂ ਜੋਗੀਆਂ ਦੇ ਨਿਰਪਖ ਤੇ ਸਚਾਈ ਭਰੇ ਬਚਨਾਂ ਨੇ ਦੀਵਾਨ ਕ੍ਰੋੜੀ ਮਲ ਨੂੰ ਨਿਰੁਤਰ ਤਾਂ ਕਰ ਦਿਤਾ, ਪਰ ਇਹਦੀ ਈਰਖਾ ਦੀ ਅਗ ਨੂੰ ਨਹੀਂ ਬੁਝਾ ਸਕੇ ਸਨ। ਦੀਵਾਨ ਦੇ ਮਨ ਵਿਚ ਕਲਪਣਾਂ ਦੀ ਲਹਿਰ ਵਧੇਰੇ ਚਲ ਪਈ ਸੀ। ਇਹ ਸੋਚਦਾ ਕਿ ਕਿਵੇਂ ਨਾਨਕ ਤਪੇ ਨਾਲ ਇਹਦੀ ਭੇਟ ਹੋਵੇ ਤਾਂ ਦਿਲ ਦਾ ਉਬਾਲ ਕਢੇ। ਉਹ ਗ੍ਰਹਸਥੀ ਹੋਕੇ ਗੁਰੂ ਹੋਣ ਦਾ ਪਖੰਡ ਕਿਉਂ ਖਿਲਾਰ ਰਿਹਾ ਹੈ। ਪਰ ਇਸ ਨੂੰ ਪਤਾ ਲਗਾ ਕਿ ਨਾਨਕ ਤਪਾ ਤਾਂ ਕਈ ਦਿਨਾਂ ਥੀਂ ਰਾਵੀ ਕੰਢੇ ਇਹਦੀ ਹੀ ਜਗੀਰ ਵਿਚ ਡੇਰਾ ਲਾਏ ਇਉਂ ਬੈਠਾ ਹੈ। ਜਿਵੇਂ ਪਿਛਲੇ ਜਨਮ ਥੀਂ ਹੁਣ ਤਕ ਕਿਸੇ ਦੀ ਅਪਣੀ ਹੀ ਮਾਲਕੀ ਹੋਵੇ। ਦੀਵਾਨ ਬਹੁਤ ਕੁੜ੍ਹਿਆ ਤੇ ਕੁਝ ਬੰਦਿਆਂ ਸਮੇਤ ਉਥੇ ਹੀ ਜਾ ਅਪੜਿਆ-

ਸਤਿਗੁਰੂ ਨਿਰਵੈਰ ਸਨ। ਨਿਰਵੈਰਾਂ ਨਾਲ ਵੈਰ ਕਰਨਾ 'ਨਿਰਭਾਉ ਨਿਰਵੈਰ' ਰੱਬ ਨੂੰ ਨਹੀਂ ਭਾਵਦਾ, ਉਹ ਸਗੋਂ ਆਪਣੇ ਪਿਆਰਿਆਂ ਦੀ ਜੈ ਜੈ ਕਾਰ ਕਰਾਣ ਨੂੰ ਕੋਈ ਕਾਰਣ ਬਣਾ ਦਿੰਦਾ ਹੈ। ਕ੍ਰੋੜੀ ਮਲ ਦੀਵਾਨ ਕ੍ਰੋਧ ਵਿਚ ਕੁੜ੍ਹਦਾ ਹੋਇਆ ਨੇੜੇ ਆਇਆ। ਇਹਦੀਆਂ ਅੱਖਾਂ ਗੁੱਸੇ ਨਾਲ ਭਰੀਆਂ ਲਾਲੋ ਲਾਲ ਸਨ, ਪਰ ਨੇੜੇ

ਹੁੰਦੇ ਹੀ ਇਹਦੀ ਨਜਰ ਇਹਨੂੰ ਜਵਾਬ ਦੇ ਗਈ। ਇਹ ਸਮਝੇ ਕਿ ਅੰਧਾ ਹੋ ਗਿਆ ਹਾਂ* ਇਹਦੀ ਸੁਰਤ ਚਕਰਾ ਗਈ, ਤੇ ਜੋਗੀਆਂ ਦੇ ਬਚਨ ਵੀ ਕੰਨਾਂ ਵਿਚ ਗੂੰਜ ਰਹੇ ਸਨ, ਕਿ ਨਾਨਕ ਤਪੇ ਦਾ ਪਰਮੇਸ਼ਰ ਗੁਰੂ ਹੈ। ਹੋਵੇ ਨ ਹੋਵੇ ਇਹ ਪਰਮੇਸ਼ਰ ਗੁਰੂ ਨੇ ਹੀ ਆਪਣੇ ਚੇਲੇ ਦੀ ਇਜ਼ਤ ਪੱਤ ਰਖਣ ਨੂੰ ਐਸਾ ਕੀਤਾ ਹੈ। ਮੈਂ ਕਿਉਂ ਉਠਾਣ ਨੂੰ ਆਇਆ ? ਦਿਵਾਨ ਦਾ ਦਿਲ ਵੀ ਕੰਬਿਆਂ ਨਿਰਮਾਨ ਹੋ ਗਿਆ, ਤੇ ਮਨ ਹੀ ਮਨ ਵਿਚ ਬੇਨਤੀ ਕਰਕੇ ਪਛਤਾਵਾ ਕੀਤਾ। ਤਦ ਚਾਨਣ ਵਿਚ ਸਰਬ ਦਾ ਚਾਨਣ ਵੇਖਿਆ।

ਗੁਰੂ ਜੀ ਨੇ ਕਿਹਾ-ਆਉ ਕ੍ਰੋੜੀ ਮੱਲ ਜੀ ! ਰਾਜੀ ਖੁਸ਼ੀ ਤਾਂ ਹੋ ? ਆਉ ਜੀ ਆਇਆਂ ਨੂੰ ਕਰਤਾਰ ਚਿੱਤ ਆਵੇ। ਦੋਹਾਂ ਧਿਰਾਂ ਨੇ ਪਹਿਲੀ ਵੇਰ ਇਕ ਦੂਜੇ ਨੂੰ ਵੇਖਿਆ ਸੀ। ਦੀਵਾਨ ਅਸਚਰਜ ਹੋਇਆ ਕਿ ਮੇਰਾ ਨਾਮ ਇਨ੍ਹਾਂ ਨੂੰ ਕਿਸ ਨੇ ਦਸਿਆ ਹੈ ? ਇਹ ਧੜਾਮ ਕਰਦਾ ਚਰਨਾਂ ਤੇ ਡਿੱਗਾ। ਲੰਮੇਂ ਪੈ ਕੇ ਡੰਡਉਤ ਕੀਤੀ ਤੇ ਆਖਿਆ-ਤੂੰ ਬਖਸ਼ਣ ਹਾਰ ਬਖਸ਼ ਲੈ। ਮੈਂ ਭੁਲਣਹਾਰੇ ਨੇ ਇਸ ਭੁਏਂ ਨੂੰ ਆਪਣੀ ਜਾਣ ਕੇ ਬੁਰੀ ਨੀਅਤ ਕੀਤੀ, ਪਰ ਆਪ ਨੇ ਬਖਸ਼ ਲਿਆ ਹੈ। ਮੇਹਰ ਕੀਤੀ ਤੇ ਪੁਛਿਆ ਹੈ, ਰਾਜੀ ਖੁਸ਼ੀ ਹੋ ? ਮਹਾਰਾਜ ਗੁਰੂ ਜੀ ਸਾਨੂੰ ! ਸਾਨੂੰ ਰਾਜੀ ਖੁਸ਼ੀ ਯਾ ਨਰਾਜ਼ ਕਰਨਾ ਆਪ ਦੇ ਵੱਸ ਹੈ, ਤੱਦ ਗੁਰੂ ਜੀ ਨੇ ਫੁਰਮਾਇਆ, ਅਸੀਂ ਆਪੇ ਉਠ ਜਾਂਗੇ। ਤੁਹਾਨੂੰ ਖੇਚਲ ਨਹੀਂ ਕਰਨੀ ਪਵੇਗੀ। ਇਹ ਬਚਨ ਦੀਵਾਨ ਤਾਂਈ ਬਾਂਣ ਵਾਗੂੰ ਖੁਭਿਆ। ਇਹ ਘਿਘਆ ਕੇ ਫੇਰ ਚਰਨੀ ਢੱਠਾ ਤੇ ਬੇਨਤੀ ਕੀਤੀ।

ਮਹਾਰਾਜ ਗੁਰੂ ਜੀ। ਮੈਨੂੰ ਮਰ ਚੁਕੇ ਨੂੰ ਕਿਉ ਮਾਰਦੇ ਹੋ ? ਸਤੋਂ ਜੀਆ ਦਾਨ ਬਖਸ਼ੋ, ਜੋ ਅਮਰ ਹੋਵਾਂ। ਆਪਣੇ ਬਚਨਾਂ ਨੂੰ ਪਾਲੋ। ਮੈਨੂੰ ਰਾਜੀ ਖੁਸ਼ੀ ਬਨਾਵੋ। ਮੈਂ ਤਦੇ ਰਾਜੀ ਖੁਸ਼ੀ ਹੋਵਾਂਗਾ ਕਿ ਜਿਥੇ ਬੈਠੇ ਹੋ ਇਸ ਧਰਤੀ ਨੂੰ ਭਾਗ ਲਾਵੋ। ਸੁਹਾਵਾ ਬਣਾਵੋ। ਇਹ ਮੇਰੀ

*ਦੇਖੋ ਜਨਮ ਸਾਖੀ—ਵਾ ਦੇਖੋ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਚੰਦ ਪ੍ਰਕਾਸ਼।

ਨਹੀਂ ਇਹ ਆਪ ਦੇ ਗੁਰੂ ਪਰਮੇਸ਼ਰ ਦੀ ਬਣਾਈ ਧਰਮੀਆਂ ਦੇ ਧਰਮ ਕਮਾਉਣ ਨੂੰ ਸਾਰੀ ਧਰਤੀ ਉਹਦੀ ਧਰਮਸਾਲਾ ਹੈ। ਮੈਂ ਪਾਪੀ ਅਭਮਾਨੀ ਭੁਲਣਹਾਰੇ ਨੇ ਇਸ ਨਿਕੇ ਜਿਹੇ ਟੋਟੇ ਨੂੰ ਆਪਣੀ ਮਾਲਕੀ ਜਾਣ ਰਖਿਆ ਸੀ। ਪਰ ਮੈਂ ਤਾਂ ਮੁਸਾਫਰ ਹਾਂ। ਮੇਰੇ ਤੇ ਮੇਹਰ ਕਰੋ, ਜੋ ਅਗਲੀ ਮੁਸਾਫਰੀ ਵਿਚ ਸੁਹੇਲਾ ਹੋਵਾਂ। ਜਿਥੇ ਲੋਕਾਂ ਦੇ ਭਲੇ ਲਈ ਥਾਂ ੨ ਜਾ ਕੇ ਆਪ ਨੇ ਕਈ ਧਰਮਸਾਲਾ ਬਣਵਾਈਆਂ, ਇਥੇ ਵੀ ਮੇਰੇ ਅਤੇ ਮੇਰੇ ਜਹੇ ਹੋਰ ਬੇਅੰਤ ਲੋਕਾਂ ਦੇ ਭਲੇ ਲਈ 'ਧਰਮਸਾਲਾ' ਬਣਾਵੋ ਸਗੋਂ ਸਾਰੇ ਪ੍ਰਵਾਰ ਸਮੇਤ ਹੀ ਇਥੇ ਨਿਵਾਸ ਰਖੋ । ਤੱਦ ਮੈਂ ਰਾਜ਼ੀ ਖੁਸ਼ੀ ਹੋ ਸਕਦਾ ਹਾਂ।

ਦੀਵਾਨ ਨੇ ਆਖਿਆ, ਆਪ ਨੂੰ ਕੋਠੀਆਂ ਜਮੀਨਾਂ ਦੀ ਥੁੜ ਨਹੀਂ ਹੈ। ਪਖੋਕੇ ਅਤੇ ਬਟਾਲੇ ਵਿਚ ਤੁਸਾਡੇ ਸਾਹੁਰਿਆਂ ਦੀ ਸਾਰੀ ਭੁਏਂ ਤੇ ਕੋਠੇ ਤੁਸਾਡੇ ਹੀ ਹਨ। ਪਰ ਤੁਸੀ ਅਪਨਾਏ ਨਹੀਂ। ਤਲਵੰਡੀ ਦਾ ਨਨਕਾਣਾਂ ਬਣਾਕੇ ਰਾਏ ਬੁਲਾਰ ਆਪ ਨੂੰ ਉਥੇ ਬੈਠਾ ਨਾ ਸਕਿਆ। ਤੁਸੀਂ ਆਪਣੇ ਕੋਠੇ ਵੀ ਚਾਚੇ ਲਾਲੂ ਨੂੰ ਦੇ ਆਏ। ਪਰ ਮੇਰੀ ਖੁਸ਼ੀ ਇਸੇ ਵਿਚ ਹੈ, ਕਿ ਧਰਮਸਾਲਾ ਬਣਾਕੇ ਪ੍ਰਵਾਰ ਸਮੇਤ ਸਦੀਵੀ ਇਥੇ ਹੀ ਨਿਵਾਸ ਰਖਣਾ ਕਰੀਏ। ਸਤਿਗੁਰਾਂ ਨੇ ਇਹ ਦੀ ਬੇਨਤੀ ਮੰਨ ਲਈ, ਤੇ ਇਸਨੇਂ ਆਪਣੀ ਸਾਰੀ ਜ਼ਮੀਨ ਦਾ ਪੱਟਾ ਕਰਾ ਦਿਤਾ।

ਗੁਰੂ ਨਾਨਕ ਜੀ ਅਜੇ ਇਥੇ ਹੀ ਬੈਠੇ ਸਨ। ਦੀਵਾਨ ਨੇ ਲਾਹੌਰ ਥੀਂ ਸਰਕਾਰੀ ਰਾਜ ਮਜ਼ਦੂਰ ਅਤੇ ਲੁੜੀਂਦਾ ਲੋਹਾ ਲਕੜੀ ਮੰਗਵਾ ਕੇ ਥੋੜੇ ਦਿਨਾਂ ਵਿਚ ਪਹਿਲੇ 'ਧਰਮਸਾਲਾ' ਪਵਾਈ ਤੇ ਫੇਰ ਕੱਚੇ ਹੋਰ ਕੁਝ ਰਿਹਾਇਸ਼ੀ ਮਕਾਨ ਵੀ ਬਣਾ ਦਿਤੇ। ਚੱਠ ਸਮੇਂ ਭਾਰੀ ਯੱਗ ਹੋਇਆ ਤੇ ਇਸ ਥਾਂ ਦਾ ਨਾਂਉਂ ਸ੍ਰੀ ਕਰਤਾਰ ਪੁਰ† ਰਖਿਆ।

† ਵੇਖੋ-ਮਹਾਂ ਕੋਸ਼ ਭਾਈ ਕਾਹਨ ਸਿੰਘ ਨਾਭਾ ਸਫਾ ੯੦੨ ਦੇ ਉਤੇ ਵੀ ਲਿਖਦੇ ਹਨ ਕਿ ਕਰਤਾਰ ਪੁਰ ਸੰਮਤ ੧੫੭੯ ਵਿਚ ਵਸਿਆ ਸੀ।

ਗੁਰੂ ਜੀ ਨੇ ਸਾਰੇ ਪਰਵਾਰ ਨੂੰ ਇਥੇ ਹੀ ਬੁਲਾ ਲਿਆ ਨਾਲ ਹੀ ਲੰਗਰ ਅਤੇ ਸੰਗਤ ਦਾ ਪਰਚਾ ਜਾਰੀ ਕਰ ਦਿਤਾ। ਜੋ ਲੰਗਰ ਦਾ ਪ੍ਰਬੰਧ ਸ੍ਰੀ ਮਾਤਾ ਜੀ ਅਤੇ ਲਖਮੀ ਚੰਦ ਕਰਕੇ ਅਤੇ ਦੀਵਾਨ ਦਾ ਬਾਬਾ ਸ੍ਰੀ ਚੰਦ ਨਿਭਾਉਣ ਲਗੇ ਸਨ।

## ਗੁਰੂ ਸਿਖੀ ਦੀ ਟੱਕਸਾਲ ਬੱਧੀ

ਗੁਰੂ ਨਾਨਕ ਸਾਹਿਬ ਨੇ ਸੰਮਤ ੧੫੭੯ ਦੇ ਫਗਣ ਵਿਚ ਕਰਤਾਰ ਪੁਰ ਵਸਾਕੇ ਇਥੇ ਸੰਗਤਾਂ ਦਾ ਮੁੱਢ ਬੰਨ੍ਹ ਦਿਤਾ। ਜਿਸ ਸੋਹਣੀ ਤੇ ਸੁਖੈਨ ਰੀਤੀ ਨਾਲ ਮਨੁਖਾਂ ਨੂੰ ਸਹੀ ਮਨੁਖ ਪੁਣਾਂ ਸਿਖਾ ਕੇ ਸਫਲ ਬਨਾਣ ਨੂੰ ਆਏ ਸਨ, ਕਿ ਲੋਕੀ ਆਪਣਾ ਸ੍ਵੈ ਸਰੂਪ ਤੇ ਸ੍ਵੈ ਬਲ ਸਮਝਦੇ ਦੇਸ਼ ਧਰਮ ਦੀ ਸੇਵਾ ਦੇ ਨਿਰਭਰ ਹੋ ਸਕਣ। ਗੁਰੂ ਜੀ ਨੇ ਉਹ ਟਕਸਾਲ ਥਾਪ ਦਿਤੀ। ਪਿਛਲ ਰਾਤੀ ਅਸ਼ਨਾਨ ਕਰਨ ਦਾ ਸੁਭਾਉ ਪਹਲੇ ਤੋਂ ਸੀ। ਇਥੇ ਜੋ ਜੋ ਦਰਸ਼ਨ ਨੂੰ ਆਉਂਦਾ ਉਸਨੂੰ ਬੀ ਗੁਰ ਸਿਖੀ ਦੀ ਇਸ ਪਹਿਲੀ ਪਉੜੀ ਤੇ ਚੜ੍ਹਾ ਕੇ ਉਦਮੀ ਬਨਾਣ ਲਗੇ ਗੁਰੂ ਜੀ ਆਖਦੇ ਸਿਖ ਅੰਮ੍ਰਿਤ ਵੇਲੇ ਜਾਗੇ। ਵਾਹਿਗੁਰੁ ਦੇ ਸਿਮਰਨ ਧਿਆਨ ਵਿਚ ਜੁੜ੍ਹ ਬੈਠੇ ਤਾਂ ਰੱਬ ਦੇ ਰਾਹੇ ਤੁਰਨ ਵਾਲਿਆਂ ਨੂੰ ਇਹ ਪਹਿਲੀ ਪਉੜੀ ਹੈ ਜੋ ਇਸ ਤੇ ਪੈਰ ਰਖ ਲਏ ਤੇ ਅਗੇ ਵੀ ਚੜੇਗਾ ਤੇ ਸਿਖਰ ਤੇ ਪੁਜੇਗਾ। ਇਸ ਪਹਿਲੀ ਪਉੜੀ ਤੇ ਚੜਨ ਦਾ ਮਹਾਤਮ ਬਹੁਤ ਹੈ। ਇਉਂ ਗੁਰੂ ਜੀ ਸ਼ਰਨ ਆਇਆਂ ਨੂੰ ਅੰਮ੍ਰਿਤ ਵੇਲੇ ਦੀ ਵਡਿਆਈਆਂ ਨੂੰ ਵਿਚਾਰ ਸੁਣਾ ਕੇ ਉਨ੍ਹਾਂ ਨੂੰ ਇਸ ਰਹਿਣੀ ਵਿਚ ਤੱਤਪਰ ਕਰਨ ਲਗੇ।

ਸਤਿਗੁਰੂ ਜੀ ਨੇ ਇਥੇ ਦੋਵੇਂ ਵੇਲੇ ਦਾ ਕੀਰਤਨ ਵੀ ਪਰਚਲਤ ਕੀਤਾ। ਫੇਰ ਕੀਰਤਨ ਪਿਛੋਂ ਕੁਝ ਸ਼ਬਦ ਵਿਚਾਰ ਵੀ ਸੁਣਾਂਦੇ। ਇਸ ਤਰਾਂ ਸੋਦਰ ਦਾ ਪਾਠ ਅਤੇ ਸੌਣ ਸਮੇਂ ਕੀਰਤਨ ਸੋਹਲਾ ਪੜ੍ਹਨ ਦੀ ਵਾਦੀ ਪਾਂਦੇ। ਗੁਰਸਿਖਾਂ ਨੂੰ ਉਪਰ ਦਸੇ ਨਿਤ-ਨੇਮ ਨਿਭਾਹੁਨ ਦੇ ਨਾਲ ਨਾਲ ਗੁਰਮੁਖੀ (ਪੰਜਾਬੀ) ਦੇ ੩੫ ਅੱਖਰਾਂ ਦੀ

ਪਟੀ ਵੀ ਲਿਖਾਈ ਅਤੇ ਅਗੋ ਨੂੰ ਪੰਜਾਬੀ ਲਿਪੀ (ਗੁਰਮੁਖੀ) ਵਿਚ ਪੜ੍ਹਨ ਲਿਖਣ ਦੀ ਰੀਤ ਚਲਾਈ *

ਥੋੜੇ ਦਿਨਾਂ ਅੰਦਰ ਹੀ ਕਰਤਾਰ ਪੁਰ ਧਰਮਸਾਲਾ ਦੀ ਰੌਣਕ ਵੱਧ ਗਈ। ਕੋਈ ਵੀ ਸਾਧੂ ਅਭਿਆਗਤ ਰਾਹ ਜਾਂਦਾ ਇਥੇ ਰਾਤ ਨੂੰ ਟਿਕਦਾ ਤਾਂ ਪ੍ਰਸ਼ਾਦ ਪਾਣੀ ਨਾਲ ਸੇਵਾ ਹੁੰਦੀ ਸੀ। ਨਾਲੇ ਹਰੀ ਸਿਮਰਨ ਹਰੀ ਕਥਾ ਕੀਰਤਨ ਦਾ ਲਾਭ ਵੀ ਪ੍ਰਾਪਤ ਕਰਦਾ। ਹੌਲੀ ੨ ਜ਼ਮੀਨ ਨੂੰ ਵਾਹੁਣ ਵਾਲੇ ਵਾਹਕ ਵੀ ਦੂਰ ਦਾ ਵਸੇਵਾਂ ਛੱਡ ਕੇ ਰੌਣਕ ਦੇ ਨੇੜੇ ਹੋਕੇ ਵੱਸ ਗਏ ਜਿਸ ਤੇ ਥੋੜੇ ਦਿਨ ਅੰਦਰ ਹੀ ਸ੍ਰੀ ਕਰਤਾਰ ਪੁਰ ਇਕ ਪਿੰਡ ਦੀ ਸ਼ਕਲ ਵਿਚ ਪ੍ਰਸਿਧ ਹੋ ਗਿਆ ਸੀ।

*ਕਈ ਇਤਹਾਸਾਂ ਵਿਚ ਲਿਖਿਆ ਹੈ ਕਿ 'ਗੁਰਮਖੀ ਅਖਰ' ਗੁਰੂ ਅੰਗਦ ਜੀ ਨੇ ਬਣਾਏ ਸਨ ਪਰ ਇਹ ਠੀਕ ਨਹੀਂ ਦਿਸਦਾ ਕਿਉਂਕਿ ਗੁਰੂ ਗ੍ਰੰਥ ਸਾਹਿਬ ਪੰਨਾ ੪੩੨ ਉਤੇ 'ਆਸਾ ਮਹਲਾ ੧ ਪੱਟੀ ਲਿਖੀ' ਹੈ ਇਸ ਗਲ ਦਾ ਪੱਕਾ ਸਬੂਤ ਹੈ ਕਿ ਗੁਰੂ ਨਾਨਕ ਜੀ ਨੇ ਹੀ ੩੫ ਅਖਰ ਬਣਾਏ ਅਤੇ ਇਨ੍ਹਾਂ ਰਾਹੀਂ ਹੀ ਪੰਜਾਬੀ ਭਾਸ਼ਾ ਨੂੰ ਲਿਖਣਾਂ ਪੜ੍ਹਣਾਂ ਪ੍ਰਚਲਤ ਕੀਤਾ ਸੀ। ਹਾਂ ਇਸ ਉਕਤ ਪੱਟੀ ਨੂੰ 'ਸਸਾ ਸੋਇ ਸ੍ਰਿਸਟਿ ਜਿਨ ਸਾਜੀ' ਸ਼ਾਇਦ 'ਸ' ਅਖਰ ਥੀਂ ਸ਼ੁਰੂ ਕਰਕੇ ਅਖੀਰ ਤੀਕ ੩੫ ਅਖਰਾਂ ਵਿਚ ਪੂਰਾ ਕੀਤਾ ਹੋਵੇ ਅਤੇ ਪਿਛੂ ਇਸ ਤਰਤੀਬ ਨੂੰ ੳ-ਅ ਥੀਂ ਸ਼ੁਰੂ ਕਰਕੇ ੜ ਤੀਕ ਹੁਣ ਦੇ ਪ੍ਰਚਲਤ ਰੂਪ ਵਿਚ ਗੁਰੂ ਅੰਗਦ ਜੀ ਨੇ ਚਾਲੂ ਕੀਤਾ ਹੋਵੇ ਤਾਂ ਹੋਰ ਗਲ ਹੈ।

ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਣ ਵੇਲੇ ਵੀ ਇਉਂ ਫਰਮਾਇਆ ਸੀ ਕਿ ਹਾਲਾਂ ਅਸੀਂ ਪੰਜਾਬੀ (ਗੁਰਮੁਖੀ) ਅਖਰਾਂ ਵਿਚ ਬਾਣੀ ਲਿਖਾ ਰਿਹੇ ਹਾਂ। ਸਮਾਂ ਪਾ ਕੇ ਇਹ ਸੰਸਕ੍ਰਿਤ (ਦੇਵ ਨਾਗ੍ਰੀ) ਅਤੇ ਤੁਰਕ ਭਾਸ਼ਾ (ਫਾਰਸੀ ਯਾ ਉਰਦੂ) ਵਿਚ ਵੀ ਲਿਖੀ ਜਾਏਗੀ। ਇਹ ਜਿਕਰ ਭਾਈ ਬੁਢਾ ਸਾਹਿਬ ਦੀ ਜਬਾਨੀ ਗੁਰੂ ਹਰ ਗੋਬਿੰਦ ਜੀ ਪਾਸ ਸੂਰਜ ਪ੍ਰਕਾਸ਼ ਰਾਸ ੩ ਅੰਸ ੬੦ ਵਿਚ ਇਉਂ ਲਿਖਿਆ ਹੈ

'ਸਹਿਸ ਸ੍ਰਿਤਅਰ ਤੁਰਕਨ ਭਾਸਾ। ਇਸ ਮਹਿ ਲਿਖ ਲੈ ਹੈ ਸੁਖਰਾਸਾ ਸਭ ਉਪਰੇ ਪਸਰੋ ਇਹ ਧਾਂਈ (ਗੁਰਬਾਣੀ) ਜਿਮ ਜਲ ਪਰ ਚਿਕਨਤਾ ਆਈ,

# ਬਾਬਾ ਸ੍ਰੀ ਚੰਦ ਜੀ ਦੇ ਬਾਲ ਜਤੀ ਰਹਿਣਾ

ਬਾਬਾ ਸ੍ਰੀ ਚੰਦ ਜੀ ਇਸ ਵੇਲੇ ਲਗ ਭਗ ੩੦ ਸਾਲਾਂ ਦੇ ਅਤੇ ਸ੍ਰੀ ਲਖਮੀ ਚੰਦ ੨੭ ਸਾਲਾਂ ਦੇ ਸਨ। ਗੁਰੂ ਜੀ ਨੇ ਜੇਹੜੀ ਟਕਸਾਲ ਅੰਮ੍ਰਿਤ ਵੇਲੇ ਦੇ ਜਾਗਣ ਤੇ ਅਸ਼ਨਾਨ ਸਿਮਰਨ ਦੀ ਚਲਾਈ, ਉਸ ਵੇਲੇ ਦੇ ਪ੍ਰਭਾਉ ਇਨ੍ਹਾਂ ਦੇ ਸਪੁਤ੍ਰਾਂ ਉਤੇ ਪਹਿਲੇ ਹੀ ਬਹੁਤ ਪਿਆ ਹੋਇਆ ਸੀ। ਇਹ ਵਿਵਹਾਰਕ ਪਰਮਾਰਥਕ ਹਾਣਾਂ ਲਾਭਾਂ ਨੂੰ ਚੰਗੀਂ ਤਰ੍ਹਾਂ ਸਮਝਦੇ ਸਨ। ਇਹ ਸਮਝਦੇ ਹੋਇਆਂ ਵੀ ਬਾਬਾ ਸ੍ਰੀ ਚੰਦ ਜੀ ਨੇ ਆਪਣਾ 'ਵਿਰਕਤੀ ਜੀਵਨ' ਬਿਤਾਣ ਦਾ ਫੈਸਲਾ ਕਰ ਲਿਆ ਹੋਇਆ ਸੀ। ਇਹ ਕੋਈ ਐਵੇਂ ਫਿਰਤੂ ਘਿਰਤੂ ਮਖਟੂ ਪੁਤਰ ਨਹੀਂ ਸਨ ਕਿ ੩੦ ਜਾਲ ਦੀ ਉਮਰ ਹੋਣ ਤੀਕ ਇਨ੍ਹਾਂ ਲਈ ਕਿਸੇ ਨੇ ਨਾਤੇ ਦੇਣ ਨੂੰ ਨਹੀਂ ਆਖਿਆ ਸੀ। ਬਲਕਿ ਕਈ ਲੋਕੀ ਤਰਸਦੇ ਤੇ ਹੱਥ ਜੋੜਦੇ ਸਨ। ਕਿ ਸ੍ਰੀ ਚੰਦ ਜੀ ਮਨ ਜਾਵਨ ਤਾਂ ਚੋਹੁ ਕੁੰਟੀ ਚਮਕ ਰਹੇ, ਗੁਰੂ ਨਾਨਕ ਜੀ ਦੇ ਨਾਲ ਕਿਸੇ ਦਾ ਕੁੜਮਾਚਾਰੀ ਰਿਸ਼ਤਾ ਬਣ ਜਾਏ, ਪਰ ਗੁਰੂ ਜੀ ਦੇ ਭਵਿਖਤ ਅਤੇ ਰੁਚੀਆਂ ਨੂੰ ਅਨਭਵ ਕਰਦੇ ਕੁਝ ਆਖਦੇ ਨਹੀਂ ਸਨ।

ਗੁਰੂ ਜੀ ਜਾਣਦੇ ਸਨ ਕਿ ਇਨ੍ਹਾਂ ਨੂੰ ਆਪ ਜਦੋਂ ਨਾਮ ਸਿਮਰਨ ਵਲੋਂ ਹੋੜਕੇ ਪਿਤਾ ਕਾਲੂ ਜੀ ਦੁਨੀਆਦਾਰੀ ਵਲ ਝੁਕਾਂਦੇ ਸਨ, ਤਾਂ ਇਹ ਕਿਤਨੇ ਔਖੇ ਹੁੰਦੇ ਸਨ। ਇਕ ਅੱਧ ਵੇਰ ਪਿਤਾ ਜੀ ਦਾ ਕੋਈ ਬਚਨ ਮੰਨ ਕੇ ਫੇਰ ਚੁਪ ਹੋ ਜਾਇਆ ਕਰਦੇ ਸਨ। ਇਸੇ ਤਰ੍ਹਾਂ ਗੁਰੁ ਜੀ ਜਾਣਦੇ ਸਨ ਕਿ ਇਨ੍ਹਾਂ ਦਾ ਜੇਠਾ ਪੁਤਰ ਸ੍ਰੀ ਚੰਦ ਕਿਤਨਾਂ ਤਿਆਗੀ ਅਤੇ ਕਿਤਨਾਂ ਨਾਮ ਰਸੀਆ ਹੈ? ਇਹਦਾ ਅਪਣੇ ਮਨ ਦੀਆਂ ਰੁਚੀਆਂ ਉਤੇ ਕਿਤਨਾਂ ਕਾਬੂ ਹੈ? ਇਸਦੇ ਨਾਮ ਹਾਂ ਛੱਸ ਪੀ-ਪੀਕੇ ਬਿਖੇ ਹੱਸਮਿੱਠੇ ਖੱਟੇ ਤਿਆਗ ਦਿਤੇ ਸਨ। ਇਸਨੂੰ ਨਾ ਤਮਾਸ਼ੇ ਵੇਖਨ ਦਾ-ਨ ਖਾਣ ਦਾ ਪਹਿਨਣ ਦਾ ਨ ਵਿਆਹ ਦਾ ਨਾ

ਚਉ ਹੈ ਨ ਸਾਧੂ ਹੋਣ ਦਾ ਗੁਮਨ ਨ ਵਿਦਵਾਨ ਹੋਣ ਦਾ ਕੋਈ ਮਾਨ ਹੈ।

ਸਤਿਗੁਰੂ ਜਾਣਦੇ ਸਨ, ਕਿ ਇਨ੍ਹਾਂ ਦਾ ਸ੍ਰੀ ਚੰਦ ਇਸ ਭਰ ਜਵਾਨੀ ਦੀ ਉਮਰ ਵਿਚ ਅਪਣੇ ਮਨ ਇੰਦਰੀਆਂ ਨੂੰ ਜਿਤਨ ਵਾਲਾ ਕੋਈ ਸਾਧਾਰਣ ਪੁਰਸ਼ ਨਹੀਂ ਹੋਵੇਗਾ। ਗੁਰੂ ਜੀ ਜਾਣਦੇ ਸਨ ਕਿ ਦੂਜੇ ਦੁਨੀਆਂਦਾਰ ਲੋਕ ਸ਼ਾਹ ਸ਼ਾਹੂਕਾਰ ਅਤੇ ਰਾਜੇ ਮਹਾਰਾਜੇ ਜਿਨਾਂ ਸੰਤਾਂ ਫਕੀਰਾਂ ਤੇ ਬੰਦਗੀ ਕਰਣ ਵਾਲਿਆਂ ਦੇ ਚਰਣ ਚੁੰਮਦੇ ਹਨ। ਸੀਸ ਝੁਕਾਂਦੇ ਤੇ ਉਨ੍ਹਾਂ ਪਾਸੋਂ ਮੁਰਾਦਾਂ ਪਾਂਦੇ ਹਨ। ਉਨਾਂ ਸੰਤਾਂ ਮਹੰਤਾਂ–ਮਹਾਤਮਾਂ ਜਪੀਆਂ ਤਪੀਆਂ ਤੇ ਫਕੀਰਾਂ ਸਾਂਈਆਂ ਦੇ ਸਿਰ ਦਾ ਇਹ ਸਾਂਈ ਅਤੇ ਪੂਜਜ ਆਚਰੀਯ (ਗੁਰੂ) ਹੋਵੇਗਾ। ਅਤੇ ਇਨ੍ਹਾਂ ਦੀ ਇਸ 'ਉਦਾਸੀ ਕੀ ਚੀਤ ਚਲਾਈ* ਉਤੇ ਚਲਾਕੇ ਨਿਰੰਕਾਰ ਨਾਲ ਲੋਕਾਂ ਨੂੰ ਅਭੇਦ ਕਰੇਗਾ। ਇਸੇ ਗਿਆਤ ਦੇ ਕਾਰਨ ਹੀ ਗੁਰੂ ਨਾਨਕ ਜੀ-ਅਪਣੇ ਇਸ ਪਿਆਰੇ 'ਬਾਲ ਜੱਤੀ ਯੋਗੀਸ਼੍ਵਰ ਅਤੇ ਸੰਤ ਸ਼੍ਰੋਮਣੀ ਬਾਬਾ ਸ੍ਰੀ ਚੰਦ ਜੀ ਨੂੰ ਗ੍ਰਹਿਸਥ ਧਰਮ ਧਾਰਣ ਨੂੰ ਮਜਬੂਰ ਨਹੀਂ ਕਰਦੇ ਸਨ ! ਸਗੋਂ ਇਸ ਰੂਪ ਵਿਚ ਵੇਖਕੇ ਪ੍ਰਸੰਨ ਹੁੰਦੇ ਸਨ, ਕਿ ਪੁਤਰ-ਸਪੁਤਰ ਸਾਬਤ ਹੋ ਰਿਹਾ ਹੈ। ਕਿਉਂਕਿ ਸੰਸਾਰ ਦੀਆਂ ਬਾਕੀ ਰੁਚੀਆਂ ਜਿਨ੍ਹਾਂ ਬਾਬਤ 'ਸ਼ਿਮਰਨ ਬੇਦ ਪੁਰਾਨ ਪੁਕਾਰਨ ਪੋਥੀਆਂ ਨਾਮ ਬਿਨਾਂ ਸਭ ਕੂੜ ਗਾਲੀ ਹੋਛੀਆਂ' ਹੀ ਹਨ ਉਸ ਨਾਂਮ ਨੂੰ ਸ੍ਰੀ ਚੰਦ ਜਪਦਾ ਜਪਾਂਦਾ ਤੇ ਦੇਸ਼ ਸੁਧਾਰ ਲਈ ਸ੍ਰੀਰ ਨੂੰ ਢਾਲ ਰਿਹਾ ਹੈ। ਗੁਰੂ ਜੀ ਵਾਸਤੇ ਇਸ ਤੇ ਵਧ ਖੁਸ਼ੀ ਦੀ ਹੋਰ ਕੀ ਗਲ ਸੀ?

ਏਸ ਤਰ੍ਹਾਂ ਨਾਲ ਸਤਿਗੁਰੂ ਨਾਨਕ ਜੀ ਆਪਣੇ ਇਸ

---

*ਦੇਖੋ ਭਾਈ ਗੁਰਦਾਸ ਜੀ ਕੀ ਪਉੜੀ ੩੪ ਲਿਖਆ ਹੈ ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ।

ਨੋਟ—ਉਦਾਸੀ ਰੀਤ ਇਹ ਹੈ ਕਿ ਚਾਹੇ ਗ੍ਰਹਿਸਥ ਵਿਚ ਕੋਈ ਹੋਵੇ ਯਾ ਸਾਧੂ ਭੇਖ ਵਿਚ ਪਰ ਸ੍ਰੀਰ ਕਟੁੰਬ ਤੋਂ ਨਿਰਮੋਹ ਹੋਕੇ ਲੋੜ ਸਮੇਂ ਦੇਸ਼ ਕੌਮ ਦੇ ਕੰਮ ਆਵੇ।

ਸਪੁਤਰ ਬਾਬਾ ਸ੍ਰੀ ਚੰਦ ਜੀ ਵਲੋਂ ਬਹੁਤ ਸੰਤੁਸ਼ਟ ਸਨ ! ਤੇ ਕਰਤਾਰ ਪੁਰ ਵਸਾ ਕੇ ਸੰਗਤ ਦਾ ਜੋ ਮੁਢ ਬੱਧਾ ਸੀ ਇਹਦੀ ਅਗਵਾਈ ਵੀ ਬਾਬਾ ਸ੍ਰੀ ਚੰਦ ਜੀ ਨੇ ਚੰਗੀ ਸੰਭਾਲ ਲਈ ਸੀ। ਜਦ ਗੁਰੂ ਜੀ ਨੂੰ ਲੋਕੀ ਆਲੇ ਦੁਆਲੇ ਦੇ ਪਿੰਡਾਂ ਵਿਚ ਲੈ ਜਾਂਦੇ ਤਾਂ ਕਥਾ ਕੀਰਤਨ ਦੇ ਪਰਚੇ ਨੂੰ ਪਿਛੋਂ ਬਾਬਾ ਸ੍ਰੀ ਚੰਦ ਜੀ ਉਸੇ ਤਰ੍ਹਾਂ ਜਾਰੀ ਰਖਦੇ, ਤਿਵੇਂ ਹੀ ਲੰਗਰ ਦਾ ਪਰਬੰਧ ਅਤੇ ਖੇਤੀ ਬਾੜੀ ਵੀ ਸੰਭਾਲ ਤੇ ਉਹਦੀ ਪੈਦਾਵਾਰ ਨੂੰ ਯੋਗ ਤਰੀਕੇ ਨਾਲ ਖਰਚ ਕਰਨ ਨੂੰ ਸ੍ਰੀ ਲਖਮੀ ਚੰਦ ਸਿਆਣੇ ਸਨ । ਸ੍ਰੀ ਮਾਤਾ ਜੀ ਤਾਂ ਕੇਵਲ ਲੰਗਰ ਤਿਆਰੀ ਦੀ ਹਥੀਂ ਸੇਵਾ ਕਰਦੇ ਤੇ ਅਪਣੇ ਦਰ ਆਇਆਂ ਸੇਵਕਾਂ ਦੀ ਸੇਵਾ ਪਿਆਰ ਵਿਚ ਮਤੇ ਪਏ ਸਨ। ਇਉਂ ਘਰ ਦਾ ਤੇ ਸੰਗਤ ਟਕਸਾਲ ਦਾ ਮੁਢ ਬੱਝਾ ਵੇਖ ੨ ਗੁਰੂ ਜੀ ਬਹੁਤ ਪ੍ਰਸੰਨ ਸਨ । ਕਿ ਇਨ੍ਹਾਂ ਨੂੰ ਅਪਣੇ ਸੰਤ ਸੇਵਾ-ਨਾਮ ਸਿਮਰਨ-ਕੀਰਤਨ ਪ੍ਰਚਾਰ ਅਤੇ ਪਰ-ਉਪਕਾਰ ਦੇ ਉਪਰਾਲੇ ਮਿਸ਼ਨੇ ਵਿਚ ਪੂਰੀ ਪੂਰੀ ਸਫਲਤਾ ਦਿਸ ਰਹੀ ਸੀ ।

ਗੁਰੂ ਜੀ ਨੇ ਇਕ ਦਿਨ ਪਰਵਾਰ ਨੂੰ ਬਿਠਾ ਕੇ ਫੇਰ ਕੁਝ ਸਿਖਿਆ ਸਮਝਾਈਆਂ ਤੇ ਆਖਿਆਂ ਅਸੀਂ ਕੁਝ ਸਮੇਂ ਲਈ ਫੇਰ ਤੁਸਾਡੇ ਥੀਂ ਦੂਰ ਚਲੇ ਜਾਣਾਂ ਹੈ। ਮੁੜ ਆਕੇ ਇਥੇ ਹੀ ਰਹਾਂਗੇ ਤੁਸੀਂ ਸਾਡੀ ਕੋਈ ਚਿੰਤਾ ਨਹੀਂ ਕਰਨੀ ਤੇ ਇਸ ਬੱਧੀ ਮਰਯਾਦਾ (ਨਿਰੰਕਾਰੀ ਧੁਰੇ) ਨੂੰ ਖਿੜੇ ਮੱਥੇ ਕਾਇਮ ਰਖਣਾ। ਦਰ ਆਇਆਂ ਕੋਈ ਖਾਲੀ ਨ ਜਾਏ। ਗੁਰੂ ਜੀ ਨੇ ਸਾਰਿਆਂ ਨੂੰ ਅਸੀਸਾਂ ਦਿਤੀਆਂ ਤੇ ਸਤਿਕਰਤਾਰ ਬੁਲਾਕੇ ਭਾਈ ਬਾਲਾ ਮਰਦਾਨਾ ਜੀ ਸਮੇਤ ਚੌਥੀ ਉਦਾਸੀ ਚਲੇ ਜਾਨ ਨੂੰ ਸੰਮਤ ੧੫੭੯ ਦੇ ਅਖੀਰ ਚੇਤ ਵਿਚ ਚਾਲੇ ਪਾ ਦਿਤੇ* ।

---

*ਵੇਖੋ ਤਵਾਰੀਖ ਗੁਰੂ ਖਾਲਸਾ ਗਿਆਨੀ ਲਾਲ ਸਿੰਘ ਜੀ।

# ਬਾਬਾ ਸ੍ਰੀ ਚੰਦ ਜੀ ਦੀਆਂ ਬੇਪਰਵਾਹੀਆਂ

ਗੁਰੂ ਨਾਨਕ ਪਿਤਾ ਜੀ ਦੇ ਵਿਦੇਸ਼ ਚਲੇ ਜਾਣ ਮਗਰੋਂ ਸ੍ਰੀ ਕਰਤਾਰਪੁਰ ਧਰਮ ਸਾਲਾ ਅੰਦਰ ਸਿਮਰਨ ਉਪਦੇਸ਼ ਦਾ ਪਰਚਾ ਬਾਬਾ ਸ੍ਰੀ ਚੰਦ ਜੀ ਨੇ ਜਾਰੀ ਰਖਿਆ, ਜਦੋਂ ਇਹ ਕਿਤੇ ਬਾਹਰ ਸਮਾਧੀ ਵਿਚ ਇਕਾਂਤ ਬੈਠੇ ਹੁੰਦੇ ਤਾਂ ਦੂਜੇ ਹੋਰ ਲੋਕੀ ਨਿਯਮ ਨਿਭਾਂਹੁੰਦੇ। ਕਈ ਵੇਰ ਬਾਬਾ ਸ੍ਰੀ ਚੰਦ ਸੀ ਬਾਰਠ ਯਾ ਗਾਹਲੜੀ ਚਲੇ ਜਾਂਦੇ ਸਨ, ਤੇ ਕਈ ੨ ਮਹੀਨਿਆਂ ਮਗਰੋਂ ਆਉਂਦੇ। ਭਾਈ ਕਮਲੀਆ ਜੀ ਹਰ ਵੇਲੇ ਨਾਲ ਰਹਿੰਦੇ। ਇਹ ਬਾਬਾ ਜੀ ਉਤੇ ਵਿਕੇ ਹੋਇ ਸਨ। ਇਨ੍ਹਾ ਨੇ ਅਪਣੀ ਜੀਵਨ ਸਫਲਤਾ ਹੀ ਇਸੇ ਗਲ ਵਿਚ ਸਮਝ ਰਖੀਂ ਸੀ। ਕਿ ਬਾਥਾ ਸ੍ਰੀ ਚੰਦ ਜੀ ਦੀ ਆਗਿਆ ਦਾ ਸਦਾ ਪਾਲਣ ਕਰਨਾ ਜਿਥੇ ਉਹ ਜਾਣ ਨੂੰ ਆਖਣ ਉਥੇ ਇਹ ਮੋਢਿਆਂ ਉਤੇ ਚੁਕ ਕੇ ਲਿਜਾਇਆ ਕਰਨ। ਕਿਉਂਕਿ ਬਾਬਾ ਸ੍ਰੀ ਚੰਦ ਪਾਸੋਂ ਬੀ ਬਹੁਤ ਲੋਕੀ ਅਪਨੇ ਪਿੰਡਾਂ ਵਿਚ ਨਾਮ ਪ੍ਰਚਾਰ ਸੁਣਨ ਨੂੰ ਲੈ ਜਾਇਆ ਕਰਦੇ ਸਨ।

ਬਾਬਾ ਸ੍ਰੀ ਚੰਦ ਜੀ ਦਾ ਹਸ ਮੁਖ ਚਿਹਰਾ। ਨੈਨ ਚੌੜੇ ਤੇ ਗੋਲ ਮੱਥਾ ਖੁਲਾ ਤੇ ਢੁਕਵਾਂ ਸਮੱਧਰ ਸ੍ਰੀਰ ਸੀ। ਇਨ੍ਹਾਂ ਦੀ ਸੁੰਦਰਤਾ ਇਨ੍ਹਾਂ ਦੀ ਜਵਾਨੀ ਤੇ ਸਾਦਗੀ ਵਲ ਵੇਖ ੨ ਲੋਕੀ ਹੈਰਾਨ ਹੁੰਦੇ ਸਨ। ਕਿ ਮਨੁਖ ਰੂਪ ਵਿਚ ਇਹ ਅਰਸ਼ ਦਾ ਦੇਵਤਾ ਫਰਸ਼ ਤੇ ਆਇਆ ਹੈ ਯਾ ਕੀ ਚੀਜ਼? ਕੀ ਇਹ ਧਰਤੀ ਦਾ ਫਰਿਸ਼ਤਾ ਤਾਂ ਨਹੀਂ? ਇਹ ਦੁਨੀਆਦਾਰੀ ਵਲੋਂ ਅਨਜਾਂਣ ਵੀ ਨਹੀਂ ਸਨ। ਕਿ ੩੦ ਸਾਲਾਂ ਦੇ ਚੰਗੇ ਗਭੱਰੂ ਸਨ। ਪਰ ਇਤਨੇ ਬੇ ਪਰਵਾਹ ਅਤੇ ਬੇ ਚਾਹ ਸਨ ਕਿ ਇਨ੍ਹਾਂ ਦੀ ਸਮਤਾ ਦਾ ਕਿਤੇ ਕੋਈ ਦੂਜਾ ਨਹੀਂ ਸੀ। ਐਸਾ ਹੋਵੇ ਵੀ ਕਿਉ ਨ ਕਿ ਇਹ ਸਤਿ ਗੁਰੂ ਨਾਨਕ ਪਿਤਾ ਦੇ ਸੱਵਾਰੇ ਸਪੁਤ੍ਰ ਅਤੇ ਚੇਲੇ ਬੀ ਸਨ।

ਬਾਬਾ ਸ੍ਰੀ ਚੰਦ ਜੀ ਦਾ ਤੱਪ ਤੇਜ ਹੀ ਐਸਾ ਸੀ ਕਿ ਕਿਸੇ ਵਿਕਾਰੀ ਮਨ ਇਸਤ੍ਰੀ ਪੁਰਸ਼ ਨੂੰ ਇਨ੍ਹਾਂ ਸਾਹਮਣੇ ਠੈਹਰਨ ਦਾ ਹੀਆ ਨਹੀਂ ਪੈਂਦਾ ਸੀ । ਇਨ੍ਹਾਂ ਦੀਆਂ ਜਲਾਲ ਭਰੀਆਂ ਅੱਖਾਂ ਨੂੰ ਵੇਖ ਕੇ ਵਿਕਾਰੀਆਂ ਦੇ ਕਲੇਜੇ ਕੰਬਦੇ ਸਨ। ਇਸ ਲਈ ਉਹ ਪਰੇ ੨ ਹੀ ਰਹਿੰਦੇ ਸਨ । ਵਿਕਾਰੀ ਮਨ ਜਾਣਦੇ ਸਨ ਕਿ ਬਾਬਾ ਸ੍ਰੀ ਚੰਦ ਜੱਤੀ ਦੇ ਸਾਹਮਣੇ ਜਾਣਾ ਸੌ ਵਿਚੋ ਸੌ ਦਾ ਹੀ ਘਾਟਾ ਹੈ। ਇਨ੍ਹਾਂ ਪਾਸੋਂ ਉਹੀ ਬੱਚ ਸਕਦਾ ਹੈ–ਜੋ ਆਵੇ ਅਤੇ ਵਿਕਾਰ ਛੱਡਣ ਦਾ ਪ੍ਰਣ ਕਰੇ ਯਾ ਉਹ ਜਿਹੜਾ ਇਨ੍ਹਾਂ ਦੀ ਕੰਢ ਪਿਛੋਂ ਦੀ ਲੰਘ ਜਾਏ। ਆਪਣੇ ਨੇੜੇ ਕਿਸੇ ਐਸੀ ਗੰਦੀ ਰੁਚੀ ਵਾਲੇ ਇਸਤ੍ਰੀ ਪੁਰਸ਼ ਨੂੰ ਢੁੱਕਨ ਨਹੀਂ ਦਿੰਦੇ ਸਨ। ਕਿ ਇਨ੍ਹਾਂ ਦਾ ਆਲੇ ਦੁਆਲੇ ਦਾ ਵਾਯੂ ਮੰਡਲ ਵੀ ਗੰਦਾ ਨ ਹੋਵੇ ।

ਵਿਕਾਰੀ ਮਨ–ਇਨ੍ਹਾਂ ਦੇ ਸਰਾਪ ਬੀਂ ਬਹੁਤ ਡਰਦੇ ਸਨ, ਤੇ ਇਹ ਵੀ ਅੱਠੇ ਪਹਿਰ ਭਾਈ ਕਮਲੀਆ ਜੀ ਨੂੰ ਨਾਲ ਹੀਰ ਖਦੇ, ਕਿ ਸੁਤੇ ਜਾਗਦੇ ਯਾ ਘਰ ਬਾਹਿਰ ਸਮਾਧੀ ਵਿਚ ਬੈਠਿਆਂ ਕੋਈ ਵਿਘਨਕਾਰੀ ਨ ਹੋਵੇ । ਹੋਰ ਸ਼ੁੱਧ ਮਨ ਹੋਕੇ ਇਨ੍ਹਾਂ ਪਾਸੋਂ ਨਾਮ ਉਪਦੇਸ਼ ਸੁਨਣ ਸਮਝਣ ਵਾਲੇ ਕਿਸੇ ਇਸਤ੍ਰੀ ਪੁਰਸ਼ ਨੂੰ ਸਤਿਸੰਗ ਵੇਲੇ ਬਾਬਾ ਜੀ ਪਾਸ ਆਉਣ ਵਿਚ ਕੋਈ ਰੋਕ ਟੋਕ ਨਹੀਂ ਸੀ ਇਉਂ ਬਾਬਾ ਸ੍ਰੀ ਚੰਦ ਜੀ–ਜਿਥੇ ਵੀ ਹੁੰਦੇ-ਬੇਪ੍ਰਵਾਹ ਬੇਚਾਹ ਅਲਮਸਤ ਹੋ ਕੇ ਲੋਕਾਂ ਦਾ ਜੀਵਣ ਉਚਾ ਬਣਾਦੇ, ਤੇ ਪਰਉਪਕਾਰ ਕਰਦੇ ਹੋਏ ਜੀਵਨ ਬਿਤਾ ਰਹੇ ਸਨ।

# ਗੁਰੂ ਨਾਨਕ ਜੀ ਦੀ ਚੌਥੀ ਉਦਾਸੀ ਦਾ ਹਾਲ.

ਸ੍ਰੀ ਕਰਤਾਰ ਪੁਰ ਵਸਾ ਕੇ ਪ੍ਰਵਾਰ ਨੂੰ ਅਸੀਸਾਂ ਦਿੰਦੇ ਜੱਦ ਗੁਰੂ ਜੀ ਪੱਛਮ ਵੱਲ ਨੂੰ ਤੁਰੇ ਸਨ। ਪੰਜਾਬ ਵਿਚੋਂ ਹੁੰਦੇ "ਹਸਨ ਅਬਦਾਲ" ਫਰੰਟੀਅਰ, ਪਿਸ਼ਾਵਰ, ਜਲਾਲਾਂਬਾਦ, ਕਾਬਲ, ਗੱਜਨੀ

ਵਿਚੋਂ ਫਿਰਦੇ ਫਿਰਾਂਦੇ ਕਈ ਫਕੀਰਾਂ ਅਤੇ ਹੋਰ ਗ੍ਰਿਹਸਥੀਆਂ ਨੂੰ ਸੱਤ ਮਾਰਗ ਦਾ ਉਪਦੇਸ਼ ਦਿੰਦੇ ਹੋਇਆਂ ਬੇਅੰਤ ਲੋਕਾਂ ਦਾ ਉਧਾਰ ਕੀਤਾ। ਤੇ ਪਾਪ ਜ਼ੁਲਮ ਤੋਂ ਹਟਾਇਆ। ਇਧਰ ਕਈ ਥਾਂ ਕਈ ਤਰ੍ਹਾਂ ਦੀ ਔਕੜਾਂ ਦਾ ਸਾਹਮਣਾ ਵੀ ਹੋਇਆ! ਗੱਜਨੀ ਵਿਚ ਵਿਕ ਕੇ ਆਪਣੀ ਕਰਾਮਾਤ ਸ਼ਕਤੀ ਦਿਖਾਈ*ਤੇ ਇੱਧਰ ਦੀ ਬਰਦਾ ਫਰੋਸ਼ੀ ਦੇ ਬੁਰੇ ਰਵਾਜ ਨੂੰ ਬੰਦ ਕਰਾਕੇ ਲੋਕਾਂ ਨੂੰ ਰੱਬ ਨਾਲ ਅਤੇ ਰੱਬ ਦੇ ਬੰਦਿਆਂ ਨਾਲ ਪਿਆਰ ਕਰਨਾ ਸਿਖਾਇਆ ਸੀ। ਫੇਰ ਮੁੜ ਵਾਪਸੀ ਉਤੇ ਵੀ ਕਈ ਥਾਵਾਂ ਦੇ ਲੋਕਾਂ ਨੂੰ ਤਾਰਦੇ ਹੋਇ ਆਪ ਜੀ ਖੁਰਮੇਂ-ਵਿਚ ਆਏ। ਇਥੇ ਅਪੜ ਕੇ ਆਪ ਦਾ ਆਨਿੰਨ ਸੇਵਕ ਭਾਈ ਮਰਦਾਨਾ ਜੀ ਪਰਲੋਕ ਗਮਣ ਕਰ ਗਏ। ਗੁਰੂ ਜੀ ਨੇ ਅਪਣੇ ਹੱਥੀ ਇਸ ਰਬਾਬੀ ਭਗਤ ਦਾ ਸਸਕਾਰ ਕੀਤਾ। ਫੇਰ ਉਸੇ ਰਾਹ ਮੁਲਤਾਨ ਸ਼ਹਿਰ ਨੂੰ ਆਏ ਇਥੋਂ ਦੇ ਪੀਰ ਫਕੀਰਾਂ ਨਾਲ ਬਚਨ ਬਿਲਾਸ ਕੀਤੇ। ਮੁਲਤਾਨ ਥੀਂ ਚਲਦੇ ਰਾਹ ਵਿਚ ਕਈਆਂ ਦਾ ਉਧਾਰ ਕਰਦੇ ੨ ਫੇਰ ਆਪ ਦੂਜੀ ਵੇਰ ਸਿਆਲਕੋਟ ਵਿਚ ਅਪੜੇ। ਇਥੋਂ ਦੇ ਫਕੀਰ ਹਮਜ਼ਾਂ ਗੌਂਸ ਦੇ ਨੇੜੇ ਇਕ ਬੇਰੀ ਹੇਠਾ ਬੈਠੇ * ਇਥੇ ਆਪਣੇ ਇਕ ਪਹਿਲੇ ਸਾਥੀ ਮੂਲਾ ਜੀ ਨੂੰ ਬੁਲਾਣ ਵਾਸਤੇ ਉਹਦੇ ਘਰ ਗਏ। ਪਰ ਉਹਦੀ ਵਹੁਟੀ ਨੇ ਕਪੱਟ ਛੱਲ ਕੀਤਾ। ਖਾਂਵਦ ਨੂੰ ਗੋਹਿਆਂ ਦੀ ਕੋਠੀ ਅੰਦਰ ਵਾੜ ਕੇ ਛੁਪਾ

---

*ਕਰਾਮਾਤ ਨੂੰ ਅਪਣੀ ਸੋਹਰਤ ਲਈ ਵਰਤਨਾਂ 'ਨਾਟਕ ਚੇਟਕ-ਯਾਤਮਾਸ਼ਾ ਹੈ। ਪਰ ਰੱਬ ਦੀ ਬੇਅੰਤਤਾਈ ਦਾ ਗਿਆਨ ਕਰਾਣ ਨੂੰ ਤੇ ਲੋਕ ਭਲੇ ਨੂੰ ਵਰਤਨਾਂ–ਬੁਰਾ ਨਹੀਂ ਹੈ। ਫੇਰ ਇਹ ਬਲ ਕਿਸੇ ਹਰ ਇਕ ਬੰਦੇ ਵਿਚ ਨਹੀਂ ਹੁੰਦਾ, ਤੇ ਜਿਸ ਨੂੰ ਰੱਬ ਨੇ ਦਿਤਾ ਹੈ ਤੇ ਉਹੀ ਵਰਤਦਾ ਹੈ।

*ਇਹ ਥਾਂ ਹੁਣ ਤੀਕ 'ਬੇਰੀ ਸਾਹਿਬ ਦੇ ਨਾਮ ਨਾਲ ਗੁਰਦਵਾਰਾ ਮਸ਼ਹੂਰ ਹੈ ਪਰ ਹੁਣ ਪਾਕਿਸਤਾਨ ਅੰਦਰ ਹੈ। ਪਤਾ ਨਹੀਂ ਕੀ ਹਾਲਤ ਹੈ।

ਦਿਤਾ। ਮੂਲਾ ਸੱਪ ਦੇ ਡਸਨ ਨਾਲ ਉਥੇ ਹੀ ਮਰ ਗਿਆ। ਤੱਦ ਗੁਰਾਂ ਨੇ ਇਹ ਵਾਕ ਉਚਾਰਨ ਕੀਤਾ ਸੀ:-

'ਨਾਲ ਕਿਰਾੜਾਂ ਦੋਸਤੀ ਕੂੜੇ ਕੂੜੀ ਪਾਇ—
ਮਰਣ ਨ ਜਾਪੈ ਮੂਲਿਆ ਆਵੈ ਕਿਤੈ ਥਾਇ।

(ਗੁਰੂ ਗ੍ਰੰਥ ਸਾਹਿਬ)

ਮੂਲੇ ਕਰਾੜ ਨੂੰ ਮਰ ਗਿਆ ਵੇਖ ਕੇ ਉਹਦੀ ਵਹੁਟੀ ਤੇ ਸਬੰਧੀ ਬਹੁਤ ਪਛਤਾਏ ਰੋਏ। ਇਨ੍ਹਾਂ ਨੇ ਉਹਦੀ ਲਾਸ਼ ਨੂੰ ਗੁਰੂ ਜੀ ਅਗੇ ਲਿਆ ਰਖਿਆ, ਤੇ ਆਖਿਆ—ਆਪ ਤੋਂ ਬੇਮੁਖ ਹੋ ਕੇ ਮੋਇਆ ਹੈ। ਦਾਸ ਜਾਣ ਕੇ ਬਖਸ਼ ਲਵੋ, ਤਾਂ ਵਾਕ ਹੋਇਆ, ਇਹ ਦਾ ਉਧਾਰ ਦਸਵੇਂ ਜਾਂਮੇ ਵਿਚ ਕਰਾਂਗੇ † ਇਉਂ ਆਖਦੇ ਆਪ ਜੀ ਉਠ ਖਲੋਤੇ, ਅਤੇ ਇਸੇ ਰਾਹ ਨਾਰੋਵਾਲ ਤੋਂ ਹੁੰਦੇ 'ਸ੍ਰੀ ਕਰਤਾਰ ਪੁਰ' ਵਲ ਚਾਲੇ ਪਾ ਦਿਤੇ। ਅਗੇ ਕਰਤਾਰ ਪੁਰ ਵਿਚ ਖਬਰਾਂ ਹੋ ਚੁਕੀਆਂ ਸਨ, ਤੇ ਉਡੀਕਾਂ ਰਖੀਆਂ ਪਈਆਂ ਸਨ, ਕਿ ੯ ਸਾਲਾਂ ਮਗਰੂੰ ਇਨ੍ਹਾਂ ਦੇ ਪਿਆਰੇ ਗੁਰੂ ਨਾਨਕ ਜੀ ਦਾ ਅਗਮਨ ਸੀ:-

## ਮੁੜ ਕਰਤਾਰ ਪੁਰ ਨੂੰ ਭਾਗ ਲਾਏ

ਗੁਰੂ ਨਾਨਕ ਸਾਹਿਬ ਸੰ: ੧੫੭੯ ਦੇ ਅਖੀਰ ਚੌਥੀ ਉਦਾਸੀ ਨੂੰ ਗਏ ਸਨ। ਅਤੇ ਕਰੀਬਨ ੯ ਸਾਲਾਂ ਮਗਰੂੰ ਸੰਮਤ ੧੫੮੮ ਚੜ੍ਹਦੇ ਨੂੰ ਸ੍ਰੀ ਕਰਤਾਰ ਪੁਰ ਵੱਲ ਆਏ। ਸਿਖ ਸੰਗਤਾਂ ਅਤੇ ਪ੍ਰਵਾਰ ਵਿਚ ਖੁਸ਼ੀਆਂ ਹੋਈਆਂ। ਬਾਬਾ ਸ੍ਰੀ ਚੰਦ ਅਤੇ ਲਖਮੀ ਚੰਦ ਜੀ ਨੇ ਸੁਣ ਕੇ ਸਿਖਾਂ ਸੰਗਤਾਂ ਸਮੇਤ ਕੁਝ ਕੋਹਾਂ ਦੀ ਵਿਥ ਉਤੇ ਜਾ ਕੇ 'ਗੁਰੂ

---

†ਗੁਰੂ ਦਸਮ ਪਾਤਸ਼ਾਹ ਨੇ ਜਦ ਦਖਣ ਨਦੇੜ ਜਾ ਕੇ ਸ਼ਿਕਾਰ ਖੇਡਦਿਆਂ ਇਕ ਦਿਨ ਸਹਿਆ ਮਾਰਿਆ ਤਾਂ ਆਖਿਆ—ਇਹ ਸਿਆਲ ਕੋਟ ਦੇ ਮੂਲੇ ਕਿਰਾੜ ਦੀ ਗਤੀ ਕੀਤੀ ਹੈ। ਉਸ ਥਾਂ ਹੁਣ ਸ਼ਿਕਾਰ ਘਾਟ ਗੁਰਦਵਾਰਾ ਹੈ।

ਪਿਤਾ' ਦਾ ਸਵਾਗਤ ਕੀਤਾ, ਤੇ ਚਰਨੀ ਸੀਸ ਝੁਕਾਏ, †ਅਤੇ ਅਦਬ ਸਤਿਕਾਰ ਨਾਲ ਗੁਰੂ ਜੀ ਨੂੰ ਲਿਆਂਦਾ ਅਤੇ ਕੜਾਹ ਪ੍ਰਸ਼ਾਦ ਵਰਤਾਇਆ। ਮਾਤਾ ਸੁਲਖਣੀ ਅਤੇ ਸਾਰੇ ਹੋਰ ਕਰਤਾਰ ਪੁਰ ਵਾਸੀਆਂ ਨੇ ਦਰਸ਼ਨ ਕੀਤੇ, ਮੱਥੇ ਟੇਕੇ ਅਤੇ ਅਸੀਸਾਂ ਪਾਈਆਂ–

ਸਤਿਗੁਰੂ ਜੀ ਨੇ ਅਪਣੀ ਚਲਾਈ 'ਗੁਰੂ ਮੱਤ ਟਕਸਾਲ' ਸੱਤ ਸੰਗਤ ਮਰਜਾਦਾ ਨੂੰ ਪਿਛੇ ਚਲਦੀ ਰਹੀ ਸੁਣਿਆ ਤਾਂ ਬਹੁਤ ਪ੍ਰਸੰਨ ਹੋਇ, ਹੁਣ ਆਪ ਜੀ ਆਏ ਤਾਂ ਸੰਗਤਾਂ ਵਿਚ ਮਾਨੋਂ ਨਵੀਂ ਜਾਨ ਪੈ ਗਈ ਸੀ। ਨਵਾਂ ਰੰਗ ਚੜ ਗਿਆ ਸੀ। ਸਥਾਨਕ ਸੰਗਤ ਅਤੇ ਦੂਜੇ ਕਈ ਪਿੰਡਾਂ ਦੇ ਲੋਕੀ ਆਕੇ ਦਰਸ਼ਨ ਕਰਦੇ ਅਤੇ ਮਨੋਹਰ ਉਪਦੇਸ਼ ਸੁਣਕੇ ਜਨਮ ਸਵਾਰਦੇ। ਇਸ ਵੇਰੀ ਮਰਦਾਨਾ ਜੀ ਨਾਲ ਨਹੀਂ ਸਨ, ਉਨ੍ਹਾਂ ਦੇ ਹੱਥੋਂ ਸ਼ਬਦ ਅਲਾਪ ਨਾਲ ਮਿਲਵੀਂ ਰਬਾਬ ਵਜਦੀ ਸੁਣਕੇ ਲੋਕੀ ਸਰੂਰੇ ਜਾਂਦੇ ਸਨ। ਐਤਕੀ ਇਸ ਕੰਮੀ ਨੂੰ ਸਾਰਿਆਂ ਨੇ ਅਨਭਵ ਕੀਤਾ। ਤੱਦ ਗੁਰੂ ਜੀ ਨੇ ਇਸ ਥੁੜ ਦੀ ਪੂਰਤੀ ਲਈ ਮਰਦਾਨਾ ਜੀ ਦੀ ਸੰਤਾਨ ਨੂੰ ਤਲਵੰਤੀ ਤੋਂ ਮੰਗਵਾਕੇ ਉਹਾ ਗੁਣ ਦੇ ਕੇ ਸੰਗਤਾਂ ਨਾਲ ਜੋੜ ਦਿਤਾ। ਇਸ ਤਰ੍ਹਾਂ ਨਾਲ ਆਪ ਨੇ ਸੰਗਤ ਦੀ ਟੱਕਸਾਲ ਅਤੇ ਕੀਰਤਨ ਰੱਸ ਵਿਚ ਫਰਕ ਨ ਪੈਣ ਦਿਤਾ। ਇਉਂ ਦੋਵੇਂ ਵੇਲੇ ਗੁਰੂ ਜੀ ਦੀ ਹਜ਼ੂਰੀ ਵਿਚ ਰੋਜ਼ ਦੀਵਾਨ ਸੁੱਜਦਾ।

ਇਥੋਂ ਕਰਤਾਰ ਪੁਰ ਦੇ ਕੁਝ ਮੀਲ ਦੂਰੀ ਤੇ 'ਰਮਦਾਸ' ਪਿੰਡ ਦਾ ਇਕ ਬਾਲਕ ਗੁਰੂ ਜੀ ਦੀ ਸੰਗਤ ਵਿਚ ਸਾਰਿਆਂ ਥੀਂ ਪਹਿਲੇ ਆਉਂਦਾ ਤੇ ਪਿਛੋਂ ਜਾਂਦਾ। ਇਹ ਸਭ ਕੁਝ ਪ੍ਰੇਮ ਨਾਲ ਸੁਣਦਾ ਰਹਿੰਦਾ। ਗੁਰੂ ਜੀ ਨੇ ਇਹਦੇ ਇਤਨੇ ਪਰੇਮ ਤੇ ਵਿਚਾਰ ਭਰੀਆਂ

---

†ਦੇਖੋ ਗੁਰੂ ਨਾਨਕ ਪ੍ਰਕਾਸ਼ ਉਤਰਾਧੇ ਧਿਆਏ ੩੯ ਚੋਪਈ ਤਿੰਨ ਵਿਚ ਲਿਖਿਆ ਹੈ–

ਦੋਨੋ ਸੁਤ ਪਾਇਨ ਪਰ ਪਰੇ। ਦੇਖ ਪਿਤਾ ਸੋ ਆਨੰਦ ਭਰੇ।
ਸਬਨ ਕੀਨ ਉਤਸ਼ਾਹ ਬਿਸਾਲਾ। ਪੰਚਾਮ੍ਰਿਤ ਬਹੁ ਕੀਆ ਤਤਕਾਲਾ ॥੩।

ਗਲਾਂ ਨੂੰ ਦੇਖ ਸੁਣ ਕੇ ਫੁਰਮਾਇਆ, ਤੂੰ ਉਮਰ ਕਰਕੇ ਬਾਲਕ ਅਤੇ ਅਕੱਲ ਕਰਕੇ ਬੁਢਿਆਂ ਵਾਂਗੂ ਗਲਾਂ ਕਰਦਾ ਹੈਂ। ਅਸੀਂ ਤੇਰੇ ਤੇ ਖੁਸ਼ ਹਾਂ ਇਹੋ ਬਾਲਕ ਪਿਛੋਂ ਭਾਈ ਬੁੱਢਾ ਸਾਹਿਬ ਦੇ ਨਾਮ ਕਰਕੇ ਬਹੁਤ ਪ੍ਰਸਿਧ ਹੋਏ। ਇਸੇ ਤਰ੍ਹਾਂ ਹੋਰ ਵੀ ਇਕ ਮੂਲਾ ਕੀੜ ਜੀ, ਦੂਜਾ ਭਾਈ ਪਾਰੋ ਜੀ ਜੁਲਕਾ, ਜੋ ਡੱਲਾ ਪਿੰਡ ਦੁਆਬੇ ਦਾ ਅਤੇ ਭਾਈ ਪੈੜਾ ਜੀ ਮੋਖਾ ਜਾਤ ਦੇ ਖਤਰੀ ਆਦਿਕ ਹੋਰ ਕਈ ਸਿਖ ਚਰਣ ਸ਼ਰਣ ਵਿਚ ਆਏ ਤੇ ਸਿਖਿਆ ਸੁਣਕੇ ਸਿਖ ਹੋਏ।

ਨੋਟ--ਸਿਖ ਇਤਹਾਸ ਵਿਚ ਅਗੇ ਜਾ ਕੇ, ਸ੍ਰੀ ਮੂਲਾ ਕੀੜ ਜੀ ਪਾਰੋ ਜੀ ਜੁਲਕਾ ਅਤੇ ਪੈੜਾ ਮੋਖਾ ਜੀ ਆਦਿਕ ਗੁਰ ਸਿਖਾਂ ਦੇ ਨਾਮ ਬੜੇ ਪ੍ਰਸਿਧ ਹਨ। ਇਸ ਤਰ੍ਹਾਂ ਭਾਈ ਬੁਢਾ ਸਾਹਿਬ ਦਾ ਸ੍ਰੀਰ ਛੇਵੀਂ ਪਾਤਸ਼ਾਹੀ ਤੀਕ ਚਿਰੰਜੀਵੀ ਰਿਹਾ।

## ਪੱਕਾ ਉਦਾਸੀ ਭੇਖ ਧਾਰਨ ਕੀਤਾ।

ਗੁਰੂ ਨਾਨਕ ਜੀ ਨੇ ਪਹਿਲੀ ਉਦਾਸੀ ਸ਼ੁਰੂ ਕਰਨ ਵੇਲੇ ਜਦ ਮੋਦੀਖਾਨਾ ਲੁਟਾਇਆ ਤੇ ਮਸਾਣਾਂ ਵਿਚ ਜਾ ਬੈਠੇ ਸਨ, ਉਦਾਸੀ ਭੇਖ (ਸੰਤਾਂ ਫਕੀਰਾਂ ਦਾ ਵੇਸ) ਧਾਰਨ ਕਰ ਲਿਆ ਸੀ। ਚੂੰਕਿ ਆਪ ਜੀ ਨੇ ਆਪਣੇ ਸ਼ੁਭ ਵਿਚਾਰਾਂ ਦਾ ਚੋਹਾਂ ਵਰਣਾ ਦੇ ਲੋਕਾਂ ਵਿਚ ਪ੍ਰਚਾਰ ਕਰਨਾ ਸੀ। ਉਹ ਇਕ ਖਾਸ ਤਰ੍ਹਾਂ ਦੇ ਭੇਖ ਨੂੰ ਪਹਿਨ ਕੇ ਹੀ ਛੇਤੀ ਸੁਫਲ ਹੋਣਾ ਸਮਝਿਆ। ਕਿਉਂਕਿ ਪੁਰਾਤਨ ਸਮੇਂ ਥੀਂ ਭਾਰਤ ਵਿਚ ਕੁਝ ਐਸੀ ਰੀਤ ਚਲ ਚੁਕੀ ਹੋਈ ਸੀ, ਕਿ ਭੇਖ ਧਾਰੀਆਂ ਸੰਤਾ ਪਾਸੋਂ ਜਿਤਨਾਂ ਲੋਕੀ ਕੁਝ ਸੁਣਨਾ ਪਸੰਦ ਕਰਦੇ ਸਨ, ਇਤਨਾਂ ਗ੍ਰਿਹਸਥੀਆਂ ਪਾਸੋਂ ਪਸੰਦ ਨਹੀਂ ਕਰਦੇ ਸਨ। ਚਾਹੇ ਗ੍ਰਿਹਸਥੀ ਕੋਈ ਕਿਤਨਾ ਹੀ ਸ਼ੁਭ ਕਰਮੀ ਤੇ ਪਵਿਤਰ ਜੀਵਣ ਵਾਲਾ ਕਿਉਂ ਨ ਹੋਵੇ?

ਦੂਜਾ ਕਈ ਪਖੰਡੀ ਲੋਕ! ਸਾਧੂ ਭੇਖ ਦੇ ਪਰਦੇ ਵਿਚ ਪਖੰਡ ਵੀ ਕਮਾਂਦੇ ਤੇ ਆਪਣੇ ਸਵਾਰਥ ਲਈ ਪਵਿਤਰ 'ਸੰਤ ਭੇਖ' ਨੂੰ ਕਲੰਕਤ

ਬਣਾਂਦੇ ਆਪਣੇ ਮਨੁੱਖੀ ਜਨਮ ਨੂੰ ਜੋ ਬਰਬਾਦ ਕਰਦੇ ਪਏ ਸਨ। ਉਨ੍ਹਾਂ ਅਗੇ ਇਕ ਅਦਰਸ਼ਕ ਮਿਸਾਲ ਰਖੀ ਜਾ ਸਕਦੀ ਸੀ। ਕਿ ਜਿਵੇਂ ਪਹਿਲੇ ਸਮੇਂ ਦੇ 'ਸਨਕ ਸਨੰਦਨ' ਸੰਤ ਕੁਮਾਰ ਆਦਿਕ ਸੰਤਾਂ ਰਿਸ਼ੀਆਂ ਮੁਨੀਆਂ ਨੇ ਇਸ ਭੇਖ ਨੂੰ ਸਦਾ ਬੇਦਾਗ ਰਖਿਆ ਤੇ ਪਰਉਪਕਾਰ ਦਾ ਜੀਵਣ ਬਿਤਾਇਆ ਸੀ। ਤਿਵੇਂ ਹੁਣ ਕਲ ਜੁਗ ਦੇ ਸਮੇਂ ਵਿਚ ਸਾਡੀ ਤਰ੍ਹਾਂ ਤੁਸੀਂ ਵੀ ਭੇਖ ਦੀ ਪਵਿਤਰਤਾ ਨੂੰ ਕਾਇਮ ਰਖਦੇ ਹੋਏ ਪਰਉਪਕਾਰ ਦਾ ਜੀਵਣ ਬਿਤਾ ਕੇ ਲੋਕ ਸੇਵਾ ਵਿਚ ਸੁਫਲ ਹੋ ਸਕਦੇ ਹੋ। ਇਸ ਆਸ਼ੇ ਵਿਚ ਗੁਰੂ ਜੀ ਨੇ ਉਦਾਸੀ ਭੇਖ ਨੂੰ ਧਾਰਿਆ ਤੇ ਇਸ ਆਸ਼ੇ ਵਿਚ ਉਹ ਪੂਰੀ ਤਰ੍ਹਾਂ ਸੁਫਲ ਹੋਏ ਸਨ।

ਨੋਟ–ਕਈ ਉਦਾਸੀ ਮਹਾਤਮਾਂ ਦਾ ਖਿਆਲ ਹੈ ਕਿ ਗੁਰੂ ਜੀ ਸਨਿਆਸੀ ਭੇਖ ਯਾ ਹੋਰ ਕੋਈ ਬੈਰਾਗੀ ਮੱਤ ਭੇਖ ਕਿਉ ਨ ਧਾਰਣ ਕੀਤਾ ? ਉਦਾਸੀ ਭੇਖ ਹੀ ਕਿਉਂ ਬਣਾਇਆ ਸੀ ? ਤਾਂ ਸਿੱਧ ਹੈ ਕਿ ਕਿਸ ਨੇ ਗੁਰੂ ਜੀ ਨੂੰ ਇਹ ਉਦਾਸੀ ਭੇਖ ਧਾਰਣ ਕਰਾਇਆ ਉਹੀ ਉਨ੍ਹਾਂ ਦਾ ਗੁਰੂ ਸੀ। ਇਹਦਾ ਉਤਰ ਇਥੇ ਇਤਨਾਂ ਹੀ ਕਾਫੀ ਹੈ-ਕਿ ਅਪਣੇ ਗੁਰੂ ਦਾ ਪਤਾ ਗੁਰੂ ਨਾਨਕ ਜੀ ਨੇ ਜੋ ਆਪ ਦਸਿਆ ਉਹੀ ਠੀਕ ਹੋ ਸਕਦਾ ਹੈ। ਸਿੱਧ ਗੋਸ਼ਟ ਕਰਨ ਵੇਲ ਸਿੱਧਾਂ ਨੇ ਜੋ ਪੁਛਿਅ ਸੀ ਉਹ ਪ੍ਰਸ਼ਨ ਉਤਰ ਗੁਰੂ ਗ੍ਰੰਥ ਸਾਹਿਬ ਦੇ ਪੰਨਾਂ ੯੪੨-੪੩ ਉਤੇ ਇਉਂ ਹੈ –"ਕਵਣ ਮੂਲ ਕਵਣ ਮਤਿ ਵੇਲਾ। ਤੇਰਾ ਕਵਣ ਗੁਰੂ ਜਿਸ ਕਾ ਤੂੰ ਚੇਲਾ। ਗੁਰੂ ਜੀ ਦਾ ਉਤਰ ਇਹ ਸੀ "ਪਵਨ ਅਰੰਭ ਸਤਿਗੁਰ ਮੱਤ ਵੇਲਾ। ਸਬਦੁ ਗੁਰੂ ਸੁਰਤਿ ਧੁਨਿ ਚੇਲਾ"। ਗੁਰੂ ਜੀ ਆਪਣਾ ਗੁਰੂ ਸਬਦ ਰੂਪ ਪ੍ਰਮੇਸਰ ਨੂੰ ਕਿਹਾ ਹੈ–ਇਸ ਗਲ ਦੀ ਪੁਸਟੀ ਲਈ ਅਸੀਂ ਅਖੀਰ ਨੂੰ ਵਿਚਾਰ ਪੇਸ਼ ਕਰਾਂਗੇ। ਹਾਲਾਂ ਇਥੇ ਇਤਨਾ ਹੀ ਦਸਣਾ ਹੈ ਕਿ ਗੁਰੂ ਨਾਨਕ ਜੀ ਨੂੰ ਇਹ ਭੇਖ ਕਿਸੇ ਨੇ ਧਾਰਣ ਨਹੀਂ ਕਰਾਇਆ ਬਲਕਿ ਉਨ੍ਹਾਂ ਨੇ ਆਪ ਬਣਾਇਆ ਸੀ।

"ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ।
ਚੜ੍ਹਿਆ ਸੋਧਨੁ ਧਰਤਿ ਲੁਕਾਈ (ਭਾਈ ਗੁਰ ਦਾਸ ਜੀ)

ਏਸ ਭੇਖ ਦਾ ਨਿਰਨਾ (ਜੋ ਗੁਰੂ ਜੀ ਨੇ ਧਾਰਨ ਕੀਤਾ ਸੀ) ਗਿਆਨੀ ਗਿਆਨ ਸਿੰਘ ਜੀ ਦੇ ੧੯੪੫ ਦੇ ਛਪੇ ਪੰਥ ਪ੍ਰਕਾਸ਼ ਦੇ ਸਫਾ ੧੯੩ ਉਤੇ ਇਉਂ ਲਿਖਿਆ ਹੈ –" ਪ੍ਰਾਂਤ ਨਹਾਏ ਗੁਰ ਧਿਆਨ ਲਗਾਵੈਂ ਟੀਕਾ ਚੰਦਨ ਊਰਧ ਲਾਵੇਂ। ਖਫਨੀ ਚੋਲਾ ਸੇਲੀ ਮਾਲਾ। ਪਹਿਰ ਸਿੰਘਾਸਨ ਧਿਰੇ ਕਿਰਪਾਲਾ"-- ਇਸੇ ਭੇਖ ਵਿਚ ਚਾਰ ਉਦਾਸੀਆਂ ਪਿਛੋਂ ਕਰਤਾਰ ਪੁਰ ਆ ਵਸੇ ਸਨ।

ਗੁਰੂ ਜੀ ਦੀ ਉਮਰ ਇਸ ਵੇਲੇ ੬੨ ਸਾਲਾਂ ਦੇ ਲਗ ਭਗ ਸੀ। ਇਕ ਸਾਥੀ ਮਰਦਾਨਾ ਜੀ ਚਲ ਬਸੇ ਅਤੇ ਦੂਜਾ ਬਾਲਾ ਜੀ ੬੫ ਥੀਂ ਉਤੇ ਦੇ ਸਨ। ਇਨ੍ਹਾਂ ਨੇ ਪੂਰੀ ਪੂਰੀ ਸੇਵਾ ਨਿਭਾਈ ਸੀ। ਹੁਣ ਇਨ੍ਹਾਂ ਨੂੰ ਵੀ ਅਰਾਮ ਦੇਣਾ ਸੀ। ਆਪਣੇ ਇਸ ਦੇਸ਼ ਦੇ ਲੋਕੀ ਜਾਂਣੂ ਹੋ ਚੁਕੇ ਸਨ, ਜਿਸ ਤੇ ਉਦਾਸੀ ਭੇਖ ਦੀ ਪੁਸ਼ਾਕ ਨੂੰ ਹੁਣ ਬੇਲੋੜੀ ਜਾਣ ਕੇ ਲਾਹ ਦਿਤਾ, ਅਤੇ ਘਰ ਦੇ ਸੰਸਾਰੀ ਕਪੜੇ ਪਾ ਕੇ ਕਰਤਾਰ ਪੁਰ ਵਸਣ ਲਗੇ ਸਨ। 'ਭਾਈ ਗੁਰ ਦਾਸ ਜੀ' ਵਾਰ ਪਹਿਲੀ ਪਉੜੀ ੩੮ ਵਿਚ ਇਉਂ ਲਿਖਦੇ ਹਨ। "ਬਾਬਾ ਆਯਾ ਕਰਤਾਰ ਪੁਰ ਭੇਖ ਉਦਾਸੀ ਸਗਲ ਉਤਾਰਾ। ਪਹਿਰ ਸੰਸਾਰੀ ਕਪੜੇ ਮੰਜੀ ਬੈਠ ਕੀਆ ਅਵਤਾਰਾ।"

ਬਾਬਾ ਸ੍ਰੀ ਚੰਦ ਜੀ ਜੋ ਅਗੇ ਹੀ ਤਿਆਗ ਬ੍ਰਿਤੀ ਅਤੇ ਬਹੁਤ ਕਰਕੇ ਬਸਤਰ ਰਹਿਤ ਹੀ ਰਹਿੰਦੇ ਸਨ। ਇਹ ਪਿਤਾ ਗੁਰੂ ਜੀ ਦੇ ਧਾਰਨ ਕੀਤੇ ੩੦ ਸਾਲ ਦੇ ਇਸ ਸਾਧੂ ਭੇਖ ਦੀ ਪ੍ਰਭਤਾ ਨੂੰ ਤੇ ਪਵਿਤ੍ਰਤਾ ਨੂੰ ਚੰਗੀ ਤਰ੍ਹਾਂ ਸਮਝੇ ਹੋਏ ਸਨ। ਇਨ੍ਹਾਂ ਨੇ ਗੁਰੂ ਪਿਤਾ ਪਾਸ ਅਰਜ ਕੀਤੀ ਤੇ ਸਵਾਸਾਂ ਤੀਕ ਬੇਦਾਗ ਰਖਣ ਦਾ ਪ੍ਰਣ ਲੈ ਕੇ ਗੁਰੂ ਜੀ ਦੀ ਆਗਿਆ ਨਾਲ ਉਹੀ ਪੁਸ਼ਾਕਾ (ਉਦਾਸੀ ਭੇਖ)

ਧਾਰਣ ਕਰ ਲਿਆ ਸੀ *ਉਸ ਦਿਨ ਥੀਂ ਹੀ ਆਪ ਪੱਕੇ ਉਦਾਸੀ ਸੰਤ ਸਮਝੇ ਜਾਣ ਲਗੇ ਸਨ। ਕਿਉਂਕਿ "ਨਾਮ ਧਨ" ਦੇ ਚਾਹਵਾਨ ਸਦਾ ਥੀਂ ਤਿਆਗ ਬ੍ਰਿਤੀ ਵਿਚ ਰਹਿਣਾ ਪਸੰਦ ਕਰਦੇ ਆਏ ਹਨ। 'ਜੈਸਾ ਕਿ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੩੩੬ ਉਤੇ ਕਬੀਰ ਸਾਹਿਬ ਵਲੋਂ ਵੀ ਇਹ ਵਾਕ ਹੈ 'ਇਸੁ ਧਨ ਕਾਰਣਿ ਸ਼ਿਵ ਸਨਕਾਦਿਕ ਖੋਜਤ ਭਏ ਉਦਾਸੀ। ਮਨਿ ਮੁਕੰਦੁ ਜਿਹਬਾ ਨਾਰਾਇਨੁ ਪਰੈ ਨ ਜਮ ਕੀ ਫਾਸੀ।

## ਸ਼ਿਵਰਾਤਰੀ ਦਾ ਮੇਲਾ ਤੇ ਫੇਰ ਸਿੱਧ ਮਿਲਾਪ

ਸ਼ਹਿਰ 'ਵਟਾਲਾ' (ਜ਼ਿਲਾ ਗੁਰਦਾਸ ਪੁਰ ਦੇ ਨੇੜੇ ਹੀ ਅਚੱਲ ਵਟਾਲੇ" ਵਿਚ ਲੋਕਾਂ ਦਾ ਤੇ ਜੋਗੀਆਂ ਸਿੱਧਾਂ ਦਾ ਸ਼ਿਵਰਾਤਰੀ ਨੂੰ ਸਾਲ ਦੇ ਸਾਲ ਭਾਰੀ ਇਕੱਠ ਹੋਇਆ ਕਰਦਾ ਸੀ। ਇਸ ਸਾਲ ਗੁਰੂ ਜੀ ਵੀ ਆਪਣੇ ਦੋਹਾਂ ਸਾਹਿਬਜ਼ਾਦਿਆਂ ਸਮੇਤ ਉਥੇ ਨੂੰ ਗਏ †ਇਸ ਮੌਕੇ ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਜੀ ਨੂੰ ਨਾਲ ਲਿਜਾਣ ਦਾ ਕਾਰਣ ਵੀ ਇਹੋ ਦਿਸਦਾ ਹੈ। ਕਿ ਸ੍ਰੀ ਚੰਦ ਜੀ ਜੇਹੜੇ ਹੁਣ ਪੱਕੇ ਸਾਧੂ ਭੇਖ ਵਿਚ ਹੋ ਗਏ ਸਨ। ਇਨ੍ਹਾਂ ਨੂੰ ਅੱਖੀਂ ਵਿਖਾਇਆ ਜਾਏ, ਕਿ ਭੇਖਾਂ ਦੇ ਪਰਦੇ ਹੇਠਾਂ ਕਈ ਜੋਗੀ ਸਿੱਧ ਯਾ ਦੂਜੇ ਸਾਧੂ ਕਿਵੇਂ ਪਖੰਡ ਦਾ ਪਾਪ ਸਹੇੜ

---

*ਦੇਖੋ ਜੀਵਨ ਚਰਿਤ੍ਰ ਬਾਬਾ ਬੁਢਾ ਜੀ ਪੰਨਾ ੪੪-੪੫

ਨੋਟ- ਇਹੋ ਰੀਤ ਸ੍ਰੀ ਦਸਮੇਸ਼ ਗੁਰੂ ਜੀ ਵੇਲੇ ਵੀ ਵਰਤੀ ਗਈ। ਜਦ ਕਿ ਉਚ ਦੇ ਪੀਰ ਸਦਾਏ। ਉਸ ਸਮੇਂ ਦੀ ਨੀਲੀ ਪੁਸ਼ਾਕ ਉਤਾਰ ਕੇ ਫਾੜ ਸੁਟੀ ਤੇ ਜਲਾ ਦਿਤੀ। ਅਖੀਰ ਦੀ ਇਕ ਲੀਰ ਨੇੜੇ ਬੈਠੇ ਇਕ ਸਿਖ ਨੇ ਮੰਗ ਲਈ ਅਤੇ ਸਿਰ ਤੇ ਸਜਾ ਕੇ ਨਿਹੰਗ ਅਕਾਲੀ ਸਦਾਇਆ। ਉਸ ਦੀ ਸੰਗਤ (ਜੱਥੇ) ਦੇ ਸਾਰੇ ਹੁਣਿ ਤੀਕ ਨੀਲੀ ਪਹਿਨ ਕੇ ਗੁਰੂ ਦੇ ਲਾਡਲੇ ਨਿੰਹਗ ਸਿੰਘ ਸਦਾਉਂਦੇ ਹਨ।

†ਦੇਖੋ ਸ੍ਰੀ ਚੰਦ ਪ੍ਰਕਾਸ਼ ਧਿਆਏ ੪੦ ਚੋਪਈ ੫੦ ਲਿਖਿਆ ਹੈ ਕਿ ਦੋਹਾਂ ਸਾਹਿਬ ਜਾਦਿਆ ਸਮੇਤ ਅਚੱਲ ਵਟਾਲੇ ਗਏ।

ਰਹੇ ਹਨ, ਅਤੇ ਕਿਵੇਂ ਭੇਖ ਨੂੰ ਲੱਜ ਲਵਾ ਰਹੇ ਹਨ । ਤੁਸੀਂ ਚੇਤੰਨ ਰਹਿਣਾਂ । ਸਗੋਂ ਐਸਿਆਂ ਭੁਲੜਾਂ ਉਤੇ ਤਰਸ ਖਾ ਕੇ ਉਨ੍ਹਾਂ ਤਾਂਈਂ ਸਿੱਧੇ ਰਾਹ ਪਾਣਾਂ ਹੈ ।

ਗੁਰੂ ਜੀ ਅਚੱਲ ਵਟਾਲੇ ਆਏ। ਇਨ੍ਹਾਂ ਦੀ ਸ਼ੋਭਾ ਸਾਰੇ ਦੇਸ਼ ਵਿਚ ਫੈਲ ਚੁਕੀ ਹੋਈ ਸੀ। ਸੁਣਦਿਆਂ ਹੀ ਲੋਕਾਂ ਨੇ ਦਰਸ਼ਨਾਂ ਨੂੰ ਵਹੀਰਾਂ ਪਾ ਦਿਤੀਆਂ। ਪਹਿਰ ਅੱਧਾ ਪਹਿਰ ਗੁਰੂ ਜੀ ਨੇ ਇਨ੍ਹਾਂ ਤਾਂਈਂ ਆਪਣੀ ਮਨੁੱਖ ਆਤਮਾਂ ਨੂੰ ਉਚੀ ਸੁਚੀ ਰਖਣ ਦਾ ਉਪਦੇਸ਼ ਸੁਣਾਇਆ। ਇਥੇ ਇਕ ਰਾਸ ਧਾਰੀਆਂ ਦੀ ਮੰਡਲੀ ਨੇ ਗੁਰਾਂ ਪਾਸ ਕੁਦਰਤੀ ਬਹੁਤੀ ਭੀੜ ਭਾੜ ਦੇਖੀ, ਤੇ ਹਜ਼ੂਰੀ ਵਿਚ ਰਾਸ ਵਿਖਾਣ ਦੀ ਆਗਿਆ ਮੰਗੀ ।

ਗੁਰੂ ਜੀ ਦਿਆਲੂ ਸਨ। ਇਨ੍ਹਾਂ ਦੀ ਇਹੀ ਉਪਜੀਵਕਾ ਦੇਖ ਕੇ ਮੰਨ ਗਏ । ਉਨ੍ਹਾਂ ਵੀ ਸੋਹਣੀ ਰਾਸ ਵਿਖਾਈ, ਤੇ ਸੁਰੀਲੇ ਧਾਰਮਿਕ ਭਜਨ ਸੁਣਾਏ । ਉਨ੍ਹਾਂ ਦਾ ਪੈਸਿਆਂ ਲਈ ਰਖਿਆ ਲੋਟਾ ਭਰਿਆ ਗਿਆ ਤਾਂ ਪਟਾਰੀ ਵਿਚ ਰਖ ਕੇ ਦੂਜਾ ਧਰਿਆ। ਇਹ ਗਾਣ ਬਜਾਣ ਵਿਚ ਰੁਝੇ ਪਏ ਸਨ। ਸਿੱਧਾਂ ਨੂੰ ਜਿਨ੍ਹਾਂ ਦੇ ਪਿੜ੍ਹ ਵਿਚ ਕੋਈ ਬੰਦਾ ਨਹੀਂ ਰਿਹਾ ਸੀ ਤੇ ਦਿਲੋਂ ਸੜਦੇ ਪਏ ਸਨ। ਇਨ੍ਹਾ ਨੇ ਵੇਲਾ ਤਾੜਿਆ ਤੇ ਪਾਕਿਟ ਮਾਰਾਂ ਦੀ ਤਰ੍ਹਾਂ ਅੱਖ ਬਚਾ ਕੇ ਪਟਾਰੀ ਵਿਚੋਂ ਧਰਿਆ ਉਨ੍ਹਾਂ ਦਾ ਲੋਟਾ ਚੁਰਾ ਲਿਆ। ਪਤਾ ਹੋਣ ਤੇ ਭਗਤੀਏ (ਰਾਸ ਧਾਰੀਏ) ਬਹੁਤ ਤੜਪੇ ਕਲਪੇ। ਪਰ ਗੁਰੂ ਜੀ ਨੇ ਵੇਖ ਲਿਆ, ਆਪ ਜੀ ਆਪਣੇ ਸਤ ਸੰਗ ਉਤੇ ਉਲਾਹਮਾਂ ਨਹੀਂ ਸਨ ਆਉਂਣ ਦਿੰਦੇ। ਗੁਰੂ ਜੀ ਨੇ ਇਕ (ਰਾਸ ਧਾਰੀਏ) ਨੂੰ ਸਮਝਾ ਦਿਤਾ। ਜਿਸ ਨੇ ਪਿਛੇ ਲੁਕੇ ਇਕ ਜੋਗੀ ਪਾਸੋਂ ਜੋ ਅਜੇ ਉਹਲੇ ਛਿਪਾ ਹੀ ਰਿਹਾ ਸੀ ਪਕੜ ਕੇ ਖੋਹ ਲਿਆ।

ਜੋਗੀ ਲੋਕ ਜੋ ਅਗੇ ਹੀ ਛਿਥੇ ਪਏ ਸਨ। ਆਪਣੇ ਸਾਥੀ

ਦੀ ਇਕ ਕਰਤੂਤ ਉਤੇ ਪਛਤਾਏ ਨਹੀਂ ਸਗੋਂ ਖੁਣੱਸ ਖਾਧੀ* ਤੇ ਉਨ੍ਹਾਂ ਦੇ ਮੁਖੀਏ ਜੋਗੀ ਭੰਗਰ ਨਾਥ ਨੇ ਕਿਹਾ—ਤੁਸੀਂ ਆਪ ਬੜੇ ਪਖੰਡੀ ਹੋ ! ਪਹਿਲੇ ਸਾਧੂਆਂ ਵਾਲੇ ਕਪੜੇ ਪਾਕੇ ਲੋਕਾਂ ਨੂੰ ਠਗਦੇ ਰਹੇ ਤੇ ਹੁਣ ਗ੍ਰਿਹਸਥੀ ਬਸਤਰ ਪਾ ਕੇ ਨਵਾਂ ਰੂਪ ਵਟਾਇਆ ਹੈ। ਇਹ ਕਿਉਂ ਦੁਧ ਵਿਚ ਕਾਂਜੀ ਪਾਈ ਹੈ--ਉਤਰ ਵਿਚ ਗੁਰੂ ਜੀ ਨੇ ਫੁਰਮਾਇਆ ਭੇਖ ਤੇ ਕਪੜਿਆਂ ਵਿਚ ਕੁਝ ਧਾਰਿਆ ਨਹੀਂ ਪਿਆ। ਕਪੜਿਆਂ ਵਿਚ ਸ੍ਰੀਰ ਅਤੇ ਸ੍ਰੀਰ ਵਿਚ ਮਨ ਨਿਰਮਲ ਤੇ ਸਵੱਛ (ਉਜੱਲ) ਚਾਹੀਦਾ ਹੈ ਜੇ ਕਰ ਮਨ ਨਿਰਮਲ ਹੈ। ਅਤੇ ਇਹਦੀ ਵਾਸ਼ਨਾ ਉਤੇ ਕਾਬੂ ਹੈ। ਤਾਂ ਗ੍ਰਿਹਸਥ ਵਿਚ ਯਾ ਭੇਖ ਅੰਦਰ ਜਿੱਥੇ ਕੋਈ ਹੈ, ਚੰਗਾ ਹੈ। ਅਸੀਂ ਤਾਂ ਆਪਣੇ ਗੁਰੂ ਪਰਮੇਸ਼ਵਰ ਦੇ ਗਿਆਨ ਨੂੰ ਪਾਕੇ ਇਹੋ ਕੁਝ ਜਾਣਿਆ ਹੈ।

'ਗੁਰ ਬਚਨੀ ਬਾਹਿਰ ਘਰਿ ਏਕੋ ਨਾਨਕ ਭਇਆ ਉਦਾਸੀ'
(ਮਾਰੂ ਕੀ ਵਾਰ ਸਲੋਕ ਮ:੧)

ਤਦੇ ਅਸੀਂ ਬਾਹਰਿ ਜਾ ਕੇ ਯਾ ਘਰੇ ਰਹਿਕੇ ਇਕੋ ਜਿਹੇ ਮਨ ਕਰਕੇ ਉਦਾਸੀ ਹਾਂ। ਪਰ ਤੁਸਾਂ ਨੂੰ ਤਾਂ ਆਪ (ਦੁਧ ਵਾਂਗ ਉਜੱਲ ਭੇਖ ਧਾਰੀਆਂ) ਨੂੰ ਆਪਣੇ ਇਸ਼ਟ ਗੁਰੂ ਨੇ ਮਨ ਨੂੰ ਨਿਰਮਲ ਰਖਣਾ ਨਹੀਂ ਸਿਖਾਇਆ। ਇਸ ਤਰ੍ਹਾਂ ਸਗੋਂ ਆਪ ਤੁਸੀਂ ਦੁਧ ਵਿਚ ਕਾਂਜੀ ਮਿਲਾਈ ਹੈ। ਕਿ ਤੁਹਾਨੂੰ ਅਪਣੀ ਕੁਚੱਜੀ ਮਾਤਾ (ਗੁਰਦੇਵ) ਨੇ ਦੁੱਧ ਨੂੰ ਸਵੱਛ ਰਖਣਾ ਅਤੇ ਤੱਤ ਗਿਆਨ ਦਾ ਮਖਣ ਕਢਣਾ ਨਹੀਂ ਸਿਖਾਇਆ। ਤੁਸੀਂ ਨ ਘਰ ਦੇ ਰਹੇ ਨ ਘਾਟ ਦੇ। ਐਵੇਂ ਅਮੋਲਕ ਜਨਮ ਬਰਬਾਦ ਕਰ ਲਿਆ ਹੈ।

---

*ਦਖੋ ਸ੍ਰੀ ਚੰਦ ਪ੍ਰਕਾਸ ਧਿਆਇ ੪੦ ਵਾ ਸ੍ਰੀ ਨਾਨਕ ਪ੍ਰਕਾਸ਼ ਉਤਾਰਧੇ ਧਿਆਇ ੩੯ ਚੋਪਈ ੩੯।
ਵਾ ਦੇਖੋ ਵਾਰ ੧ ਭਾਈ ਗੁਰਦਾਸ ਜੀ ਪਉੜੀ ੪੬ 'ਭਗਤੀਆਂ ਪਾਈ ਭਗਤ ਆਨ ਲੋਟਾ ਜੋਗੀ ਲਿਆ ਛੁਪਾਈ। ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾਂ ਲੁਕਾਈ। ਵਖ ਚਲਿਤ ਜੋਗੀ ਖੁਣਸਾਈ।

ਸਿੱਧ ਜੋਗੀ ਪੱਚੀ ਤਾਂ ਹੋ ਚੁਕੇ ਸਨ। ਇਨ੍ਹਾਂ ਨੇ ਕੁਝ ਮੰਤਰ ਸਾਧੇ ਹੋਏ ਸਨ। ਉਹ ਸ਼ਕਤੀ ਨਾਲ ਕਰਾਮਾਤਾਂ ਦੱਸ ਕੇ ਅਪਣੀ ਸਾਖ ਮੁੜ ਕਾਇਮ ਰਖਣੀ ਚਾਹੀ! ਪਰ ਗੁਰੂ ਜੀ ਉਤੇ ਇਨ੍ਹਾਂ ਦੇ 'ਨਾਟਕ ਚੇਟਕ' ਦਾ ਕੋਈ ਅਸਰ ਨਾ ਹੋਇਆ। ਸਗੋਂ ਹਾਰ ਕੇ ਜੋਗੀਆਂ ਨੂੰ ਗੁਰੂ ਜੀ ਦੀ ਸਚਾਈ ਅਗੇ ਝੁਕਣਾ ਪਿਆ। ਉਥੋਂ ਗੁਰੂ ਜੀ ਮੁੜ ਸ੍ਰੀ ਕਰਤਾਰ ਪੁਰ ਨੂੰ ਚਲੇ ਆਏ ਸਨ।

## ਭਾਈ ਮੂਲੇ ਕੀੜ ਦੀ ਬਿਰਥਾ

'ਸ੍ਰੀ ਕਰਤਾਰ ਪੁਰ' ਧਰਮ ਸਾਲ ਵਿਚ ਦੋਵੇਂ ਵੇਲੇ ਸੰਗਤ ਉਪਦੇਸ਼ ਦਾ ਪਰਚਾ ਜਾਰੀ ਸੀ। ਗੁਰੂ ਜੀ ਨਿੱਤ ਅੰਮ੍ਰਿਤ ਮਈ ਬਾਣੀ ਸੁਣਾ ਕੇ ਸੰਗਤਾਂ ਨੂੰ ਨਿਹਾਲ ਕਰਦੇ। ਗੁਰੂ ਜੀ ਦੀ ਸੰਗਤ ਦਾ ਪਿਆਰਾ ਇਥੋਂ ਨੇੜੇ ਦਾ ਵਸਨੀਕ ਇਕ 'ਮੂਲਾ ਜੀ' ਜਾਤ ਦਾ ਇਹ ਕੀੜ ਖੱਤ੍ਰੀ ਬੜਾ ਪਰੇਮੀ ਸੀ। ਇਸ ਦਾ ਮਨ ਬੜਾ ਕੋਮਲ ਤੇ ਗੁਰੂ ਉਪਦੇਸ਼ ਨਾਲ ਗੁੜ੍ਹਾ ਪਿਆ ਸੀ। ਇਹ ਬਹੁਤ ਵੈਰਾਗ ਨਾਲ ਭਰਿਆ ਇਕ ਦਿਨ ਗੁਰੂ ਜੀ ਦੀ ਸ਼ਰਨ ਵਿਚ ਆਇਆ, ਤੇ ਬੇਨਤੀ ਕੀਤੀ– ਮਹਾਰਾਜ ਜੀਉ! ਧੰਧਾ ਕਰਦਿਆਂ ਬਹੁਤੀ ਬੀਤ ਚੁਕੀ ਹੈ। ਗ੍ਰਿਹਸਥ ਦੇ ਸੰਕਲਪ ਮੁਕਣ ਵਿਚ ਨਹੀਂ ਆਂਉਂਦੇ। ਚਾਹੇ ਆਪ ਲਈ ਗ੍ਰਿਹਸਥ ਅਤੇ ਤਿਆਗ ਇਕੋ ਜਹੇ ਹਨ, ਪਰ ਜਿਵੇਂ ਸ੍ਰੀ ਚੰਦ ਜੀ ਦੀ ਖਾਹਸ਼ ਉਤੇ ਉਨ੍ਹਾਂ ਨੂੰ ਆਪ ਨੇ ਸਾਧੂ ਭੇਖ ਦਿਤਾ ਹੈ। ਕ੍ਰਿਪਾ ਕਰੋ ਤੇ ਮੈਨੂੰ ਵੀ ਦੇਵੋ। ਬਾਕੀ ਦਾ ਸਮਾਂ ਤਿਆਗੀ ਬਣ ਕੇ ਬਿਤਾਵਾਂ–ਗੁਰੂ ਜੀ ਨੇ ਫੁਰਮਾਇਆ-ਅਸੀਂ ਆਪ ਗ੍ਰਿਹਸਥੀਆਂ ਦੇ ਕਪੜੇ ਪਾ ਲਏ ਹਨ। ਹੁਣਿ ਤੁਸਾਂ ਨੂੰ ਲਾਹ ਦੇਣ ਨੂੰ ਨਹੀਂ ਆਖ ਸਕਦੇ। ਸ੍ਰੀ ਚੰਦ ਪਹਿਲੇ ਹੀ ਤਿਆਗੀ ਸਨ। ਥੋੜਾ ਖਾਂਦੇ ਤੇ ਥੋੜਾ ਪਹਿਨਦੇ ਸਨ। ਉਨ੍ਹਾਂ ਨੇ ਸਾਡੇ ਉਤਾਰੇ ਭਗਵੇਂ ਪਾ ਲਏ ਹਨ। ਜੇ ਤੁਸੀਂ ਵੀ ਸਾਧੂ ਭੇਖ ਧਾਰ ਕੇ ਹੀ ਸਿਮਰਨ ਕਰਨਾ ਹੈ? ਤਾਂ ਸ੍ਰੀ ਚੰਦ ਜੀ ਨੂੰ ਜਾ ਕੇ ਆਖੋ! ਉਹ

ਅਪਣੇ ਜਿਹਾ ਬਣਾ ਦੇਣਗੇ। ਇਹ ਸੁਣ ਕੇ ਮੂਲਾ ਕੀੜ ਜੀ ਉਧਰ ਨੂੰ ਚਲੇ ਗਏ।

ਬਾਬਾ ਸ੍ਰੀ ਚੰਦ ਜੀ ਈਸ਼ਵਰ ਧਿਆਨ ਵਿਚ ਰੰਗੀ ਬੈਠੇ ਸਨ। ਭਾਈ ਮੂਲਾ ਜੀ ਨੇ ਮੱਥਾ ਟੇਕ ਕੇ ਸਾਰੀ ਗਲ ਸੁਣਾਈ ਤੇ ਬੇਨਤੀ ਕੀਤੀ ਕਿ ਭੇਖ ਬਖਸ਼ੋ। ਹੱਸ ਮੁਖ ਬਾਬਾ ਸ੍ਰੀ ਚੰਦ ਪਹਿਲੇ ਕੁਝ ਚੁਪ ਰਖੇ। ਫੇਰ ਹਸਦੇ ਹਸਦੇ ਇਉਂ ਫੁਰਮਾਇਆ–ਭਾਈ ਮੂਲਾ ਜੀ! ਜਦ ਗੁਰੂ ਪਿਤਾ ਇਥੇ ਨਹੀਂ ਹੁੰਦੇ ਸਨ, ਤਦ ਅਸੀਂ ਉਨ੍ਹਾਂ ਵਲੋਂ ਸੁਣਾਈਆਂ ਸਮਝੀਆਂ ਸਿਖਿਆ ਸੁਣਾ ਦਿੰਦੇ ਰਹੇ। ਪਰ ਅਜ ਤਾਂ ਉਹ ਆਪ ਇਥੇ ਹਨ। ਜੇ ਉਨ੍ਹਾਂ ਨੇ ਸਾਧੂ ਭੇਖ ਦਿਲਾਣ ਲਈ ਮੇਰੇ ਪਾਸ ਭੇਜਿਆ ਹੈ, ਤਾਂ ਇਉਂ ਦਿਸਦਾ ਹੈ ਕਿ ਮੇਰੀ ਪ੍ਰੀਖਿਆ ਲਈ ਭੇਜਿਆ ਹੈ। ਹੋਰ ਸ੍ਰੀਰ ਉਤੇ ਚਿਟੇ ਯਾ ਭਗਵੇਂ, ਮਨ ਮਰਜੀ ਦੇ ਪਾ ਲੈਣੇ ਇਵੇਂ ਹੀ ਹਨ, ਜਿਵੇਂ ਸਰਦੀਆਂ ਗਰਮੀਆਂ ਦੀ ਮਨ ਭਾਂਵਦੀ ਪੁਸ਼ਾਕ ਪਾਈਦੀ ਹੈ। ਇਸ ਨਾਲ ਕਿਸੇ ਸਾਧੂ ਦੇ ਮਨ ਉਤੇ ਕੇਵਲ ਇਤਨਾ ਹੀ ਪ੍ਰਭਾਉ ਪੈ ਸਕਦਾ ਹੈ, ਕਿ ਉਸ ਨੂੰ ਕੋਈ ਮੰਦਾ ਕੰਮ ਕਰਨ ਵੇਲੇ ਸ਼ਰਮ ਆ ਜਾਏ। ਜੋ ਐਸਾ ਕਰਨਾਂ ਸੀ ਤਾਂ ਭਗਵੇਂ ਪਾਕੇ ਫਕੀਰ ਕਿਉਂ ਹੋਇਆ? ਯਾ ਸੰਜਮ ਵਿਚ ਵਰਤ ਕੇ ਬੰਦਗੀ ਕਰੇ। ਦੂਜਾ ਇਹ ਕਿਸੇ ਭੇਖ (ਜਮਾਤ) ਦੀ ਨਸ਼ਾਨੀ ਸਮਝੀ ਜਾਂਦੀ ਹੈ, ਕਿ ਕੇਹੜੇ ਗੁਰੂ ਜਾਂ ਕੇਹੜੀ ਜਮਾਤ ਨਾਲ ਐਸੇ ਸਾਧੂ ਦਾ ਸੰਬੰਧ ਹੈ। ਹੋਰ ਕੋਈ ਫਰਕ ਨਹੀਂ ਹੈ। ਕਿਉਂਕਿ ਧਾਰਣ ਤਾਂ ਮਨ ਨੇ ਕੁਝ ਕਰਣਾ ਹੈ। ਤੱਦ ਭਲਾ ਹੋ ਸਕਦਾ ਹੈ।

ਬਾਬਾ ਸ੍ਰੀ ਚੰਦ ਜੀ ਨੇ ਫੁਰਮਾਇਆ-ਮਨ ਕਰਕੇ ਕੁਝ ਛਡਿਆ ਤੇ ਮਨ ਕਰਕੇ ਹੀ ਧਾਰਣ ਕੀਤਾ ਜਾਂਦਾ ਹੈ। ਸ੍ਰੀ ਪਿਤਾ ਜੀ ਦੇ ਹੀ ਇਹ ਵਿਚਾਰ ਹਨ–

"ਮਨ ਜੋਗੀ ਮਨੁ ਭੋਗੀਆ ਮਨੁ ਮੂਰਖ ਗਾਵਾਰੁ।
ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੂ ਕਰਤਾਰ।

ਪੰਚ ਮਾਰਿ ਸੁਖ ਪਾਇਆ ਐਸਾ ਬ੍ਰਹਮ ਵੀਚਾਰ ।

(ਪ੍ਰਭਾਤੀ ਮਹਲਾ ੧) ਪੰਨਾ ੧੩੩੦

ਵਾ—ਸੋ ਗਿਰਹੀ ਸੋ ਦਾਸ ਉਦਾਸੀ ਜਿਨਿ ਗੁਰ ਮੁਖ ਆਪ ਪਛਾਨਿਆ
ਨਾਨਕ ਕਹੈ ਅਵਰ ਨਹੀਂ ਦੂਜਾ ਸਾਚ ਸਬਦ ਮਨੁ ਮਾਨਿਆ ।

ਪੰਨਾ ੧੩੩੯ (ਗੁਰੂ ਗ੍ਰੰਥ ਜੀ-ਪ੍ਰਭਾਤੀ ਮ: ੧)

ਪੁਨਾ—ਸੁਰਤੀ ਕੈ ਮਾਰਿਗ ਚਲਿ ਕੈ ਉਲਟੀ ਨਦਰ ਪ੍ਰਗਾਸੀ
ਮਨ ਵੀਚਾਰਿ ਦੇਖੁ ਬ੍ਰਹਮ ਗਿਆਨੀ
ਕਉਨ ਗਿਰਹੀ ਕਉਨ ਉਦਾਸੀ ।
ਜਿਸ ਕੀ ਆਸਾ ਤਿਸ ਹੀ ਸਉਪਿ
ਕੈ ਇਹ ਰਹਿਆ ਨਿਰਬਾਂਣੁ ।
ਜਿਸ ਤੇ ਹੋਆ ਸੋਈ ਕਹਿ ਮਾਨਿਆਂ
ਨਾਨਕ ਗਿਰਹੀ ਉਦਾਸੀ ਸੋ ਪਰਵਾਣੁ ।

ਐਸੇ ਵਿਚਾਰ ਗੁਰੂ ਜੀ ਨਿੱਤ ਸੁਣਾਂਦੇ ਰਹਿੰਦੇ ਹਨ, ਜੋ ਬਾਕੀ ਦੀ ਸਿਖ ਸੰਗਤ ਨਾਲ ਅਸੀਂ ਵੀ ਕਈ ਵੇਰ ਸੁਣਿਆ ਹੈ ! ਮੈਂ ਉਨ੍ਹਾਂ ਦੇ ਥੋੜੇ ਕਹੇ ਨੂੰ ਬਹੁਤ ਜਾਣਦਾ, ਤੇ ਤਨੋਂ ਮਨੋਂ ਕਮਾਉਣ ਦਾ ਯਤਨ ਕਰਦਾ ਹਾਂ । ਪਿਤਾ ਗੁਰੂ ਜੀ ਦੇ ਇਹ ਵਿਚਾਰ ਹਨ । ਕਿ 'ਗਾਵੀਐ ਸੁਣੀਐ ਮਨਿ ਰਖੀਐ ਭਾਉ' ਤਦ ਜਨਮ ਮਰਨ ਦੇ 'ਦੁਖ ਤੋਂ ਛੁਟਕਾਰਾ ਹੁੰਦਾ ਹੈ ਤੇ 'ਸੁਖ ਸਰੂਪ' ਦੇ ਘਰ ਵਿਚ ਲੈ (ਲੀਨ) ਹੋ ਸਕੀਦਾ ਹੈ । ਨਹੀਂ ਤਾਂ "ਹਉਮੈ ਝਖਣਾਂ ਝਾਖ" ਹੀ ਹੈ ।

ਏਸ ਲਈ ਮੈਨੂੰ ਉਨ੍ਹਾਂ ਦੇ ਬਚਨਾਂ ਨੂੰ ਕਮਾਂਉਣ ਦੀ ਵਧੇਰੇ ਚਾਹ ਹੈ । ਸ੍ਰੀਰ ਕਰਕੇ ਕਦੀ ਨਗਨ ਰਹਾਂ ਯਾ ਸਾਧੂ ਭੇਖ ਉਦਾਸੀਨ ਇਸ ਕਰ ਕੇ ਧਾਰਨ ਕੀਤਾ ਹੈ, ਕਿ ਮੇਰੀਆਂ ਮਾਨਸਿਕ ਰੁਚੀਆਂ ਹੀ ਐਸੀਆਂ ਹਨ, ਜੋ ਥੋੜੇ ਥੀਂ ਥੋੜਾ ਵਰਤਾਂ ਅਤੇ ਵੱਧ ਤੋਂ ਵੱਧ ਸੰਜਮ ਵਿਚ ਰਹਾਂ । ਪਿਤਾ ਗੁਰੂ ਜੀ ਨੇ ਆਪ ਵੀ ਸ੍ਰੀਰਕ ਲੋੜਾਂ ਉਤੇ ਕਾਬੂ ਪਾਇਆ ਹੋਇਆ ਹੈ । ਕਿ ਬਹੁਤੀਆਂ ਲੋੜਾਂ ਸਿਮਰਨ ਵਿਚ ਵਿਘਨ

ਕਾਰੀ ਹੁੰਦੀਆਂ ਹਨ। ਤੁਸੀਂ ਉਨ੍ਹਾਂ ਦੇ ਆਸ਼ੇ ਨੂੰ-ਉਨ੍ਹਾਂ ਪਾਸ ਜਾ ਕੇ ਹੀ ਵਧੇਰੇ ਸਮਝ ਸਕਦੇ ਹੋ। ਜਾਉ ਤੇ ਫੇਰ ਅਰਜ ਕਰੋ!

ਬਾਬਾ ਸ੍ਰੀ ਚੰਦ ਜੀ ਦੇ ਇਸ ਉਤਰ ਨੇ ਭਾਈ ਮੂਲੇ ਜੀ ਨੂੰ ਨਿਰਾਸਤਾ ਵਿਚ ਡੋਬ ਦਿਤਾ। ਇਸ ਨੇ ਬਾਬਾ ਜੀ ਦੇ ਚਰਨ ਫੜ ਕੇ ਫੇਰ ਬੇਨਤੀ ਕੀਤੀ–ਮਹਾਰਾਜ! ਗੁਰੂ ਜੀ ਨੇ ਆਪ ਪਾਸ ਜੋ ਟੋਰਿਆ ਹੈ, ਆਪ ਕਿਰਪਾ ਕਰੋ, ਤੇ ਮੇਰੀ ਕਲਪਣਾਂ ਮਿਟਾ ਦਿਉ। ਸ੍ਰੀ ਬਾਬਾ ਜੀ ਮੇਹਰਾਂ ਵਿਚ ਆਏ ਤੇ ਇਉਂ ਬਚਨ ਕੀਤੇ।

"ਸੰਨਯਾਸੀ- ਬੈਰਾਗੀ- ਉਦਾਸੀ ਜੋਗੀ ਵਾ ਹੋਰ ਸਾਰੇ ਮੱਤਾਂ ਭੇਖਾਂ ਦੀਆਂ ਨਸ਼ਾਂਨੀਆਂ ਦਾ ਵੇਰਵਾ ਤੇ ਤੱਤ ਭਾਵ ਪਿਤਾ ਗੁਰੂ ਜੀ ਪਾਸੋਂ ਤੁਸੀਂ ਕਈ ਵੇਰ ਸੁਣਿਆ ਹੈ। ਜੈਸਾ ਕਿ "ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਉਂ ਪਾਈਐ" ਇਉਂ ਜੋਗੀਆਂ ਨੂੰ ਦਸਿਆ ਸੀ। ਇਸੇ ਤਰ੍ਹਾਂ ਸੰਨਿਆਸੀ ਉਦਾਸੀ ਜਾਂ ਬੈਰਾਗੀ ਕੋਈ ਵੀ ਹੋਵੇ। ਨਿਰੰਕਾਰ ਦੀ ਹਜ਼ੂਰੀ ਵਿਚ ਤਦ ਕਬੂਲ ਹੋ ਸਕੀਦਾ ਹੈ। ਜੇ ਓਸ ਨੂੰ ਪਾਸ ਬੈਠਾ ਜਾਣ ਕੇ ਉਹਦੀ ਹਜ਼ੂਰੀ ਵਿਰ ਬੰਦਗੀ ਕਰੀਏ ਇਸੇ ਤਰ੍ਹਾਂ ਗ੍ਰਹਸਥ ਧਰਮ ਦੀ ਵੀਚਾਰ ਵੀ ਸੁਣਾਈ।

ਕਿ-"ਪੁੰਨ ਦਾਨ ਕਾ ਕਰੇ ਸਰੀਰ-ਸੋ ਗ੍ਰਿਹੀ ਗੰਗਾ ਕਾ ਨੀਰ।<br>
ਖਟ ਘਾਲ ਕਿਛ ਹਥੂੰ ਦੇਹ–ਨਾਨਕ ਰਾਹ ਪਛਾਣੈ ਸੇ।<br>
ਵਿਚੇ ਗ੍ਰਿਹ ਸਦ ਰਹੇ ਉਦਾਸੀ ਜਿਉ ਜਿਉਂ ਕਮਲ ਰਹੇ ਵਿਚ ਪਾਣੀ ਹੇ-।-

ਇਉਂ ਭਾਈ ਮੂਲਾ ਕੀੜ ਜੀ ਨੇ ਬਾਬਾ ਜੀ ਪਾਸੋਂ ਗੁਰੂ ਆਸ਼ਾ ਤੇ "ਸਭਨਾਂ ਧਰਮਾਂ ਭੇਖਾਂ ਦੀ ਰਹੁ ਰੀਤੀ ਉਤੇ ਵਿਚਾਰ ਸੁਣ ਕੇ ਮਨ ਵਿਚ ਫੈਸਲਾ ਕਰ ਲਿਆ, ਕਿ ਮਾਨਸਿਕ ਰੁਚੀਆ ਉਤੇ ਕਾਬੂ ਪਾ ਕੇ ਅਗਰ ਗ੍ਰਹਸਥ ਵਿਚ ਰਹਿੰਦੇ ਹੀ ਸਿਮਰਨ ਕੀਤਾ ਜਾਏ ਤਾਂ ਜਿਆਦਾ ਲਾਭਕਾਰੀ ਹੈ। ਇਸ ਨੇ ਸੋਚਿਆ, ਕਿ ਸ੍ਰੀ ਚੰਦ ਜੀ ਦੀ ਤਰ੍ਹਾਂ ਅਗਰ ਪਹਿਲੇ ਹੀ ਮੈਂ ਵੀ ਤਿਆਗੀ ਹੁੰਦਾ? ਤਾਂ ਹੋਰ ਗੱਲ ਸੀ। ਪਰ ਹੁਣ

ਤਾਂ ਆਪਣੇ ਸੁਖ ਨੂੰ ਸੋਚਤੇ ਹੋਇਆਂ ਘਰ ਵਾਲੀ ਨੂੰ ਛੱਡ ਕੇ ਉਹਨੂੰ ਦੁਖ ਵਿਚ ਪਾ ਦੇਣਾ ਠੀਕ ਨਹੀਂ ਹੈ। ਆਖਰ ਤਿਨ ਵੱਡੇ ਦੇਵਤੇ ਵਿਸ਼ਨੂੰ ਬ੍ਰਹਮਾਂ-ਸ਼ਿਵ ਅਤੇ ਸ੍ਰੀ ਰਾਮ ਚੰਦ-ਸ੍ਰੀ ਕ੍ਰਿਸ਼ਨ ਚੰਦਰ। ਸ੍ਰੀ ਵਸ਼ਿਸ਼ਟ ਅਤੇ ਜਨਕ ਵਿਦੇਹੀ ਸਾਰੇ ਗ੍ਰਹਸਥੀ ਹੀ ਹੋਏ ਹਨ। ਫੇਰ ਸ੍ਰੀ ਨਾਨਕ ਜੀ ਆਪ ਵੀ ਤਾਂ ਗ੍ਰਹਸਥ ਧਰਮ ਹੀ ਧਾਰਣ ਕੀਤਾ ਹੈ। ਇਹ ਕੁਝ ਸੋਚ ਕੇ ਸ੍ਰੀ ਮੂਲਾ ਕੀੜ ਜੀ ਨੇ ਆਪਣਾ ਵਿਚਾਰ ਬਦਲ ਦਿਤਾ ਤੇ ਬਾਬਾ ਜੀ ਨੂੰ ਫੇਰ ਇਉਂ ਕਿਹਾ।

ਮੈਂ ਆਪ ਦਾ ਧਨਵਾਦੀ ਹਾਂ ਆਪ ਨੇ ਮੇਰੀ ਮਾਨਸਿਕ ਕਲਪਣਾਂ ਹਟਾ ਦਿ ਤੀ! ਮੈਨੂੰ ਭੇਖ ਦੀ ਰਹੁ ਰੀਤੀ ਵੀ ਚੰਗੀ ਦਿਸੀ ਹੈ, ਇਹ ਵੀ ਨਿੰਦਨ ਜੋਗ ਨਹੀਂ। ਸਗੋਂ ਇਹ ਸਾਰਿਆਂ ਦੇ ਆਦਰ ਦੀ ਥਾਂ ਹੈ। ਪਰ ਗ੍ਰਹਸਥ ਨਾਲੋਂ ਫਕੀਰੀ ਬਹੁਤ ਔਖੀ ਹੈ। ਅਗਰ ਗ੍ਰਹਸਥੀ ਪੁਸ਼ਾਕੇ ਵਿਚ ਕੋਈ ਭੁਲ ਹੋ ਜਾਏ ਤਾਂ ਪਰਦਾ ਢਕਿਆ ਜਾਂਦਾ ਹੈ। ਪਰ ਪਵਿਤ੍ਰ ਸੰਤਾਂ ਫਕੀਰਾਂ ਦਾ ਵੇਸ ਧਾਰ ਕੇ ਮੰਦੇ ਕੰਮਾਂ ਵਲ ਡਿੱਗ ਪਏ ਤਾਂ ਕੋਈ ਥਾਂ ਨਹੀਂ ਰਹਿੰਦੀ। ਕਿਸੇ ਨੇ ਇਹ ਬਚਨ ਠੀਕ ਹੀ ਕਹੇ ਹਨ–

ਫਕੀਰਾ ਫਕੀਰੀ ਦੂਰ ਹੈ ਜਿਉਂ ਉਚੀ ਲੰਮੀ ਖਜੂਰ ਹੈ।  
ਚੜ੍ਹ ਜਾਏ ਤਾਂ ਖਾਏ ਮਿਠੇ ਫੱਲ ਡਿੱਗ ਪਏ ਤਾਂ ਚਿੱਕਨਾਂ ਚੂਰ ਹੈ।

ਸ੍ਰੀ ਮੂਲਾ ਕੀੜ ਜੀ ਨੇ ਇਸ ਤੋਂ ਪਿਛੋਂ ਗ੍ਰਹਸਥ ਧਰਮ ਵਿਚ ਰਹਿ ਕੇ ਸਿਮਰਨ ਕਰਦਿਆਂ ਜਨਮ ਬਿਤਾਇਆ* ਆਪ ਜੀ ਗੁਰੂ ਨਾਨਕ ਦੇ ਬੜੇ ਪਿਆਰੇ ਸਿਦਕੀ ਸਿਖ ਹੋਇ। ਇਨ੍ਹਾਂ ਦੀਆਂ ਹੋਰ ਸਾਖੀਆਂ ਸ੍ਰੀ ਨਾਨਕ ਪ੍ਰਕਾਸ਼ ਉਤਾਰਧੇ ਧਿਆਏ ੪੨ ਪੜ੍ਹਕੇ ਪਾਠਕ ਅਨੰਦ ਲੈਣ। ਇਥੇ ਗ੍ਰੰਥ ਵਧੱਣ ਦਾ ਡਰ ਹੈ।

---

*ਦੇਖੋ– ਸ੍ਰੀ ਚੰਦ ਪ੍ਰਕਾਸ਼ ਕ੍ਰਿਤ ਪ੍ਰਤਾਪ ਹਰੀ ਜੀ– ਧਿਆਏ ੪੨ ਦੇ ਪਈ ੩੩ ਤੀਕ–

# * ਦੂਜਾ ਭਾਗ *

## ਭਾਈ ਬਾਲਾ ਜੀ ਨੂੰ ਖੁਸ਼ੀਆਂ ਤੇ ਛੁੱਟੀਆਂ

ਸ੍ਰੀ ਸਤਿਗੁਰੂ ਨਾਨਕ ਦੇਵ ਸੰਮਤ ੧੫੫੮ ਵਿਚ ਪਹਿਲੀ ਉਦਾਸੀ ਨੂੰ ਚਲੇ ਗਏ। ਬੇਬੇ ਨਾਨਕੀ ਜੀ ਦੇ ਯਾਦ ਕਰਨ ਤੇ ਦੋ ਵੇਰ ਸੁਲਤਾਨ ਪੁਰ ਆਏ। ਫੇਰ ਉਥੋਂ ਹੀ ਦੂਜੀ ਤੀਜੀ ਉਦਾਸੀ ਨੂੰ ਚਲੇ ਗਏ, ਅਤੇ ੨੧ ਸਾਲਾਂ ਪਿਛੋਂ ਸੰਮਤ ੧੫੭੯ ਨੂੰ ਫੇਰ ਤਲਵੰਡੀ ਆਏ। ਆਪਣੇ ਮਾਤਾ ਪਿਤਾ ਜੀ ਪਾਸ ਕੁਝ ਦੇਰ ਰਹੇ। ਜਦ ਉਹ ਵੀ ਚਲਾਣਾਂ ਕਰ ਗਏ, ਤਾਂ ਸੰਭਾਲ ਮਗਰੋਂ ਫੇਰ ਪਖੋਕੇ ਆ ਕੇ ਪਰਵਾਰ ਨੂੰ ਦਰਸ਼ਨ ਦਿਤੇ। ਗੁਰੂ ਜੀ ਦੇ ਮੱਸ ਸਹੁਰਾ ਵੀ ਪਰਲੋਕ ਸੁਧਾਰ ਗਏ, ਤਾਂ ਆਪ ਜੀ ਨੇ ਸ੍ਰੀ ਕਰਤਾਰ ਪੁਰ ਵਸਾ ਕੇ ਸਾਰੇ ਪਰਵਾਰ ਨੂੰ ਇਥੇ ਟਿਕਾਇਆ ਅਤੇ ਆਪ ਚੌਥੀ ਉਦਾਸੀ ਸ਼ੁਰੂ ਕੀਤੀ। ਕਈ ਸਾਲਾਂ ਪਿਛੋਂ ਫੇਰ ਕਰਤਾਰ ਪੁਰ ਆਇ ਤੇ ਸ਼ਿਵਰਾਤ੍ਰੀ ਸਮੇਂ ਅਚੱਲ ਵਟਾਲੇ ਜਾ ਕੇ ਕੁਝ ਦਿਨਾਂ ਮਗਰੋਂ ਸੰਮਤ ੧੫੮੮ ਸ਼ੁਰੂ ਵਿਚ ਘਰੇ ਆ ਵਸਨ ਲਗੇ ਸਨ।

ਭਾਵੇਂ ਸਤਿਗੁਰੂ ਜੀ ਨੇ ਬਾਹਰ ਰਹਿਕੇ ੩੦ ਸਾਲ ਰੱਜ ਕੇ ਪ੍ਰਚਾਰ ਕਰ ਲਿਆ ਸੀ, ਅਤੇ ਹੁਣ ਕਿਤੇ ਦੂਰ ਦੇ ਸਫਰ ਵਿਚ ਜਾਣ ਦਾ ਖਿਆਲ ਨਹੀਂ ਸੀ। ਆਪ ਸ੍ਰੀ ਕਰਤਾਰ ਪੁਰ ਧਰਮ ਸਾਲਾ ਨੂੰ ਹੀ ਆਪਣੇ 'ਸੱਤ ਧਰਮ ਪ੍ਰਚਾਰ' (ਗੁਰ ਸਿਖੀ ਟੱਕਸਾਲ) ਦਾ ਕੇਂਦਰ ਥਾਪ ਕੇ ਆਸਨ ਲਾ ਬੈਠੇ ਸਨ। ਪਰ ਗੁਰੂ ਜੀ ਦੇ ਸ੍ਰੀ ਚੰਦ ਜੀ ਸਮੇਤ ਸ਼ਿਵ ਰਾਤ੍ਰੀ ਸਮੇਂ ਅੱਚਲ ਵਟਾਲੇ ਫੇਰ ਚਲੇ ਜਾਣ ਨੇ ਸ੍ਰੀ ਮਾਤਾ ਜੀ ਦੇ ਮਨ ਵਿਚ ਸੰਸਾ ਪਾ ਦਿਤਾ, ਕਿ ਆਪ ਅਜੇ ਵੀ ਟਿਕ ਕੇ ਅਰਾਮ ਨਹੀਂ ਕਰਦੇ। ਇਹ ਇਸੇ ਤਰ੍ਹਾਂ ਬਾਹਰ ਜਾ ਕੇ ਸ੍ਰੀ ਚੰਦ ਸਮੇਤ ਲੰਮੇ ਦੌਰੇ ਕਿਤੇ ਫੇਰ ਨਾ ਚਲੇ ਜਾਣ?

ਸ੍ਰੀ ਮਾਤਾ ਜੀ–ਆਪਣੇ ਸਵਾਮੀ ਅਗੇ ਤਾਂ ਅੱਖ ਉੱਚੀ ਨਹੀਂ ਕਰਦੇ ਸਨ। ਪਰ ਇਨ੍ਹਾਂ ਨੇ ਆਪਣੇ ਪਾਸ ਇਕ ਦਿਨ ਸੁਭਾਵਕ ਹੀ ਬਾਲਾ ਜੀ ਨੂੰ ਬੈਠੇ ਵੇਖਿਆਂ-ਤਾਂ ਇਉਂ ਆਖਿਆ—

"ਬਾਲਾ ਜੀਉ ! ਤੁਸੀਂ ਬਹੁਤ ਚਿਰ ਤੱਪਾ ਜੀ ਨਾਲ ਬਾਹਿਰ ਫਿਰਦੇ ਰਹੇ। ਕੋਈ ਕਸਰ ਨਹੀਂ ਰਹੀਂ-

ਹੁਣ ਉਨ੍ਹਾਂ ਨੂੰ ਟਿਕਣ ਦੇਵੋ। ਉਹ ਤੁਸਾਡੇ ਨਾਲ ਚਲੇ ਜਾਂਦੇ ਹਨ। ਜੇ ਤੁਸੀਂ ਨ ਜਾਵੋ ਤਾਂ ਉਹ ਵੀ ਨ ਜਾਵਣ। ਉਨ੍ਹਾਂ ਦਾ ਸ੍ਰੀਰ ਹੁਣ ਬਾਹਰ ਦੀ ਖੇਚਲਾਂ ਜੋਗਾ ਨਹੀਂ। ਉਨ੍ਹਾਂ ਨੂੰ ਆਖੋ, ਘਰੇ ਰਹਿਣ ਤੇ ਬਚਿਆਂ ਪਾਸੋਂ ਸੇਵਾ ਕਰਾਉਣ। ਬਾਲਾ ਜੀ ! ਤੁਸੀਂ ਮਨਾਉਗੇ ਤਾਂ ਮੰਨ ਜਾਣਗੇ।

ਭਾਈ ਬਾਲਾ ਜੀ ਅਗੇ ਹੀ ਚਾਹੁੰਦੇ ਸਨ ਪਰ ਆਖਣ ਵਿਚ ਝਾਕਾ ਸੀ। ਹੁਣ ਸ੍ਰੀ ਮਾਤਾ ਜੀ ਵਲੋਂ ਬੇਨਤੀ ਕਰਨ ਦਾ ਡਰ ਨਹੀਂ ਸੀ। ਇਨ੍ਹਾਂ ਨੇ ਸਾਰੀ ਗਲ ਬਾਤ ਗੁਰੂ ਜੀ ਅੱਗੇ ਪ੍ਰਗਟ ਕਰ ਦਿਤੀ, ਤੇ ਆਪ ਵੀ ਘਰ ਨੂੰ ਚਲੇ ਜਾਣ ਦੀ ਛੁੱਟੀ ਲੀਤੀ। ਨਾਲ ਹੀ ਬੇਨਤੀ ਕਰਕੇ ਗੁਰੂ ਜੀ ਦਾ ਇਹ ਆਸ਼ਾ ਵੀ ਸਮਝ ਲਿਆ, ਕਿ ਆਪਣੇ ਪਿਛੋਂ ਆਪਣੀ ਥਾਂ 'ਜੱਗ ਗੁਰਤਾ" ਦੀ ਗਦੀ ਉਤੇ ਕਿਸ ਨੂੰ ਬਿਠਾਵਣ ਗੇ। ਗੁਰੂ ਜੀ ਨੇ ਕਿਹਾ- ਸਾਡੇ ਪਿਛੋਂ ਤ੍ਰਿਹਣ ਗੋਤ ਦੀ ਛੱਤ੍ਰੀ ਜਾਤੀ ਵਿਚੋਂ ਇਕ ਲਹਿਣਾ ਜੀ ਹਨ, ਜੋ ਸਾਡੇ ਪਿਛੋਂ 'ਅੰਗਦ ਨਾਮ ਨਾਲ ਪ੍ਰਸਿਧ ਹੋਣਗੇ। ਉਹ ਸਾਡਾ ਦੂਜਾ ਸਰੂਪ ਹੋਇਗਾ। ਅਸੀਂ ਫੇਰ ਉਸ ਸਰੂਪ ਅੰਦਰ ਹੋ ਕੇ ਪ੍ਰਮੇਸ਼ਵਰ ਦੀ ਪ੍ਰੇਮਾਂ ਭਗਤੀ ਦਾ ਪ੍ਰਚਾਰ ਕਰਾਂਗੇ। ਪਰ ਇਸ ਭੇਦ ਨੂੰ ਕੋਈ ਜਾਣ ਨਹੀਂ ਸਕੇਗਾ, ਕਿ ਅਸੀਂ ਉਨ੍ਹਾਂ ਅੰਦਰ ਕਿਵੇਂ ਵੱਸ ਰਹੇ ਹਾਂ ? ਇਸ ਜ਼ਿਕਰ ਨੂੰ ਸ੍ਰੀ ਨਾਨਕ ਪ੍ਰਕਾਸ਼ ਉਤਾਰਧੇ ਧਿਆਏ ੪੬ ਵਿਚ ਇਉਂ ਲਿਖਿਆ ਹੈ- ਸ੍ਰੀ ਮਾਤਾ ਜੀ ਵਲੋਂ ਬਾਲਾ ਜੀ ਪ੍ਰਤੀ–

ਦੋਹਰਾ—ਟਿਕਨ ਦਿਹੋ ਅਬ ਤਪੇ ਕੋ ਬਿਚਰਨ ਕੀਨ ਬਿਸਾਲ
ਦੇਸ਼ ਬਿਦੇਸਨ ਕੇ ਬਿਖੈ ਰਹਯੋ ਸੰਗ ਚਿਰ ਕਾਲ।

ਚੋਪਈ— ਲੇ ਤੁਝ ਕੋ ਨਿਜ ਸੰਗ ਸਿਧਾਰੈਂ।
ਬਾਹਿਰ ਕਾਲ ਬਿਸਾਲ ਗੁਜਾਰੈਂ ।
ਹਮਰੇ ਪਾਸ ਰਹਿਨ ਦਿਹੁ ਅਬ ਹੀ।
ਤੁੱਝ ਬਿਨ ਜਾਇ ਵਹਿਰ ਨਹਿ ਕਬਹੀ !

ਸ੍ਰੀ ਬਾਲਾ ਜੀ— ਮੈ ਸੁਨ ਕੈ ਮਨ ਮਹਿ ਬਿਚਾਰਾ।
ਨਿਜ ਹਿੱਤ ਇਨ ਬੱਚ ਸਾਚ ਉਚਾਰਾ।
ਚਿਰੰਕਾਲ ਲੱਗ ਕੀਨ ਉਦਾਸੀ।
ਅਬ ਇਉਂ ਉਚਤ ਰਹੈਂ ਇਨਪਾਸੀ।
ਮਾਨ ਬਚਨ ਮੈਂ ਪ੍ਰਭ ਢਿਗ ਆਵਾ।
ਹਾਥ ਜੋਰ ਕੈ ਤਬੈ ਅਲਾਵਾ ॥
ਕਿਸੈ ਬਸਾਵੋ ਨਿਜ ਪਸਚਾਤੀ।
ਗੁਰਤਾ ਦਿਹੁ ਕਰੋ ਬਖਿਆਤੀ॥
ਸ੍ਰੀ ਚੰਦ ਕੈ ਲਖਮੀ ਦਾਸ।
ਕਿਧੋ ਅਪਰ ਕੋ ਹੈ ਸੁਖ ਰਾਸ ॥
ਸ੍ਰੀ ਮੁਖ ਤੇ ਮੁੱਝ ਦਿਹੁ ਬਤਾਈ।
ਜੋ ਪਾਵਹਿ ਜੱਗ ਗੁਰਤਾ ਆਈ ॥
ਕਹਿਤ ਭਏ ਹਮਰੇ ਪਸਚਾਤੀ।
ਤਿਹਣ ਗੋਤ ਛਤ੍ਰੀ ਜਿਹ ਜਾਤੀ ॥
ਪ੍ਰਥਮੇਂ ਲਹਿਣਾਂ ਤਾਕੋ ਨਾਮ।
ਪੁਨ ਅੰਗਦ ਹਵੈ ਹੈ ਅਭਿਰਾਮ ॥
ਅਪਨੋ ਸੋ ਸਰੂਪ ਮੈਂ ਧਾਰੋਂ ।
ਭਗਤ ਭਾਵਨੀ ਭਲੀ ਬਿਥਾਰੋਂ ॥

ਭੇਦ ਨ ਲੱਖ ਸਕਹੀ ਕੋ ਜੈਸਾ।
ਦੂਸਰ ਬੇਖ ਧਰਵ ਮੈ ਐਸਾ।
ਇਉਂ ਸੁਨ ਕੈ ਮੈ ਦਵੈਕਰ ਬੰਦੇ।
ਬੰਦਨ ਕੀਨ ਚਰਨ ਅਰ ਬਿੰਦੇ।
ਪ੍ਰਭ ਜੀ ਅੱਬ ਮੁੱਝ ਦਿਹੁ ਰਜਾਈ।
ਤਲਵੰਡੀ ਮਹਿ ਰਹਿ ਹੋ ਜਾਈ ॥

ਇਉਂ ਭਾਈ ਬਾਲਾ ਜੀ ਨੇ ਚਰਨੀ ਸੀਸ ਨਿਵਾਇਆ। ਗੁਰੂ ਜੀ ਪਾਸੂੰ ਖੁਸ਼ੀਆਂ ਤੇ ਛੁੱਟੀਆਂ ਪਾਈਆਂ। ਇਸੇ ਤਰ੍ਹਾਂ ਬਾਬਾ ਸ੍ਰੀ ਚੰਦ ਲਖਮੀ ਚੰਦ ਅਤੇ ਮਾਤਾ ਜੀ ਤਾਂਈ ਵੀ ਨਿਮਸਕਾਰਾਂ ਕੀਤੀਆਂ ਤੇ ਦਸਿਆ, ਕਿ ਮਾਤਾ ਜੀਉ ! ਫਿਕਰ ਨ ਕਰਨਾ। ਤਪਾ ਜੀ ਹੁਣ ਇਥੇ ਹੀ ਵਸਣਗੇ। ਇਉਂ ਆਖ ਕੇ ਭਾਈ ਬਾਲਾ ਜੀ ਨੇ ਗੁਰੂ ਨਾਨਕ ਸਾਹਿਬ ਦਾ ੩੦ ਸਾਲ ਸਾਥੁ ਦੇਣ ਮਗਰੂੰ ਸੰਮਤ ੧੫੮੮ ਵਿਚ ਆਪਣੇ ਘਰ ਤਲਵੰਡੀ ਵੱਲ ਨੂੰ ਚਾਲੇ ਪਾ ਦਿਤੇ।

## ਨੋਟ

ਸਾਹਿਬ ਜਾਦਿਆਂ ਨੂੰ ਯਾ ਪਹਿਲੇ ਆਇਆਂ ਸਿਖਾਂ ਵਿਚੋਂ ਕਿਸੇ ਨੂੰ ਗੁਰ ਗੱਦੀ ਕਿਉਂ ਨਹੀਂ ਦੇਣਗੇ ? ਅਤੇ ਖਡੂਰ ਵਿਚ ਵਸਦੇ ਸ੍ਰੀ ਲਹਿਣਾ ਜੀ ਨੂੰ (ਜੋ ਅਜੇ ਤੀਕ ਸੇਵਾ ਵਿਚ ਆਏ ਹੀ ਨਹੀਂ) ਕਿਉਂ ਗਦੀ ਦੇਣਗੇ ? ਇਹ ਨਿਰਨਾ ਵੀ ਗੁਰੂ ਜੀ ਨੇ ਭਾਈ ਬਾਲਾ ਜੀ ਨੂੰ ਸ਼ਮਝਾ ਦਿਤਾ ਹੋਵੇਗਾ ਕਿ ਇਹ ਗੱਦੀ ਜੱਦੀ ਵਰਾਸਤ ਦੇ ਰੂਪ ਵਿਚ ਦੇਣ ਦੀ ਸ਼ੈ ਨਹੀ, ਅਤੇ ਨ ਕਿਸੇ ਪਹਿਲੇ ਯਾ ਪਿਛੇ ਆਇ ਸਿਖਾਂ ਦੇ ਅਧਿਕਾਰ ਨੂੰ ਮੁੱਖ ਰਖ ਕੇ ਦੇਣੀ ਹੈ। ਬਲਿਕੇ ਕਰਤਾਰ ਪਾਸੂੰ ਬਖਸ਼ਸ਼ ਦਾ ਜੋ ਪ੍ਰਵਾਣਾ ਲੈ ਕੇ ਜੱਗ ਆਇਆ ਹੈ ! ਇਹ ਅਮਾਨਤ ਉਸੇ ਨੂੰ ਦੇਣੀ ਹੈ। ਪਰ ਬਾਲਾ ਜੀ ਨੇ ਇਹ ਗਲ ਹੋਰ ਕਿਸੇ ਨੂੰ ਨਹੀਂ

ਦੱਸੀ ਤੇ ਚਲੇ ਗਏ ਸਨ । ਕਿਉਂਕਿ ਪਰਵਾਰ ਵਿਚ ਹੁਣੇ ਨਿਰਾਸਤਾ ਛਾ ਜਾਣ ਦਾ ਡੱਰ ਸੀ। ਇਹ ਬਾਲਾ ਜੀ ਨੇ ਬੜੀ ਸਿਆਣਪ ਤੋਂ ਕੰਮ ਲਿਆ ਤੇ ਫੇਰ ਗੁਰੂ ਅੰਗਦ ਜੀ ਪਾਸ ਜਦੋਂ ਆਏ ਤਦ ਦਸਿਆ ਸੀ ।

ਭਾਈ ਬਾਲਾ ਜੀ ਦੇ ਤਲਵੰਡੀ ਚਲੇ ਜਾਣ ਮਗਰੋਂ ਗੁਰੂ ਜੀ ਨੂੰ ਲੱਗ ਭਗ ਦੋ ਸਾਲ ਅਪਣੇ ਘਰ ਰਹਿੰਦਿਆਂ ਹੋਣ ਲਗੇ ਸਨ । ਦਰਸ਼ਨ ਵਾਸਤੇ ਬਿਅੰਤ ਸੰਗਤਾਂ ਆਉਂਦੀਆਂ ਤੇ ਵਰੋਸਾਂਉਦੀਆਂ । ਕਿਸੇ ਸਾਲਾਨਾਂ ਜੋੜ ਮੇਲੇ ਉਤੇ ਤਾਂ ਕਈ ਵੇਰ ਕਈ ਕਈ ਹਜ਼ਾਰ ਦੀ ਗਿਣਤੀ ਵੀ ਹੋ ਜਾਂਦੀ ਸੀ। ਕਿਉਂਕਿ ਪੰਜਾਬ ਅੰਦਰ ਨਹੀਂ ਸਗੋਂ ਹਿੰਦੋਸਤਾਨ ਦੇ ਦੂਜੇ ਹਿਸਿਆਂ–ਬੰਗਾਲ ਬਿਹਾਰ ਵਿਚੋਂ ਵੀ ਹਿੰਦੂ ਮੁਸਲਮਾਨ ਬੰਦਗੀ ਦੇ ਸ਼ੌਕੀ ਕਈ ਆਇਆ ਕਰਦੇ ਸਨ । ਜਿਸਤੇ ਮੁਕਾਮੀ ਸੰਗਤ ਦੇ ਸਹਿਯੋਗ ਨਾਲ ਬਾਬਾ ਸ੍ਰੀ ਚੰਦ ਜੀ ਸੇਵਾ ਦਾ ਸਾਰਾ ਪ੍ਰਬੰਧ ਨਿਭਾਂਹੁਦੇ। ਗੁਰੂ ਜੀ ਸਪੁੱਤ੍ਰਾਂ ਦੀ ਇਸ ਸੇਵਾ ਅਤੇ ਉਤਸ਼ਾਹ ਨੂੰ ਦੇਖ ਕੇ ਖੁਸ਼ ਹੁੰਦੇ । ਪਰ ਵੇਦ ਪਾਠੀ ਵੇਦੀਆਂ ਦੀ ਕੁਲ ਵਿਚ ਪੈਦਾ ਹੋਏ ਤ੍ਰਿਕਾਲ ਦਰਸੀ ਗੁਰ ਨਾਨਕ ਵੇਦੀ ਨੂੰ ਆਪਣੇ ਵਡੇ ਵੇਦੀਆਂ ਵਲੂੰ ਕਿਸੇ ਪਹਿਲੇ ਜਮਾਨੇ ਵਿਚ ਸੋਢੀਆਂ ਭਰਾਵਾਂ ਨੂੰ ਦਿਤਾ ਵਰਦਾਨ ਵੀ ਚੇਤੇ ਸੀ, ਜੋ ਗੁਰੂ ਜੀ ਨੇ ਅਪਣਾ ਸ੍ਰੀਰ ਛੱਡਣ ਥੀਂ ਪਹਿਲਾਂ ਹੀ ਪਹਿਲੀ ਕਿਸ਼ਤ ਰੂਪ ਵਿਰ ਪੂਰਾ ਕਰਨਾ ਸੀ। ਗੁਰੂ ਜੀ ਇਹ ਵੀ ਜਾਣਦੇ ਸਨ ਜੋ ਭਲੀ ਸੰਤਾਨ ਦਾ ਫਰਜ਼ ਹੁੰਦਾਂ ਹੈ ਕਿ ਆਪਣੇ ਪਿਉ ਦਾਦੇ ਦੇ ਸਿਰ ਤੇ ਕਿਸੇ ਦਾ ਕਰਜਾ ਨ ਰਹਿਣ ਦੇਵੇ। ਜਦ ਸਮਰਥਾ ਹੋਵੇ ? ਤਾਂ ਜ਼ਰੂਰ ਉਤਾਰ ਦੇਵੇ । ਉਹ ਜ਼ਿਕਰ ਇਉ ਹੈ ਕਿ ਵੇਦੀਆਂ ਦੇ ਵਡਿਆਂ ਪਾਸੂੰ ਸੋਢੀਆਂ ਦੇ ਵਡਿਆਂ ਨੇ ਖੋਹਿਆ ਪੰਜਾਬ ਦਾ ਦੁਨਆਵੀ ਰਾਜ ਮੋੜ ਦੇ ਕੇ ਆਪ ਤੱਪ ਕਰਨ ਨੂੰ ਬਨ ਵਿਚ ਚਲੇ ਗਏ ਸਨ । ਪਰ ਬੇਦੀਆਂ ਨੇ ਸੋਢੀਆਂ ਦੀ ਉਦਾਰਤਾ ਉਤੇ ਖੁਸ਼ ਹੋ ਕੇ ਦੀਨ ਦਾ ਸੱਚਾ ਰਾਜ ਦੇਣ ਦਾ ਬਚਨ ਦਿਤਾ ਸੀ । ਇਸ ਜ਼ਿਕਰ ਨੂੰ

ਗੁਰੂ ਗੁਬਿੰਦ ਜੀ ਨੇ ਵੀ ਅਪਣੇ ਸ੍ਰੀ ਮੁਖ ਵਾਕ ਬਚਿਤ੍ਰ ਨਾਟਕ ਧਿਆਏ ੪ ਵਿਚ ਵਿਸਥਾਰ ਨਾਲ ਇਉਂ ਲਿਖਿਆ ਹੈ-:

ਬੇਦੀ ਭਏ ਪ੍ਰਸਨ ਰਾਜ ਕਹ ਪਾਇਕੈ ।
ਦੇਤ ਭਯੋ ਬਰਦਾਨ ਹੀਏ ਹੁਲਸਾਏ ਕੈ ।
ਜਬ ਨਾਨਕ ਕਲ ਮੈਂ ਹਮ ਆਨ ਕਹਾਇ ਹੈ ।
ਹੋ ਜਗਤ ਪੂਜ ਕਰਿ ਤੋਹਿ ਪਰਮ ਪਦ ਪਾਏ ਹੈ ।

ਇਸ ਵਰਦਾਨ ਰਾਹੀਂ ਤਦ ਗੁਰੂ ਜੀ ਦੇ ਸੋਢਿਆਂ ਉਤੇ ਹੀ ਬਾਰ ਪਾਇਆ ਗਿਆ । ਉਨ੍ਹਾਂ ਨੇ ਖੋਹਲ ਕੇ ਆਖਿਆ-ਕਿ ਕਲ ਯੁਗ ਵਿਚ ਆ ਕੇ ਜਦ ਅਸੀਂ ਅਪਣਾਂ 'ਨਾਨਕ ਨਾਮ ਕੁਹਾਵਾਂਗੇ' ਤਾਂ ਤੁਸਾਂ ਨੂੰ (ਸੋਢੀਆਂ ਨੂੰ) ਜਗਤਿ ਪੂਜ ਬਨਾਕੇ ਪਰਮ ਪਦ (ਸੁਰਖਰੂਈ) ਦਾ ਪਾਵਾਂਗੇ ।

ਹੁਣ ਕਲ ਜੁਗ ਦਾ ਹੀ ਸਮਾਂ ਸੀ ! 'ਗੁਰ ਅਵਤਾਰ'' ਗੁਰੂ ਨਾਨਕ ਦੇਵ ਜੀ ਆਪ ਸਰਬ ਕਲਾ ਸਮਰਥ ਗੁਰੂ ਮੌਜੂਦ ਸਨ। ਇਕ ਪਾਸੇ ਇਨ੍ਹਾਂ ਤਾਂਈ ਦੋਵੇਂ ਸਾਹਿਬਜਾਦੇ ਖਾਸ ਕਰ ਬਾਬਾ ਸ੍ਰੀ ਚੰਦ ਜੀ ਸਰਬ ਗੁਣ ਸੰਪੰਨ ਅੱਖਾਂ ਦੇ ਸਾਹਮਣੇ ਸਨ । ਇਨ੍ਹਾਂ ਤੋਂ ਵਖਰੇ ਉਮਰ ਭਰ ਦੇ ਆਗਿਆ ਕਾਰ ਨਿਸ਼ਕਾਮ ਸੇਵਕ ਭਾਈ ਬਾਲਾ ਜੀ (ਚਾਹੇ ਤਲਵੰਡੀ ਚਲੇ ਗਏ ਸਨ) ਅਤੇ ਭਾਈ ਪਾਰੋਜੀ ਜੁਲਕਾ ਜਿਹੇ ਹੋਰ ਕਈ ਹਜ਼ੂਰੀਏ ਸਿਖ ਸਨ । ਪਰ ਦੂਜੇ ਪਾਸੇ ਗੁਰੂ ਨਾਨਕ ਅੰਤਜਾਂਮੀ ਨੂੰ (ਖਡੂਰ ਵਿਚ ਵਸਦੇ ਇਕ ਸਮਰਥ ਪੁਰਸ਼ ਵੀ ਦਿਸ ਰਹੇ ਸਨ ਜਿਨ੍ਹਾਂ ਨੇ ਗੁਰੂ ਜੀ ਪਾਸੂੰ ਇਸ ਵਸ਼ਤ ਅਮਾਨਤ ਨੂੰ ਅਪਣੇ ਸਿਰ ਲੈ ਕੇ ਫੇਰ ਇਕ ਹੋਰ ਸਮਰਥ ਪੁਰਖ ਰਾਹੀਂ ਅਗੇ ਅਸਲੀ ਟਿਕਾਣੇ ਤੇ ਭਜਿਵਾਣਾ ਸੀ, ਇਹੋ ਵਡੀ ਸੋਚ ਸੀ । ਇਹ ਕੰਮ ਅਗਰ ਸਾਹਿਬ ਜਾਦਿਆਂ ਰਾਂਹੀਂ ਕਰਾਂਦੇ ਤਾਂ ਇਕ ਵੇਰ ਦੀ ਪਿਤਾ ਪੁਰਖੀ ਘਰ ਵਿਚ ਅਪਨਾਈ ਚੀਜ਼ ਦਾ ਦੂਜੀ ਥਾਂਈ ਦੇਣਾਂ ਸੁਭਾਵਕ ਔਖਾ ਸੀ । ਪਰ ਆਪਣੇ ਹੱਥੀਂ

ਦੂਜੀ ਥਾਂ ਦੇਣ ਨਾਲ ਤੀਜੀ ਥਾਂ ਅਟਕ ਜਾਣ ਦੀ ਕੋਈ ਵਜਾ ਨਹੀ ਸੀ ਰਹਿੰਦੀ। ਕਿਉਂਕਿ ਧੁਰ ਕਰਤਾਰ ਵਲੋਂ ਇਹ ਅਮਾਨਤ ਅਗਰ ਆਪਣੇ ਘਰ ਵਿਚ ਗੁਰੂ ਨਾਨਕਦੇਵ ਨੇ ਨਹੀਂ ਰਖੀ ਤਾਂ ਹੋਰ ਕਿਸੇ ਨੂੰ ਕੋਈ ਹੱਕ ਨਹੀਂ ਰਹਿ ਜਾਂਦਾ ਕਿ ਰਖੇ। ਇਹ ਵਸਤੂ ਅਜਰ ਵਸਤੂ ਹੈ * ਜਿਸ ਦੀ ਹੈ, ਉਸੇ ਦੇ ਘਰ ਜਾਣੀ ਹੈ। ਫੇਰ ਗੁਰੂ ਜੀ ਦਾ ਤਾਂ ਆਪਣਾ ਮੱਤ ਸਿਧਾਂਤ ਹੀ 'ਹੁਕਮ ਰਜਾਈ ਚਲਣਾ' ਹੈ। ਉਹ ਕਰਤਾਰ ਦੇ ਹੁਕਮ ਨੂੰ ਜਨਮ ਤੋਂ ਸਮਝਣ ਦੀ ਸੋਝੀ ਸ਼ਕਤੀ ਰਖਦੇ ਸਨ ? ਤਦੇ ਬਾਲਾ ਜੀ ਨੂੰ ਕਿਹਾ ਸੀ। ਇਸ ਲਈ ਗੁਰੂ ਜੀ ਉਡੀਕ ਵਿਚ ਸਨ, ਜੋ ਨਿਰੰਕਾਰ ਦਾ ਸਜਿਆ ਪੂਰਨ ਭਾਂਡਾ ਉਹ ਵਡਭਾਗੀ ਪੁਰਖ ਛੇਤੀ ੨ ਆਣ ਮਿਲੇ ਅਤੇ ਇਹ ਆਪਣੀ ਜੋਤ ਵਸਤ ਉਹ ਦੇ ਵਿਚ ਰਖੱਣ।

ਗੁਰੂ ਨਾਨਕ ਦੇਵ ਜੀ ਆਪਣੀ ਗੁਰੂ ਜੋਤ ਕਿਸ ਵਿਚ ਰਖੱਣਗੇ ? ਗੁਰ ਗੱਦੀ ਕਿਸ ਨੂੰ ਦੇਣਗੇ ? ਇਹ ਆਪਣਾ ਇਨ੍ਹਾਂ ਪਾਸ ਧੁਰ ਦਾ ਬਣਿਆ ਪ੍ਰੋਗਰਾਮ ਸੀ। ਪਰ ਇਹ ਵਿਚਾਰ ਵਕਤ ਤੋਂ ਪਹਿਲਾਂ ਅੱਠ ਸਾਲ ਦੱਸ ਕੇ ਪਹਿਲੇ ਹੀ ਪ੍ਰਵਾਰ ਵਿਚ ਨਿਰਾਸਤਾ ਭਰ ਦੇਣੀ ਚੰਗੀ ਨਹੀਂ ਸੀ। ਆਪ ਸਮਝਦੇ ਸਨ, ਕਿ ਇਨ੍ਹਾਂ ਦੇ ਸ੍ਰੀ ਚੰਦ ਹਰ ਤਰ੍ਹਾਂ ਯੋਗ ਤੇ ਜੱਤ ਸੱਤ ਸਿਮਰਨ ਵਿਚ ਰੱਤੇ ਹੋਇ ਸਾਡੀ ਥਾਂ ਸੰਭਾਲਣ ਨੂੰ ਕੁਦਰਤੀ ਹੱਕ ਜਾਣਦੇ ਤੇ ਸਾਧਨਾ ਸਾਧ ਰਹੇ ਹਨ। ਪਰ ਗੁਰੂ ਜੀ ਆਪਣੇ ਖਿਆਲ ਵਿਚ ਇਹ ਹੱਕ ਜਿਸ ਵੱਡਭਾਗੀ ਪਾਸ ਜਾਣਾਂ ਸਮਝਦੇ ਸਨ। ਉਹਨਾਂ ਨੂੰ ਵੀ ਪ੍ਰੇਮ ਖਿਚਾਂ ਪੈ ਰਹੀਆਂ ਸਨ ਤੇ ਉਹ ਵੀ ਸ੍ਰੀ ਵੈਸ਼ਨੋ ਦੇਵੀ ਜੰਮੂੰ ਵਾਲੀ ਦੇ ਦਰਸ਼ਨਾਂ ਨੂੰ ਜਾ ਰਹੀ ਮੰਡਲੀ ਦੀ ਅਗਵਾਈ ਵਿਚ 'ਖਡੂਰ ਥੀਂ' ਚਲ ਕੇ ਸ੍ਰੀ ਕਰਤਾਰ ਪੁਰ ਦੇ ਨੇੜੇ ਅਪੜ ਚੁਕੇ ਸਨ।

---

* ਵਾਰ ੧ ਪਉੜੀ ੪੭ ਭਾਈ ਗੁਰਦਾਸ ਜੀ–ਦਿਚੇ ਪੂਰਬ ਦੇਵਣਾਂ ਜਿਸ ਦੀ ਵਸਤ ਤਿਸੇ ਘਰ ਆਵੇ। ਬੈਠਾ ਸੋਢੀ ਪਾਤਸ਼ਾਹ ਰਾਮਦਾਸ ਸਤਿਗੁਰੂ ਕਹਾਵੇ। ਅਖੀਰ ਵਿਚ ਕਿਹਾ ਹੈ ਜਾਣ ਨ ਦੇਸਾਂ ਸੋਢੀਉ ਇਹ ਅਜਰ ਨ ਜਰਿਆ ਜਾਏ।

# ਇਹ ਵਡਭਾਗੀ ਕੌਣ ਸਨ ?

ਇਸ ਗਲ ਦਾ ਪਤਾ ਇਸ ਪਵਿਤ੍ਰ ਵਡਭਾਗੀ ਪੁਰਖ ਨੂੰ ਅਜੇ ਆਪ ਵੀ ਨਹੀਂ ਸੀ, ਕਿ ਇਨ੍ਹਾਂ ਦੇ ਮਾਤਾ ਪਿਤਾ ਦੇ ਅਤੇ ਅਪਣੇ ਪੂਰਬਲੇ ਜਪ ਤਪ ਦੇ ਫੱਲ ਦਾ ਆਪ ਵਜੂਦ ਹਨ। ਇਨ੍ਹਾਂ ਨੂੰ ਇਹ ਪਤਾ ਵੀ ਨਹੀਂ ਸੀ ਕਿ ਕਿਸੇ ਦਿਨ ਇਨ੍ਹਾਂ ਦੀ ਅਪਣੀ ਆਤਮ ਜੋਤ ਨੂੰ ਕਿਸੇ ਅਗੰਮੀ ਜੋਤ ਨੇ ਅਪਣੇ ਵਿਚ ਲੀਨ ਕਰਕੇ ਜਗਤ ਦਾ ਚਾਨਣ ਬਨਾ ਦੇਣਾ ਹੈ। ਇਨ੍ਹਾਂ ਨੂੰ ਅਪਨੇ ਵਿਚ ਲੁਕੀ ਮਿਕੱਨਾਂਤੀਸੀ (ਚਮਕ) ਸ਼ਕਤੀ ਦਾ ਅਜੇ ਕੋਈ ਗਿਆਨ ਨਹੀਂ ਸੀ। ਕਿ ਉਹ ਪਵਿਤ੍ਰ ਸੀਸ ਜੋ ਨਿਰੰਕਾਰ ਤੋਂ ਬਿਨਾਂ ਅਜ ਤੀਕ ਹੋਰ ਕਿਸੇ ਅਗੇ ਨਹੀਂ ਝੁਕਿਆ ਸੀ। ਸਮਾਂ ਆਉਣ ਤੇ ਇਸ ਵਡਭਾਗੀ ਦੇ ਚਰਨੀ ਝੁਕ ਜਾਏਗਾ। ਸਗੋਂ ਅਪਨੇ ਜਨਮ ਦੇ ਸਾਥੀ ੭੦ ਸਾਲਾ ਸ੍ਰੀਰ ਨੂੰ ਛੱਡ ਕੇ ਗੁਰੂ ਨਾਨਕ ਦੀ ਜੋਤ ਕਲਾ ਨੇ ਅਪਣੇ ਆਦਰਸ਼ ਦੀ ਪੂਰਤੀ ਲਈ ਇਨ੍ਹਾਂ ਦੇ ਸ੍ਰੀਰ ਵਿਚ ਵਸ ਜਾਣਾਂ ਹੈ। ਇਨ੍ਹਾਂ ਗਲਾਂ ਤੋਂ ਇਹ ਵਡ ਭਾਗੀ ਆਪ ਬੀ ਅਜੇ ਬਿਲਕੁਲ ਬੇਖਬਰ ਸਨ।

ਗੁਰੂ ਨਾਨਕ ਜੀ ਨੂੰ ਸ੍ਰੀਰ ਬਦਲਨ ਦੀ ਲੋੜ ਏਸ ਲਈ ਵੀ ਜ਼ਰੂਰੀ ਭਾਸੀ ਕਿ ਨਿਰੰਕਾਰ ਵਲੋਂ ਇਨ੍ਹਾਂ ਦੇ ਸਿਰ ਸੌਂਪੀ ਜ਼ਿੰਮੇਦਾਰੀ ਦੀ ਪੂਰਨ ਸਫਲਤਾ ਲਈ ਬਹੁਤ ਯਤਨ ਤੇ ਬਹੁਤ ਸਮੇਂ ਦੀ ਅਜੇ ਲੋੜ ਸੀ* ਜੋ ਇਕ ਦੋ ਮਨੁਖ ਜਾਂਮਿਆਂ ਵਿਚ ਸਿਰੇ ਚਾਹੜਨਾਂ ਮੁਸ਼ਕਿਲ ਸੀ। ਤਾਂਤੇ ਪਹਿਲੇ ਹੀ ਕੋਈ ਐਸਾ ਪਵਿਤ੍ਰ ਸੁਧਰਿਆ ਭਾਂਡਾ (ਸ੍ਰੀਰ) ਨਿਰੰਕਾਰ ਦੇ ਹੁਕਮ ਵਿਚ ਤਿਆਰ ਹੋ ਜਾਣਾਂ ਅੱਤ ਜ਼ਰੂਰੀ ਸੀ ਜਿਸ ਦੇ ਵਿਚ ਗੁਰਤਾ ਦੀ ਜੋਤ ਵਸਤ ਰਖੀ ਜਾ ਸਕੇ, ਅਤੇ

*ਵੇਖੋ ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ ਸਫਾ ੧੦ ਪ੍ਰੋ: ਕਰਤਾਰ ਸਿੰਘ

ਝੱਟ ਪੱਟ ਫੇਰ ਨਿਰੰਕਾਰੀ ਅਦਰਸ਼ ਦੀ ਪੂਰਤੀ 'ਨਿਰਮਲ ਪੰਥ' (ਖਾਲਸਾ) ਸਾਜਨ ਤੀਕ* ਉਦਮ ਜਾਰੀ ਰਖਿਆ ਜਾਏ ! ਜਿਵੇਂ ਕੋਈ ਸ਼ਾਹਸ੍ਵਾਰ ਸੂਰ-ਬੀਰ ਰਣਿ ਤੱਤੇ ਵਿਚ ਹੇਠ ਦੇ ਘੋੜੇ ਨੂੰ ਥੱਕ ਗਿਆ ਯਾ ਜ਼ਖਮੀ ਨਕਾਰਾ ਦੇਖ ਕੇ ਪੱਲ ਵਿਚ ਦੂਜਾ ਬਦਲ ਲੈਂਦਾ ਹੈ। ਐਸੇ ਹੀ ਗੁਰੂ ਨਾਨਕ ਜੀ ਨੂੰ ਅਪਣੇ ਮਨੋਰਥ ਦੀ ਸਿਧੀ ਲਈ ਦੂਜਾ ਸ੍ਰੀਰ ਬਦਲਣ ਦੀ ਲੋੜ ਮਾਸੂਸ ਹੋਈ। ਕਿ ਜਿਸ ਦੂਜੇ ਸ੍ਰੀਰ ਦਾ ਦੀਵਾ ਜੱਪ ਤੱਪ ਪੁੰਨ ਰੂਪ ਖੱਟੀ ਦੀ ਵੱਟੀ ਅਤੇ ਭਾਗਾਂ ਦੇ ਤੇਲ ਨਾਲ ਭਰਿਆ ਹੋਵੇ। ਤੱਦ ਜੋਤੀ ਨਾਲ ਜੋਤ ਜਗਾ ਕੇ ਉਹਦੇ ਵਿਚ ਛੇਤੀ ਹੀ ਨਿਵਾਸ ਪਾਇਆ ਜਾ ਸਕੇ। ਉਹ ਖਡੂਰ ਦਾ ਵੱਡ ਭਾਗੀ ਸ੍ਰੀਰ ਹੁਣ ਸ੍ਰੀ ਕਰਤਾਰ ਪੁਰ ਦੇ ਨੇੜੇ ਆ ਗਿਆ ਸੀ।

ਇਹੋ ਸ੍ਰੀ ਲਹਿਣਾਂ ਜੀ ਸਨ ! ਇਨ੍ਹਾਂ ਦੇ ਪਿਤਾ ਜੀ ਦਾ ਨਾਂਮ ਸ੍ਰੀ ਫੇਰੂ ਮਲ ਅਤੇ ਮਾਤਾ ਦਾ ਸ੍ਰੀ ਸਭਰਾਈ ਜੀ ਸੀ। ਇਹ ਪਰਵਾਰ ਪਹਿਲੇ ਮਤੇ ਕੀ ਸਰਾਏ (ਜ਼ਿਲਾ ਫਿਰੋਜ਼ਪੁਰ) ਦਾ ਵਸਨੀਕ ਸੀ। ਫੇਰ ਸੰਮਤ ੧੫੭੮ ਵਿਚ ਬਾਬਰ ਦੇ ਹੱਲੇ ਸਮੇਂ ਯਾ ਅਗੋਂ ਪਿਛੇ ਬਲੋਚਾਂ ਦੀ ਧਾੜ ਨੇ ਮਤੇ ਕੀ ਸਰਾਏ ਨੂੰ ਉਜਾੜ ਦਿਤਾ ਤਾਂ ਫੇਰੂ ਮਲ ਜੀ ਆਪਣੇ ਪ੍ਰਵਾਰ ਸਮੇਤ ਅਪਣੀ ਭੈਣ ਸ੍ਰੀ ਮਾਤਾ ਵਿਰਾਈ ਜੀ ਪਾਸ ਖਡੂਰ ਵਿਚ ਆਨ ਰਹੇ। ਪਰ ਸੰਮਤ ੧੫੮੩ ਵਿਚ ਇਸ ਦੰਪਤੀ ਦੇ ਚਲਾਣਾਂ ਕਰ ਜਾਣ ਮਗਰੂੰ ਵੀ ਇਨ੍ਹਾਂ ਦੇ ਵਡਭਾਗੀ ਸਪੁਤਰ ਸ੍ਰੀ ਲਹਿਣਾਂ ਜੀ ਇਥੇ ਖਡੂਰ ਦੇ ਹੀ ਪਕੇ ਵਸਨੀਕ ਬਣ ਗਏ ਸਨ।

---

*ਦੇਖੋ ਵਾਰ ਭਾਈ ਗੁਰਦਾਸ 'ਨਾਨਕ ਨਿਰਮਲ ਪੰਥ ਚਲਾਇਆ' ਇਸ ਨਿਰਮਲ ਪੰਥ ਦੇ ਨਾਨਕ ਪੰਥੀਆਂ ਨੂੰ ਖਾਲਸਾ ਪੰਥ ਰੂਪ ਯਾ ਧਰਮੀ ਬੰਦਾ ਬਨਾਣਾ ਹੀ ਗੁਰੂ ਜੀ ਦਾ ਨਿਰੰਕਾਰੀ ਆਦਰਸ਼ ਸੀ।

ਸ੍ਰੀ ਲਹਿਣਾਂ ਜੀ ਦੇ ਪਿਤਾ ਜੀ ਦੁਕਾਨਕਾਰੀ ਦੀ ਕਿਰਤ ਕਰਦੇ ਤੇ ਗਰੀਬਾਂ ਨਾਲ ਵੰਡ ਕੇ ਛਕਣ ਵਾਲੇ ਸਨ । ਇਨ੍ਹਾਂ ਦੇ ਸ੍ਰੀ ਮਾਤਾ ਸਭਰਾਈ ਜੀ ਵੀ ਦਰ ਆਏ ਕਿਸੇ ਬੀ ਅਭਿਆਗਤ ਦਰਵੇਸ਼ ਨੂੰ ਹੱਥੀਂ ਛਕਾ ਕੇ ਅਸੀਸਾਂ ਲੈਣ ਦੇ ਸੁਭਾਉ ਵਾਲੇ ਸਨ। ਪਰ ਸਾਰਾ ਪਰਵਾਰ ਸ਼ੁਰੂ ਤੋਂ ਵੈਸ਼ਨੋਦੇਵੀ ਜੰਮੂ ਵਾਲੀ ਦਾ ਉਪਾਸ਼ਕ ਸੀ* । ਅਪਣੇ ਪਿਤਾ ਮਾਤਾ ਦੇ ਚੜ੍ਹਾਈ ਕਰ ਜਾਣ ਮਗਰੋਂ ਸ੍ਰੀ ਲਹਿਣਾਂ ਜੀ ਵੀ ਸਾਲ ਦੇ ਸਾਲ ਦੇਵੀ ਦਰਸ਼ਨ ਨੂੰ ਜਾਣ ਵਾਲੀ ਮੰਡਲੀ ਦੀ ਅਗਵਾਈ ਕਰਦੇ ਤੇ ਨਾਲ ਜਾਂਦੇ ਸਨ। ਇਹ ਉਥੇ ਜਾਕੇ ਧਰਮ ਛੇਤ੍ਰਾਂ ਵਿਚ ਧਰਮ ਕਮਾਈ ਦਾ ਚੋਖਾ ਹਿਸਾ ਪਾਇਆ ਕਰਦੇ । ਐਤਕਾਂ ਵੀ ਸੰਮਤ ੧੫੮੯ ਦੀ ਯਾਤਰਾ ਸਮੇਂ ਸਾਰੀ ਦਰਸ਼ਕ ਮੰਡਲੀ ਸਮੇਤ ਜਾ ਰਹੇ ਸਨ। ਚਲਦੇ ੨ ਸ਼ਾਮਾਂ ਹੋ ਆਈਆਂ ਤੇ ਸ੍ਰੀ ਕਰਤਾਰਪੁਰ ਦੇ ਨੇੜੇ ਥੋੜੀ ਵਾਟ ਤੇ ਡੇਰਾ ਕੀਤਾ। ਸਾਥੀਆਂ ਨੂੰ ਖਾਣਾ ਤਿਆਰ ਕਰਨ ਲਈ ਕਿਹਾ ਤੇ ਨਾਲ ਹੀ ਆਖਿਆ--ਇਥੇ ਨੇੜੇ ਹੀ ਇਕ 'ਨਾਨਕ ਤਪਾ ਜੀ' ਰਹਿੰਦੇ ਸੁਣੀਦੇ ਹਨ । ਬਹੁਤ ਭਲੇ ਲੋਕ ਹਨ। ਸਹਿਜੇ ਹੀ ਆ ਗਏ ਹਾਂ । ਇਕ ਪੰਥ ਦੋ ਕਾਜ ਵਾਲੀ ਗਲ ਹੈ । ਮੈਂ ਦਰਸ਼ਨ ਕਰਕੇ ਛੇਤੀ ਆ ਜਾਂਗਾ ਇਉ ਆਖਕੇ ਉਸੇ ਤਰ੍ਹਾਂ ਘੋੜੀ ਤੇ ਸਵਾਰ ਨਗਰ ਵਲ ਨੂੰ ਗਏ ।

## ਸਤਿਗੁਰੂ ਸਤਿਕਾਰ ਵਜੋਂ ਅਗੋ ਆਣ ਮਿਲੇ ।

ਖਡੂਰ ਵਿਚ ਰਹਿੰਦਿਆਂ ਪਹਿਲੀ ਵੇਰ ਭਾਈ ਭਾਣਾਂ ਜੀ ਪਾਸੋਂ ਸ੍ਰੀ ਲਹਿਣਾਂ ਜੀ ਨੇ ਗੁਰੂ ਨਾਨਕ ਜੀ ਦਾ ਜਸ ਤੇ ਨਾਮ ਸੁਣਿਆ ਸੀ। ਫੇਰ ਭਾਈ ਜੋਧ ਜੀ ਅਤੇ ਭਾਈ ਪਰੇਮਾਂ ਜੀ ਖਡੂਰ ਵਾਸੀ ਪਾਸੋਂ ਗੁਰਬਾਣੀ ਦਾ ਪਾਠ ਵੀ ਸੁਣਦੇ ਰਹੇ । ਇਨ੍ਹਾਂ ਦਾ ਮਨ ਤਾਂ ਅਗੇ ਹੀ ਪਰੇਮ ਬਾਣੀ ਦੇ ਰਸ ਨਾਲ ਮੋਹਿਆ ਪਿਆ ਸੀ। ਪਰ

*ਕਈਆਂ ਨੇ ਜਵਾਲਾ ਦੇਵੀ ਲਿਖਿਆ ਹੈ ਪਰ ਕਰਤਾਰਪੁਰ ਦਾ ਰਸਤਾ ਜੰਮੂ ਵਾਲੀ ਵੈਸ਼ਨੋ ਦੇਵੀ ਨੂੰ ਜਾਂਦਾ ਹੈ।

ਕੰਮ ਦੇ ਰੁਝੇਂਵੇ ਕਰਕੇ ਨਹੀਂ ਆਏ ਸਨ । ਸਿੱਕ ਬਹੁਤ ਸੀ ਤੇ ਹੁਣ ਕੁਦਰਤੀ ਸਮਾ ਬਣ ਆਇਆ ਸੀ । ਸ੍ਰੀ ਲਹਿਣਾ ਜੀ ਨੇ ਸਾਥੀਆਂ ਨੂੰ ਡੇਰਾ ਕਣਨ ਨੂੰ ਕਿਹਾ ਤੇ ਆਪ ਤੱਪਾ ਜੀ ਦੇ ਦਰਸ਼ਨ ਨੂੰ ਗਏ ।

ਇਧਰ ਗੁਰੂ ਨਾਨਕ ਅੰਤਰਜਾਮੀ ਜਿਨਾਂ ਦਾ ਆਪਣਾਂ ਬਿਰਦ ਹੀ ਇਹੋ ਹੈ । ਕੋਈ ਵੀ ਪਰੇਮੀ ਪੁਰਸ਼ ਇਨ੍ਹਾਂ ਵਲ ਇਕ ਕਦਮ ਪੁਟੇ ਤਾਂ ਅਗੇ ਜਾ ਕੇ ਸ੍ਵਾਗਤ ਨੂੰ ਤਿਆਰ ਹਨ † ਸਗੋਂ ਅਜਿਹਾਂ ਨੂੰ ਦੂਰ ੨ ਜਾ ਕੇ ਮਿਲਦੇ ਰਹੇ । ਅਜ ਉਨ੍ਹਾਂ ਨੂੰ ਸਦੀਵੀ ਅਪਣੇ ਦਿਲ ਦੇ ਤਖਤ ਉਤੇ ਬਿਠਾ ਕੇ ਸਦਾ ਪ੍ਰਸੰਨ ਰਖਣ ਵਾਲਾ ਨੇੜੇ ਹੀ ਆ ਰਿਹਾ ਹੋਵੇ ਤਾਂ ਭਲਾ ਗੁਰੂ ਜੀ ਕਿਵੇਂ ਘਰ ਬੈਠੇ ਰਹਿ ਸਕਦੇ ਸਨ ? ਆਪ ਜੀ ਉਸੇ ਵੇਲੇ ਪਿੰਡ ਦੇ ਬਾਹਰ ਵਾਰ ਜਾ ਕੇ ਮਿਲੇ ਤੇ ਖਲੋ ਕੇ ਸਤਿਕਰਤਾਰ ਸੁਨਾਇਆ*

ਵੇਲਾ ਸੰਧਿਆ ਦਾ ਹੋ ਚੁਕਾ ਸੀ । ਨਗਰ ਵਿਚ ਟਾਂਵੇ ੨ ਦੀਵੇ ਵੀ ਬਲਦੇ ਦਿਸਦੇ ਸਨ । ਪਰ ਜਿਵੇਂ ਪਿੰਡ ਥੀਂ ਬਾਹਰ ਚੋਖਾ ਅੰਧੇਰਾ ਸੀ ਤਿਵੇਂ ਘੋੜ ਚੜ੍ਹੇ ਸ੍ਵਾਰ ਦੇ ਅੰਦਰ ਅਜੇ ਅੰਧੇਰਾ ਸੀ । ਜਿਸਦੇ ਕਾਰਣ ਇਹ ਅਪਣੀ ਖਰੀ ਅਸਾਂਮੀ ਨੂੰ ਪਹਿਚਾਨ ਨ ਸਕਿਆ ਇਸ ਨੇ ਇਸ ਪਿੰਡ ਦਾ ਕੋਈ ਬ੍ਰਿੱਧ ਬਾਬਾ ਜਾਣਕੇ ਇਉਂ ਪੁਛਿਆ ।

ਘੋੜ ਸ੍ਵਾਰ—ਜੀ ਇਸੇ ਪਿੰਡ ਦਾ ਨਾਮ ਕਰਤਾਰਪੁਰ ਹੈ ?

---

†ਦੇਖੋ ਵਡੀ ਜਨਮ ਸਾਖੀ ਸਫਾ ੭੪੦ ਵਾ ਕਬਿਤ—ਸੂਯੇ ਭਾਈ ਗੁਰਦਾਸ ਜੀ 'ਚਰਨ ਸ਼ਰਨ ਗੁਰੁ ਏਕ ਪੈਂਡਾ ਜਾਏ ਚਲ ਸਤਿਗੁਰੂ ਕੋਟ ਪੈਂਡਾ ਆਗੇ ਹੋਇ ਲੇਤ ਹੈ ।'

*ਦੇਖੋ ਸ੍ਰੀ ਨਾਨਕ ਪ੍ਰਕਾਸ਼ ਉਤਰਾਰਧੇ ਧਿਆਏ ੪੭ ਚੋਪਈ ੩੨ ੩੩ ਵਿਚ ਲਿਖਿਆ ਹੈ ।

'ਸੇਵਕ ਹਮਰਾ ਆਵਤ ਜੋਈ । ਮੋਹਿ ਰਾਜ ਕਾ ਧਨੀ ਜੋ ਹੋਈ । ਨਿਜ ਆਸਨ ਤਜ ਕਰ ਤਬ ਆਏ । ਵਹਿਰ ਗ੍ਰਾਮ ਠਾਢੇ ਇਕ ਥਾਂ ਏਂ ।

ਗੁਰੂ ਜੀ—ਜੀ ਹਾਂ ਇਹੋ ਕਰਤਾਰਪੁਰ ਹੈ ।

ਘੋੜ ਸ੍ਵਾਰ—ਜੀ ਨਾਨਕ ਤਪਾਂ ਇਥੇ ਹੀ ਰਹਿੰਦੇ ਹਨ ?

ਗੁਰੂ ਜੀ—ਜੀ ਹਾਂ, ਇਥੇ ਹੀ ਰਹਿੰਦੇ ਹਨ ।

ਘੋੜ ਸ੍ਵਾਰ—ਜੀ, ਆਪ ਮੈਨੂੰ ਉਨ੍ਹਾਂ ਦੇ ਘਰ ਤੀਕ ਲੈ ਚਲੋਗੇ ?

ਗੁਰੂ ਜੀ—ਜੀ ਹਾਂ, ਆਉ ਮੇਰੇ ਪਿਛੇ ੨ ਲਗੇ ਆਉ ।

ਗੁਰੂ ਨਾਨਕ ਦੇਵ—ਇਨ੍ਹਾਂ ਨੂੰ ਨਾਲ ਲੈਕੇ ਆਪ ਜਿਉਂ ਅਰਦਲ ਵਿਚ ਘਰ ਤੀਕ ਚਲੇ ਆਏ । 'ਇਕ ਬ੍ਰਿਛ ਨਾਲ ਘੋੜੀ ਬੰਨ੍ਹਣ ਨੂੰ ਆਖਿਆ ਤੇ ਦਸਿਆ-ਅੰਦਰ 'ਨਾਨਕ ਤੱਪਾ' ਬੈਠਾ ਹੋਵੇਗਾ, ਆ ਕੇ ਮਿਲੋ । ਆਪ ਗੁਰੂ ਜੀ ਸਿਧੇ ਧਰਮ ਸਾਲਾ ਅੰਦਰ ਜਾ ਕੇ ਆਸਨ ਤੇ ਬੈਠ ਗਏ । ਭਾਈ ਬੁਢਾ ਜੀ ਜੈਸੇ ਮੁਖੀਏ ਸਿਖ ਸੰਗਤ ਉਡੀਕ ਵਿਚ ਸਨ । ਕਿ ਗੁਰੂ ਜੀ ਆਵਣ ਤਾਂ ਸੋਦਰ ਦੀ ਚੌਂਕੀ* ਦਾ ਅਰੰਭ ਹੋਵੇ ।

## ਪੁਰਖਾ ਤੈਂ ਲਹਿਣਾਂ ਹੈ-ਅਸੀਂ ਦੇਣਾਂ ਹੈ ।

ਸ੍ਰੀ ਲਹਿਣਾਂ ਜੀ ਨੇ ਕਿਸੇ ਬੜੀ ਪੁੰਨ ਮਹੂਰਤ ਸਮੇਂ ਘਰੋ ਪੈਰ ਬਾਹਰ ਕਢਿਆ ਸੀ । ਇਥੇ ਘੋੜੀ ਬੰਨ ਕੇ ਸੁਲੱਖਣੀ ਘੜੀ ਨੂੰ ਮਾਤ ਸੁਲਖਣੀ ਜੀ ਦੇ ਵੇਂਹੜੇ ਪੈਰ ਪਾਇਆ । ਤੇ ਸਿਧੇ ਧਰਮ ਸਾਲ ਅੰਦਰ ਚਲੇ ਗਏ । ਜਿਥੇ ਗੁਰੂ ਜੀ ਆਸਨ ਤੇ ਸਜੇ ਹੋਏ ਸਨ ਤੇ ਸੰਗਤ ਚਕੋਰਾਂ ਵਾਗੂੰ ਦਰਸ਼ਨ ਕਰਦੀ ਨਿਹਾਲ ਹੋ ਰਹੀ ਸੀ ।

ਸ੍ਰੀ ਲਹਿਣਾਂ ਜੀ ਨੇ ਅੰਦਰ ਜਾ ਕੇ ਨਿਮਸਕਾਰ ਕੀਤੀ । ਦੀਵੇ ਦੇ ਚਾਨਣ ਵਿਚ ਗੁਰੂ ਜੀ ਦੇ ਦਰਸ਼ਨ ਪਾਏ । ਇਨ੍ਹਾਂ ਨੂੰ ਅਪਣੇ ਅੰਦਰ ਵੀ ਕੁਝ ਚਾਨਣਾਂ ਭਾਸਨ ਲਗਾ । ਇਹ ਜਾਣ ਗਏ ਕਿ ਤਪਾ ਜੀ ਤਾਂ ਉਹੀ ਹਨ ਜੋ ਘੋੜੀ ਦੇ ਅਗੇ ੨ ਆਪਣੇ ਘਰ ਤੀਕ

---

*ਸੋਦਰ ਸਮੇਂ ਉਸ ਵੇਲੇ ਉਹੀ ਸ਼ਬਦ ਪੜੇ ਜਾਂਦੇ ਸਨ ਜੋ ਗੁਰੂ ਜੀ ਦੇ ਆਸਾ ਰਾਗ ਦੇ ਸ੍ਰੀ ਮੁਖ ਵਾਕ ਸਨ । ਬਾਕੀ ਪਾਠ ਦਾ ਵਾਧਾ ਪਿਛੋਂ ਹੁੰਦਾ ਗਿਆ ।

ਲੈ ਆਏ ਹਨ। ਲਹਿਣਾਂ ਜੀ ਨੇ ਅਪਣੇ ਪਾਸੋਂ ਭਾਰੀ ਬੇਅਦਬੀ ਤੇ ਭੁਲ ਹੋਈ ਜਾਂਣੀ। ਇਨ੍ਹਾਂ ਦਾ ਮਨ ਸ਼ਰਮ ਸਾਰੀ ਨਾਲ ਪਾਂਣੀ ੨ ਹੋ ਕੇ ਅਖੀਆਂ ਗਾਂਹੀ ਵਗਦਾ ਤੇ ਸ੍ਰੀਰ ਕੰਬਦਾਂ ਸੀ। ਇਨ੍ਹਾਂ ਨੇ ਹੱਥ ਜੋੜੇ ਤੇ ਪਸਚਾਤਾਪ ਕਰਦਿਆਂ ਖਿਮਾਂ ਮੰਗੀ। ਆਖਿਆ—ਤੱਪਾ ਜੀ ਮੇਰੇ ਪਾਸੋਂ ਭਾਰੀ ਭੁਲ ਹੋਈ। ਆਪ ਪੈਦਲ ਰਹੇ, ਤੇ ਮੈ ਘੋੜੀ ਉਤੇ ਸ੍ਵਾਰ। ਆਪ ਦਾ ਜੱਸ ਸੁਣਿਆ ਤੇ ਆਇਆ ਸੀ, ਪਰ ਭਾਰੀ ਬੇਅਦਬੀ ਹੋਈ ਹੈ। ਮੇਰੇ ਉਤੇ ਖਿਮਾ ਕਰਨੀ ਤੇ ਬਖਸ਼ ਲੈਣਾ। ਗੁਰੂ ਜੀ ਨੇ ਬਚਨ ਕੀਤ--ਕੋਈ ਭੁਲ ਨਹੀਂ, ਜੀਉ ਆਇਆਂ ਨੂੰ—ਪਰ ਆਪਣਾ ਨਾਮ ਠਿਕਾਣਾਂ ਤਾਂ ਦਸੋ ਕੀ ਹੈ? ਤਾਂ ਇਨ੍ਹਾਂ ਦਸਿਆ ਨਾਮ ਲਹਿਣਾਂ ਤੇ ਘਰ ਖਡੂਰ ਵਿਚ ਹਨ। ਆਪ ਦੇ ਦਰਸ਼ਨ ਦੀ ਬਹੁਤ ਦਿਨਾਂ ਤੋਂ ਚਾਹ ਸੀ ਪਰ ਹੁਣ ਆਪ ਨੇ ਮਨ ਨੂੰ ਖਿਚ ਕੇ ਬੁਲਾਇਆ ਹੈ ਗੁਰੂ ਜੀ ਨੇ ਕਿਹਾ 'ਪੁਰਖਾਂ ਤੇ ਲਹਿਣਾਂ ਹੈ ਅਸੀਂ ਦੇਣਾਂ ਹੈ' ਲਹਿਣ ਦਾਰ ਘੋੜਿਆਂ ਤੇ ਚੜ੍ਹ ਕੇ ਹੀ ਆਂਉਦੇ ਹਨ। ਦੇਣਦਾਰ ਪੈਦਲ ਹੀ ਹੁੰਦੇ ਹਨ! ਹੁਣ ਚਲੇ ਜਾਉ ਤੇ ਫੇਰ ਆਉਣਾਂ* ਇਸ ਜਿਕਰ ਨੂੰ ਸ੍ਰੀ ਨਾਨਕ ਪ੍ਰਕਾਸ਼ ਉਤਰਾਧੇ ਧਿਆਏ ੪੭ ਚੋਪਈ ੫੧ ਵਿਚ ਇਉਂ ਲਿਖਿਆ ਹੈ।

ਗੁਰੂ ਦੀ ਵਲੋਂ—ਕਉਨ ਨਾਂਮ ਨਿਜ ਦੇਹ ਬਤਾਈ।
ਸੁਨ ਬੋਲਿਯੋ ਲਹਿਣਾਂ ਸੁਖ ਪਾਈ।
ਸ੍ਰੀ ਲਹਿਣਾਂ ਜੀ--ਹੇ ਸਤਿਗੁਰ ਤੁਮ ਬਖਸ਼ਨ ਹਾਰੇ।
ਗ੍ਰਾਂਮ ਖਡੂਰ ਨਿਕੇਤ ਹਮਾਰੇ।
ਲਹਿਣਾਂ ਨਾਮ ਕਹਿਤ ਹੈ ਮੇਰਾ।
ਸੁਨਯੋ ਸੁਜੱਸ ਮੈ ਰਾਵਰ ਕੇਰਾ।
ਬਹੁਤ ਦਿਵਸ ਕੀ ਦਰਸ਼ਨ ਚਾਹੀ।

*ਦੇਖੋ ਵਡੀ ਜਨਮ ਸਾਖੀ ਸਫਾ ੭੪੧ ਵਿਚ ਵੀ ਐਸੇ ਹੀ ਲਿਖਿਆ ਹੈ। ਹੁਣ ਮਨ ਨੂੰ ਖਿਚ ਪਾਕੇ ਆਪਨੇ ਬੁਲਾ ਲਿਤਾ ਹੈ।

ਮਨ ਅਬ ਕਰਖ ਬੋਲ ਲੀਯੋ ਪ੍ਰਾਹੀ
ਅਹੈ ਸੁਗੰਧ ਕੀਰਤੀ ਪਾਵਨ ।
ਹ੍ਵੈ ਆਯੋ ਮੈ ਭੌਰ ਲੁਭਾਵਨ ।
ਗੁਰੂ ਜੀ ਵਲੋਂ--ਸ੍ਰੀ ਗੁਰ ਕਹੈ ਲਹਿਣੇਂ ਤੈ ਲਹਣਾਂ ।
ਸੁਨ ਪੁਰਖਾ ਹਮ ਨੇ ਹੈ ਦੇਣਾਂ ।

ਦੋਹਰਾ

ਅਬ ਜਾਵੋ ਪੁਨ ਆਈਐ ਹ੍ਵੈ ਕੈ ਅਪਨੇ ਧਾਂਮ
ਸੁਨ ਲਹਿਣਾਂ ਹਰਖਯੋ ਰਿਦੇ ਜਿਉ ਆਂਮੀ ਖ੍ਵੈ ਆਂਮ*

ਗੁਰੂ ਜੀ ਦੀ ਇਸ ਬੁਝਾਰਤ ਨੂੰ ਗੁਰੂ ਜੀ ਤੋਂ ਬਿਨਾਂ ਹੋਰ ਕੋਈ ਸਮਝ ਨ ਸਕਿਆ, ਤੇ ਲਹਿਣਾਂ ਜੀ ਦਿਲੋਂ ਏਸ ਲਈ ਬਹੁਤ ਖੁਸ਼ ਹੋਏ ਕਿ ਐਸੇ ਮਹਾਤਮਾਂ ਪ੍ਰਸਿਧ ਤਪੇ ਨੇ ਖੁਸ਼ ਹੋ ਕੇ ਮੈਨੂੰ ਕੋਈ ਦਾਤ ਦੇਣ ਦਾ ਬਚਨ ਕੀਤਾ ਹੈ। ਇਨ੍ਹਾਂ ਨੂੰ ਨਿਸਚਾ ਸੀ ਕਿ ਇਹੋ ਜਹੇ ਕਿਸੇ ਸੰਤ ਫਕੀਰ ਦਾ ਕੀਤਾ ਬਚਨ ਕੱਚਾ ਨਹੀਂ ਹੁੰਦਾ ਸੁੱਚਾ ਹੁੰਦਾ ਹੈ। ਜੋ ਕਰ ਸਕਣ ਉਹੀ ਕਹਿੰਦੇ ਹਨ। ਮੇਰੇ ਉਤੇ ਬਹੁਤ ਕਿਰਪਾਲੂ ਹੋਇ ਹਨ। ਤਪਾ ਜੀ ਕੁਝ ਜਰੂਰ ਦੇਣਗੇ।

ਸ੍ਰੀ ਲਹਿਣਾ ਜੀ ਨੇ ਸ਼ਾਇਦ ਸਮਝਿਆ ਹੋਵੇ ਕਿ ਇਹੋ ਜਿਹੇ ਤਪੇ ਫਕੀਰਾਂ ਵਿਚ ਜਿਥੇ ਅਜਮਤ (ਕਰਾਮਾਤ) ਸ਼ਕਤੀ ਹੁੰਦੀ ਹੈ। ਉਥੇ ਇਹ ਰਸਾਇਣੀ ਵੀ ਹੁੰਦੀ ਹੈ। ਚਾਹੇ ਤਾਂਬੇ ਦਾ ਸੋਨਾ ਬਨਾਣ ਦੇ ਗੁਣ ਦਸਣਗੇ ਤਾਂ ਮੌਜ ਹੈ। ਦੇਵੀ ਦੇ ਮੰਦਰ ਉਤੇ ਕਲਸ ਚੜ੍ਹਾ ਕੇ ਭਾਰੀ ਭੰਡਾਰਾ ਵੀ ਕਰਾਂਗਾ ਤੇ ਖਡੂਰ ਵਿਚ ਪੱਕੀ ਧਰਮ ਸਾਲਾ ਬਣਾਕੇ ਆਏ ਗਏ ਦੀ ਸੌਖੀ ਸੇਵਾ ਕਰ ਸਕਾਂਗਾ। ਇਥੇ ਆਉਣ ਦਾ ਜਰੂਰ ਕੋਈ ਲਾਭ ਹੋਇਗਾ। ਅਗੇ ਇਨ੍ਹਾਂ ਨੂੰ ਦੇਵੀ ਭਗਤ ਦੀ ਹੈਸੀਅਤ ਵਿਚ ਦੇਵੀ ਉਸਤਤੀ ਦੇ ਕਈ ਛੰਦ ਤੇ ਸੋਹਿਲੇ ਯਾਦ ਸਨ।

*ਸ੍ਰੀ ਲਹਣਾਂ ਜੀ ਸੁਨਕੇ ਇਵੇਂ ਖੁਸ਼ ਹੋਏ ਜਿਵੇਂ ਰੋਗੀ ਦਾ ਰੋਗ ਹੱਟ ਜਾਨ ਤੇ ਖੁਸ਼ ਹੁੰਦਾ ਹੈ।

ਜੋ ਪੜ੍ਹਦੇ ਹੁੰਦੇ। ਪਰ ਅਜ ਨਿਰੰਕਾਰ ਦੀ ਸਿਫਤ ਸਲਾਹ ਦਾ ਰੱਸ ਮਾਣਿਨ ਲਗੇ।"ਸੋਦਰ ਰਾਗ ਆਸ ਮਹਲਾ ੧

ਸੋਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿੱਤ ਬਹਿ ਸਰਬ ਸਮਾਲੇ।

ਇਸ ਸ਼ਬਦ ਦਾ ਉਚਾਰਨ ਹੋਇਆ ਜਿਸ ਵਿਚ ਕੁਦਰਤੀ ਤੌਰ ਤੇ ਇਹੋ ਸਾਰ ਭਰਿਆ ਪਿਆ ਹੈ ਕਿ ਹੇ ਨਿਰੰਕਾਰ! ਤੇਰਾ ਉਹ ਦਰ ਤੇ ਘਰ ਕਿਹੋ ਜਿਹਾ ਹੈ? ਜਿਥੇ ਬੈਠਾ ਤੂੰ ਲਖਾਂ ਅਕਾਸਾਂ ਪਤਾਲਾਂ ਤੇ ਖੰਡਾਂ ਬ੍ਰਹਮੰਡਾਂ ਵਿਚ ਵਸਦੇ ਸਾਰੇ ਜੀਵਾਂ ਦੀ ਸੰਭਾਲ ਕਰਦਾ ਹੈਂ। ਤੂੰ ਧੰਨ ਹੈ ਤੇ ਬੇਅੰਤ ਹੈ। ਜਿਸ ਤੇਰੇ ਦਰ ਤੇ ਸਿਫਤ ਸਲਾਹ ਕਰਨ ਵਾਲੇ ਰਾਗ ਤੇ ਰਾਗਣੀਆਂ ਆਪ ਤੈਨੂੰ ਗਾ ਰਹੇ ਹਨ। ਕਿਤਨੀ ਤਰ੍ਹਾਂ ਦੀ ਦੀ ਪਉਣ ਪਾਣੀ ਅਗਨ ਅਤੇ ਧਰਮਰਾਜਾ ਵੀ ਜੱਸ ਗਾ ਰਹੇ ਹਨ। ਹੋਰ ਚਿਤਰ ਗੁਪਤ ਇੰਦਰ ਅਤੇ ਦੇਵੀ ਦੇਵਤੇ ਸਿੱਧ ਜਤੀ ਜੋਗੀ ਪੰਡਤ ਵੀ ਤੈਨੂੰ ਗਾ ਰਹੇ ਹਨ। ਪਰ ਤੇਰਾ ਸਚੇ ਪਾਤਸ਼ਾਹ! ਕਿਸੇ ਅੰਤ ਨਹੀਂ ਪਾਇਆ। ਸਗੋਂ ਸਾਰੇ ਤੇਰੀ ਰਜਾ ਵਿਚ ਰਹਿ ਰਹੇ ਹਨ। ਇਹ ਸੁਣ ਕੇ ਲਹਿਣਾ ਜੀ ਜਾਣ ਗਏ ਕਿ ਇਹ ਤਾਂਬੇ ਦਾ ਸੋਨਾ ਨਹੀਂ ਬਲਿ ਕੇ ਮਨੁਖਾਂ ਤੋਂ ਦੇਵਤੇ ਬਣਾਂਦੇ ਹਨ।

ਸੋਦਰ ਦੀ ਚੌਂਕੀ ਮਗਰੋਂ ਫਿਰ ਨਾਮ ਸਿਮਰਨ ਦੀ ਲੈਹਰ ਵਿਚ ਕੁਝ ਚਿਰ ਸਾਰੀ ਸੰਗਤ ਨੇ ਟੁੱਭੀਆਂ ਲਾਈਆਂ ਤੇ ਝੂਮਦੇ ਰਹੇ। ਸ੍ਰੀ ਲਹਿਣਾਂਜੀ ਉਤੇ ਇਸ ਨਵੀਂਰੀਤ ਅਕਾਲ ਉਪਾਸਨਾਂ ਦਾ ਬਹੁਤ ਪ੍ਰਭਾਵ ਪਿਆ ਫੇਰ ਲੰਗਰ ਦੀ ਇਕੋ ਪੰਗਤ ਵਿਚ ਸਾਰਿਆਂ ਨੇ ਪ੍ਰਸ਼ਾਦ ਪਾਇਆ* ਇਨ੍ਹਾਂ ਨੇ ਦੇਵੀ ਭਗਤਾਂ ਦੀ ਵਰਦੀ ਘੁੰਘਰੀਆਂ ਕੌਡੀਆਂ ਤੇ

---

*ਕਈ ਲਿਖਾਰੀਆਂ ਨੇ ਲਿਖਿਆ ਹੈ ਕਿ ਸ੍ਰੀ ਲਹਿਣ ਜੀ ਰਾਤ ਭਰ ਉਥੇ ਹੀ ਰਹੇ। ਇਨ੍ਹਾਂ ਪਹਿਰ ਰਾਤ ਰਹਿੰਦੀ ਇਕ ਪਰਕਾਸ਼ ਮਾਨ ਇਸਤ੍ਰੀ ਨੂੰ ਇਥੇ ਧਰਮਸਾਲਾਂ ਵਿਚ ਝਾੜੂ ਕਰਦਿਆਂ ਵੇਖਿਆ। ਸ੍ਰੀ ਲਹਿਣਾ ਜੀ ਦੇ ਪੁਛਣ ਤੇ ਉਸ ਨੇ ਦਸਿਆ ਕਿ ਮੈ ਉਹਾ ਵੈਸਨੂੰ ਦੇਵੀ ਸ਼ਕਤੀ ਹਾਂ ਜਿਸ ਦੇ ਦਰਸ਼ਨ ਨੂੰ ਤੁਸੀ ਜਾ ਰਹੇ ਹੋ। ਤਦ ਲਹਿਣਾਂ ਜੀ ਦਾ ਸਿਦਕ ਹੋਰ ਵੱਧ ਗਿਆ ਸੀ।

ਲਾਲ ਪੀਲੀਆਂ ਝੜੀਆਂ ਸੁੱਟ ਦਿਤੀਆਂ * ਅਤੇ ਇਸੇ ਦਰ ਦੇ ਹੋ ਗਏ।

ਸਵੇਰ ਹੋਈ ਤਾਂ ਲਹਿਣਾਂ ਜੀ ਨੇ ਆਪਣਾ ਇਰਾਦਾ ਬੱਦਲ ਕੇ ਸਾਰੇ ਸਾਥੀਆਂ ਨੂੰ ਇਉਂ ਜਾ ਆਖਿਆ--'ਮੇਰਾ ਦੇਵੀ ਦਰਸ਼ਨ ਨੂੰ ਜਾਣਾ ਯਾ ਹੋਰ ਕੋਈ ਭਲਾ ਕੰਮ ਕਰਨਾਂ' ਕੇਵਲ ਮੰਨ ਦੀ ਸੁੱਧੀ ਤੇ ਮੁਕਤਿ ਪ੍ਰਾਪਤੀ ਲਈ ਹੈ। ਉਹ ਫਲ ਮੈਨੂੰ ਤਪਾ ਜੀ ਦੇ ਦਰਸ਼ਨ ਤੇ ਸੇਵਾ ਵਿਚ ਸੁਝਿਆ ਹੈ। ਤੁਸੀਂ ਸਾਰੇ ਆਪਣੀ ਵਖੋ ਵੱਖ ਕਾਮਨਾਂ ਧਾਰ ਕੇ ਜਾ ਰਹੇ ਹੋ। ਸੁਖ ਨਾਲ ਜਾਉ ! ਪਰ ਉਥੋਂ ਹੋ ਆਕੇ ਤੁਸੀਂ ਵੀ ਜ਼ਰੂਰ ਇਨ੍ਹਾਂ ਦੇ ਦਰਸ਼ਨ ਕਰਨੇ। ਤਪਾ ਜੀ ਬਹੁਤ ਭਲੇ ਤੇ ਪਹੁੰਚ ਵਾਲੇ ਬੰਦੇ ਦਿਸਦੇ ਹਨ। ਇਹ ਆਖ ਕੇ ਲਹਿਣਾ ਜੀ ਮੁੜ ਖਡੂਰ ਨੂੰ ਤੇ ਸਾਥ ਮੰਡਲੀ ਅਗੇ ਨੂੰ ਚਲੀ ਗਈ।

## ਦੋਵੇਂ ਸਾਹਿਬਜ਼ਾਦੇ ਤੇ ਮਾਤਾ ਜੀ।

ਰਾਤ ਬੀਤ ਗਈ। ਸ੍ਰੀ ਲਹਿਣਾ ਜੀ ਵੀ ਚਲੇ ਗਏ। ਪਰ ਰਾਤ ਵੇਲੇ ਇਨ੍ਹਾਂ ਪ੍ਰਥਾਂਏ ਜੋ ਬਚਨ ਹੋਏ ਸੰਗਤ ਨਾਲ ਸ੍ਰੀ ਚੰਦ ਜੀ ਨੇ ਵੀ ਸੁਣੇ। ਸਾਰਿਆਂ ਦੇ ਮਨ ਵਿਚ ਸੰਸਾ ਹੋਇਆ, ਪਰ ਆਪੋ ਵਿਚ ਘੁਸ ਮੁਸ ਕਰਕੇ ਚੁਪ ਕਰ ਰਹੇ। ਕਿ ਗੁਰੂ ਕੀਆਂ ਗੁਰੂ ਹੀ ਜਾਂਣੇ। ਪਰ ਸ੍ਰੀ ਚੰਦ ਜੀ ਅਪਨੇ ਭ੍ਰਾਤਾ ਤੇ ਮਾਤਾ ਜੀ ਪਾਸ ਜਾ ਬੈਠੇ। ਇਨ੍ਹਾਂ ਦੀ ਆਪੋ ਵਿਚ ਇਸਤ੍ਰਾਂ ਦੀ ਗਲ ਬਾਤ ਹੋਈ।

ਬਾਬਾ ਸ੍ਰੀ ਚੰਦ ਜੀ—ਭ੍ਰਾਤਾ ਜੀਉ ! ਰਾਤ ਸਮੇਂ ਇਕ ਨਵਾਂ ਜੋ ਮਨੁਖ ਆਇਆ ਸੀ ਉਸ ਨੂੰ ਪਿਤਾ ਜੀ ਨੇ ਜੋ ਕੁਝ ਆਖਿਆ ਤੁਸੀਂ ਵੀ ਸੁਣਿਆਂ ਹੈ।

ਸ੍ਰੀ ਲਖਮੀ ਚੰਦ–ਜੀਉ। ਸੁਣਿਆ ਹੈ। ਉਸ ਨੂੰ ਕਿਹਾ ਨੇ ਤੈਂ ਲਹਿਣਾਂ

* ਦੇਖੋ ਸਿਖ ਇਤਹਾਸ ਮਿਸਟਰ ਮੇਕਾਲਫ ਪੰਜਾਬੀ ਹਿਸਾ ਦੂਜਾ ਸਫਾ ੩-ਵਾ
ਦੇਖੋ ਜਨਮ ਸਾਖੀ ਵਡੀ ਸਫਾ ੮੪੦–੭੪੧

ਹੈ। ਅਸੀਂ ਦੇਣਾਂ ਹੈ। ਹੁਣ ਚਲੇ ਜਾਉ! ਫੇਰ ਆਵਣਾਂ।

ਬਾਬਾ ਸ੍ਰੀ ਚੰਦ ਜੀ–ਤਦ ਇਸ ਥੀਂ ਪਤਾ ਲਗਦਾ ਹੈ ਕਿ ਇਸ ਪਾਸੋਂ ਪਿਤਾ ਜੀ ਨੇ ਕੁਝ ਲਿਆ ਹੋਣਾਂ ਹੈ। ਪੁਛ ਦੇਖਦੇ ਕਿ ਉਸ ਨੇ ਕੀ ਲੈਣਾ ਹੈ? ਪਰ ਉਹ ਤਾ ਚਲਾ ਗਿਆ ਹੈ।

ਸ੍ਰੀ ਲਖਮੀ ਚੰਦ ਜੀ-ਪਿਤਾ ਜੀ ਦਾ ਕਿਸੇ ਪਾਸੋਂ ਕੁਝ ਕਰਜਾ ਲੈਣ ਦਾ ਸੁਭਾਉ ਨਹੀਂ ਹੈ ਕਦੀ ਐਸਾ ਨਹੀਂ ਸੁਣਿਆ (ਮਾਤਾ ਜੀ ਵਲ ਵੇਖ ਕੇ) ਤੁਸੀਂ ਦਸੋ ਜੀ?

ਸ੍ਰੀ ਮਾਤਾ ਜੀ-ਮੈਂ ਸੁਲਤਾਨ ਪੁਰ ਕਈ ਸਾਲ ਰਹੀ। ਉਥੇ ਵੀ ਤੁਹਾਡੇ ਪਿਤਾ ਜੀ ਨੇ ਕਿਸੇ ਪਾਸੋਂ ਕਦੀ ਕਰਜਾ ਨਹੀਂ ਲਿਆ ਸੀ। ਨਵਾਬ ਨਾਲ ਕੰਮ ਕਾਜ ਸੀ। ਉਥੇ ਲੈਣ ਦੇਣ ਲਗਾਰਹਿੰਦਾ। ਪਰ ਉਹਦਾ ਤਾਂ ਹਸਾਬ ਚੁਕਾ ਕੇ ਗਏ ਸਨ ਸਗੋਂ ਵਾਧੇ ਦੇ ਕੁਝ ਗ੍ਰੀਬਾਂ ਦਰਵੇਸ਼ਾਂ ਨੂੰ ਤੇ ਕੁਝ ਸਾਨੂੰ ਦੇ ਕੇ ਟੋਰਿਆ ਸੀ। ਹੋਰ ਕਿਸੇ ਦਾ ਕੁਝ ਦੇਣਾ ਹੁੰਦਾ ਤਾਂ ਜ਼ਰੂਰ ਦੱਸ ਕੇ ਜਾਂਦੇ।

ਬਾਬਾ ਸ੍ਰੀ ਚੰਦ ਜੀ-ਫੇਰ ਐਵੇਂ ਤਾਂ ਨਹੀਂ ਕਿਹਾ ਨੇ ਕਿ ਦੇਣਾਂ ਹੈ। ਫੇਰ ਆਉਣਾਂ। ਜੇ ਸੁਲਤਾਨਪੁਰ ਕਿਸੇ ਥੀਂ ਕੁਝ ਨਹੀਂ ਲਿਤਾ ਤਾਂ ੩੦ ਸਾਲ ਬਾਹਰ ਰਹੇ। ਪ੍ਰਦੇਸ ਵਿਚ ਕਈ ਥਾਂ ਲੋੜ ਪੈ ਜਾਂਦੀ ਹੈ। ਕਿਤੇ ਪੁੰਨ ਭੰਡਾਰਾ ਕਰਨ ਨੂੰ ਯਾ ਕਿਸੇ ਨਿਰਧਨ ਨੂੰ ਦੇਖ ਕੇ ਦਿਲ ਵੱਲ ਆਇਆ ਹੋਵੇ, ਤੱਦ ਲਿਆ ਹੋਵੇ ਨੇ।

ਸ੍ਰੀ ਲਖਮੀ ਚੰਦ ਜੀ-ਵੀਰ ਜੀਉ! ਐਸਾ ਲੈਣਦਾਰ ਹੁੰਦਾ ਤਾਂ ਨਿਵ ਨਿਵ ਕੇ ਮੱਥੇ ਕਿਉ ਟੇਕਦਾ? ਸਗੋਂ ਰੁਖੱਾ ਬੋਲਦਾ ਕਿ ਮੂਲ ਨਹੀਂ ਤਾਂ ਸੂਦ ਹੀ ਦੇ ਦਿਉ ਅਗਰ ਸਾਰਾ ਨਹੀਂ ਤਾਂ ਥੋੜਾ ਹੀ ਸਹੀ। ਗੋਲ ਮੋਲ ਜਹੀ ਗਲ ਨ ਰਹਿੰਦੀ।

ਬਾਬਾ ਸ੍ਰੀ ਚੰਦ ਜੀ–ਸਾਰੇ ਸ਼ਾਹ ਕੋਈ ਹੋਛੇ ਨਹੀਂ ਹੁੰਦੇ। ਬੜੇ ਗੰਭੀਰ ਤੇ ਕਈ ੨ ਪੁਸ਼ੱਤਾਂ ਤੋਂ ਰੱਜੇ ਵੀ ਹੁੰਦੇ ੨ ਹਨ। ਇਹ ਵੀ ਨਵੀਂ ਉਮਰ ਦਾ ਕੋਈ ਚੰਗਾ ਸ਼ਾਹ ਦਿਸਦਾ ਹੈ। ਸ਼ਾਇਦ ਸਾਡੇ ਪਿਤਾ ਜੀ ਦੀ ਬ੍ਰਿੱਧ ਉਮਰ ਦਾ ਉਹਨੇ ਲਿਹਾਜ ਕੀਤਾ ਹੋਵੇ, ਕਿ ਇਹ ਪੈਦਲ ਤੇ ਉਹ ਘੋੜੀ ਉਤੇ ਸਵਾਰ ਰਿਹਾ। ਅੰਧੇਰੇ ਵਿਚ ਪਹਿਚਾਣ ਨਹੀਂ ਸਕਿਆ ਤੇ ਭੁਲ ਬਖਸ਼ਾਈ ਹੋਵੇ। ਹੋਰ ਲੈਂਣ ਦੇਂਣ ਦਾ ਸੰਸਾਰ ਭਰਿਆ ਪਿਆ ਹੈ। ਸਾਰੇ ਦੇਣਂਦਾਰ ਕੋਈ ਨੀਵੇਂ ਨਹੀਂ ਹੁੰਦੇ ਤੇ ਲੈਂਣਦਾਰ ਉਚੇ ਨਹੀਂ ਹੋ ਜਾਂਦੇ। ਜੋ ਆਪ ਸਤਿਕਾਰ ਯੋਗ ਹੁੰਦੇ ਹਨ ਉਹ ਦੂਜੇ ਦਾ ਵੀ ਕਰਨਾ ਜਾਣਦੇ ਹਨ।

ਸ੍ਰੀ ਲਖਮੀ ਚੰਦ ਜੀ–ਜੇ ਇਹ ਗਲ ਹੈ ਤਾਂ ਇਨ੍ਹਾਂ ਦੀ ਬਜੁਰਗੀ ਦੇ ਇਤਬਾਰ ਉਤੇ ਹੀ ਉਸ ਨੇ ਕੁਝ ਦਿਤਾ ਹੋਵੇਗਾ ? ਫੇਰ ਪਿਤਾ ਜੀ ਤਾਂ ਜ਼ਰੂਰ ਜਾਂਣਦੇ ਹੁੰਦੇ। ਉਸ ਪਾਸੋਂ ਨਾਮ-ਟਿਕਾਣਾਂ ਪੁਛਣ ਦੀ ਕੀ ਲੋੜ ਸੀ ? ਉਸ ਨੇ 'ਨਾਮ ਲਹਿਣਾਂ' ਤੇ ਘਰ ਟਿਕਾਣਾਂ 'ਖਡੂਰ' ਦਾ ਦਸਿਆ।

ਬਾਬਾ ਸ੍ਰੀ ਚੰਦ ਜੀ—ਵੇਖੋ ਵੀਰ ਜੀਉਂ ! ਚਿਰਾਂ ਪਿਛੋਂ ਕੋਈ ਮਿਲੇ ਤਾਂ ਸ਼ਕਲਾਂ ਵਿਚ ਫਰਕ ਪੈ ਜਾਂਦਾ ਹੈ। ਪਿਤਾ ਜੀ ਨਾਮ ਜਾਣਦੇ ਹੋਏ, ਜਦ ਉਸਨੇ ਨਾਮ ਲਹਿਣਾ ਤੇ ਖਡੂਰ ਦਾ ਟਿਕਾਂਣਾ ਦਸਿਆ ਤਾਂ ਪਹਿਚਾਂਣ ਕੇ ਹੀ ਉਨ੍ਹਾਂ ਆਖਿਆ– 'ਤੈਂ ਲਹਿਣਾ ਹੈ–ਅਸੀਂ ਦੇਣਾ ਹੈ !'

ਸ੍ਰੀ ਲਖਮੀ ਚੰਦ ਜੀ—ਤਦ ਪਿਤਾ ਜੀ ਨੇ ਦੇਂਣਾ ਕੁਝ ਜ਼ਰੂਰ ਹੈ। ਬਾਹਰ ਜਾ ਜਾ ਕੇ ਪਿਤਾ ਜੀ ਕਈ ਵੇਰ ਸੁਲਤਾਨ ਪੁਰ ਆਏ, ਤੇ ਉਥੋਂ ਹੀ ਚਲੇ ਜਾਂਦੇ ਰਹੇ। ਸੁਲਤਾਨ ਪੁਰ ਤੋਂ ਛੀ ਸੱਤ ਕੋਹਾਂ ਤੇ ਬਿਆਸਾ ਵਗਦੀ ਹੈ, ਤੇ ਬਿਆਸ ਤੋਂ ਇਤਨਾਂ ਹੀ ਉਤਰੰ ਵਲ ਖਡੂਰ ਹੈ। ਉਧਰ ਜਾਂਦੇ ਹੋਇ ਹੀ ਖਡੂਰ ਵਿਚ

ਅਟਕੇ ਹੋਣੇ- ਤੇ ਕੁਝ ਲਿਆ ਹੋਵੇ । ਇਉਂ ਮੰਨਿਆ ਜਾ ਸਕਦਾ ਹੈ। ਇਹ ਕੁਝ ਸੁਣ ਕੇ ਸ੍ਰੀ ਮਾਤਾ ਜੀ ਨੇ ਚੁਪ ਕਰਾ ਦਿਤਾ, ਕਿ ਜਿਸ ਨੂੰ ਫੇਰ ਆਉਣ ਨੂੰ ਕਿਹਾ ਨੇ ਉਹ ਜ਼ਰੂਰ ਆਏਗਾ, ਤੇ ਭੇਤ ਖੁੱਲ ਜਾਏਗਾ। ਤੁਸੀਂ ਪਿਤਾ ਜੀ ਪਾਸੋਂ ਕੋਈ ਪੁੱਛ ਨਹੀਂ ਕਰਨੀ।

## ਸ੍ਰੀ ਲਹਿਣਾ ਜੀ ਮੁੜ ਖਡੂਰ ਨੂੰ ਆਏ।

ਸ੍ਰੀ ਲਹਿਣਾ ਜੀ--ਦੇਵੀ ਯਾਤਰਾ ਨੂੰ ਗਈ ਮੰਡਲੀ ਦੇ ਆਗੂ ਸਨ। ਇਹ ਕਦੀ ਮਹੀਨੇ ੨੦ ਦਿਨਾਂ ਪਿਛੋਂ ਮੁੜਿਆ ਕਰਦੇ ਸਨ। ਹੁਣ ਛੀ ਸੱਤਾਂ ਦਿਨਾਂ ਮਗਰੋਂ ਆ ਗਏ। ਪਿੰਡ ਵਾਲਿਆਂ ਨੇ ਕਾਰਨ ਪੁਛਣਾਂ ਸੀ। ਇਨ੍ਹਾਂ ਦਸਿਆ ਕਿ ਰਾਹ ਵਿਚ ਮੈਨੂੰ ਤੱਪਾ ਗੁਰੂ ਦੇ ਦਰਸ਼ਨ ਦਾ ਸੁਭਾਗ ਪ੍ਰਾਪਤ ਹੋਇਆ। ਉਹ ਮੇਹਰ ਦੀ ਨਜ਼ਰ ਕਰਨ ਤਾਂ ਮਨੁੱਖਾਂ ਤੋਂ ਦੇਵਤੇ ਬਣਾ ਦਿੰਦੇ ਹਨ। ਉਹ ਮੁਕਤਿ ਭੁਗਤ ਦੇਣ ਦੀ ਸ਼ਕਤੀ ਰਖਦੇ ਹਨ। ਜਿਸ ਦੇਵੀ ਦੇ ਦਰਸ਼ਨ ਨੂੰ ਅਸੀਂ ਸਾਰੇ ਜਾਂਦੇ ਅਤੇ ਮੂਰਤੀ ਦੇ ਰੂਪ ਵਿਚ ਵੇਖਦੇ ਰਹੇ। ਉਹ ਦੇਵੀ ਮਾਤਾ ਪ੍ਰਤੱਖ ਇਸਤ੍ਰੀ ਰੂਪ ਵਿਚ ਉਨ੍ਹਾਂ ਦੇ ਦਰ ਤੇ ਝਾੜੂ ਕਰਦੀ ਵੇਖੀ ਹੈ। ਇਹ ਤੱਪਾ ਗੁਰੂ ਦੇ ਦਰਸ਼ਨ ਦਾ ਫੱਲ ਸੀ। ਕਿ ਵੈਸ਼ਨੂੰ ਦੇਵੀ ਦੇ ਦਰਸ਼ਨ ਇਥੇ ਹੀ ਪਾ ਲੀਤੇ † ਅਗੇ ਜਾਣ ਦੀ ਲੋੜ ਨਹੀਂ ਰਹੀ ਸੀ।

---

†ਇਹ ਕੋਈ ਨਵੀਂ ਤੇ ਸੰਸੇ ਵਾਲੀ ਗਲ ਨਹੀਂ ਹੈ। ਐਸਾ ਕਈ ਵੇਰ ਅਗੇ ਹੋਇਆ ਹੈ। ਕਿ ਸੱਚੇ ਦਿਲੋਂ ਕਿਸੇ ਨੂੰ ਕੋਈ ਮਿਲਣ ਗਿਆ ਹੋਵੇ ਤੇ ਉਹ ਅਗੋਂ ਆਣ ਮਿਲਦੇ ਰਹੇ। ਜੈਸਾ ਕਿ ਮੁਸਲਮਾਨ ਬੀਬੀ 'ਰਾਬਿਆਂ,ਜਦੋਂ ਕਿ ਮੱਕੇ ਜਾਂਦੀ ਨੂੰ ਮੱਕਾ ਰਾਹ ਵਿਚ ਆਪੇ ਹੀ ਦਿੱਸ ਆਇਆ ਸੀ। ਕਹਾਣੀ ਇਉਂ ਹੈ, ਕਿ ਰਾਬਿਆਂ ਅਪਣੇ ਸਾਥ ਨਾਲ ਮੱਕੇ ਜਾਂਦੀ ਨੇ ਰਾਹ ਵਿਚ ਇਕ ਖੂਹੀ ਕਿਨਾਰੇ ਸੂਈ ਕੁਤੀ ਨੂੰ ਪਿਆਸਾ ਡਿਠਾ। ਖਰ ਇਸ ਨੇ ਸ਼ਿਰ ਦੇ ਦੁਪਟੇ ਬਾਕੀ ਸਫਾ ੧੯੫ ਤੇ ਵੇਖੋ।

ਸ੍ਰੀ ਲਹਿਣਾ ਜੀ ਨੇ ਭਾਈ ਜੋਧ ਜੀ ਤੇ ਪ੍ਰੇਮਾਂ ਜੀ ਦਾ ਵੀ ਧੰਨਵਾਦ ਕੀਤਾ ਕਿ ਆਪ ਨੇ ਹੀ ਸ਼ਬਦ ਸੁਣਾ ਕੇ ਤੱਪਾ ਜੀ ਦੀਆਂ ਗੁਣ ਚੰਗਆਈਆਂ ਦਸੀਆਂ ਤੇ ਉਨ੍ਹਾਂ ਦੇ ਪ੍ਰੇਮ ਵਿਚ ਜੋੜਿਆ ਸੀ। ਉਨ੍ਹਾਂ ਦੀ ਪ੍ਰੇਮ ਬਾਣੀ ਦੇ ਤੀਰਾਂ ਨੇ ਮੈਨੂੰ ਅਗੇ ਹੀ ਵਿਨਿਆ ਹੋਇਆ ਸੀ। ਪਰ ਦਰਸ਼ਨ ਤੱਦ ਹੋਏ ਜਦ ਭਾਗ ਜਾਗੇ। ਜਿਹੋ ਜਹੇ ਸੁਣੀਂਦੇ ਸਨ, ਉਹਾ ਜਿਹੇ ਡਿੱਠੇ ਹਨ। ਉਹ ਅੰਮ੍ਰਿਤ ਦਾ ਸੋਮਾ ਤੇ 'ਪੂਰਨ ਦਾਤੇ ਹਨ।

ਸ੍ਰੀ ਲਹਿਣਾ ਜੀ–ਲੋਕਾਂ ਨੂੰ ਦਸ ਕੇ ਮੁੜ ਹਟੀ ਉਤੇ ਬੈਠ ਗਏ ਪਰ ਕੰਮ ਕਾਜ ਵਿਚ ਜਿਊ ਨਹੀਂ ਲਗ ਰਿਹਾ ਸੀ। ਇਹ ਕੁਝ ਪਾ ਆਏ ਕੁਝ ਗਵਾ ਵੀ ਆਏ ਸਨ। ਜਿਸ ਤੇ ਡਾਵਾਂ ਡੋਲ ਸਨ। ਇਹ ਆਪਣਾ ਤਨ (ਸ੍ਰੀਰ) ਗੁਰੂ ਮੇਹਰਾਂ ਨਾਲ ਭਰਿਆ ਲੈ ਆਏ ਸਨ। ਪਰ ਮਨ ਆਪਣੇ ਨੂੰ ਉਥੇ ਹੀ ਛੱਡ ਆਏ ਸਨ। ਜਿਸ ਕਰ ਕੇ ਜੀਵ ਆਤਮਾਂ ਬੇਚੈਨ ਸੀ। ਇਨ੍ਹਾਂ ਦੀ ਧਰਮ ਪਤਨੀ 'ਸ੍ਰੀ ਖੀਵੀ' ਜੀ ਬਹੁਤ ਨੇਕ ਦਿਲ ਸਨ। ਇਨ੍ਹਾਂ ਨੇ ਆਪਣੇ ਪਤੀ ਦੇ ਦਿਲ ਉਤੇ ਦੁ ਚਿਤਾਈ ਦਾ ਬੋਝ, ਪਿਆ ਡਿੱਠਾ ਤਾਂ ਆਖਿਆ-ਕੋਈ ਗਲ ਨਹੀਂ। ਘਰ ਮੈਂ ਸੰਭਾਲ ਰਖਾਂਗੀ। ਦਰਸ਼ਨ ਨੂੰ ਫੇਰ ਚਲੇ ਜਾਉ, ਅਤੇ ਰੱਜ ੨ ਕੇ ਰਹਿ ਆਉ। ਇਉਂ ਸੁਣ ਕੇ ਇਹ ਖੁਸ਼ ਹੋਏ ਤੇ ਤਿਆਰੀ ਕਰ ਲਈ।

ਸ੍ਰੀ ਲਹਿਣਾ ਜੀ ਨੇ ਦੂਜੀ ਭਲਕੇ ਉਠ ਕੇ ਹੱਟੀ ਵਿਚੋਂ ਤੱਪਾ ਜੀ ਦੇ ਲੰਗਰ ਲਈ ਸਵਾ ਮਨ ਲੂਣ ਦੀ ਪੰਡ ਬੱਧੀ, ਤੇ ਭਾਂਣਜੇ ਨੂੰ

---

ਸਫ਼ਾ ੧੯੪ ਦਾ ਬਾਕੀ।

ਨੂੰ ਫਾੜ ਕੇ ਰਸੀ ਬਣਾਈ ਉਹ ਛੋਟੀ ਰਹੀ ਫੇਰ ਸਿਰ ਦੇ ਵਾਲ ਪੁਟ ਕੇ ਰਸੀ ਪੂਰੀ ਕੀਤੀ ਤੇ ਡੂੰਘੇ ਖੂਹ ਵਿਚੋਂ ਪਾਣੀ ਕਢ ਕੇ ਕੁਤੀ ਨੂੰ ਪਿਲਾਇਆ ਸੀ ਇਸ ਦਾ ਸਾਥ ਤਾਂ ਨਹੀਂ ਉਡੀਕਿਆ ਸੀ ਉਹ ਅਗੇ ਲੰਘ ਗਿਆ ਤੇ ਇਸ ਪੁੰਨੀ ਦੇ ਫੱਲ ਵਿਚ ਮੱਕਾ ਉਥੇ ਹੀ ਇਸ ਨੂੰ ਦਿਸ ਪਿਆ ਸੀ। ਤੇ ਯਾਤਰਾ ਸੁਫ਼ਲ ਹੋਈ ਜਾਣੀ।

ਆਖਿਆ ਮੇਰੇ ਸਿਰ ਤੇ ਰਖਾ ਦੇ, (ਇਤਹਾਸ ਵਿਚ ਲਿਖਿਆ ਹੈ) ਉਸ ਨੇ ਆਖਿਆ, ਮਾਮਾ ਜੀਊ! ਮੈਨੂੰ ਚੁਕਾ ਦਿਉ। ਮੈਂ ਨਾਲ ਜਾ ਕੇ ਛੱਡ ਆਵਾਂਗਾ, ਪਰ ਲਹਿਣਾ ਜੀ ਨੇ ਕਿਹਾ-ਬੀਬਾ-ਇਹ ਸੇਵਾ ਦੀ ਦਾਤ (ਪਦਾਰਥ) ਭਾਗਾਂ ਨਾਲ ਮਿਲੀ ਹੈ। ਵੰਡ ਕੇ ਦੇਣ ਵਾਲੀ ਸ਼ੈ ਨਹੀਂ। ਜੇ ਤੈਨੂੰ ਕੋਈ ਪਦਾਰਥ ਮਿਲ ਜਾਏ ਤਾਂ ਦੱਸ ? ਆਪ ਲਵੇਂ ਗਾ ਕਿ ਕਿਸੇ ਨੂੰ ਦੇਵੇਂਗਾ। ਐਸਾ ਹੀ ਸਮਝੋ। ਇਹ ਆਖ ਕੇ ਇਨ੍ਹਾਂ ਨੇ ਪੰਡ ਸਿਰ ਤੇ ਚੁੱਕੀ ਤੇ ਤੁਰ ਪਏ।

ਦੋਹਿਰਾ

ਕਹਿ ਲਹਿਣਾਂ ਸੁਨ ਸ੍ਰੋਨ ਮਹਿ ਜਿ ਕੁਛ ਪਦਾਰਥ ਪਾਇ ॥
ਸੋ ਲੇਵਹਿ ਤੂੰ ਕੈ ਨਹੀਂ, ਕਿਧੋ ਦੇਇ ਕਿਸ ਥਾਇ ॥
ਸਮਝਹੁ ਇਸ ਬਿਧ ਰਿਦੈ ਮਝਾਰਾ। ਤੂਰਨ ਉਚਵਾਵਹੁ ਸਿਰ ਭਾਰਾ।
ਇਉਂ ਕਹਿ ਲੀਨ ਸੀਸ ਉਠਵਾਈ। ਨਿਕ ਸਿਉ ਵਹਿਰ ਪਾਂਇ ਮਗ ਪਾਈ। (ਸ੍ਰੀ ਨਾਨਕ ਪ੍ਰਕਾਸ਼ ਉਤਾਰਧੇ ਧਿਆਇ ੪੭)

## ਗੁਰੂ ਨਾਨਕ ਜੀ ਦੀਆਂ ਮੇਹਰਾਂ

ਸ੍ਰੀ ਲਹਿਣਾਂ ਜੀ ਦੇ ਸਿਰ ਤੇ ਸਵਾ ਮਨ ਲੂਣ ਦਾ ਬੋਝਾ ਸੀ। ਇਹ ਹੌਲੀ ੨ ਚਲਦੇ ੨ ਤਿੰਨ ਦਿਨਾਂ ਪਿਛੋਂ ਸੀ ਕਰਤਾਰ ਪੁਰ ਆਏ ਬੋਝ ਲੰਗਰ ਵਿਚ ਉਤਾਰਿਆ ਤੇ ਦਸਿਆ ਲੂਣ ਹੈ! ਇਨ੍ਹਾਂ ਨੇ ਸ੍ਰੀ ਮਾਤਾ ਜੀ ਦੇ ਪੈਰੀਂ ਪੈ ਕੇ ਪੁਛਿਆ ਤੱਪਾ ਗੁਰੂ ਜੀ ਕਿਥੇ ਹਨ ? ਉਨ੍ਹਾਂ ਨੇ ਅਸੀਸ ਦਿਤੀ–'ਗੁਰੂ ਭਾਗ ਲਾਈ' ਤੇ ਆਖਿਆ ਉਹ ਬਾਹਰ ਪੈਲੀਆਂ ਵਿਚ ਗਏ ਹਨ। ਤੁਸੀਂ ਕਿਥੋਂ ਆਏ ਹੋ ? ਤਦ ਲਹਿਣਾਂ ਜੀ ਨੇ ਕਿਹਾ-ਖਡੂਰ ਤੋਂ ਆਇਆ ਹਾਂ ਸ੍ਰੀ ਮਾਤਾ ਨੇ ਖਡੂਰ ਦਾ ਨਾਮ ਅਗੇ ਸੁਣਿਆ ਸੀ ਤੇ ਵਧੇਰੇ ਜਾਣ ਪਛਾਣ ਲਈ ਇਉ ਪੁਛਿਆ —

ਸ੍ਰੀ ਮਾਤਾ ਜੀ—ਤੁਸਾਡਾ ਹੀ ਨਾਮ ਲਹਿਣਾਂ ਹੈ ?
ਸ੍ਰੀ ਲਹਿਣਾਂ ਜੀ—ਜੀ ਹਾਂ ਮਾਤਾ ਜੀ ।
ਸ੍ਰੀ ਮਾਤਾ ਜੀ—ਫੇਰ ਥੋੜੇ ਦਿਨ ਹੋਇ ਅਗੇ ਵੀ ਤੁਸੀ ਆਏ ਸੀ ?
ਸ੍ਰੀ ਲਹਿਣਾ ਜੀ—ਜੀ ਹਾਂ, ਆਇਆ ਸੀ ।
ਸ੍ਰੀ ਮਾਤਾ ਜੀ—ਫੇਰ ਤਪਾ ਜੀ ਨੇ ਤੁਸਾਡਾ ਕੁਝ ਦੇਣਾ ਹੈ ?
ਸ੍ਰੀ ਲਹਿਣਾਂ ਜੀ-ਰਾਮ ਰਾਮ-ਨਹੀਂ ਮਾਤਾ ਜੀਉ ! ਮੈਂ ਤਾਂ ਸਗੋਂ ਆਪ ਉਨ੍ਹਾਂ ਨੂੰ ਆਪਣਾਂ ਤਨ ਮਨ ਧਨ ਸੌਂਪਣ ਨੂੰ ਆਇਆ ਹਾਂ ਉਨ੍ਹਾਂ ਨੂੰ ਗੁਰੂ ਧਾਰਨਾ ਹੈ ।
ਸ੍ਰੀ ਮਾਤਾ ਜੀ-ਸੁਣਿਆ ਹੈ ਉਨ੍ਹਾਂ ਜੋ ਆਖਿਆ-ਤੂੰ ਲਹਿਣਾ ਹੈ ਅਸੀਂ ਦੇਣਾ ਹੈ, ਇਹ ਐਵੇਂ ਤਾਂ ਨਹੀਂ ਕਿਹਾ ਹੋਣਾ ਨੇ ।
ਸ੍ਰੀ ਲਹਿਣਾਂ ਜੀ—ਸ੍ਰੀ ਮਾਤਾ ਜੀਉਂ । ਤੱਪਾ ਗੁਰੂ ਜੀ ਜਾਂਣੀ ਜਾਂਣ ਦਿਸਦੇ ਹਨ । ਮੇਰਾ ਨਾਮ ਸੁਭਾਵਕ ਹੀ ਲਹਿਣਾ ਹੈ । ਉਹ ਦੂਜਿਆਂ ਦੀ ਸੇਵਾ ਟਹਿਲ ਵੇਖ ਕੇ ਰੀਂਝਦੇ ਹੋਣਗੇ । ਮੇਰੇ ਉਤੇ ਐਵੇਂ ਹੀ ਢੱਲ ਆਏ ਹਨ । ਤੱਦ ਕਿਹਾ ਹੋਣਾ ਨੇ ।
ਸ੍ਰੀ ਮਾਤਾ ਜੀ—ਪਰ ਐਸਾ ਹੁੰਦਾ ਤਾਂ ਉਸੇ ਵੇਲੇ 'ਚਰਨ ਪਾਹੁਲ' ਦੇਕੇ ਗੁਰਮੰਤ੍ਰ ਸੁਣਾ ਦਿੰਦੇ । ਉਨ੍ਹਾਂ ਨੇ ਕਦੀ ਕਿਸੇ ਅਭਿਲਾਖੀ ਨੂੰ ਦੂਜੀ ਵੇਰ ਆਉਣ ਦਾ ਲਾਰਾ ਲੱਪਾ ਨਹੀਂ ਲਾਇਆ ਸੀ । ਤੁਸਾਂ ਨੂੰ ਫੇਰ ਆਉਣ ਨੂੰ ਕਿਉਂ ਕਿਹਾ ? ਕੋਈ ਗਲ ਤਾਂ ਹੋਣੀ ਹੈ ?
ਸ੍ਰੀ ਲਹਿਣਾਂ ਜੀ—ਸ੍ਰੀ ਮਾਤਾ ਜੀਉ ! ਇਹ ਤਾਂ ਮੈਨੂੰ ਵੀ ਪਤਾ ਨਹੀਂ ਪਰ ਥੋੜਾ ਇਉਂ ਜਾਣਿਆ ਹੈ ਕਿ ਉਸ ਵੇਲੇ ਮੇਰੇ ਮਨ ਵਿਚ ਦੇਵੀ ਦਾ ਨਿਵਾਸ ਸੀ । ਉਸ ਨੂੰ ਉਸੇ ਰਾਤ ਉਨ੍ਹਾਂ ਨੇ ਆਪਣੇ ਦਰ ਤੇ ਝਾੜੂ ਦੀ ਸੇਵਾ ਦੇ ਦਿਤੀ । ਮੇਰਾ ਮਨ ਹੁਣ ਖਾਲੀ ਹੈ ਗੁਰੂ ਜੀ ਜੋ ਵੀ ਦਾਤ ਦੇਣਗੇ । ਤਨ ਮਨ ਕਰਕੇ ਸੰਭਾਲਾਂਗਾ । ਘਰ ਦੀ ਸੌਂਪ ਸਪੁੰਣੀ ਵੀ ਕਰ ਆਇਆ ਹਾਂ । ਸੇਵਾ ਕਰਨੀ

ਤੇ ਨਾਮ ਦਾਨ ਦੀ ਦਾਤ ਲੈਣੀ ਹੈ।

ਸ੍ਰੀ ਮਾਤਾ ਜੀ—ਚੰਗਾ ਬਰਖੁਰਦਾਰ। ਭਲਾ ਹੋਵੀ, ਸੰਸਾਂ ਤਾਂ ਪੈ ਗਿਆ ਸੀ। ਪਰ ਦੂਰ ਹੋ ਗਿਆ ਹੈ। ਤੱਪਾ ਜੀ ਬਾਹਰ ਖੇਤਾਂ ਵਿਚ ਗਏ ਹਨ। ਜਾਉ ਤੇ ਬੇਸ਼ਕ ਸੇਵਾ ਕਰੋ। ਇਹ ਵੀ ਤੁਸਾਡੀ ਆਪਣੀ ਸਾਧ ਸੰਗਤ ਦੀ ਸੇਵਾ ਹੀ ਹੈ। ਸ੍ਰੀ ਮਾਤਾ ਜੀ ਨੇ ਪਿਛੋਂ ਇਹ ਸਾਰੀ ਗਲ ਬਾਤ ਆਪਣੇ ਸਪੁੱਤ੍ਰਾਂ ਨੂੰ ਸਮਝਾ ਕੇ ਉਨ੍ਹਾਂ ਦੀ ਤਸੱਲੀ ਵੀ ਕਰਾ ਦਿਤੀ ਸੀ।

ਸ੍ਰੀ ਮਾਤਾ ਜੀ ਨੇ ਇਨ੍ਹਾਂ ਨੂੰ ਪ੍ਰਸ਼ਾਦ ਪਾਣੀ ਛਕਾਇਆ, ਤੇ ਜਿਸ ਪਾਸੇ ਗੁਰੂ ਜੀ ਗਏ ਸਨ, ਉਧਰ ਦਾ ਪਤਾ ਦਿਤਾ। ਸ੍ਰੀ ਲਹਿਣਾਂ ਜੀ ਨੇ ਜਾ ਕੇ ਗੁਰੂ ਚਰਨਾਂ ਵਿਚ ਨਿਮਸਕਾਰ ਕੀਤੀ ਤੇ ਅਸੀਸ ਪਾਈ ਸਤਿਗੁਰੂ ਜੀ, ਧਾਨਾਂ ਦੀ ਖੇਤੀ ਨੂੰ ਸੰਵਾਰ ਕੇ ਵਾਧੂ ਘਾਹ ਤੇ ਤੀਲਾ ਤਿਨਕਾ ਬਾਹਰ ਸੁਟਾ ਰਹੇ ਸਨ। ਕਈ ਸਿਖ ਅਤੇ ਸਾਹਿਬਜ਼ਾਦੇ ਸਾਰੇ ਹੀ ਲਗੇ ਪਏ ਸਨ। ਸ੍ਰੀ ਲਹਿਣਾ ਜੀ ਨੇ ਬੰਨੇ ਉਤੇ ਵੇਹਿਲੇ ਬੈਠੇ ਰਹਿਣਾ ਚੰਗਾ ਨਾ ਜਾਣਿਆ ਤੇ ਆਗਿਆ ਪਾ ਕੇ ਖੁਰਪੇ ਨਾਲ ਇਹ ਵੀ ਗੋਡੀ ਕਰਨ ਲਗੇ। ਪਰ ਥੋੜੀ ਦੇਰ ਮਗਰੋਂ ਗੁਰੂ ਜੀ ਨੇ ਵੇਖ ਕੇ ਫੁਰਮਾਇਆ–'ਪੁਰਖਾ ਤੇਰੇ ਪਾਸੋਂ ਇਹ ਕੰਮ ਨਹੀਂ ਹੁੰਦਾ–ਵੇਖ! ਤੈਂ ਧਾਨਾਂ ਦੇ ਕਈ ਬੂਟੇ ਪੁੱਟ ਸੁਟੇ ਹਨ। ਤੂੰ ਬਾਹਰ ਪਈ ਨਿਦੀਣ (ਚਾਰੇ) ਦੀ ਪੰਡ ਨੂੰ ਬੰਨ੍ਹ ਕੇ ਲੈ ਜਾਹ–ਅਤੇ ਪਸ਼ੂਆਂ ਨੂੰ ਪਾ ਦਿਹ। ਗੁਰੂ ਜੀ ਨੇ ਇਹ ਪੰਡ ਇਨ੍ਹਾਂ ਦੇ ਸਿਰ ਤੇ ਆਪ ਚੁਕਾ ਕੇ ਟੋਰਿਆ ਸੀ।

ਇਹ ਪੰਡ ਚਿੜ ਚਿੜ ਕਰਦੀ ਚਿਕੜ ਨਾਲ ਲਿਬੜੀ ਚੋਂਦੀ ਤੇ ਚੰਗੀ ਭਾਰੀ ਵੀ ਸੀ। ਇਨ੍ਹਾਂ ਦੇ ਸਿਰ ਤੇ ਟਸੱਰੀ ਪੱਗ ਤੇ ਗਲ ਦਾ ਜਾਮਾਂ ਕੀਮਤੀ ਸੀ* ਸਾਰੇ ਕਪੜੇ ਲਿਬੜ ਗਏ। ਸ੍ਰੀ ਮਾਤਾ ਜੀ ਨੇ ਵੇਖ ਕੇ ਝੋਖਾ ਕੀਤਾ, ਕਿ ਤੱਪਾ ਜੀ ਬੇਪ੍ਰਵਾਹ ਹਨ। ਕਿਸੇ ਹੋਰ

*ਦੇਖੋ ਸ੍ਰੀ ਨਾਨਕ ਪ੍ਰਕਾਸ਼ ਉਤਾਰਧੇ ਧਿਆਇ ੪੮ ਚੋਪਈ ੮੭ ਵਾ ਦੇਖੋ ਵਡੀ ਜਨਮ ਸਾਖੀ ਭਾਈ ਬਾਲੇ ਦੀ ਸਫ਼ਾ ੧

ਨੂੰ ਚੁਕਾ ਭੇਜਦੇ। ਤੁਹਾਨੂੰ ਚੁਕਾ ਕੇ ਕਪੜੇ ਖਰਾਬ ਕਰ ਦਿਤੇ ਹਨ। ਪਰ ਲਹਿਣਾਂ ਜੀ ਨੇ ਆਪ ਕੋਈ ਕਿਰਕ ਨ ਮੰਨੀ ਤੇ ਪਾਣੀ ਨਾਲ ਧੋ ਧਾ ਛੰਡ ਫੂਕ ਕੇ ਘਾਹ ਪਸ਼ੂਆਂ ਨੂੰ ਪਾ ਦਿਤਾ।

ਸਾਂਝ ਨੂੰ ਗੁਰੂ ਜੀ ਘਰ ਆਏ। ਸ੍ਰੀ ਮਾਤਾ ਜੀ ਨੇ ਗਿਲਾ ਕੀਤਾ, ਕਿ ਆਪ ਨੇ ਦਰ ਆਏ ਭਲੇ ਮਾਣਸ ਦੀ ਚੰਗੀ ਗੱਤ ਬਣਾਈ ਹੈ? ਇਕ ਤਾਂ ਥਕਿਆ ਦੂਰੋਂ ਚਲ ਕੇ ਆਇਆ ਦੂਜਾ ਕਪੜੇ ਲਿਬੜ ਗਏ। ਪਰ ਮੇਹਰਾਂ ਦੇ ਸਾਂਈ ਗੁਰੂ ਜੀ ਨੇ ਹੱਸ ਕੇ ਆਖਿਆ 'ਚੋਣੀ ਜੀਉ। ਇਹ ਘਾਹ ਦੀ ਪੰਡ ਨਹੀਂ ਭਾਰੀ ਜ਼ਿਮੇਵਾਰੀ ਦਾ ਬੋਝਾ ਇਹਨੂੰ ਚੁਕਾਇਆ ਹੈ।

ਇਹ ਦੀਨ ਦੁਨੀਆਂ ਦਾ ਛਤ੍ਰ ਇਸ ਨੂੰ ਦਿਤਾ ਹੈ। ਨਿਗਾਹ ਭਰ ਕੇ ਵੇਖ! ਇਹ ਚਿਕੜ ਨਹੀਂ ਸਗੋਂ ਕੇਸਰ ਦੇ ਛਿਟੇ ਅਸੀਂ ਛਿੜਕੇ ਹਨ। ਇਹ ਦੇ ਸਮਾਨ ਦੂਜਾ ਹੋਰ ਕੋਈ ਨਹੀਂ ਇਹ ਸੰਸਾਰ ਸਾਗਰ ਵਿਚ ਡੁਬਦਿਆਂ ਦੇ ਤਾਰਨ ਨੂੰ ਬਹੁਤਿਆਂ ਲਈ ਮਲਾਹ ਹੋਵੇਗਾ। ਇਹ ਸੁਣ ਕੇ ਲਹਿਣਾਂ ਸੀ ਖੁਸ਼ ਹੋਇ ਤੇ ਚੁੱਪ ਰਹੇ।

ਇਸ ਜ਼ਿਕਰ ਨੂੰ ਸ੍ਰੀ ਨਾਨਕ ਪ੍ਰਕਾਸ਼ ਦੇ ਕਰਤਾ ਨੇ ਉਤਰਾਧੇ ਧਿਆਏ ੪੮ ਵਿਚ ਇਉਂ ਲਿਖਿਆ ਹੈ।

—"ਗੁਨ ਖਾਨੀ ਸੁਨ ਬੈਨ ਉਚਾਰੇ
ਨਹੀਂ ਪੰਕ ਸੰਗ ਭਰਯੋ ਭਾਰੇ
ਦੀਨ ਦੁਨੀਆਂ ਕਾ ਛੱਤ੍ਰ ਸੁ ਦੀਉ
ਅਪਰ ਨ ਇਹ ਸਮ ਜੱਗ ਮਹਿ ਥੀਉ
ਪੰਕ ਜੋਨ ਤੁਮ ਕੋ ਦਿਸ਼ਟਾਵਾ,
ਕੇਸਰ ਕੋ ਹਮ ਨੇ ਛਿਰਕਾਵਾ
ਅਬ ਤੁਮ ਦੇਖ, ਖਰੋਂ ਤੁਮ ਨੇੜੇ,
ਦੇਖਿਯੋ ਤੋ ਕੇਸਰ ਛਿਰਕੇਰੇ।

ਗੁਰ ਕਹਿ ਦੇਖਿਉ ? ਕਹਿ ਪ੍ਰਭ ਦੇਖਾ
ਤੁਮਰੀ ਗੱਤ ਤੁਮ ਲਖਹੁ ਅਲੇਖਾ
ਭਵ ਸਾਗਰ ਦਾਰਨ ਕੇ ਮਾਂਹੀ
ਗੁਰ ਕਹਿ ਨਰ ਬਹੁ ਬੂਡਤ ਜਾਹੀ
ਬੂਹਤਨ ਕੋ ਮਲਾਹ ਇਹ ਹੋਈ
ਪਾਰ ਕਰੇ ਭਵ ਸਾਗਰ ਜੋਈ
ਤੂਸ਼ਨ ਭਈ ਸੁਲਖਣੀ ਸੁਨ ਕੈ
ਲਹਿਣਾਂ ਹਰ ਖਿਯੋ ਕਰਣਾਂ ਗੁਨ ਕੈ ।੯੫

## ਸ੍ਰੀ ਲਹਿਣਾਂ ਜੀ ਤੇ ਸਾਹਿਬਜ਼ਾਦਿਆਂ ਦੀ ਸੇਵਾ ਉਤੇ ਵਿਚਾਰ ।

ਸ੍ਰੀ ਲਹਿਣਾਂ ਜੀ ਨੇ ਗੁਰੂ ਸ਼ਰਨ ਵਿਚ ਆ ਕੇ ਆਪਣਾ ਤਨ ਮਨ ਸੌਂਪ ਦਿਤਾ । ਗੁਰੂ ਨਾਨਕ ਜੀ ਨੇ ਮੇਹਰਾਂ ਕੀਤੀਆਂ । ਪਹਿਲੇ ਚਰਨ ਪਾਹੁਲ ਦਿਤੀ † ਫੇਰ 'ਗੁਰਮੰਤ੍ਰ' ਦ੍ਰਿੜਾਇਆ, ਅਤੇ ਗੁਰ ਸਿਖੀ ਦਾ ਮੁੱਖ ਸਿਧਾਂਤ 'ਹੁਕਮ ਰਜਾਈ ਚਲਣਾ' ਦਸਿਆ । ਫੇਰ ਗੁਣ ਵਡਿਆਈ ਸਮਝਣ ਲਈ ਦੋਵੇਂ ਵੇਲੇ ਸੰਗਤ ਵਿਚ ਸ਼ਬਦ ਵਿਚਾਰ ਕੀਰਤਨ ਦਾ ਕਰਨਾ-ਸੁਣਨਾ ਤੇ ਅੰਮ੍ਰਿਤ ਵੇਲੇ ਦਾ ਜਾਗਣਾਂ ਕਿਹਾ । ਇਸ ਉਪਦੇਸ਼ ਨੂੰ ਸ੍ਰੀ ਲਹਿਣਾਂ ਜੀ ਨੇ ਕਿਥੋਂ ਤੀਕ ਸੁਣਿਆ ਮੰਨਿਆ ਤੇ ਮਨ ਭਾਉ (ਪ੍ਰੇਮ) ਕੀਤਾ । ਇਹ ਸਿਖ ਇਤਹਾਸ ਦੇ ਜਾਣੂ ਚੰਗੀ ਤਰ੍ਹਾਂ ਜਾਣਦੇ ਹਨ । ਇਥੇ ਇਤਨਾ ਹੀ ਦਸਣਾਂ ਹੈ ਕਿ ਸ੍ਰੀ ਲਹਿਣਾਂ

---

† ਦੇਖੋ ਵਾਰ ੧ ਭਾਈ ਗੁਰਦਾਸ ਜੀ-ਚਰਨ ਧੋਇ ਰਹਿਰਾਸ ਕਰ ਚਰਨਾਂ ਮ੍ਰਿਤ ਸਿਖਾਂ ਪਿਲਾਯਾ । ਇਸ ਰੀਤ ਨੂੰ ਫੇਰ ਖੰਡੇ ਦੇ ਅੰਮ੍ਰਿਤ ਰੂਪ ਵਿਚ ਗੁਰੂ ਕਲਗੀ ਧਰ ਜੀ ਨੇ ਬਦਲਿਆਂ ਹੈ ।

ਜੀ ਫੇਰ ਸੱਤ ਸਾਲ ਤੀਕ ਗੁਰੂ ਘਰ ਦੀ ਸੇਵਾ ਵਿਚ ਤਨ ਮਨ ਧਨ ਕਰਕੇ ਹਿਸਾ ਲੈਂਦੇ ਰਹੇ ।

ਸ੍ਰੀ ਲਹਿਣਾਂ ਜੀ—ਇਸ ਅਰਸੇ ਅੰਦਰ ਗੁਰੂ ਜੀ ਦੇ ਭੇਜੇ ਹੋਇ ਜਾ ਆਗਿਆ ਪਾ ਕੇ ਆਪਣੇ ਪ੍ਰਵਾਰ ਦੀ ਦੇਖ ਭਾਲ ਤੇ ਸੁੱਧ ਸ਼ੰਭਾਲ ਦਾ ਪਤਾ ਕਰਨ ਨੂੰ ਖਡੂਰ ਵੀ ਜਾਂਦੇ ਰਹੇ । ਕਿਉਂਕਿ ਅਜੇ ਇਨ੍ਹਾਂ ਦੇ ਘਰ ਇਕ ਸਪੁੱਤ੍ਰ ਦਾਸੂ ਜੀ ਵਡੇ ਸੰਮਤ ੧੫੮੧ ਵਿਚ ਜਨਮੇ, ਇਹ ਅਠ ਸਾਲਾਂ ਦੇ ਸਨ, ਤੇ ਇਕ ਬੀਬੀ ਅਮਰੋ ਜੀ ਜੋ ਸੰਮਤ ੧੫੮੯ ਨੂੰ ਜਨਮੇ ਸਨ । ਇਸ ਬੀਬੀ ਦੇ ਜਨਮ ਹੋਣ ਦੇ ਕੁਝ ਮਹੀਨਿਆਂ ਪਿਛੋਂ ਹੀ ਆਪ ਗੁਰੂ ਸ਼ਰਨ ਵਿਚ ਗਏ । ਫੇਰ ਦੂਜੀ ਬੀਬੀ ਅਨੋਖੀ ਜੀ ੧੫੯੨ ਵਿਦ ਪੈਦਾ ਹੋ ਕੇ ਛੋਟੀ ਉਮਰੇ ਹੀ ਮਰ ਗਈ । ਉਪ੍ਰੰਤ ਸੰਮਤ ੧੫੯੪ ਪੋਹ ੧੬ ਸਨੀਚਰਵਾਰ ਨੂੰ ਦੂਜੇ ਬੇਟੇ ਦਾਤੂ ਜੀ ਦਾ ਜਨਮ ਹੋਇਆ । ਇਸ ਤੋਂ ਪਤਾ ਲਗਦਾ ਹੈ ਕਿ ਸੰਮਤ ੧੫੮੯ ਵਿਚ ਸ੍ਰੀ ਲਹਿਣਾਂ ਜੀ ਗੁਰੂ ਸੇਵਾ ਵਿਚ ਜਾ ਕੇ ੧੫੯੬ ਅਸੂ ਤੀਕ ਛੀ ਸੱਤ ਸਾਲ ਦਾ ਸਮਾਂ ਜੋ ਰਹੇ । ਇਸ ਵਿਚੋਂ ਅਧੇ ਥੀਂ ਵਧੀਕ ਗੁਰੂ ਨਾਨਕ ਜੀ ਦੀ ਸੇਵਾ ਵਿਚ ਰਹੇ, ਤੇ ਬਾਕੀ ਦਾ ਘਰ ਰਹਿਕੇ ਵੀ ਬਿਤਾਇਆ ਸੀ । ਪਰ ਬਾਬਾ ਸ੍ਰੀ ਚੰਦ ਅਤੇ ਲਖਮੀ ਚੰਦ ਜੀ ਤਾਂ ਪਹਿਲੇ ਥੀਂ ਮਾਤਾ ਪਿਤਾ ਦੋਹਾਂ ਦੀ ਸੇਵਾ ਵਿਚ ਸਦਾ ਹਾਜ਼ਰ ਰਹੇ । ਬਲਕਿ ਪਿਤਾ ਜੀ ਤੋਂ ਪਿਛੋਂ ੩੦ ਸਾਲ ਮਾਤਾ ਜੀ ਦੀ ਸੇਵਾ ਵੀ ਕੀਤੀ । ਇਹ ਵੀ ਗੁਰੂ ਜੀ ਤੋਂ ਭੁਲੀ ਹੋਈ ਨਹੀਂ ਸੀ, ਤੇ ਹੁਣ ਵੀ ਕਰ ਰਹੇ ਸਨ ।

ਗੁਰੂ ਨਾਨਕ ਦੇਵ ਜੀ ਨੇ ਪਹਿਲੀਆਂ ਤਿਨ ਉਦਾਸੀਆਂ ਲੱਗ ਭਗ ੨੧ ਸਾਲਾਂ ਵਿਚ ਮੁਕਾਈਆਂ । ਸੰਮਤ ੧੫੭੯ ਵਿਚ ਕਰਤਾਰ-ਪੁਰ ਵਸਾਕੇ ਇਥੇ ਸਾਰੇ ਪ੍ਰਵਾਰ ਨੂੰ ਕਠੇ ਰਹਿਣ ਨੂੰ ਕਿਹਾ । ਫੇਰ ਚੌਥੀ

ਉਦਾਸੀ* ਕਰਨ ਨੂੰ ਗਏ, ਅਤੇ ਲੱਗ ਭਗ ੯ ਸਾਲਾਂ ਪਿਛੋਂ ਪਰਤੇ ਸਨ। ਇਥੇ ਕਰਤਾਰ ਪੁਰ ਆਕੇ ਵੀ ਸਾਲ ਤੋਂ ਉਪਰ ਵਸਦਿਆਂ ਹੋ ਚੁਕਾ ਸੀ। ਤਦ ਲਹਿਣਾ ਜੀ ਆਏ ਸਨ। ਇਸਤ੍ਰਾਂ ਪਹਿਲੇ ਵੇਲੇ ਤੋਂ ਲੈ ਕੇ ਸੰਮਤ ੧੫੮੯ ਵਿਚ ਸ੍ਰੀ ਲਹਿਣਾਂ ਜੀ ਦੇ ਆਉਣ ਤੀਕ ੮ ਸਾਲ ਸਾਰੀ ਸੇਵਾ ਸਪੁੱਤ੍ਰਾਂ ਤੇ ਪਹਿਲੇ ਆਏ ਸਿਖਾਂ ਨੇ ਕੀਤੀ। ਇਉਂ ਸਾਰੀ ਜ਼ਿਮੇਵਾਰੀ ਘਰ ਦੀ ਤੇ ਸੰਗਤ ਧਰਮਸਾਲ ਦੀ ਨਿਰੀ ਪੁਰੀ ਸਾਹਿਬਜ਼ਾਦਿਆਂ ਦੇ ਸਿਰ ਰਹੀ। ਜੋ ਉਨ੍ਹਾਂ ਨੇ ਨਿਭਾਈ ਸੀ।

ਬਾਬਾ ਸ੍ਰੀ ਚੰਦ—ਜੋ ਜਤੀ ਸੱਤੀ ਤੇ ਬਹੁਤ ਸੰਤੋਖੀ ਸਨ, ਇਹ ਸਿਮਰਨ ਭਗਤੀ ਵਿਚ ਮਸਤ ਵੀ ਰਹਿੰਦੇ, ਪਰ ਗੁਰੂ ਪਿਤਾ ਜੀ ਦੀ ਆਗਿਆ ਵਿਚ 'ਸੰਗਤ ਧਰਮਸਾਲਾ' ਦੀ ਸੇਵਾ ਦੇ ਨਾਲ ਨਾਲ ਥੋੜਾ ਬਹੁਤਾ ਸਮਾਂ ਦੇ ਕੇ ਰੋਜ਼ ਹੀ ਦੋਵੇਂ ਵੇਲੇ ਲੰਗਰ ਵਿਚ ਮਾਤਾ ਜੀ ਦਾ ਅਤੇ ਲਖਮੀ ਚੰਦ ਦਾ ਹੱਥ ਵੀ ਜ਼ਰੂਰ ਵਟਾਂਦੇ ਕਿਉਂਕਿ ਦੀਵਾਨ ਕਰੋੜੀ ਮਲ ਵਲੋਂ 'ਕਰਤਾਰ ਪੁਰ ਧਰਮਸਾਲ' ਨਾਲ ਕਾਫੀ ਮਾਫੀ ਜ਼ਮੀਨ ਲਗੀ ਹੋਈ ਸੀ ਜੋ ਦਰਿਆਏ ਰਾਵੀ ਦੇ ਕੰਢੇ ਦਖਣ ਵਲ ਹੈ ਗੀ ਸੀ ਅਤੇ ਇਹਦੀ ਸੰਭਾਲ ਦਾ ਕੰਮ ਕੋਈ ਥੋੜਾ ਨਹੀਂ ਸੀ। ਇਸੇ ਜਗੀਰ ਦਾ ਅੰਨ ਦਾਣਾ ਲੰਗਰ ਵਿਚ ਪਕਦਾ ਸੀ ਤੇ ਇਹ ਦੀ ਸੇਵਾ ਸੰਭਾਲ ਵੀ ਗੁਰੂ ਜੀ ਦੀ ਸ਼ੇਵਾ ਹੀ ਹੈ ਗੀ ਸੀ, ਜੋ ਲਹਿਣਾਂ ਜੀ ਦੇ ਆਉਣ ਥੀਂ ਪਹਿਲਾਂ ਫੇਰ ਆਉਨ ਉਤੇ ਅਤੇ ਇਨ੍ਹਾਂ ਦੇ ਚਲੇ ਜਾਣ ਪਿਛੋਂ ਦੀ ਸ਼ੇਵਾ ਵੀ ਦੋਵੇਂ ਸਾਹਿਬਜ਼ਾਦੇ ਹੀ ਕਰਦੇ ਰਹੇ।

ਇਸਤ੍ਰਾਂ ਨਾਲ ਸੀ ਕਰਤਾਰ ਪੁਰ ਵਿਚ ਗੁਰੂ ਜੀ ਦੀ ਸਰੀਰਕ ਸ਼ੇਵਾ ਅਤੇ ਸ਼ੰਗਤ ਧਰਮਸਾਲ ਵਿਚ ਲੰਗਰ ਸ਼ੇਵਾ ਦਾ ਪੁਰਬ ਲਗਾ ਪਿਆ ਸੀ। ਭਾਗਾਂ ਵਾਲੇ ਪ੍ਰੇਮੀ ਕਈ ਸਿਖ ਆਉਂਦੇ ਤੇ ਹੱਥ ਵਟਾਂਦੇ

---

*ਉਦਾਸੀ ਕਰਨ ਦਾ ਮਤਲਬ ਸਿਰਫ ਇਹ ਨਹੀਂ ਸੀ ਕਿ ਘਰ ਥੀਂ ਉਦਾਸ ਹੋ ਕੇ ਯਾ ਰੁਸ ਕੇ ਘਰੋਂ ਚਲੇ ਜਾਂਦੇ ਰਹੇ। ਗੁਰੂ ਜੀ ਦੀ ਇਨ੍ਹਾਂ ਉਦਾਸੀਆਂ ਦਾ ਦਾ ਮਤਲਬ ਸਾਧੂ ਲਿਬਾਸ ਵਿਚ ਧਰਮ ਪ੍ਰਚਾਰ ਲਈ ਸਫਰ (ਟੂਰ) ਕਰਨਾ ਸੀ

ਪਰ ਭਾਈ ਬੁੱਢਾ ਜੀ–ਪਾਰੋ ਜੀ ਜੁਲਕਾ–ਤੇ ਹੋਰ ਕਈ ਮੁਖੀ ਸਿਖਾਂ ਦੇ ਨਾਲ ੨ ਸ੍ਰੀ ਲਹਿਣਾਂ ਜੀ ਵੀ ਤਨੋ ਮਨੋ ਸੇਵਾ ਕਰਦੇ ਰਹੇ। ਇਹ ਸ੍ਰੀ ਕਰਤਾਰ ਪੁਰ ਵਿਚ ਰਹਿਕੇ ਯਾ ਖਡੂਰ ਤੋਂ ਆ-ਆਕੇ ਸੰਮਤ ੧੫੯੬ ਮਹੀਨਾ ਅਸੂ ਤੀਕ ਗੁਰੂ ਜੀ ਦੀ ਹਜੂਰੀ ਵਿਚ ਸਰਧਾ ਨਾਲ ਹਾਜਰ ਰਹੇ, ਅਤੇ ਇਸ ਅਰਸੇ ਵਿਚ ਗੁਰੂ ਜੀ ਨੇ ਵੀ ਇਨ੍ਹਾਂ ਨੂੰ ਆਤਮ ਗਿਆਨ ਭਰੇ ਉਪਦੇਸ਼ ਸੁਣਾ ਸੁਣਾ ਕੇ ਗੁਰ ਸਿਖੀ ਦੀ ਰਹੁ ਰੀਤ (ਗੁਰ ਚਾਲੀ) ਤੋਂ ਪੂਰਾ ੨ ਜਾਣੂੰ ਕਰਾ ਦਿਤਾ ਸੀ।

## ਜਿਸੇ ਦਿਖਾਲੇ ਵਾਟੜੀ ਤਿਸੇ ਭੁਲਾਵੇ ਕੌਣ ?

ਸ੍ਰੀ ਲਹਿਣਾਂ ਜੀ ਸੰਮਤ ੧੫੮੯ ਨੂੰ ਜਦ ਪਹਿਲੀ ਵੇਰ ਸ੍ਰੀ ਕਰਤਾਰ ਪੁਰ ਆਏ ਸਨ। ਗੁਰੂ ਨਾਨਕ ਜੀ ਇਨਾਂ ਨੂੰ ਅਗੋ ਜਾ ਕੇ ਮਿਲੇ ਅਤੇ ਆਪਣੇ ਸਚੇ ਘਰ ਦਾ ਆਪ ਰਾਹ ਦਸਿਆ। ਫੇਰ ਨਾਮ ਪਤਾ ਪੁਛਣ ਮਗਰੋਂ ਉਸੇ ਵੇਲੇ ਆਖ ਦਿਤਾ ਸੀ, ਲੈਹਣੇਂ ! ਤੈਂ ਲਹਿਣਾਂ ਹੈ ਅਸੀਂ ਦੇਣਾਂ ਹੈ। ਹੁਣ ਚਲੇ ਜਾਉ ਫੇਰ ਆਉਣਾਂ। ਤੱਦ ਉਹ ਚਲੇਗਏ ਸਨ।

ਦੂਜੀ ਵੇਰ ਸ੍ਰੀ ਲਹਿਣਾਂ ਜੀ ਜਦ ਲੂਣ ਦੀ ਪੰਡ ਲੈਕੇ ਆਏ। ਉਹ ਮਾਤਾ ਜੀ ਦੇ ਹਵਾਲੇ ਕੀਤੀ ਤੇ ਆਪ ਬਾਹਰ ਖੇਤਾਂ ਵਿਚ ਜਾਕੇ ਦਰਸ਼ਨ ਪਾਏ। ਗੁਰੂ ਜੀ ਨੇ ਇਨ੍ਹਾਂ ਨੂੰ ਚਿਕੜ ਨਾਲ ਭਰੀ ਘਾਹ ਦੀ ਪੰਡ ਚੁਕਾ ਕੇ ਮੋੜ ਭੇਜਿਆ ਤੇ ਆਪ ਸਾਂਝ ਨੂੰ ਆ ਕੇ ਵਿਖਾ ਦਿਤਾ ਕਿ ਇਹ ਦੀਨ ਦੁਨੀਆ ਦਾ ਛੱਤ੍ਰ ਇਨ੍ਹਾਂ ਦੇ ਸਿਰ ਤੇ ਧਰਿਆ ਹੈ, ਅਤੇ ਚਿਕੜ ਨਹੀਂ–ਇਹ ਕੇਸਰ ਛਿੜਕਿਆ ਹੈ। ਇਹ ਗਲ ਵੀ ਮਾਤਾ ਜੀ ਨੇ ਸਪੁਤ੍ਰਾਂ ਨੂੰ ਜ਼ਰੂਰ ਦਸੀ। ਕਿ ਨਵਾਂ ਆਇਆ, ਇਹ ਲਹਿਣਾਂ ! ਸਿਖ ਕੋਈ ਵਡੇ ਕਰਮਾਂ ਵਾਲਾ ਹੈ। ਤੁਹਾਡੈ ਪਿਤਾ ਜੀ ਤਾਂ ਇਹਦੇ ਉਤੇ ਮੋਹਿਤ ਹੋਇ ਦਿਸਦੇ ਹਨ।

ਸ੍ਰੀ ਲਹਿਣਾਂ ਜੀ ਅਗੋ ਤਾਂ ਦੂਜਿਆਂ ਦੇ ਮੂੰਹ ਤੋਂ ਗੁਰੂ ਨਾਨਕ

ਜੀ ਦਾ ਜੱਸ ਸੁਣਿਆ ਸੀ। ਪਰ ਹੁਣ ਪਾਸ ਰਹਿਕੇ ਅੱਖੀਂ ਵੇਖ ਲੀਤਾ ਸੀ। ਕਿ ਇਸ ਤੱਪੇ ਗੁਰੂ ਦਾ ਕਿਤਨਾਂ ਪਰਤਾਪ ਹੈ ? ਤੇ ਇਨ੍ਹਾਂ ਦੇ ਦਰਸ਼ਨਾਂ ਨੂੰ ਹਿੰਦੂ, ਮੁਸਲਮਾਨ, ਜੋਗੀ, ਸੰਨਯਾਸੀ, ਪੰਡਤ ਤੇ ਸੰਤ, ਫਕੀਰ ਕਿਤਨੇ ਆਉਂਦੇ ਅਤੇ ਪਰਮਾਰਥ ਦਾ ਰਾਹ ਪੁਛਦੇ ਜਨਮ ਸਵਾਰਦੇ ਹਨ ?

ਗੁਰੂ ਜੀ ਨੇ ਇਨ੍ਹਾਂ ਪ੍ਰਥਾਂਏ ਜੋ-ਦੋ ਬਚਨ ਕੀਤੇ ਸਨ। ਉਹੀ ਕੋਈ ਘੱਟ ਵਜ਼ਨ (ਐਹਮੀਅਤ) ਦੇ ਨਹੀਂ ਸਨ। ਉਨ੍ਹਾਂ ਵਿਚ ਬਹੁਤ ਕੁਝ ਰਾਜ਼ ਭਰਿਆ ਪਿਆ ਸੀ। ਉਨ੍ਹਾਂ ਵਾਕਾਂ ਨੇ ਹੀ ਸ੍ਰੀ ਲਹਿਣਾਂ ਜੀ ਦਾ ਮਨ ਮੋਹ ਲਿਆ ਹੋਇਆ ਸੀ। ਫੇਰ ਵੀ ਜਿਉਂ ੨ ਇਹ ਸੇਵਾ ਕਰਦੇ ਰਹੇ। ਤਿਉਂ ਤਿਉਂ ਗੁਰੂ ਜੀ ਇਨ੍ਹਾਂ ਨੂੰ ਸਾਰਿਆਂ ਥੀ ਵਧਕੇ ਸਤਿਕਾਰ ਪਿਆਰ ਨਾਲ ਵੇਖਦੇ ਰਹੇ। ਇਨ੍ਹਾਂ ਸਾਰੀਆਂ ਗਲਾਂ ਨੇ ਜਿਥੇ ਸ੍ਰੀ ਲਹਿਣਾਂ ਜੀ ਨੂੰ ਗੁਰੂ ਜੀ ਦਾ ਪੱਕਾ ਵਿਸ਼ਵਾਸੀ ਬਣਾ ਦਿਤਾ ਸੀ। ਉਥੇ ਸੰਮਤ ੧੫੯੬ ਦੇ ਭਾਦਰੋਂ ਮਹੀਨੇ ਵਿਚ ਸ੍ਰੀ ਮਾਤਾ ਜੀ ਅਤੇ ਲਖਮੀ ਚੰਦ ਜੀ ਦੇ ਮਨ ਵਿਚ ਕੁਝ ਮੰਸਾ ਵੀ ਭਰ ਦਿਤਾ ਸੀ।

ਇਸ ਦੀ ਵਜਾ ਇਹ ਸੀ। ਕਿ ਬਾਬਾ ਸ੍ਰੀ ਚੰਦ ਜੀ ਇਸ ਸਮੇਂ ੪੫ ਸਾਲਾਂ ਦੇ ਠੀਕ ਹੋ ਚੁਕੇ ਸਨ ਤੇ ਲਖਮੀ ਚੰਦ ੪੨ ਸਾਲਾਂ ਦੇ ਸਨ। ਇਨ੍ਹਾਂ ਨੇ ਸੁਰਤ ਸੰਭਾਲਣ ਤੋਂ ਲੈ ਕੇ ਪਿਤਾ ਜੀ ਦੇ ਪ੍ਰਦੇਸ ਗਏ ਪਿਛੋਂ ਵੀ ਉਨ੍ਹਾਂ ਦੇ ਹੁਕਮ ਦੇ ਬੱਧੇ ਦੂਜਿਆਂ ਦੇ ਘਰੀਂ ਰਹਿਕੇ ਆਪਣੀ ਮਾਤਾ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣੇ ਰਹੇ। ਨਾਲ ਹੀ ਆਪਣੇ ਆਪਣੇ ਸੁਭਾਉ ਤੇ ਰੁਚੀਆਂ ਮੁਤਾਬਿਕ ਆਪਣੇ ਜੀਵਨ ਨੂੰ ਪਵਿਤਰ ਰਖ ਕੇ ਸੁਧਾਰਦੇ ਤੇ ਉੱਚਾ ਸੁੱਚਾ ਬਣਾਨ ਦਾ ਯਤਨ ਕਰਦੇ ਰਹੇ। ਐਸੀ ਕੋਈ ਹਰਕਤ ਇਨ੍ਹਾਂ ਨੇ ਨਹੀਂ ਕੀਤੀ ਸੀ ਜਿਸ ਤੇ ਜਗਤ ਪ੍ਰਸਿਧ ਗੁਰੂ ਨਾਨਕ ਦੇਵ ਅਤੇ ਮਾਤਾ ਸੁਲਖਣੀ ਜੀ ਨੂੰ ਦੋਹਾਂ ਸਪੁਤ੍ਰਾਂ ਵਲੋਂ ਕੋਈ ਉਲਾਹਮਾਂ ਮਿਲਿਆ ਹੋਵੇ ? ਸਗੋਂ ਜਦੋਂ ਵੀ ਗੁਰੂ ਜੀ ਵਾਪਸ ਆਉਂਦੇ ਰਹੇ ਤਾਂ ਲੋਕੀ ਇਨ੍ਹਾਂ ਅਗੇ ਇਨ੍ਹਾਂ ਦੇ

ਸਾਹਿਬ ਜਾਦਿਆਂ ਦੇ ਸੋਹਲੇ ਹੀ ਗਾਂਦੇ ਹੁੰਦੇ ਸਨ ।

ਸਤਿਗੁਰੂ ਆਪਣੀ ਮਹਾਂਨਤਾ ਦੇ ਆਪ ਗਿਆਤੇ ਸਨ । ਕੋਈ ਬਰਾਬਰੀ ਨਹੀਂ ਦਿਤੀ ਜਾ ਸਕਦੀ । ਕਿ ਉਹੀ ਨਿਰੰਕਾਰੀ ਜੋਤ 'ਗੁਰ ਅਵਤਾਰ' ਸਨ । ਪਰ ਇਨ੍ਹਾਂ ਦੇ ਬਾਬਾ ਸ੍ਰੀ ਚੰਦ ਜੋ ਬਚਪਨ ਤੋਂ ਹੀ ਆਪਣੇ ਪਿਤਾ ਦੀ ਰੀਸੇ ਲਗ ਗਏ ਸਨ । ਅਤੇ 'ਗੁਰ ਉਪਦੇਸ਼' ਸੁਣਨ ਮਗਰੋਂ ਤਾਂ ਸਿਮਰਨ ਧਿਆਨ ਤੇ ਪ੍ਰਚਾਰ ਵਿਚ ਜੁੱਟ ਗਏ ਸਨ । ਜਿਸ 'ਨਾਂਮ ਮਹਾ ਰਸ' ਸਵਾਦ ਵਿਚ ਰਸਿਆਂ ਇਨ੍ਹਾਂ ਨੇ "ਗ੍ਰਿਹਸਥ ਧਰਮ" ਰਸ (ਦੁਨੀਆਰੀ ਦਾ ਰਸ) ਫਿਕਾ ਜਾਣ ਕੇ ਤਿਆਗ ਦਿਤਾ ਸੀ ।

ਅਗਰ ਇਹ ਸ਼ਾਦੀ ਕਰਦੇ ਤਾਂ ਚੰਗੀ ਤੋਂ ਚੰਗੀ ਘਰੋਂ ਹੋ ਜਾਂਦੀ ਤੇ ਇਨ੍ਹਾਂ ਦੇ ਘਰ ਪੰਜ ਚਾਰ ਧੀਆਂ ਪੁਤ ਵੀ ਪੈਦਾ ਹੋ ਚੁਕੇ ਹੁੰਦੇ । ਗੁਰੂ ਜੀ ਨੇ ਆਪ ਵੀ ਤਾਂ ਸ਼ਾਦੀ ਕੀਤੀ । ਜਿਨ੍ਹਾਂ ਦੇ ਘਰ ਦੋ ਸਾਹਿਬ-ਜਾਦੇ ਹੋਏ ਜੋ ੪੫ ਤੇ ੪੨ ਸਾਲ ਦੀ ਉਮਰ ਤੀਕ ਕੰਵਾਰੇ ਬੈਠੇ ਹਨ ਆਖਰ ਕੀ ਵਜਾ ਹੈ ? ਕੀ ਇਨ੍ਹਾਂ ਨੂੰ ਕਿਤੋਂ ਨਾਤਾ ਮਿਲਿਆ ਹੀ ਨਹੀਂ ਸੀ ? ਨਹੀਂ–ਨਹੀਂ । ਇਨ੍ਹਾਂ ਦੋਹਾਂ ਨੇ ਜਾਣ ਕੇ ਸ਼ਾਦੀ ਕਰਨ ਤੋਂ ਮੂੰਹ ਮੋੜ ਰਖਿਆ ਸੀ । ਸ੍ਰੀ ਚੰਦ ਜੀ ਸੁਰਤ ਸਭਾਲਣ ਤੋਂ ਹੀ 'ਮਨ ਨੀਵਾਂ ਤੇ ਮਤ ਉਚੀ' ਦੇ ਸਨ । ਇਹ ਉਦਾਸ ਬਿਰਤੀ ਰਹਿੰਦੇ ਸਨ । ਲਖਮੀ ਚੰਦ ਇਨ੍ਹਾਂ ਨੂੰ ਮਜ਼ਬੂਰ ਕਰਦੇ ਹੁੰਦੇ ਕਿ ਆਪ ਵਡੇ ਹੋ । ਪਹਿਲੇ ਆਪ ਸ਼ਾਦੀ ਕਰੋ ਤੱਦ ਫੇਰ ਅਸੀਂ ਕਰਾਂਗੇ ਅਤੇ ਇਹ ਮੰਨਦੇ ਨਹੀਂ ਸਨ । ਕਿਉਂਕਿ ਇਹ ਪਿਤਾ ਗੁਰੂ ਦੇ ਜਾ ਨਸ਼ੀਨ ਹੋਣ ਦੀ ਤਿਆਰੀ ਵਿਚ ਆਪਣੇ ਸਰੀਰ ਨੂੰ ਸਾਧ ਰਹੇ ਸਨ ।

ਸ੍ਰੀ ਲਖਮੀ ਚੰਦ ਬਾਰ ੨ ਕਹਿੰਦੇ ਸਨ ਕਿ ਪਿਤਾ ਜੀ 'ਗ੍ਰਹਸਥ ਧਰਮ' ਦੇ ਵਿਰੋਧੀ ਨਹੀਂ ਤੇ ਨ ਘਰ ਛੱਡ ਜਾਣ ਦੇ ਵਿਰੋਧੀ ਹਨ । ਮਨ ਉਤੇ ਕਾਬੂ ਰਹੇ ਤਾਂ ਉਨ੍ਹਾਂ ਲਈ ਘਰ ਬਾਹਿਰ ਇਕੋ ਜਹੇ ਹਨ । ਤੁਸੀ ਅਜ ਤੀਕ ਬ੍ਰਹਮ ਚਾਰੀ ਰਹੇ । ਹੁਣ ਗ੍ਰਿਹਸਥੀ ਹੋਣ ਵਿਚ ਕੀ

ੜਰ ਹੈ ? ਪਰ ਸ੍ਰੀ ਚੰਦ ਰਾਜ਼ੀ ਨਹੀਂ ਸਨ ਹੁੰਦੇ। ਉਹ ਕਹਿੰਦੇ ਸਨ ਕਿ ਜ਼ਿੰਦਗੀ ਨੂੰ ਸਿਰਫ ਆਪਣੇ ਸਵਾਰਥ ਲਈ ਬਨਾਂਣਾ ਸੰਭਾਲਣਾ ਹੈ ਤੱਦ ਤਾਂ ਠੀਕ ਹੈ। ਪਰ 'ਦੇਸ ਸੁਧਾਰ' ਪਰਉਕਾਰ ਦੇ ਕੰਮਾਂ ਵਿਚ ਗ੍ਰਿਹਸਥ ਚਿਕੜ ਰੂਪ ਹੈ, ਪੈਰ ਨਹੀਂ ਪੁੱਟਣ ਦਿੰਦਾ। ਅਸੀਂ ਆਪਣਾ ਸੁਖ ਇਸੇ ਤਰ੍ਹਾਂ ਤਿਆਗ ਵਿਚ ਹੀ ਸਮਝਦੇ ਹਾਂ।

ਬਾਬਾ ਸ੍ਰੀ ਚੰਦ ਜੀ ਨੇ ਭ੍ਰਾਤਾ ਨੂੰ ਇਹ ਵੀ ਦਸਿਆ ਕਿ ਪਹਿਲੀ ਉਦਾਸੀ ਨੂੰ ਜਦ ਪਿਤਾ ਜੀ ਚਲਣ ਲਗੇ ਸਨ ਤਾਂ ਮੈਂ ਸੱਤ ਸਾਲਾਂ ਦਾ ਤੇ ਤੁਸੀਂ ਚਾਰ ਸਾਲਾਂ ਦੇ ਸੀ। ਉਸ ਵੇਲੇ ਸਾਡੇ ਮਾਤਾ ਜੀ ਤੇ ਭੂਆ ਨਾਨਕੀ ਜੀ ਨੇ ਸਾਨੂੰ ਸਾਹਮਣੇ ਕਰਕੇ ਸਾਡੇ ਮੋਹ ਪਿਆਰ ਦਾ ਵਾਸਤਾ ਪਾ ਕੇ ਪਿਤਾ ਜੀ ਨੂੰ ਦੇਸ਼ ਸੁਧਾਰ ਦੇ ਮਾਰਗ ਥੀਂ ਰੋਕਣ ਦਾ ਯਤਨ ਕੀਤਾ ਸੀ। ਪਰ ਉਹ ਨਹੀਂ ਰੁਕੇ ਸਨ * ਜੇ ਉਹ ਗ੍ਰਿਹਸਥੀ ਹੈ ਗੇ ਸਨ ਤੱਦ ਹੀ ਐਸਾ ਹੋਇਆ, ਤੇ ਉਨ੍ਹਾਂ ਨੂੰ ਸਾਰਿਆਂ ਦੇ ਉਲਾਹਮੇਂ ਵੀ ਸਹਾਰਨੇ ਪਏ ਸਨ। ਹੁਣ ਪਿਤਾ ਗੁਰੂ ਜੀ ਵਲੋਂ ਜੋ ਜ਼ਿੰਮੇਵਾਰੀ ਮੇਰੇ ਤੇ ਆਉਣ ਦੀ ਸੰਭਾਵਨਾਂ ਹੈ। ਉਸ ਦੇ ਨਿਭਾਉਣ ਵਿਚ ਮੈਨੂੰ ਗ੍ਰਿਹਸਥ ਦਾ ਜੰਜਾਲ ਪੈਰੀਂ ਸੰਗਲ ਪਏ ਦਿਸਦੇ ਹਨ। ਇਸਤੇ ਅਸੀਂ ਵਿਰਕਤ ਰਹਿਕੇ ਹੀ ਇਸ ਕੰਮ ਨੂੰ ਸੰਭਾਲਣਾਂ ਤੇ ਨਿਭਾਉਣਾਂ ਹੈ। ਮੈਨੂੰ ਨ ਉਡੀਕੋ ਤੇ ਤੁਸੀਂ ਸ਼ਾਦੀ ਕਰ ਲਵੋ। ਕਿ ਪਿਤਾ ਜੀ ਦੀ ਪੀਹੜੀ 'ਬਿੰਦੀ ਸੰਤਾਨ' ਵੀ ਕਾਇਮ ਰਹੇ। ਪਰ ਅਦਬ ਪ੍ਰੇਮ ਨਾਲ ਭਰੇ ਹੋਇਆਂ ਸ੍ਰੀ ਲਖਮੀ ਚੰਦ ਜੀ ਨੇ ਵੀ ਆਖ ਦਿਤਾ ਕਿ ਐਸਾ ਹੋ ਜਾਣ ਪਿਛੋਂ ਹੀ ਮੈਂ ਵੀ ਸ਼ਾਦੀ ਕਰਨ ਨੂੰ ਮੰਨਾਂਗਾ।

ਇਸਤ੍ਰਾਂ ਨਾਲ ਦੋਵੇਂ ਸਾਹਿਬਜਾਦੇ ਆਪਣੀ ਆਪਣੀ ਥਾਂ ਤੇ ਸਚੇ ਆਪੋ ਵਿਚ ਇਹ ਕੁਝ ਸੋਚ ਰਹੇ ਸਨ। ਅਤੇ ਗੁਰੂ ਪਿਤਾ ਵੀ ਇਨ੍ਹਾਂ ਦੀ ਮਾਨਸਿਕ ਅਵਸਥਾ ਥੀਂ ਬੇਖਬਰ ਨਹੀਂ ਸਨ। ਉਹ ਜਾਣੀ ਜਾਣ ਸਨ। ਪਰ ਨਿਰੰਕਾਰੀ ਹੁਕਮ ਕੁਝ ਹੋਰ ਸੀ। ਉਸ ਤੋਂ

---

*ਦੇਖੋ-ਵਡੀ ਜਨਮ ਸਾਖੀ—ਸਫਾ ੩੨੧

ਗੁਰੂ ਜੀ ਨੇ ਕਦੀ ਮੂੰਹ ਨਹੀਂ ਮੋੜਿਆ ਸੀ। ਇਨ੍ਹਾਂ ਪਾਸ ਅਗੰਮੀ ਰਾਜਾਂ ਨੂੰ ਸਮਝਣ ਵਾਲੀਆਂ ਉਹ ਅੱਖਾਂ ਸਨ, ਜਿਨ੍ਹਾਂ ਨੇ ਆਉਂਦੇ ਸਾਰ ਹੀ ਸ੍ਰੀ ਲਹਿਣਾ ਜੀ ਦੇ ਮਥੇ ਦੇ ਅਗੰਮੀ ਲੇਖ ਇਉਂ ਪੜ੍ਹ ਲਏ ਸਨ, ਜਿਵੇਂ ਖਰਾ ਗੁਮਸ਼ਤਾ ਆਪਣੇ ਸ਼ਾਹ ਵਲੋਂ ਆਈ ਦਰਸ਼ਨੀ ਹੁੰਡੀ (ਡਰਾਫਟ) ਨੂੰ ਉਸੇ ਵੇਲੇ ਪੜ੍ਹਕੇ ਸਤਿਕਾਰਦਾ ਹੈ। ਤਿਵੇਂ ਹੀ ਸ੍ਰੀ ਲਹਿਣਾਂ ਜੀ ਨੂੰ ਗੁਰੂ ਜੀ ਨੇ ਸਤਿਕਾਰਿਆ ਸੀ। ਪਰ ਇਹ ਭੇਤ ਦੂਜਿਆਂ ਉਤੇ ਹੁਣ ਖੁਲਣੇ ਸ਼ੁਰੂ ਹੋਇ ਸਨ ਜਦ ਕਿ ਪਹਿਲੇ ਆਏ ਸਿਖਾਂ ਅਤੇ ਸਾਹਿਬਜ਼ਾਦਿਆਂ ਨਾਲੋਂ ਵੀ ਵਧੇਰੇ ਸ੍ਰੀ ਗੁਰੂ ਜੀ ਦਾ ਪ੍ਰੇਮ ਝੁਕਾਉ ਸ੍ਰੀ ਲਹਿਣਾਂ ਜੀ ਵਲ ਹੋ ਚੁਕਾ ਸੀ। ਹੋਰ ਕਿਸੇ ਦੂਜੇ ਨੂੰ ਇਸ ਨਾਲ ਕੀ? ਪਰ ਸ੍ਰੀ ਲਖਮੀ ਚੰਦ ਜੀ ਵਾਸਤੇ ਇਹ ਗਲ ਬਹੁਤ ਹੀ ਮਾਨਸਿਕ ਦੁਖ ਤੇ ਚਿੰਤਾ ਦਾ ਕਾਰਣ ਬਣ ਗਈ। ਇਸ ਵਿਚ ਇਹ ਅਪਣੀ ਹੇਠੀ ਜਾਣਦੇ ਸਨ। ਕਿਉਂਕਿ ਇਹ ਰਜੋ ਗੁਣੀ ਬ੍ਰਿਤੀ ਵਾਲੇ ਸਨ।

## ਜਿਉਂ ਬੁਲਾਵਹਿ ਤਿਉਂ ਬੋਲਹਿ ਸੁਆਮੀ

ਵਡੀ ਜਨਮ ਸਾਖੀ ਦੀ ਲਿਖਤ ਰਾਹੀਂ ਪਤਾ ਲਗਦਾ ਹੈ ਕਿ ਸੰਮਤ ੧੫੯੬ ਦਾ ਜੱਦ ਅੱਧਾ ਸਾਲ ਬੀਤ ਚੁਕਾ ਸੀ। ਚੁਮਾਸੇ ਦੀਆਂ ਬਾਰਸ਼ਾਂ ਨੇ ਜੱਲ ਥੱਲ ਕਰ ਦਿਤਾ ਸੀ। ਇਲਾਕੇ ਦੀਆਂ ਸੰਗਤਾਂ ਨੂੰ ਦਰਸ਼ਨ ਕੀਤਿਆਂ ਦੋ ਤਿਨ ਮਹੀਨੇ ਹੋਣ ਲਗੇ ਸਨ। ਕੱਚੇ ਰਾਹ ਪੈਂਡੇ ਚਿਕੜਾਂ ਨਾਲ ਗੁੱਧੇ ਪਏ ਸਨ। ਬਾਰਸ਼ਾਂ ਥੰਮੀਆਂ, ਕੁਝ ਥੋੜੇ ਦਿਨਾਂ ਦਾ ਪਰਖਰਾ ਹੋਇਆ, ਤਾਂ ਭਾਦਰੋ ਵਿਚ ਦਰਸ਼ਨ ਪਿਆਸੀਆਂ ਸੰਗਤਾਂ ਨੇ ਇਕੋ ਵੇਰ ਚੋਹਾਂ ਪਾਸਿਆਂ ਥੀਂ ਵਹੀਰਾਂ ਪਾ ਦਿਤੀਆ। ਸ੍ਰੀ ਕਰਤਾਰ ਪੁਰ ਵਿਚ ਜਿਉਂ ਕੁੰਭ ਦਾ ਮੇਲਾ ਜੁੜ ਗਿਆ ਸੀ। "ਸ੍ਰੀ ਨਾਨਕ ਪ੍ਰਕਾਸ਼" ਦੇ ਲੇਖਕ ਨੇ ਲਿਖਿਆ ਹੈ–ਕਿ ਇਸ ਸਮੇਂ

੨੪੦੦੦ ਹਜ਼ਾਰ ਦੀ ਗਿਣਤੀ ਦਾ ਇਕਠ ਸੀ‡ ਸਾਰਿਆਂ ਨੇ ਯਥਾ ਸ਼ਕਤ ਭੇਟਾ ਧਰੀਆਂ ਤੇ ਨਿਮਸ਼ਕਾਰ ਕੀਤੀ। ਪਰ ਭਾਣਾ ਕਰਤਾਰ ਦਾ ਇਕ ਰਾਤ ਨੂੰ ਫੇਰ ਘੱਟਾਂ ਉਮੰਡ ਆਈਆਂ, ਤੇ ਮੋਹਲੇ ਧਾਰ ਵਰਖਾ ਹੋਣੇ ਲਗੀ। ਲੋਕੀ ਛੱਤਾਂ ਹੇਠ ਦੱੜ ਕੇ ਬੈਠ ਗਏ, ਤੇ ਬਾਹਰ ਨੂੰ ਮੂੰਹ ਕਰਨਾਂ ਔਖਾ ਹੋ ਗਿਆ। ਤੁਰਨਾਂ ਫਿਰਨਾਂ ਤਾਂ ਗਲ ਹੀ ਦੂਜੀ ਸੀ। ਇਤਨੀ ਭਾਰੀ ਸੰਗਤ ਦੇ ਅਚਨ ਚੇਤ ਆ ਜਾਣ ਦੀ ਉਮੀਦ ਵੀ ਕਿਸੇ ਨੂੰ ਨਹੀਂ ਸੀ। ਜੋ ਅੰਨ ਦਾਣਾਂ ਪਿਸਾ ਕੇ ਰਖਿਆ ਜਾਂਦਾ। ਇਹ ਝੜੀ ਦੋ ਦਿਨ ਤੇ ਦੋ ਰਾਤਾਂ ਬਰਾਬਰ ਦੀ ਰਹੀ। ਜਿਸ ਤੇ ਸੰਗਤਾਂ ਨੂੰ ਫਾਕਾ ਤੇ ਕੜਾਕਾ ਹੀ ਸਹਾਰਣਾਂ ਪਿਆ।

ਤੀਜੇ ਦਿਨ ਸਵੇਰ ਨੂੰ ਸੂਰਜ ਦੇਵਤਾ ਨੇ ਦਰਸ਼ਨ ਦਿਤੇ! ਦੋ ਤਿੰਨ ਦਿਨਾਂ ਦੀ ਭੁਖੀ ਤਿਹਾਈ ਸੰਗਤ ਦੀ ਪੀੜਾ ਨੇ ਗੁਰੂ ਜੀ ਦੇ ਦਿਲ ਉਤੇ ਵੀ ਅਸਰ ਕੀਤਾ। ਛੇਤੀ ੨ ਹੋਰ ਕੋਈ ਇਤਨਾ ਪ੍ਰਬੰਧ ਹੁੰਦਾ ਨ ਵੇਖ ਕੇ ਗੁਰੂ ਨੂੰ ਇਕ ਵਿਉਂਤ ਸੁਝੀ ਤਾਂ ਆਪ ਨੇ ਪਹਿਲਾਂ ਸ੍ਰੀ ਚੰਦ ਜੀ ਨੂੰ ਤੇ ਫੇਰ ਲਖਮੀ ਚੰਦ ਜੀ ਨੂੰ ਬੁਲਾ ਕੇ ਆਖਿਆ ਸੰਗਤ ਭੁਖੀ ਹੈ। ਬਾਹਰ ਖੜੇ ਕਿਕੱਰਾਂ ਦੇ ਰੁਖਾਂ ਉਤੇ ਚੜ੍ਹਕੇ ਝੂੰਣਾ ਦਿਓ। ਕਿ ਭੋਜਨ ਮਿਠਆਈਆ ਪੂਰੀਆ ਕਿਚੋੜੀਆ ਗਿਰਨ ਗੀਆ, ਤੇ ਬੁਲਾ ਕੇ ਸ਼ੰਗਤਾ ਨੂੰ ਛਕਾ ਕੇ ਤ੍ਰਿਪਤ ਕਰ ਦਿਓ। ਪਰ ਇਨ੍ਹਾ ਦੋਹਾਂ ਨੇ ਬਚਨ ਤੇ ਵਿਸ਼ਵਾਸ਼ ਨ ਕੀਤਾ। ਫ਼ੇਰ ਸ੍ਰੀ ਲਹਿਣਾ ਜੀ ਨੇ ਹੁਕਮ ਮੰਨ ਕੇ ਇਸ਼ੇ ਤਰ੍ਹਾਂ ਕੀਤਾ ਤੇ ਰੱਜ ੨ ਕੇ ਸ਼ੰਗਤਾਂ ਨਿਹਾਲ ਹੋਈਆਂ। ਇਹ ਜ਼ਿੱਕਰ ਜਨਮ ਸਾਖੀ ਤੇ ਇਹਦੇ ਪਿਛੋਂ ਦੇ ਲਿਖੇ ਇਤਹਾਸਾਂ ਵਿਚਾ ਲਿਖਿਆ ਹੈ। (ਦਾਸ ਲੇਖਕ ਵਲੋਂ ਬੇਨਤੀ)

ਅਸੀਂ ਇਸ ਉਕਤ ਸਾਖੀ ਅਤੇ ਇਸ਼ੇ ਅਧਾਰ ਤੇ ਸ੍ਰੀ ਨਾਨਕ ਪ੍ਰਕਾਸ਼ ਦੇ ਕਰਤਾ ਕਵੀ ਭਾਈ ਸ਼ੰਤੋਖ ਸ਼ਿੰਘ ਦੀ ਲਿਖਤ ਦੇ ਅਧਾਰ ਤੇ

---

‡ ਦੇਖੋ ਸ੍ਰੀ ਨਾਂਨਕ ਪ੍ਰਕਾਸ਼ ਉਤਾਰਧੇ ਧਿਆਏ ੪੯ ਚੌਪਈ ੩੧

ਲਿਖੀ ਹੈ. ਇਸ ਤੋਂ ਪ੍ਰਗਟ ਹੁੰਦਾ ਹੈ ਕਿ ਗੁਰੂ ਨਾਨਕ ਜੀ ਦੇ ਸਨਮੁਖ ਉਨ੍ਹਾਂ ਦੇ ਸਾਹਿਬ ਜਾਦਿਆਂ ਵਲੋਂ ਇਹ ਲੇਖਕ ਪਹਿਲੀ ਹੁਕਮ ਅਦੂਲੀ ਦਸਦੇ ਹਨ। ਅਗਰ ਇਸ ਤੋ ਪਹਿਲੇ ਵੀ ਇਨ੍ਹਾਂ ਦੋਹਾਂ ਦੇ ਮੱਥੇ ਕੁੱਝ ਕਸੂਰ ਹੁੰਦਾਂ ਤਾਂ ਇਹੋ ਲਿਖਾਰੀ ਜ਼ਰੂਰ ਲਿਖਦੇ। ਜਿਵੇਂ ਹੁੱਣ ਲਿਹਾਜ ਨਹੀ ਕੀਤਾ—ਪਹਿਲੇ ਵੀ ਨਾਂ ਕਰਦੇ।—

ਮੈਨੂੰ-(ਦਾਸ ਲੇਖਕ ਨੂੰ)ਗੁਰੂ ਨਾਨਕ ਜੀ ਦੀ ਕੀਮਯਾਈ ਨਜਰ ਅਤੇ ਆਤਮਕ ਬੱਲ ਜਾਂ ਵਾਕ ਸਿੱਧੀ ਉਤੇ ਕੋਈ ਸੰਸਾ ਨਹੀ ਹੈ ਉਹ-" ਕਰਣ ਵਿਚੱ -ਨਾ ਕਰਣ ਵਿਚ-ਅਤੇ ਉਲਟੀ ਕਰਣ"-ਵਿਚ ਸਰਬ ਕਲਾਂ ਸਮਰਥ ਹਨ। ਅਤੇ ਉਨ੍ਹਾਂ ਦਾ ਸਿਖ ਹੋਣ ਦੀ ਹੈਸੀਅਤ ਵਿਚ ਉਨ੍ਹਾਂ ਦੀ ਕਿਸੇ ਕਰਣੀ ਉਤੇ ਮੈਨੂੰ ਕਿੰਤੂ (ਟੀਕਾ ਟਿਪੱਣੀ) ਕਰਣ ਦਾ ਵੀ ਕੋਈ ਹੱਕ ਨਹੀ, ਪਰ ਇਹ ਸਾਖੀਆਂ ਤਾਂ ਇਤਹਾਸ ਦੇ ਲਿਖਾਰੀਆਂ ਨੇ ਲਿਖੀਆਂ ਹਨ । ਜਿਨ੍ਹਾਂ ਵਿਚੋਂ ਕਈ ਇਤਹਾਸਕ ਤੌਰ ਤੇ ਅਗੇ ਗਲਤ ਸਾਬਤ ਹੋ ਚੁਕੀਆਂ ਹਨ। ਕਿੱਕਰ ਝਾੜਨ ਦੀ ਸਾਖੀ ਵੀ ਉਹਾ ਜਹੀ ਬਨਾਵਟੀ ਹੀ ਲਿਖੀ ਦਿਸਦੀ ਹੈ, ਜਿਸ ਤੇ ਸਾਨੂੰ ਵਿਚਾਰ ਕਰਨ ਦਾ ਕੋਈ ਦੋਸ਼ ਨਹੀ ਦਿਸਦਾ ਤੇ ਮੇਰੀ ਵਿਚਾਰ ਇਹ ਹੈ ।—

੧—ਪਹਿਲੀ ਗੱਲ ਤਾਂ ਇਹ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਸਦਾ ਰੱਬ ਦੇ ਭਾਂਣੇ (ਹੁਕਮ ਰਜ਼ਾਈ) ਵਿਚ ਚਲੱਣ ਵਲੇ ਸੰਨ। ਯਕੀਨ ਨਹੀ ਆ ਸਕਦਾ ਕਿ ਉਹਨ੍ਹਾਂ ਨੇ ਐਸਾ ਕੋਈ ਹੁਕਮ ਕੀਤਾ ਹੋਵੇ ?ਕਿਉਂ ਕਿ ਉਹ ਤਾਂ ਰੱਬ ਵਲੂੰ ਦਿਤੇ ਦੁੱਖ ਭੁੱਖ ਸਹਾਰਨੇ ਦਾ ਸਹੀ ਉਪਦੇਸ਼ ਸੁਨਾਂਦੇ ਰਹੇ ਸਨ। ਫੇਰ ਅਗਰ ਇਹ ਵਾਕਿਆ ਜਰੂਰ ਸੱਚਾ ਹੋਇਆ ਹੀ ਮਨ ਲਈਏ ? ਕਿ ਗੁਰੂ ਜੀ ਨੇ ਕੁਦਰਤੀ ਨਿਯਮਾਂ ਦੇ ਉਲਟ ਇਥੇ ਕਰਾਮਾਤ ਵ੍ਰਤਣੀ ਕੀਤੀ ਤਾਂ ਉਨ੍ਹਾਂ ਬਦਲਾਂ ਨੂੰ ਵੀ ਰੋਕ ਸਕਦੇ ਸਨ ਉਹ ਸਮ੍ਰਥ ਸਨ।

੨. ਕਿਕਰਾਂ ਨਾਲ ਸਾਹਮਣੇ ਤਾਂ ਕੋਈ ਭੋਜਨ ਨਹੀਂ ਸੀ। ਅਤੇ ਡੂੰਡਨ ਉਤੇ ਹੀ ਸ਼ਕਤੀ ਵਰਤ ਕੇ ਗਿਰਾਣੇ ਸਨ ਤਾਂ ਉਹ ਲੰਗਰ ਦਾ ਦਰਵਾਜਾ ਬੰਦ ਕਰਕੇ ਉਸੇ ਕਰਾਮਾਤ ਸ਼ਕਤੀ ਨਾਲ ਖੋਹਲ ਕੇ ਭੰਡਾਰੇ ਭਰੇ ਦਿਖਾ ਸਕਦੇ ਸਨ। ਇਹ ਕੰਮ ਤਾਂ ਪਹਿਲੇ ਜ਼ਮਾਨੇ ਵਿਚ 'ਪਰਸ ਰਾਮ' ਦੇ ਪਿਤਾ 'ਜਮ ਦਗੱਨ' ਨੇ ਕਾਂਮ ਧੇਨ ਗਊ ਪਾਸੂੰ ਕਰਾਕੇ 'ਸਹੰਸਰ ਬਾਹੁ' ਦੀ ਕਈ ਹਜ਼ਾਰ ਫੌਜ ਨੂੰ ਪ੍ਰਸ਼ਾਦਾ ਛਕਾ ਦਿਤਾ ਸੀ। ਗੁਰੂ ਜੀ ਵਾਸਤੇ ਤਾਂ ਇਹ ਗੱਲ ਮਮੂਲੀ ਜਹੀ ਸੀ।

੩. ਅਗਰ ਇਸੇ ਹੁਕਮ ਨਾਲ ਇਸ ਵੇਲੇ ਸਾਹਿਬ ਜਾਦਿਆਂ ਦੀ ਪ੍ਰੀਖਿਆ ਹੀ ਲੈਣੀ ਸੀ ਤਦ ਵੀ ਇਹ ਗਲ ਢੁਕੱਦੀ ਨਹੀਂ ਦਿਸਦੀ ਕਿਉਂਕਿ ਪ੍ਰੀਖਿਆ ਤਾਂ ਅਨਜਾਣ ਆਦਮੀ ਲੈਂਦੇ ਹਨ, ਜੋ ਦੂਜਿਆਂ ਦੀ ਗਤੀ (ਲਿਆਕਤ) ਨੂੰ ਨਹੀਂ ਜਾਣਦੇ। ਗੁਰੂ ਜੀ ਤਾਂ ਪਹਿਲੇ ਤੋਂ ਹੀ ਜਾਣੀ ਜਾਣ ਰਹੇ। ਜਿਨ੍ਹਾਂ ਨੇ ਨਵਾਬ ਦੌਲਤ ਖਾਨ ਅਤੇ ਕਾਜ਼ੀ ਦੇ ਦਿਲ ਦੀਆਂ ਦਸ ਦਿਤੀਆਂ ਸਨ। ਕਿ ਉਨ੍ਹਾਂ ਦੇ ਮਨ ਕਿਥੇ ੨ ਫਿਰਦੇ ਹਨ ਤਾਂ ਉਹ ਸ੍ਰੀ ਚੰਦ ਅਤੇ ਲਖਮੀ ਚੰਦ ਦੇ ਮਨ ਨੂੰ ਵੀ ਪੂਰੀ ਤਰ੍ਹਾਂ ਜਾਣਦੇ ਹੋਣੇ ਹਨ, ਕਿ ਇਨਕਾਰੀ ਹੋ ਜਾਣਗੇ। ਤੱਦ ਤਾਂ ਪਹਿਲੇ ਹੀ ਸਿੱਧਾ ਉਨ੍ਹਾਂ ਨੇ ਲਹਿਣਾਂ ਜੀ ਨੂੰ ਆਖ ਦੇਣਾ ਸੀ।

ਉਹ ਗੁਰੂ ਨਾਨਕ ਦੇਵ ! ਜੋ ਦੂਜਿਆਂ ਦੇ ਗੁਨਾਹਾਂ ਤੇ ਕਮਜੋਰੀਆਂ ਨੂੰ ਵੇਖ ਕੇ ਅੱਣ ਡਿੱਠ ਕਰਨ ਵਾਲੇ ਸਨ, ਉਨ੍ਹਾਂ ਬਾਬਤ ਇਹ ਕਦੀ ਯਕੀਨ ਨਹੀਂ ਕੀਤਾ ਜਾ ਸਕਦਾ ਕਿ ਇਤੱਨੀ ਭਾਰੀ ਸੰਗਤ ਸਾਹਮਣੇਂ ਦੋਹਾਂ ਹੀ ਅਪਣੇ ਸਾਹਿਬਜਾਦਿਆਂ ਪਾਸੂੰ ਨਾਹ ਕਰਾਕੇ ਅਪਣੀ ਤੇ ਉਨ੍ਹਾਂ ਦੋਹਾਂ ਦੀ ਹੇਠੀ ਕਰਾਣੀ ਜਰੂਰੀ ਜਾਣਦੇ, ਅਤੇ ਇਸ ਤਰ੍ਹਾਂ ਨਾਲ ਪੱਚੀ ਕਰਾਕੇ ਸ੍ਰੀ ਲਹਿਣਾਂ ਜੀ ਦਾ ਜੱਸ ਕਰਾਂਦੇ। ਇਸ ਲਈ, ਪੁਰਾਣੇ ਕਿਸੇ ਲੇਖਕ ਵਲੂੰ ਲਿਖੀ ਗਈ ਹੁਕਮ ਉਦੂਲੀ ਦੀ ਉਕਤ ਸਾਖੀ ਨਾਲ ਮੈਂ (ਲੇਖਕ) ਸਹਿਮਤ ਨਹੀਂ ਹਾ। ਜਿਸ ਰਾਹੀਂ ਇਹ ਸਾਬਤ ਹੁੰਦਾ ਹੋਵੇ ਕਿ ਗੁਰੂ ਜੀ ਨੇ (ਕੁਦਰਤੀ ਨਿਜਮਾਂ ਦੇ ਉਲਟ)

ਇਸ ਕੌਤਕ ਰਾਹੀਂ ਸਪੁਤ੍ਰਾਂ ਦੇ ਖਿਲਾਫ ਅਤੇ 'ਲਹਿਣਾਂ ਜੀ ਦੇ ਹੱਕ ਵਿਚ ਹੋਣ ਨੂੰ ਲੋਕਾਂ ਸਾਹਮਣੇਂ ਸਚਿਆਂ ਹੋਣ ਦਾ ਯਤਨ ਕੀਤਾ ਹੋਵੇ, ਗੁਰੂ ਜੀ ਬਾਬਤ ਐਸਾ ਖਿਆਲ ਕਰਨਾਂ ਹੀ ਮਹਾਂਨ ਦੋਸ਼ ਹੈ। ਕਿਉਂਕਿ ਉਹਨਾਂ ਨੇ ਆਂਉਂਦੇ ਸਾਰ ਹੀ ਲਹਿਣਾਂ ਜੀ ਨੂੰ ਜੋ ਕੁਝ 'ਦੇਣਾਂ ਦੇਣ' ਦਾ ਬਚਨ ਦੇ ਦਿਤਾ ਸੀ। ਫੇਰ ਇਹ ਸਾਖੀ ਵੀ ਹੋਰ ਸਾਖੀਆਂ ਵਾਗੂੰ ਹੀ ਨਿਰਮੂਲ ਦਿਸਦੀ ਹੈ, ਕਿ ਅਜ ਕਲ ਜੋ ਸਭ ਤੋਂ 'ਪੁਰਾਤਨ ਜਨਮ ਸਾਖੀ' ਵਲਾਇਤ ਵਿਚੋਂ ਮਿਲੀ ਮੰਨੀ ਜਾਂਦੀ ਹੈ ਉਸ ਵਿਚ ਵੀ ਇਹ ਸਾਖੀ ਨਹੀਂ ਲਿਖੀ। ਇਸ ਜਨਮ ਸਾਖੀ ਨੂੰ ਮੈਨੇਜਰ ਖਾਲਸਾ ਸਮਾਚਾਰ' ਵਲੋਂ ਚੌਥੀ ਵੇਰ ਮਈ ੧੯੫੨ ਵਿਚ ਪ੍ਰਕਾਸ਼ਤ ਕੀਤਾ ਗਿਆ ਹੈ, ਤੇ ਇਸ ਵਿਚ ਇਕੋ ਸਾਖੀ ਸਿਖਾਂ ਦੀ ਯਾ ਸਿਖਾਂ ਪੁੱਤ੍ਰਾਂ ਦੀ ਪ੍ਰੀਖਿਆ ਵਾਲੀ ਲਿਖੀ ਹੈ, ਜਿਸ ਨੂੰ ਵਿਸਥਾਰ ਪੂਰਵਿਕ ਅਸੀਂ ਹੇਠਾਂ ਲਿਖ ਰਹੇ ਹਾਂ ਤੇ ਇਸੇ ਤਰ੍ਹਾਂ ਠੀਕ ਵੀ ਹੈ।

## ਸਿਖਾਂ ਪੁੱਤ੍ਰਾਂ ਦੀ ਯਾ ਸਿਖਾਂ ਤੇ ਪੁੱਤ੍ਰਾਂ ਦੀ ਪਰੱਖ

'ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿਕਿਉਨ।
ਜਾਂ ਸੁਧੋਸ ਤਾਂ ਲਹਿਣਾਂ ਟਿਕਿਓਨੁ ॥'

(ਗੁਰੂ ਗ੍ਰੰਥ ਸਾਹਿਬ ਰਾਮ ਕਲੀ ਦੀ ਵਾਰ)

ਗੁਰੂ ਨਾਨਕ ਦੇਵ ਜੀ ਨੇ ੩੦ ਸਾਲ ਤੋਂ ਵਧ ਅਰਸਾ ਧਰਤੀ ਦਾ ਰਟੱਨ ਕੀਤਾ, ਤੇ ਆਪਣੇ ਸ਼ੁਭ ਉਪਦੇਸ਼ਾਂ ਨਾਲ ਲੋਕਾਂ ਨੂੰ ਰਬ ਦੇ ਮਿਲਣ ਦਾ ਅਤੇ ਸੁਖੱਲਾ ਜੀਵਣ ਬਿਤਾਂਣ ਦਾ ਸੌਖਾ ਰਾਹ ਦਸਿਆ। ਕਈ ਉਨ੍ਹਾਂ ਦੇ ਦਸੇ ਮਾਰਗ (ਨਿਰਮਲ ਪੰਥ) ਤੇ ਚਲ ਪਏ। ਦੂਜਿਆਂ ਨੂੰ ਪ੍ਰੇਰਨ ਵਾਸਤੇ ਅਲਾਕੇ ਵਾਰ ਮੁਖੀਏ ਥਾਪ ਕੇ ਉਨ੍ਹਾਂ ਨੂੰ ਮੰਜੀਆਂ (ਸਬੰਧਤ ਗੱਦੀਆਂ) ਬਖਸ਼ੀਆਂ। ਇਉਂ ਨਵੇਂ ਪ੍ਰਚਾਰ ਦੀ ਦੇਸ਼ ਵਿਦੇਸ਼ ਅੰਦਰ ਇਕ ਲੈਹਰ ਜਾਰੀ ਕਰ ਦਿਤੀ। ਇਧਰ ਪੰਜਾਬ ਦੇ ਮਧ ਵਿਚ 'ਸ੍ਰੀ ਕਰਤਾਰ ਪੁਰ ਅਪਣਾ ਖਾਸ ਕੇਂਦਰੀ ਅਸਥਾਨ ਬਣਾਇਆ, ਤੇ ਇਥੇ ਹੀ ਰਹਿਣ ਲਗੇ ਸਨ।

ਗੁਰੂ ਜੀ ਨੇ ਦੇਸ਼ ਪ੍ਰਦੇਸ਼ ਦਾ ਚਕਰ ਕਟੱਣ ਮਗਰੋਂ ਦੁਨੀਆਂ ਦੀ ਆਮ ਹਾਲਤ ਨੂੰ ਚੰਗੀ ਤਰ੍ਹਾਂ ਸਮਝ ਲਿਆ ਸੀ। ਆਪ ਇਕ ਦਿਨ ਸ੍ਰੀ ਕਰਤਾਰ ਪੁਰ ਬੈਠਿਆਂ ਨਿਰੰਕਾਰ ਦੀ ਹਜ਼ੂਰੀ ਵਿਚ ਸੁਰਤ ਨੂੰ ਜੋੜਿਆ ਸੀ, ਅਤੇ ਸਾਰੇ ਖੰਡਾ ਬ੍ਰਹਮੰਡਾਂ ਵਿਚ ਉਸ ਦੀ ਵਰਤਦੀ ਕੁਦਰਤ ਨੂੰ ਅਨਭੱਵ ਕਰਦੇ ਵਿਸਮਾਦ [ਅਸਚਰਜ) ਹੋ ਰਹੇ ਸਨ। ਪਰ ਨਾਲ ਹੀ ਜਗਤ ਜੀਵਾਂ ਦੀ ਤਰਸ ਯੋਗ ਹਾਲਤ ਦਾ ਨਕਸ਼ਾ ਵੀ ਇਨ੍ਹਾਂ ਦੀਆਂ ਅਖਾਂ ਅਗੇ ਆ ਗਿਆ ਸੀ। ਆਪ ਤਰਸ ਨਾਲ ਭਰੇ ਗਏ ਤੇ ਆਪਣੇ :ਕਰਤਾਰ' ਅਗੇ ਸ੍ਰੀ ਰਾਗ ਵਿਚ ਬੇਨਤੀ ਦਾ ਇਹ ਸ਼ਬਦ ਉਚਾਰਿਆ :--

ਸਿਰੀ ਰਾਗੁ ਮਹਲਾ ੧ ਘਰੁ ੪।
ਏਕੁ ਸੁਆਨੁ ਦੁਇ ਸੁਆਨੀ ਨਾਲਿ।
ਭਲਕੇ ਭਉਕਹਿ ਸਦਾ ਬਇਆਲ ॥
ਕੂੜ ਛੁਰਾ ਮੁਠਾ ਮੁਰਦਾਰ।
ਧਾਣਿਕ ਰੂਪ ਰਹਾਂ ਕਰਤਾਰ। (ਅਗੇ ਹੋਰ ਵੀ ਹੈ)

੧. ਜਿਸ ਦਾ ਭਾਵ ਅਰਥ ਇਹ ਹੈ--ਹੇ ਨਿਰੰਕਾਰ! ਸਾਰੀ ਦੁਨੀਆਂ ਦੇ ਲੋਕਾਂ ਨੇ ਆਪਣੇ ਨਾਲ ਇਕ ੨ ਲੋਭ ਦਾ ਕੁਤਾ ਤੇ ਆਸਾ ਤ੍ਰਿਸ਼ਨਾਂ ਦੀਆਂ ਦੋ ਦੋ ਕੁਤੀਆਂ ਰਖੀਆਂ ਹੋਈਆਂ ਹਨ। ਜੋ ਰੋਜ ਹੀ ਸਵੇਰ ਤੋਂ ਡਰਾਉਣੀ ਅਵਾਜ਼ ਵਿਚ ਭੌਉਕਦੀਆਂ ਹਨ। ਲੋਕਾਂ ਨੇ ਕੂੜ ਦੇ ਛੁਰੇ ਫੜੇ ਹੋਏ ਹਨ। ਜਿਸ ਕੂੜ ਦੇ ਛੁਰੇ ਨਾਲ ਦੂਜਿਆਂ ਦੇ ਮੁਰਦਾਰ ਜਹੇ ਪਰਾਏ ਹਕ ਨੂੰ ਖਾਣਾ ਹੀ ਕਰਤੱਵ ਸਮਝ ਰਖਿਆ ਹੈ। ਇਸ ਤਰ੍ਹਾਂ ਨਾਲ ਅਸੀਂ ਸਾਰੇ ਧਾਂਣਕਾਂ (ਸਹਿਸੀਆ) ਜਿਹੇ ਰੂਪ ਵਿਚ ਰਹਿ ਰਹੇ ਹਾਂ। ਫੇਰ ਆਖਿਆ-ਹੇ ਕਰਤਾਰ ! ਮੈਨੂੰ ਤਾਂ ਇਜ਼ਤ ਪੱਤ ਦੇ ਰਾਹ ਤੇ ਚਲਣਾ ਵੀ ਨਹੀਂ ਆਉਂਦਾ। ਨ ਕੋਈ ਚੰਗੀ ਸ਼ੁਭ ਕਰਣੀ ਦਾ ਕੰਮ ਕਰ ਰਿਹਾ ਹਾਂ। ਅਪਣੀ ਮਨੁਖਤਾਈ (ਇਨਸਾਨੀਅਤ) ਨੂੰ ਬਿਗਾੜ ਲਿਆ ਹੈ। ਡਾਕੂਆਂ ਜਹੇ ਬਿਕਰਾਲ

ਰੂਪ ਬਣਾ ਰਖੇ ਹਨ। ਅਜੇਹੀ ਹਾਲਤ ਵਿਚ ਤੇਰਾ ਨਾਮ ਹੀ ਸਾਰੇ ਸੰਸਾਰ ਨੂੰ ਤਾਰ ਸਕਦਾ ਹੈ. ਮੈਨੂੰ ਤਾਂ ਤੇਰੇ ਨਾਮ ਦੀ ਹੀ ਆਸ ਹੈ ਤੇ ਆਸਰਾ ਹੈ।

੨–ਗੁਰੂ ਜੀ ਆਪਣੇ ਪ੍ਰਥਾਇ ਆਖਦੇ ਹੋਇਆਂ--ਜਗਤ ਜੀਵਾਂ ਦੀ ਬਿਵਸੱਥਾ ਦਸੱਦੇ ਹਨ। ਕਿ ਜਿਥੇ ਵੇਖੋ ਅਸੀਂ ਮੂਹ ਥੀਂ ਦਿਨੇ ਰਾਤ ਇਕ ਦੂਜੇ ਦੀ ਨਿੰਦਾ ਕਰਦੇ ਰਹਿੰਦੇ ਹਾਂ। ਦੂਜਿਆਂ ਦੇ ਘਰੀਂ ਸੰਨ੍ਹਾਂ ਲਾਂਦੇ ਯਾ ਪਰਾਈਆਂ ਇਸਤ੍ਰੀਆਂ ਨੂੰ ਖੋਟੀ ਨੀਅਤ ਨਾਲ ਜੋਹ (ਵੇਖ] ਰਹੇ ਹਾਂ। ਨੀਚਾਂ ਤੋਂ ਨੀਚ ਹੋ ਰਹੇ ਹਾਂ। ਸਾਡੇ ਅੰਦਰ ਕਾਮ ਕ੍ਰੋਧ ਵਸਦੇ ਹਨ। ਇਉਂ ਵੀ ਅਸੀਂ ਧਾਣਕ ਰੂਪ ਸਾਹਸੀਆਂ ਜਹੇ ਹੋ ਚੁਕੇ ਹਾਂ।

੩. ਸਾਡੀ ਸੁਰਤ (ਤਵੱਜੋ) ਤਾਂ ਮਾਨੋ ਇਕ ਤਰ੍ਹਾਂ ਦੂਜਿਆਂ ਦੇ ਫਸਾਣ ਨੂੰ ਫਾਹੀ ਹੈ। ਪਰ ਵੇਸ ਸਾਡੇ ਬੜੇ ਸੁੰਦਰ ਭਲੇਮਾਂਣਸਾਂ (ਮਲੂਕਾਂ) ਜਹੇ ਹਨ। ਠੱਗ ਵੰਚੀ ਦਾ ਘਰ ਹਾਂ ਤੇ ਦੇਸ਼ ਨੂੰ ਠੱਗ ਰਹੇ ਹਾਂ। ਇਸਤ੍ਰਾਂ ਦੇ ਬਣਕੇ ਆਪਣੇ ਆਪ ਨੂੰ ਚੰਗਾ ਸਿਆਣਾ ਸਾਬਤ ਕੀਤਾ ਜਾ ਰਿਹਾ ਹੈ। ਪਰ ਇਤਨਾ ਹੀ ਪਾਪ ਦਾ ਭਾਰ ਵੱਧ ਰਿਹਾ ਹੈ। ਇਉਂ ਵੀ ਅਸੀਂ ਧਾਂਣਿਕ ਰੂਪ ਸਹਿਸੀਆਂ ਜਹੇ ਬਣ ਚੁਕੇ ਹਾਂ।

੪. ਗੁਰੂ ਜੀ ਨੇ ਤਰਸ ਭਰੀ ਬੇਨਤੀ ਫੇਰ ਕੀਤੀ- ਹੇ ਕਰਤਾਰ ਜੀਓ! ਆਪਨੇ ਤਾਂ ਮੈਨੂੰ ਆਪਣੇ ਨਾਲ ਮੇਲਣ ਨੂੰ ਸੁੰਦਰ ਮਨੁਖ ਰੂਪ ਦਿਤਾ ਸੀ। ਪਰ ਹਰਾਮ ਖੋਰ ਨੇ ਤੇਰੇ ਕੀਤੇ ਨੂੰ ਨਹੀਂ ਜਾਤਾ। ਹੁਣ ਇਹੋ ਚਿੰਤਾ ਹੈ ਕਿ ਜਦ ਕਦੀ ਤੇਰੇ ਦਰਬਾਰ ਵਿਚ ਮੜ ਸਦੇ ਬੁਲਾਏ ਗਏ ਤਾਂ ਚੋਰਾਂ ਦੁਸੱਟਾਂ ਵਾਂਗੂੰ ਕੀ ਮੂੰਹ ਵਿਖਾ ਸਕਾਂ ਗੇ? ਮੈਂ ਨਾਨਕ ਨੀਚ ਹਾਂ, ਅਤੇ ਅਪਣੀ (ਵੇਖੀ ਸੁਣੀ) ਵਿਚਾਰ ਆਪ ਅਗੇ ਕਹੀ ਹੈ। ਇਨਾਂ ਕਾਰਨਾਂ ਕਰਕੇ ਅਸੀਂ ਧਾਣਿਕ ਰੂਪ ਸਹਿਸਆਂ ਜਹੇ ਦਿਸ ਰਹੇ ਹਾਂ। ਤੂੰ ਆਪਣੇ ਨਾਮ ਦੀ ਬਰਕਤ ਨਾਲ ਮੈਨੂੰ ਤੇ ਸਾਰੇ ਸੰਸਾਰ ਨੂੰ ਤਾਰ ਲੈ। ਬਖਸ਼ ਲੈ।

ਗੁਰੂ ਜੀ ਦੇ ਇਸ ਸ਼ਬਦ ਦੇ ਅਧਾਰ ਤੇ ਹੀ ਲਿਖਾਰੀਆਂ ਨੇ

ਸਿਖੀ ਪਰਖਣ ਦੀ ਸਾਖੀ ਲਿਖੀ ਹੈ- ਜੋ ਸਹੀ ਮੰਨੀ ਗਈ ਤੇ ਤੇ ਸਾਰੇ ਲਿਖਾਰੀਆਂ ਨੇ ਲਿਖੀ ਹੈ ਇਹ ਹੈ ।

## ਸਾਖੀ

ਬਿਕ੍ਰਮੀ ਸੰਮਤ ੧੫੯੬ ਭਾਦਰੋ ਮਹੀਨੇ ਦੇ ਅਖੀਰ ਬਾਰਸ਼ਾਂ ਪਿਛੋਂ ਕਰਤਾਰ ਪੁਰ ਵਿਚ ਬੇਅੰਤ ਸੰਗਤਾਂ ਜਮਾਂ ਹੋ ਆਈਆਂ । ਸ਼ਬਦ ਪ੍ਰੇਮੀ ਥੋੜੇ ਪਰ ਮੁਫਤ ਦੀ ਚੰਗੀ ਚੋਖੀ ਖਾਣ ਵਾਲੇ ਬਹੁਤੇ ਸਨ । ਗੁਰੂ ਜੀ ਨੇ ਸਾਰਿਆਂ ਨੂੰ ਇਕ ਦਿਨ ਕਿਹਾ । ਕਿ ਸੰਗਤ ਵੱਧ ਜਾਣ ਤੇ ਖਰਚਾ ਵੱਧ ਗਿਆ ਹੈ । ਐਤਕੀ ਹਾੜੀ ਦੀ ਕਣਕ ਬਹੁਤ ਬੀਜਣੀ ਹੈ ਇਹ ਦਸ ਕੇ ਕੰਮ ਤੇ ਲਾ ਲਿਆ ਤੇ ਹੱਥੀਂ ਖੁਦਾਈ ਪੁਟਾਈ ਕਰਾ ਕੇ ਪੈਲੀਆਂ ਨੂੰ ਸਵਾਰਨ ਲਗੇ, ਤੱਦ ਅਧੇ ਤੋਂ ਵਧੀਕ ਲੋਕੀ ਚਲੇ ਗਏ । ਥੋੜੇ ਦਿਨਾਂ ਮਗਰੋਂ ਲੰਗਰ ਇਕ ਵੇਲੇ ਦਾ ਕਰਾ ਦਿਤਾ । ਕੁਝ ਇਸ ਤਰ੍ਹਾਂ ਤੁਰ ਗਏ । ਫੇਰ ਇਕ ਦਿਨ ਨਾਗਾ ਤੇ ਇਕ ਦਿਨ ਇਕ ਵੇਲੇ ਦਾ ਅੰਨ ਪੱਕਣ ਲਗਾ । ਹੁਣ ਬਹੁਤ ਹੀ ਥੋੜੇ ਰਹਿ ਗਏ ਸਨ । ਜਿਨ੍ਹਾਂ ਦੀ ਪਰਖ ਇਉਂ ਕਰਨੀ ਕੀਤੀ ।

ਗੁਰੂ ਜੀ ਨੇ ਆਪਣਾ ਵੇਸ ਸਹਸੀਆਂ (ਧਾਂਣਕਾਂ) ਜਿਹਾ ਬਣਾ ਲਿਆ । ਸਾਰਾ ਸਰੀਰ ਹੋਰ ਨੰਗਾ ਅਤੇ ਲੱਕ ਨਾਲ ਕੁਪੀਨ ਨੂੰ ਕਸਿਆ ਸੀ । ਕੁਝ ਫਟੀਆਂ ਟੁਟੀਆਂ ਲੀਰਾਂ ਚੀਥੜੇ ਲਮਕਾ ਰਖੇ ਸਨ । ਇਕ ਦੋ ਕੁਤੇ ਕੁਤੀਆਂ ਅਤੇ ਕੁਝ ਸੂਕਰ ਸੂਰਨੀਆਂ ਭੀ ਅਗੇ ਲਾਏ ਹੋਇ ਤੇ ਹੱਥ ਵਿਚ ਕੁਤਕਾ (ਡੰਡਾ) ਫੜ ਕੇ ਬਾਹਰ ਨੂੰ ਨਿਕਲ ਤੁਰੇ ।

ਇਸ ਉਪਰੇ ਵੇਸ ਵਿਚ ਇਨ੍ਹਾਂ ਦੇ ਉਲਟੇ ਜਹੇ ਤੌਰ ਤਰੀਕਿਆਂ ਨੂੰ ਵੇਖ ਕੇ ਸਾਰੇ ਸਿੱਖ ਅਤੇ ਪੁਤ੍ਰ ਵੀ ਹੈਰਾਨ ਸਨ, ਗੁਰੂ ਜੀ ਦੇ ਮਗਰ ੨ ਸਾਰੇ ਸਿਖ ਅਤੇ ਪੁਤਰ ਵੀ ਹੋ ਤੁਰੇ । ਅਗੇ ਜਾ ਕੇ ਪਹਿਲੇ ਪੈਸੇ, ਫੇਰ ਰੁਪੈ, ਫੇਰ ਥੋੜਾ ਹੋਰ ਅਗੇ ਮੋਹਰਾਂ ਨੂੰ ਭੁੰਵੇ ਬਿਖਰੇ ਦਿਖਾਇਆ । ਲੋਕੀ ਚੁਣ ੨ ਕੇ ਪਿਛੇ ਨੂੰ ਮੁੜ ਗਏ ਜੋ ਅਗੇ ਵਧੈ

ਉਨ੍ਹਾਂ ਨੂੰ ਆਖਿਆ-ਹੁਕਮ ਮੰਨ ਕੇ ਪਿਛੇ ਨੂੰ ਚਲੇ ਜਾਉ। ਤਦ ਸਾਹਿਬ ਜਾਦੇ ਸਮਝ ਗਏ ਕਿ ਵਿਚੂੰ ਹੋਸ਼ ਟਿਕਾਣੇ ਹੈ। ਇਹ ਪਿਤਾ ਜੀ ਨੇ ਕੋਈ ਕੌਤਕ ਵਰਤਾਇਆ ਹੈ। ਇਨ੍ਹਾਂ ਦੋਹਾਂ ਨੇ ਹੁਕਮ ਮੰਨ ਲਿਆ ਤੇ ਮੁੜ ਆਏ। ਪਰ ਸ੍ਰੀ ਲਹਿਨਾ ਜੀ ੧. ਭਾਈ ਬੁੱਢਾ ਜੀ ੨. ਭਾਈ ਸਧਾਰਨ ੩. ਅਤੇ ਚੌਥੇ ਭਾਈ ਭਗੀਰਥ ਜੀ ਨਾਲ ਨਾਲ ਹੀ ਗੁਰੂ ਜੀ ਪਿਛੇ ਪਿਛੇ ਚਲੇ ਗਏ।

ਗੁਰੂ ਜੀ ਅਗੇ ਜਾਂਦੇ ੨ ਮਲੇ ਦੀ ਝਾੜੀ ਜੰਗਲ ਵਿਚ ਅਪੜੇ ਜਿੱਥੇ ਅਗੇ ਲਕੜਾਂ ਦੀ ਚਿਖਾ ਰੱਚੀ ਉਤੇ ਚਿਟੀ ਚਦਰ ਹੇਠਾਂ ਮੁਰਦਾ ਢਕਿਆ ਪਇਆ ਦਿਸਿਆ। ਗੁਰੂ ਜੀ ਨੇ ਨਾਲ ਆਏ ਸਾਰਿਆਂ ਨੂੰ ਆਖਿਆ, ਤੁਸੀਂ ਕਿਉਂ ਨਹੀਂ ਮੁੜ ਗਏ ? ਤਾਂ ਇਨ੍ਹਾਂ ਨੇ ਕਿਹਾ ਅਸੀਂ ਆਪ ਦੇ ਸਿੱਖ ਹਾਂ, ਆਪ ਦੇ ਨਾਲ ਰਹਾਂਗੇ। ਤੱਦ ਫੁਰਮਾਨ ਹੋਇਆ ਜੇ ਤੁਸੀ ਸਿਖ ਹੋ ਤਦ ਹੁਕਮ ਨੂੰ ਮੰਨ ਕੇ ਇਸ ਮਰੇ ਮੁਰਦੇ ਨੂੰ ਖਾਵੋ। ਇਹ ਹੁਕਮ ਕਿਸੇ ਨ ਮੰਨਿਆ ਤੇ ਅੱਖਾਂ ਨਿਵਾ ਕੇ ਖਲੋਤੇ ਰਹੇ।

ਗੁਰੂ ਜੀ ਨੇ ਫੇਰ ਇਨ੍ਹਾਂ ਨੂੰ ਡੰਡੇ (ਕੁਤਕੇ) ਮਾਰ ਮਾਰ ਕੇ ਪਿਛੇ ਨੂੰ ਮੋੜਨਾ ਚਾਹਿਆ, ਪਰ ਨ ਮੁਰਦਾ ਖਾਂਦੇ ਸਨ। ਅਤੇ ਨ ਪਿਛੇ ਨੂੰ ਜਾਂਣਾ ਚਾਹੁੰਦੇ ਸਨ। ਗੁਰੂ ਜੀ ਨੇ ਆਖਿਆ ਸਿੱਖ ਕਾਹਦੇ ਹੋ ? ਜੋ ਹੁਕਮ ਨਹੀਂ ਮੰਨਦੇ। ਤੱਦ ਇਹ ਚਾਰੇ ਹੀ ਨਿਮੋ ਝੂਣੇ ਜਹੇ ਹੋ ਕੇ ਤੁਰ ਗਏ। ਅਤੇ ਦੂਰ ਜਾ ਕੇ ਇਕ ਵਡੇ ਬ੍ਰਿਛ ਦੇ ਉਹਲੇ ਖਲੋ ਕੇ ਮਨ ਵਿਚ ਗੀਟੀਆਂ ਗਿਣਨ ਲਗੇ*

ਇਨ੍ਹਾਂ ਸਾਰਿਆਂ ਦੇ ਮਨ ਚਿੰਤਾ ਨਾਲ ਭਰੇ ਤੇ ਮੁਖੜੇ ਉਦਾਸ ਸਨ। ਮੁਰਦਾ ਖਾਣ ਨੂੰ ਵੀ ਜੀ ਨਹੀਂ ਕਰਦਾ ਸੀ ਤੇ ਮਾਰ ਖਾਣ ਤੋਂ

---

* ਦੇਖੋ ਜਨਮ ਸਾਖੀ ਵਡੀ ਸਫ਼ਾ ੭੫੦-ਵਾ ਦੇਖੋ ਸੂਰਜ ਪ੍ਰਕਾਸ਼ ਰਾਸ ੨ ਅੰਸੂ ੫੭ ਚੌਪਈ ੧੭ ਵਿਚ ਭਾਈ ਬੁੱਢਾ ਸਾਹਿਬ ਦੀ ਜਬਾਨੀ ਸਿੱਖਾਂ ਪ੍ਰਥਾਂਏ ਅੱਖੀ ਦੇਖੇ ਹਾਲ ਜੋ ਸੁਨਾਏ ਸਨ ਉਥੇ ਲਿਖੇ ਹਨ।

ਵੀ ਡਰਦੇ ਸਨ। ਐਸੀ ਹਾਲਤ ਵਿਚ ਤਿੰਨ ਬੰਦੇ ਤਾਂ ਇਥੇ ਹੀ ਰਹੇ ਅਤੇ ਲਹਿਣਾ ਜੀ ਫੇਰ ਉਧਰ ਗੁਰੂ ਜੀ ਪਾਸ ਚਲੇ ਗਏ।

ਗੁਰੂ ਜੀ ਨੇ ਲਹਿਣਾਂ ਜੀ ਨੂੰ ਆਖਿਆ ਤੂੰ-ਫੇਰ ਕਿਉਂ ਆ ਗਿਆ ਹੈਂ ? ਤਾਂ ਇਨ੍ਹਾਂ ਨੇ ਭਰੇ ਮਨ ਗੁਰੂ ਨਾਨਕ ਜੀ ਦੇ ਚਰਨਾਂ ਉਤੇ ਸਿਰ ਰਖ ਦਿਤਾ। ਗੁਰੂ ਜੀ ਨੇ ਥਾਪl ਦੀ ਥਾਂ ਜੋਰ ਦਾ ਕੁਤਕਾ ਚਲਾਇਆ ਅਤੇ ਲੰਮਾ ਪਾ ਲਿਤਾ। ਮਾਨੋ ਆਪਣੇ ਚਰਨਾਂ ਉਤੇ ਡੰਡਉਤ ਬੰਦਨਾ ਕਰਾ ਲਈ। ਫੇਰ ਫੁਰਮਾਇਆ-ਜਾਹ ! ਚਲਾ ਜਾ ਛੇਤੀ ! ਪਰ ਲਹਿਣਾਂ ਜੀ ਨੇ ਬੇਨਤੀ ਕੀਤੀ ! ਜਿਨ੍ਹਾਂ ਦਾ ਇਥੇ ਘਰ ਘਾਟ ਜਾਂ ਕੋਈ ਟਿਕਾਣਾ ਹੈ ਉਹ ਤਾ ਧਨ ਨੂੰ ਸਮੇਟ ਕੇ ਚਲੇ·ਗਏ, ਮੇਰਾ ਧਨ ਧਾਮ ਜਾ ਟਿਕਾਣਾਂ ਤਾ ਕੇਵਲ ਆਪ ਦੇ ਚਰਨਾਂ ਕਮਲਾਂ ਵਿਚ ਹੈ। ਜਿਥੇ ਇਹ ਹੋਣਗੇ। ਉਥੇ ਹੀ ਭੌਰ ਜਿਉਂ ਮੇਰਾ ਟਿਕਾਂਣਾ ਹੈ। ਇਉਂ ਸੁਣਕੇ ਗੁਰੂ ਜੀ ਨੇ ਇਕ ਹੋਰ ਚਲਾਈ ਅਤੇ ਇਨ੍ਹਾਂ ਦੇ ਗਲ ਦਾ ਜਾਮਾਂ ਵੀ ਚੀਰ ਫਾੜ ਕੇ ਆਪਣੇ ਜਿਹਾ ਨੰਗਾ ਸਰੀਰ ਬਨਾ ਦਿਤਾ, ਤੇ ਉਚੀ ਅਵਾਜ਼ ਵਿਚ ਜੋਸ਼ ਭਰੇ ਆਖਿਆ-ਫੇਰ ਛੇਤੀ ਛੇਤੀ ਹੁਕਮ ਮੰਨ ਕੇ ਇਹ ਖਾ ਕਿਉਂ ਨਹਾਂ ਲੈਂਦਾ ? ਤੱਦ ਲਹਿਣਾ ਜ਼ੀ ਨੇ ਦੁਖਦੀ ਕਮਰ ਨੂੰ ਥੰਮਿਆ। ਆਪ ਉਠ ਖਲੋਤੇ. ਤੈ ਹੌਲੀ ੨ ਸ਼ਵ ਦੇ ਅਗੇ ਪਿਛੇ ਚੱਕਰ ਕਟਿਆ। ਗੁਰੂ ਜੀ ਨੇ ਫੇਰ ਕਿਹਾ ਵੇਖਦਾ ਕੀ ਹੈਂ ਖਾ ਕਿਉਂ ਨਹੀਂ ਲੈਂਦਾ ? ਤਾਂ ਹੱਥ ਜੋੜ ਕੇ ਹੌਲੀ ਅਵਾਜ਼ ਨਾਲ ਬੋਲੇ- ਕਿਹੜੇ ਪਾਸੋਂ ਸ਼ੁਰੂ ਕਰਾਂ ? ਗੁਰੂ ਜੀ ਨੇ ਪੈਰਾਂ ਵਲੋਂ ਖਾਣ ਨੂੰ ਕਿਹਾ।

ਸ੍ਰੀ ਲਹਿਣਾਂ ਜੀ ਨੇ ਚਦੱਰ ਉਠਾ ਕੇ ਡਿੱਠਾ—ਨ ਸਿਰ ਸੀ ਨ ਪੈਰ ਸੀ। ਇਹ .ਤਾਂ ਤਿਹਾਵਲਾ ਕੜਾਹ ਪ੍ਰਸ਼ਾਦ ਸੀ-ਹੈਰਾਨ ਹੋਏ ਤੇ ਜਿਤਨਾ ਖਾ ਸਕਦੇ ਸਨ, ਰੱਜ ਕੇ ਖਾ ਲਿਆ। ਗਰਮ ੨ ਜਿਵੇਂ ਹੁਣੇ ਕਿਸੇ ਨੇ ਧਰਿਆ ਸੀ। ਮਾਨੋ ਲੱਗੀਆਂ ਸੱਟਾਂ ਦੇ ਦੂਰ ਕਰਨ ਨੂੰ ਦਾਰੂ ਮਿਲ ਗਿਆ ਸੀ। ਜਿਤਨਾਂ ਖਾ ਸਕੇ, ਬਾਕੀ ਦਾ ਲੋਪ ਲਿਆ।

# ਸ੍ਰੀ ਲਹਿਣਾਂ ਜੀ ਨੂੰ ਗੁਰੂ ਅੰਗਦ ਬਣਾਇਆ

ਸ੍ਰੀ ਲਹਿਣਾਂ ਜੀ ਨੇ-ਗੁਰੂ ਜੀ ਦਾ ਹੁਕਮ ਮੰਨਣ ਦੀ ਹੱਦ ਕਰ ਦਿਤੀ। ਗੁਰੂ ਜੀ ਇਨ੍ਹਾਂ ਉਤੇ ਬਹੁਤ ਰੀਂਝ ਚੁੱਕੇ ਸਨ। ਆਪ ਦਾ ਸਰੀਰ ਪਰੇਮ ਪੁਲਕਾਵਲੀ ਵਿਚ ਆ ਗਿਆ। ਡੰਡਾ (ਕਤੱਕਾ) ਤਾ ਹਥੋਂ ਡਿੱਗ ਹੀ ਚੁੱਕਾ ਸੀ। ਪ੍ਰੇਮ ਵੇਗ ਨੇ ਉਛਾਲਾ ਮਾਰਿਆ। ਗੁਰੂ ਜੀ ਦਾ ਅਪਣਾ ਸਰੀਰ ਤਾਂ ਨੰਗਾ ਹੀ ਸੀ। ਇਨ੍ਹਾਂ ਦਾ ਕੁੜਤਾ ਵੀ ਫਾੜ ਸਟਿਆ ਸੀ, ਕਿ ਆਪਣੇ ਤੇ ਲਹਿਣਾਂ ਜੀ ਵਿਚਾਲੇ ਅੱਜ ਕੁਰਤੇ ਦੀ ਵਿੱਥ ਵੀ ਨ ਰਹੇ। ਹੁਣ ਦੇਰ ਕਿਉਂ ਕਰਦੇ? ਘੁਟ ਕੇ ਗੱਲੇ ਨਾਲ ਲਾਏ ਤੇ ਥਾਪੀ ਦਿਤੀ ਜਿਸ ਗੁਰੂ ਨਾਨਕ ਜੀ ਨੇ ਸਰੀਰਾਂ ਨਾਲ ਕਦੀ ਮੋਹ ਨਹੀਂ ਕੀਤਾ ਸੀ। ਕਿ ਰੱਬੀ ਨਿਰੰਕਾਰੀ ਜੋਤ ਨਾਲ ਜੁੜੇ ਰਹਿੰਦੇ ਸਨ। ਅੱਜ ਲਹਿਣਾਂ ਜੀ ਦੇ ਸਰੀਰ ਕੋਠੇ ਵਿਚ ਜੋਤ ਕਲਾ ਜਗਾ ਕੇ ਇੱਕ ਮਿੱਕ ਕਰ ਲਿਆ। ਨੇਤਰ ਕਦੀ ਕਿਰੇ ਨਹੀਂ ਸਨ। ਪਰ ਅੱਜ ਅੰਦਰ ਦਾ ਪਰੇਮ ਉਮਾਹ ਉੱਛਲ ਪਿਆ ਸੀ। ਉਹ ਅਪਣਾ ਆਪ ਗੁਰੂ ਨਾਨਕ ਜੀ ਦੀ ਅੱਖਾਂ ਰਾਹੀਂ ਬਾਹਰ ਆਕੇ ਦਸਣਾਂ ਚਾਹੁੰਦਾ ਸੀ। ਕਿ ਅੰਦਰ ਅੱਜ ਕਿੱਤਨਾ ਅਨੰਦ ਹੈ?

ਗੁਰੂ ਜੀ ਏਸ ਲਈ ਬਹੁਤ ਖ਼ੁੱਸ਼ ਸਨ। ਕਿ ਭਾਵੇਂ ਇਹ ਦੇਸ਼ ਵਿਦੇਸ਼ ਵਿਚ ਕਈ ਥਾਈਂ ਆਪਣੇ ਅਦਰਸ਼ ਦੇ ਪ੍ਰਚਾਰਨ ਨੂੰ ਮੰਜੀਆਂ (ਗੱਦੀਆਂ) ਦੀ ਬਖਸ਼ਸ਼ ਕਰ ਆਏ ਸਨ। ਪਰ ਸਿਖਾਂ ਦੀ ਪ੍ਰੀਖਿਯਾ ਅੱਜ ਹੀ ਕੀਤੀ, ਤੇ ਉਹ ਵੀ ਸੁਫਲ ਹੋਈ। ਸ੍ਰੀ ਲਹਿਣਾਂ ਜੀ ਸਭ ਤੋਂ ਵਡੇ ਭਾਗਾਂ ਵਾਲੇ ਸਨ। ਇਹ ਸਾਬਤ ਰਹੇ, ਤੇ ਇਨ੍ਹਾਂ ਪ੍ਰਥਾਇ ਇਉਂ ਬਚਨ ਕੀਤੇ:—

"ਸ੍ਰੀ ਲਹਿਣਾਂ ਜੀ! ਤੈਂ-ਮੈਨੂੰ ਮੁਲ ਲੈ ਲਿਤਾ ਹੈ। ਮੇਰੇ ਅੰਗ ਨਾਲ ਲੱਗ ਕੇ ਅੱਜ ਤੋਂ-ਤੂੰ ਅੰਗਦ ਹੋਇਆ। ਅੱਜ ਤੋਂ-ਤੂੰ ਮੇਰਾ ਰੂਪ ਹੋਇਆ। ਅੱਜ ਤੋਂ-ਤੂੰ ਜਗਤ ਦਾ ਗੁਰੂ ਹੋਇਆ, ਅਤੇ ਗੁਰਿਆਈ ਲੈਣ ਦੇ ਜੋਗ ਹੋਇਆ! ਤੇਰੇ ਬੇ-ਸ਼ੁਮਾਰ

ਸਿਖ ਹੋਣਗੇ। ਤੂੰ ਜਗਤ ਦਾ ਆਸਰਾ ਹੋਇਆ। ਤੂੰ ਸਾਰੇ ਸਿਖਾਂ ਦੇ ਜੰਮ ਸੰਗਲ ਕਟੱਣ ਦੇ ਜੋਗ ਹੋਇਆ। ਤੇਰੇ ਜਿਹਾ ਸੰਸਾਰ ਦੇ ਵਿਚ ਕੋਈ ਦੂਜਾ ਨਹੀਂ ਦੇਖਿਆ। ਤੈਂ ਸਿਖੀ ਦਾ ਬੀਜ ਰਖ ਲਿਆ ਹੈ *ਜਿਸਤੇ ਮੈਂ ਬਹੁਤ ਖੁਸ਼ ਹੋਇਆ ਹਾਂ।

ਇਤਨੀ ਕੁਝ ਅਸੀਸ ਤੇ ਵਰਦਾਨ ਦੇਣ ਮਗਰੋਂ ਗੁਰੂ ਜੀ ਨੇ ਜੁੱਡੀ ਖੋਹਲੀ। ਇਨ੍ਹਾਂ ਦਾ ਹੱਥ ਆਪਣੇ ਹੱਥ ਵਿਚ ਫੜਕੇ ਬਚਨ ਕਰਦੇ ਕਰਾਂਦੇ ਪਿੰਡ ਵਲ ਨੂੰ ਆਏ, ਜਿਵੇਂ ਇਕ ਜਿੰਦੇ ਦੋ ਸੁਹਿਰਦ ਸੈਰ ਕਰਦੇ ਆਉਂਦੇ ਹਨ। ਆਕੇ ਅਸ਼ਨਾਨ ਕੀਤਾ, ਬਸਤ੍ਰ ਪਹਿਰੇ, ਤਾਂ ਸਿਖ ਸੰਗਤ ਨੂੰ ਜਾਂਨ ਵਿਚ ਜਾਨ ਆਈ ਕਿ ਗੁਰੂ ਜੀ ਠੀਕ ਠਾਕ ਸਨ, ਤੇ ਜਾਣ ਕੇ ਐਸਾ ਕੀਤਾ ਨੇ।

ਨੋਟ:—ਵਲਾਇਤ ਤੋਂ ਆਈ ਪੁਰਾਤਨ ਮੰਨੀ ਗਈ "ਜਨਮ ਸਾਖੀ" ਵਿਚ ਬੱਸ ਇਹੋ ਉਕਤ ਪ੍ਰੀਖਿਆ ਦੀ ਇਕ ਸਾਖੀ ਹੈ। ਇਸ ਸਾਖੀ ਥੀਂ ਇਹੋ ਸਿਧ ਹੁੰਦਾ ਹੈ ਕਿ ਗੁਰੂ ਅੰਗਦ ਸਾਹਿਬ (ਸ੍ਰੀ ਲਹਿਣਾਂ) ਜੀ ਨੂੰ ਨਿਰੰਕਾਰ ਨੇ ਆਪੇ ਪਰੇਰ ਕੇ-ਆਪੇ ਸੋਝੀ ਦਿਤੀ। ਸਪੁਤ੍ਰਾਂ ਅਤੇ ਦੂਜੇ ਹੋਰ ਕਈ ਸਿਖਾਂ ਦਾ ਕੋਈ ਦੋਸ਼ ਨਹੀਂ ਕਿਹਾ ਜਾ ਸਕਦਾ ਕਿ ਉਨ੍ਹਾਂ ਨੇ ਕੋਈ ਹੁਕਮ ਅਦੂਲੀ ਕੀਤੀ ਹੈ। ਸਗੋਂ ਮੁੜਨ ਵਾਲੇ ਵੀ ਆਪਣੇ ਖਿਆਲ ਨਾਲ ਹੁਕਮ ਮੰਨ ਕੇ ਹੀ ਪਿਛੇ ਮੁੜੇ ਸਨ।

## ਸਾਹਿਬ ਜ਼ਾਦਿਆਂ ਦੀ ਪਰਖ ਸਬੰਧੀ ਹੋਰ ਪ੍ਰਚਲਤ ਸਾਖੀਆਂ

ਜੰਗਲ ਵਿਚ ਗੁਰੂ ਨਾਨਕ ਸਾਹਿਬ ਦੇ ਹੁਕਮ ਨਾਲ ਸ੍ਰੀ ਲਹਿਣਾਂ ਜੀ ਨੇ ਜੱਦ ਮੁਰਦਾ ਖਾਣਾ ਮੰਨ ਲਿਆ ਤੇ ਚਦੱਰ ਉਠਾ ਕੇ ਜੋ ਕੁਝ ਹੈ ਸੀ ਖਾਣ ਲਗੇ ਸਨ। ਇਸ ਕੌਤਕ ਨੂੰ ਦੂਰ ਖੜੇ ਭਾਈ ਬੁਢਾ ਜੀ.

*ਦੇਖੋ-ਨਾਨਕ ਪ੍ਰਕਾਸ਼ ਉਤਰਾਧੇ ਧਿਆਇ ੪੦

ਭਾਈ ਭਗੀਰਥ ਤੇ ਸਧਾਰਣ ਜੀ ਤਿੰਨਾਂ ਨੇ ਅੱਖੀਂ ਵੇਖਿਆ ਸੀ। ਫੇਰ ਗੁਰੂ ਜੀ ਨੇ ਇਨ੍ਹਾਂ ਨੂੰ ਆਪਣੇ ਅੰਗ (ਸ੍ਰੀਰ) ਨਾਲ ਲਗਾ ਕੇ ਥਾਪੀ ਦਿਤੀ ਇਹ ਵੀ ਇਨ੍ਹਾਂ ਡਿਠਾ। ਪਰ ਗੁਰੂ ਜੀ ਵਲੋਂ ਸ੍ਰੀ ਲਹਿਣਾਂ ਜੀ ਪ੍ਰਥਾਂਇ ਜੋ ਬਚਨ ਹੋਇਉਹ ਕਿਸੇ ਨਹੀਂ ਸੁਣੇ ਸਨ। ਉਹ ਸਿਖਾਂ ਦੇ ਪੁਛਨ ਉਤੇ ਸ਼ਾਇਦ ਲਹਿਣਾਂ ਜੀ ਨੇ ਦਸਿਆ ਹੋਣਾ ਹੈ। ਜਿਸ ਤੇ ਇਨ੍ਹਾਂ ਦੀ ਇਸ ਸਾਬਤ ਕਦਮੀ ਅਤੇ ਸਿਦਕ ਉਤੇ ਸਿਖਾਂ ਨੇ ਧੰਨ ੨ ਕਿਹਾ। ਫੇਰ ਆਪੋ ਵਿਚ ਵੀ ਵਿਚਾਰਾਂ ਕਰਨ ਲਗੇ ਕਿ ਲਹਿਣਾਂ ਜੀ ਦੀ ਬਰਾਬਰੀ ਦਾ ਕੋਈ ਸਿਖ ਨਹੀਂ ਹੈ। ਜ਼ਰੂਰੀ ਹੈ ਕਿ ਇਨ੍ਹਾਂ ਨੂੰ ਹੀ ਆਪਣਾ ਤਖਤ ਦੇਣਗੇ।

ਮਿਲਹਿ ਪਰਸ ਪਰ ਕਹੈਂ ਬਨਾਈ। ਸ੍ਰੀ ਲਹਿਣੇ ਪਰ ਕ੍ਰਿਪਾ ਸਵਾਈ।
ਅਨੁਮਾਨਹਿ ਤੇ ਪਰੇ ਲਖਾਈ। ਆਪਨੋ ਤਖਤ ਦੇਯ ਤਿਹ ਥਾਈ।
(ਸ੍ਰੀ ਨਾਨਕ ਪ੍ਰਕਾਸ਼ ਉਤ੍ਰਾਰਧੇ ਧਿ: ੫੨)

ਇਉਂ ਸਿਖਾਂ ਨੇ ਜਾਣਿਆ ਸੀ। ਪਰ ਜਨਮ ਸਾਖੀ ਵਿਚੋਂ ਜੋ ਪਿਛੋਂ ਕਿਸੇ ਨੇ ਲਿਖੀ ਤੇ ਇਸੇ ਅਧਾਰ ਤੇ ਹੋਰ ਕਈ ਲਿਖਾਰੀਆਂ ਨੇ ਵੀ ਦੇਖਾ ਦੇਖੀ ਲਿਖਿਆ ਹੈ—ਕਿ ਸਿਖ ਸੰਗਤਾਂ ਵਿਚ ਪਸਰ ਰਹੀ ਇਸ ਚਰਚਾ ਨੂੰ ਸ੍ਰੀ ਮਾਤਾ ਸੁਲਖੱਣੀ ਜੀ ਨੇ ਸੁਣਿਆ ਤੱਦ ਇਕ ਦਿਨ ਜਦੋਂ ਕਿ ਸਾਹਬਜ਼ਾਦੇ ਵੀ ਪਾਸ ਹੀ ਬੈਠੇ ਸਨ ਇਨ੍ਹਾਂ ਨੇ ਗੁਰੂ ਜੀ ਅਗੇ ਨਿੰਮੋ ਝੂਣੇਮਨ ਇਹ ਬੇਨਤੀ ਕੀਤੀ:—

"ਹੇ ਸ੍ਰੀ ਚੰਦ ਦੇ ਪਿਤਾ ਜੀ! ਭਾਵੇਂ ਆਪਦੇ ਪਹਿਲੇ ਆਖੇ ਬਚਨ ਸੁਣਕੇ ਹੀ ਅਸੀ ਸੰਸੇ ਵਿਚ ਚਿਰੋਕੇ ਪਏ ਸੀ। ਪਰ ਹੁਣ ਤਾਂ ਸਿਖਾਂ ਵਿਚ ਸਾਰੇ ਇਹੋ ਚਰਚਾ ਚਲੀ ਹੋਈ ਹੈ ਜੋ ਆਪਣੀ 'ਜੋਤ ਕਲਾ" ਲਹਿਣਾਂ ਜੀ ਨੂੰ ਦੇਣਾ ਚਾਹੁੰਦੇ ਹੋ! ਇਹ ਉਲਟੀ ਗਲ ਕਿਉਂ ਕਰਣ ਲਗੇ ਹੋ? ਕੋਈ ਢੁਕਦੀ ਗਲ ਕਰੋ। ਆਪ ਦੇ ਪੁਤਰ ਹਰ ਤਰ੍ਹਾਂ ਲਾਇਕ ਹਨ। ਅਵਤਾਰ ਵੀ ਪੁਤਰਾਂ ਨੂੰ ਚਾਹੁੰਦੇ ਰਹੇ। ਆਪ ਫਿਰ ਪੁਤਰਾਂ ਨਾਲੋਂ ਵੱਧ ਕੇ ਉਸਨੂੰ ਕਿਉਂ ਵਡਿਆਦੇ ਹੋ?

ਅਜੇ ਇਹ ਗਲਾਂ ਹੁੰਦੀਆਂ ਹੀ ਸਨ ਤੇ ਗੁਰੂ ਜੀ ਸੁਣਦੇ ਚੁਪ ਸਨ, ਕਿ ਅਚਾਨਕ ਇਕ ਬਿੱਲੀ ਚੂਹੇ ਨੂੰ ਫੜੇ ਹੋਏ ਸਾਹਮਣੇ ਆਈ। ਇਸ ਨੇ ਮਿੱਧ ੨ ਕੇ ਅੱਧਾ ਕੁ ਚੂਹਾ ਖਾ ਲਿਆ, ਤੇ ਅੱਧਾ ਸੁਟ ਕੇ ਚਲੀ ਗਈ। ਤੱਦ ਗੁਰੂ ਜੀ ਨੇ ਸ੍ਰੀ ਚੰਦ ਨੂੰ ਆਖਿਆ–ਪੁਤਰ ਜੀ! ਇਸਨੂੰ ਪਰੇ ਸੁਟ ਦਿਉ। ਸਾਹਮਣੇ ਗੰਦ ਪਿਆ ਬੁਰਾ ਲਗਦਾ ਹੈ। ਪਰ ਉਹ ਨਹੀਂ ਉਠੇ। ਸਗੋਂ ਆਖਿਆ ਇਹੋ ਜਿਹੇ ਉਲਟੇ ਕੰਮ ਸਾਨੂੰ ਦਸਦੇ ਰਹਿੰਦੇ ਹੋ। ਫੇਰ ਸ੍ਰੀ ਲਖਮੀ ਚੰਦ ਨੂੰ ਕਿਹਾ–ਇਨ੍ਹਾਂ ਆਖਿਆ ਅਸੀ ਮੋਈ ਚੂਹੀ ਨੂੰ ਹੱਥ ਨਹੀਂ ਲਾਣਾ ਕਿਸੇ ਪਾਸੋਂ ਸੁਟਾ ਦਿਆਂਗੇ। ਤੱਦ ਲਹਿਣਾਂ ਜੀ ਨੇ ਇਸ਼ਾਰਾ ਪਾਂਦਿਆਂ ਹੀ ਚੂਹੀ ਨੂੰ ਪਰੇ ਸੁਟ ਕੇ ਥਾਂ ਨੂੰ ਸਾਫ ਕਰ ਦਿਤਾ।

ਗੁਰੂ ਜੀ ਇਨ੍ਹਾਂ ਉਤੇ ਬਹੁਤ ਪ੍ਰਸ਼ੰਨ ਹੋਏ ਤੇ ਕਿਹਾ ਕਿਸੇ ਦੇ ਵੱਸ ਦੀ ਗਲ ਨਹੀਂ ਸਭ ਕੁਝ ਕਰਤਾਰ ਦੇ ਅਧੀਨ ਹੈ। ਜਿਸ ਉਤੇ ਉਹਦੀ ਕ੍ਰਿਪਾ ਦ੍ਰਿਸ਼ਟ ਹੋਵੇ ਉਸੇ ਨੇ ਇਹ ਵਸਤ ਲੈਣੀ ਹੈ? ਇਹ ਵੇਖ ਸੁਣ ਕੇ ਸ੍ਰੀ ਸੁਲਖਣੀ ਜੀ ਚਲੇ ਗਏ।

ਦੋਹਰਾ

ਨਹਿ ਕਿਸੂ ਕੇ ਕਰ ਬਿਖੇ, ਸਭ ਕਰਤਾਰ ਅਧੀਨ।
ਜਿਸ ਪਰ ਕਰਨਾ ਦ੍ਰਿਸਟ ਹੈ, ਤਿਨਹਿ ਇਹ ਵਸਤ ਲੀਨ॥

(ਸ੍ਰੀ ਨਾਨਕ ਪ੍ਰਕਾਸ਼)

ਦੂਜੀ ਪ੍ਰੀਖਿਆ—ਇਕ ਰਾਤ ਗੁਰੂ ਜੀ ਧਰਮ ਸਾਲ ਵਿਚ ਬ੍ਰਿਾਜੇ ਹੋਏ ਸਨ। ਪਾਸ ਹੀ ਸ੍ਰੀ ਚੰਦ ਤੇ ਲਖਮੀ ਚੰਦ ਵੀ ਸੁਤੇ ਪਏ ਸਨ। ਇਕ ਪਹਿਰ ਰਾਤ ਬੀਤੀ ਹੋਣੀ ਹੈ। ਗੁਰੂ ਜੀ ਨੂੰ ਜਾਗ ਆਈ ਤਾਂ ਸ੍ਰੀ ਚੰਦ ਜੀ ਨੂੰ ਬੁਲਾ ਕੇ ਆਖਿਆ–ਬੇਟਾ! ਚੱਦਰਾਂ ਮੈਲੀਆਂ ਹਨ। ਸਰ ਤੇ ਜਾ ਕੇ ਹੁਣੇ ਧੋ ਲਿਆਵੋ। ਇਨ੍ਹਾਂ ਅਗੋਂ ਆਖਿਆ--ਪਿਤਾ ਜੀ ਅਸੀ ਥਕੇ ਪਏ ਹਾਂ। ਸਾਡੇ ਹੱਥ ਵੀ ਕੋਮਲ ਹਨ (ਭਾਵ ਅਸੀ ਕੰਮ ਕਦੀ ਨਹੀਂ ਕੀਤਾ) ਅਗੇ ਹੀ ਰਾਤ ਨੂੰ ਠਰਦੇ ਪਏ ਹਾਂ।

ਦਿਨ ਹੋਣ ਤੇ ਕੋਈ ਟਹਿਲੂਆ ਧੋ ਲਿਆਵੇਗਾ। ਇਸ ਵੇਲੇ ਇਹ ਕੰਮ ਸਾਡੇ ਤੋਂ ਨਹੀ ਹੁੰਦਾ। ਫੇਰ ਲਖਮੀ ਚੰਦ ਜੀ ਨੂੰ ਕਿਹਾ ਇਨ੍ਹਾਂ ਵੀ ਇਨਕਾਰ ਕਰ ਦਿਤਾ। ਤੱਦ ਲਹਿਣਾਂ ਜੀ ਨੂੰ ਦਸਿਆ-ਇਨ੍ਹਾਂ ਉਸੇ ਵੇਲੇ ਜਾ ਕੇ ਧੋ ਸੁਕਾ ਲਿਆਂਦੀਆਂ ਸਗੋਂ ਲਹਿਣਾਂ ਜੀ ਜਦੋਂ ਗਏ, ਤਾਂ ਅਗੇ ਕੜਾਕੇ ਦੀ ਧੁਪ ਚੜ੍ਹੀ ਵੇਖੀ। ਇਹ ਮੁੜ ਆਏ ਤਾਂ ਫੇਰ ਅਗੇ ਰਾਤ ਹੋਈ ਪਈ ਸੀ। ਆਉਣ ਤੇ ਗੁਰੂ ਜੀ ਨੇ ਅਸੀਸ ਦਿਤੀ ਤੇ ਹੱਥ ਉਠਾ ਕੇ ਆਖਿਆ—ਪੁਰਖਾ ! ਤੇਰੇ ਸਮਾਨ ਦੂਜਾ ਕਿਤੇ ਨਹੀਂ ਜੰਮਿਆ। ਜਿਸਦੇ ਭਾਗ ਵਿਚ ਹੋਵੇ ਉਹੀ ਲਵੇ।

ਦੋਹਿਰਾ

ਸਤਿਗੁਰ ਕਹਿ ਜੁ ਵਸਤ ਹੈ ਭਾਗ ਜਿਸੈ ਸ਼ੋ ਪਾਇ।
ਬਿਨ ਭਾਗਾਂ ਨਹ ਮਿਲਤ ਹੈ, ਕੋਟਿਕ ਜਤਨ ਕਮਾਇ ॥

(ਸ੍ਰੀ ਨਾਨਕ ਪ੍ਰਕਾਸ਼)

ਤੀਜੀ ਪ੍ਰੀਖਿਜਾ—ਇਕ ਦਿਨ ਗੁਰੂ ਜੀ ਨੂੰ ਫੇਰ ਪ੍ਰੀਖਿਜਾ ਲੈਣ ਤੇ ਜੀ ਕਰ ਆਇਆ--ਸ੍ਰੀ ਸੁਲਖਣੀ ਜੀ ਵੀ ਇਸ ਵੇਲੇ ਕੋਲ ਹੀ ਬੈਠੇ ਸਨ। ਗੁਰੂ ਜੀ ਪਾਸ ਇਕ ਕੈਂਹ (ਕਾਂਸ਼ੀ) ਦਾ ਭਾਂਡਾ ਸੀ। ਨੇੜੇ ਦੇ ਇਕ ਛਪੱੜ ਵਿਚ ਸੁਟ ਕੇ ਉਸੇ ਵੇਲੇ ਸ੍ਰੀ ਚੰਦ ਜੀ ਨੂੰ ਕਿਹਾ-- ਕੱਢ ਕੇ ਧੋ ਮਾਂਜ ਲਿਆਵੋ। ਉਨ੍ਹਾਂ ਆਖਿਆ-ਸਾਡੇ ਗਲ ਕੀਮਤੀ ਬਸਤ੍ਰ ਪਏ ਹਨ ਇਸ ਭਾਂਡੇ ਪਿਛੇ ਅਸੀ ਗੰਦੇ ਨੀਰ ਵਿਚ ਮੈਲੇ ਨਹੀਂ ਕਰਨੇ।

ਦੋਹਿਰਾ

ਸੋ ਸੁਨ ਕੈ ਬੋਲਿਜੋ ਬਚਨ, ਗਰ ਬਹੁ ਮੋਲੇ ਚੀਰ।
ਹਿੱਤ ਬਾਸਨ ਕੇ ਕਰੋਂ ਨਹਿ ਮਲਨ ਜੂਠ ਯਹਿ ਨੀਰ ॥

(ਸ੍ਰੀ ਨਾਨਕ ਪ੍ਰਕਾਸ਼ ਉਤ੍ਰਾਰਧੇ ਧਿਆਏ ੫੨)

ਫੇਰ ਸ੍ਰੀ ਲਖੱਮੀ ਚੰਦ ਜੀ ਨੇ ਵੀ ਇਸੇ ਤਰ੍ਹਾਂ ਕਿਹਾ ਕਿ ਜੋ ਮੰਦਾ ਕੰਮ ਹੈ ਉਹ ਸਾਨੂੰ ਕਰਨ ਨੂੰ ਕਹਿੰਦੇ ਹੋ। ਅਤੇ ਸਾਰੇ ਲੋਕਾਂ

ਵਿਚ ਸਾਡਾ ਮਾਨ ਘਟਾਵਨ ਦੀ ਕਰਦੇ ਹੋ। ਤਾਂ ਲਹਿਣੇ ਜੀ ਨੂੰ ਗੁਰੂ ਜੀ ਨੇ ਇਸ਼ਾਰਾ ਕੀਤਾ—ਉਨ੍ਹਾਂ ਨੇ ਪਲ ਨ ਲਾਇਆ। ਛਾਲ ਮਾਰ ਦਿਤੀ, ਤੇ ਧੋ ਮਾਂਜ ਕੇ ਕਟੋਰਾ ਅਗੇ ਲਿਆ ਰਖਿਆ। ਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਫੇਰ ਅਸੀਸਾਂ ਦਿਤੀਆਂ ਕਿ ਤੇਰੇ ਸਮਾਨ ਦੂਜਾ ਕੋਈ ਨਹੀਂ ਹੈ।

## ਭਾਈ ਬੁਢਾ ਸਾਹਿਬ ਦੀ ਪ੍ਰੀਖਿਆ

ਚੋਥੀ ਪ੍ਰੀਖਿਆ—ਇਕ ਦਿਨ ਭਾਈ ਬੁਢਾ ਜੀ ਦੇ ਮਨ ਵਿਚ ਇਹ ਫੁਰਨਾ ਹੋਇਆ ਕਿ ਅਸੀ ਲਹਿਣਾਂ ਜੀ ਤੋਂ ਵੀ ਪਹਿਲੇ ਦੇ ਸੇਵਾ ਵਿਚ ਲਗੇ ਪਏ ਹਾਂ। ਕਦੀ ਮੂੰਹ ਨਹੀਂ ਮੋੜਿਆ ਫਿਰ ਵੀ ਵਧੇਰੇ ਕਿਰਪਾ ਲਹਿਣੇ ਜੀ ਤੇ ਹੁੰਦੀ ਦਿਸਦੀ ਹੈ। ਉਸ ਉਤੇ ਬਹੁਤ ਪ੍ਰਸੰਨ ਰਹਿੰਦੇ ਹਨ। ਸਾਡੇ ਤੇ ਇਤਨੇ ਨਹੀਂ। ਗੁਰੂ ਜੀ ਇਹ ਗੱਲ ਜਾਣ ਗਏ। ਤੱਦ ਇਕ ਰਾਤ ਨੂੰ ਜਦੋਂ ਕਿ ਗੁਰੂ ਅੰਗਦ ਜੀ ਤੇ ਭਾਈ ਬੁਢਾ ਜੀ ਦੋਵੇਂ ਹੀ ਪਾਸ ਸੁਤੇ ਪਏ ਸਨ। ਗੁਰੂ ਜੀ ਨੇ ਬੁਢਾ ਜੀ ਨੂੰ ਆਖਿਆ—ਵੇਖੋ ਤਾਂ ਸਹੀ ਕਿਤਨੀ ਕੁਝ ਰਾਤ ਬੀਤੀ ਹੈ। ਗੁਰੂ ਜੀ ਨੇ ਐਸਾ ਤਿੰਨ ਵੇਰ ਹੁਕਮ ਕੀਤਾ ਸੀ ਕਿਠੀਕ ੨ ਵੇਖ ਕੇ ਦਸੋ ? ਪਰ ਇਨ੍ਹਾਂ ਦਾ ਉਤਰ ਰਿਹਾ ਕਿ ਅਧੀਬੀਤੀ ਹੈ। ਤੱਦ ਗੁਰੂ ਜੀ ਨੇ ਲਹਿਣਾਂ ਜੀ ਨੂੰ ਕਿਹਾ ਇਹ ਬੁਢਾ ਚੰਗੀ ਤਰ੍ਹਾਂ ਜਾਣ ਨਹੀਂ ਸਕਿਆ ਤੂੰ ਠੀਕ ੨ ਵੇਖਕੇ ਦਸ ?ਤਦ ਇਨ੍ਹਾਂ ਨੇ ਮੌਲ ਕੇ ਬੇਨਤੀ ਕੀਤੀ ਮਹਾਰਾਜ !ਜਿਤਨੀ ਰਾਤ ਆਪ ਨੇ ਬੀਤਾਈ ਹੈ ਬੀਤੀ ਹੈ। ਜਿਤਨੀ ਰਖੀ ਰਹਿੰਦੀ-ਹੈ। ਮੇਰੇ ਵੀ ਨੈਣ ਨਿੰਦ੍ਰਾਵਲੇ ਸਨ। ਚੰਗੀ ਤਰ੍ਹਾਂ ਜਾਣ ਨਹੀਂ ਸਕਿਆ ਹਾਂ। ਗੁਰੂ ਜੀ ਸੁਣ ਕੇ ਖੁਸ਼ ਹੋਏ ਤੇ ਭਾਈ ਬੁਢਾ ਜੀ ਦਾ ਸੰਸਾ ਵੀ ਮਿਟ ਗਿਆ।

# ਲੇਖਕ ਵਲੋਂ ਇਨਾਂ ਪ੍ਰੀਖਿਆ ਉਤੇ ਵਿਚਾਰ

ਗਹੁਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸ ਤਾ ਸਰਬ ਸੁਖ ਪਾਈਐ ।
(ਗੁਰੂ ਗ੍ਰੰਥ ਸਾਹਿਬ ਪੰਨਾ ੮੫੦)

ਵਿਚਾਰ ਇਹ ! ਕਿ ਜਿਸ ਗੁਰੂ ਨਾਨਕ ਜੀ ਨੇ ਕਰਾਮਾਤਾਂ ਨਾਲ ਨਹੀਂ, ਬਲਿਕ "ਸ਼ਬਦ ਵੀਚਾਰ" (ਚਰਚਾ) ਨਾਲ "ਸ਼ਬਦ ਜਿਤੀ ਸਿੱਧ ਮੰਡਲੀ ਕੀਤੋ ਨੇ ਆਪਣਾ ਪੰਥ ਨਿਰਾਲਾ"--ਸਿਧ ਮੰਡਲੀ ਅਤੇ ਦੁਨੀਆ ਭਰ ਦੇ ਮਹਜ਼ਬਾਂ ਦੇ ਬਾਨੀਆਂ ਨੂੰ ਜਿਤਿਆ ਸੀ ਉਸ ਗੁਰੂ ਨੇ ਆਪਣੀ ਜਾਨਸ਼ੀਨੀ ਗੁਰ ਗੱਦੀ ਦੇਣ ਦਾ ਫ਼ੈਸਲਾ ਪਹਿਲੇ ਹੀ ਕੀਤਾ ਰਖਿਆ ਸੀ। ਜੋ ਤਿਨ ਵੇਰੀ ਦਸ ਚੁਕੇ ਸਨ ਕਿ ਗੱਦੀ ਕਿਸਨੂੰ ਦੇਣੀ ਹੈ ? ਐਸੀ ਹਾਲਤ ਵਿਚ ਵੀ ਕਦੀ ਯਕੀਨ ਨਹੀਂ ਕੀਤਾ ਜਾ ਸਕਦਾ ਕਿ ਉਕਤ ਸਾਖੀਆਂ ਵਿਚ ਦਸੀਆਂ ਹੁਕਮ ਅਦੂਲੀਆਂ ਦੇ ਕਾਰਨ ਗੁਰੂ ਜੀ ਨੇ ਸਾਹਿਬ ਜ਼ਾਦਿਆਂ ਨੂੰ ਗੱਦੀ ਨਹੀਂ ਦਿਤੀ ਸੀ।

ਮਿਸਾਲ ਦੇ ਤੌਰ ਤੇ ਜਦ ਅਸੀ ਵੇਖਦੇ ਹਾਂ ਕਿ ਬਹੁਤ ਗਿਨਤੀ ਦੇ ਲੋਕੀ ਆਪਣੀ ਇਕ ਵੇਰ ਦੀ ਕੀਤੀ ਜ਼ਬਾਨ ਨਾਲ ਆਪਣੀ ਧੀ-ਭੈਣ ਦਾ ਨਾਤਾ ਕਿਸੇ ਨੂੰ ਦੇਣਾ ਆਖਦੇ ਅਤੇ ਕਈ ੨ ਸਾਲਾਂ ਪਿਛੋਂ ਵਿਆਹ ਦਿੰਦੇ ਹਨ। ਇਸੇ ਤਰ੍ਹਾਂ ਫੇਰ ਕਈ ਬਲੈਕ ਮਾਰਕੀਟੀਏ ਅਤੇ ਦੂਜੇ ਹੋਰ ਵਪਾਰੀ ਆਪਣੀ ਜਬਾਨ ਨਾਲ ਹਜ਼ਾਰਾਂ ਲੱਖਾਂ ਦਾ ਸੌਦਾ ਦੇਣਾ ਲੈਣਾ ਕਰਦੇ ਤੇ ਉਹ ਵੀ ਟੇਲੀਫੂਨ ਰਾਹੀਂ ਅਤੇ ਕਈ ੨ ਮਹੀਨਿਆਂ ਪਿਛੋਂ ਦਿੰਦੇ ਲੈਂਦੇ ਹਨ। ਚਾਹੇ ਦੇਣ ਲੈਣ ਵਾਲੇ ਨੂੰ ਉਸ ਵਿਚੋਂ ਨਫਾ ਯਾ ਘਾਟਾ ਹੀ ਹੋਵੇ ? ਪਰ ਆਪਣੇ ਆਪਣੇ ਕੀਤੇ ਬਚਨ ਨੂੰ ਪਾਲਦੇ ਹਨ। ਤਦ ਫਿਰ ਗੁਰੂ ਨਾਨਕ ਸਾਹਿਬ ਜੀ ਜੋ ਸੱਚ ਦਾ ਅਵਤਾਰ ਤੇ ਸਦਾ ਸਚ ਦੇ ਪੁਜਾਰੀ ਸਨ। ਉਹ ਆਦਿ ਜੁਗਾਦਿ ਸੱਚ ਨੂੰ ਹੀ ਮੰਨਣ ਤੇ ਪ੍ਰਚਾਰਨ ਵਾਲੇ ਸਨ। ਉਨ੍ਹਾਂ ਬਾਬਤ ਇਹ ਕਿਵੇਂ ਉਮੀਦ ਕੀਤੀ ਜਾ ਸਕਦੀ ਹੈ ? ਕਿ ਉਹ ਸ੍ਰੀ ਲਹਿਣਾਂ ਜੀ ਪ੍ਰੀਖਾਏ

ਤਿਨ ਬਚਨ ਜੋ 'ਦੇਣਾ ਦੇਣ' ਸਬੰਧੀ ਕਰਕੇ ਸੱਚੇ ਸਾਬਤ ਨ ਹੁੰਦੇ ? ਅਤੇ ਸਾਹਿਬਜ਼ਾਦਿਆਂ ਦੀ ਪ੍ਰੀਖਿਆ ਮਗਰੋਂ ਐਸਾ ਕੁਝ ਕਰਨ ਦੀ ਉਡੀਕ ਰਖਦੇ ? ਫੇਰ ਐਸਾ ਸਮਝਨਾ ਹੀ ਪਾਪ ਹੈ ! ਕਿ ਉਹ ਅੰਤਰ ਜਾਂਮੀ ਗੁਰੂ ਹੁੰਦੇ ਹੋਏ ਆਪਣੇ ਦੋਹਾਂ ਸਾਹਿਬਜ਼ਾਦਿਆਂ ਦੇ ਦਿਲਾਂ ਨੂੰ ਨਹੀਂ ਜਾਣਦੇ ਸਨ। ਜੋ ਜਾਣਦੇ ਸਨ ਤਾਂ ਜਾਣ ਬੁਝ ਕੇ ਉਨ੍ਹਾਂ ਨੂੰ ਭੰਡਨ ਦੀ ਅਤੇ ਲੋਕਾਂ ਦੀ ਨਜ਼ਰੋਂ ਗਿਰਾਣ ਦੀ ਕੋਸ਼ਸ਼ ਕਰਦ ਰਹੇ। ਗੁਰੂ ਨਾਨਕ ਜੀ ਬਾਬਤ ਐਸ਼ਾ ਖਿਆਲ ਕਰਨਾ ਹੀ ਮਹਾਂਨ ਪਾਪ ਹੈ। ਅਸਲ ਗੱਲ ਤਾਂ ਇਹ ਹੈ ਕਿ ਪੁਰਾਤਨ ਲੇਖਕਾਂ ਨੇ ਦੂਜੀ ਥਾਂ ਗੱਦੀ ਦੇਣ ਦੇ ਗੁਰੂ ਮਨੋਰਥ ਨੂੰ ਠੀਕ ਸਮਝੇ ਬਿਨਾਂ ਹੀ ਸਾਹਿਬਜ਼ਾਦਿਆਂ ਬਾਬਤ ਐਸਾ ਕੁਝ ਲਿਖ ਦਿਤਾ ਹੈ—ਜੋ ਠੀਕ ਨਹੀਂ ਹੈ।

ਸ੍ਰੀ ਲਹਿਣਾਂ ਜੀ ਨੂੰ ਗੱਦੀ ਮਿਲਣੀ ਇਹ ਇਨ੍ਹਾਂ ਦੇ ਪੂਰਬਲੇ ਜਪ ਤਪ ਦੇ ਫ਼ਲ ਰੂਪ ਵਿਚ ਸ੍ਰੀ ਨਿਰੰਕਾਰ ਦੇ ਹੁਕਮ ਅੰਦਰ ਦੀ ਗੱਲ ਸੀ ਜੋ ਗੁਰੂ ਜੀ ਆਪ ਹੀ ਜਾਣਦੇ ਸਨ। ਉਹ ਹੁਕਮ ਰਜਾਈ ਅੰਦਰ ਰਹਿਣ ਵਾਲੇ ਸਨ। ਤੱਦੇ ਉਨ੍ਹਾਂ ਨੇ ਆਪਣਾ ਫੈਸਲਾ ਸ੍ਰੀ ਲਹਿਣਾ ਜੀ ਦੇ ਆਵਣ ਥੀਂ ੭ ਸਾਲ ਪਹਿਲੇ ਹੀ ਸ੍ਰੀ ਬਾਲਾ ਜੀ ਨੂੰ ਦੱਸ ਕੇ ਟੋਰਿਆ ਸੀ † ਇਹ ਗੱਲ ਗੁਰੂ ਨਾਨਕ ਜੀ ਨੂੰ ਕੋਈ ਭੁਲ ਨਹੀਂ ਗਈ ਸੀ। ਪੂਰੀ ਤਰ੍ਹਾਂ ਯਾਦ ਸੀ। ਕਿਉਂਕਿ ਉਹ ਤਿਨ ਕਾਲ ਦਰਸੀ ਅਤੇ ਸੱਚ ਦੇ ਅਵਤਾਰ ਸਨ। ਗੁਰੂ ਅੰਗਦ ਜੀ ਪ੍ਰਥਾਏ ਗੁਰੂ ਗੱਦੀ ਤਾਂ ਉਸ ਪਹਿਲੇ ਇੱਕੋ ਬਚਨ ਨਾਲ ਹੀ ਦਿਤੀ ਜਾ ਚੁਕੀ ਸੀ. ਅਤੇ ਆਪ ਗੁਰੂ ਜੀ ਕਰਤਾਰ ਪੁਰ ਬੈਠੇ ਉਨ੍ਹਾਂ ਨੂੰ ਸ੍ਰੀ ਲਹਿਣਾਂ ਜੀ ਰੂਪ ਵਿਚ ਖਡੂਰ ਅੰਦਰ ਬੈਠਿਆਂ ਵੇਖ ਰਹੇ ਸਨ। ਜਿਉਂ ਨਾਤਾ ਹੋਣ ਵੇਲੇ ਹੀ ਇਸਤ੍ਰੀ ਭਰਤਾ ਲੋਕਾਂ ਦੇ ਸਾਹਮਣੇ ਪ੍ਰਗਟ ਹੋ ਜਾਂਦੇ ਹਨ। ਪਰ ਵਿਆਹ ਦੀ ਰਸਮ ਅਦਾਇਗੀ ਕਿਸੇ ਦੂਜੇ ਸ਼ੁਭ ਸਮੇਂ ਲਈ ਰਖੀ

---

† ਦੇਖੋ ਸੀ ਨਾਨੇਕ ਪ੍ਰਕਾਸ਼ ਉਤਾਰਧੇ ਧਿਆਏ ੬੪–ਵਾ ਦੇਖੋ ਜੀਵਨ ਕਥਾ ਗੁਰੂ ਨਾਨਕ ਦੇਵ ਕ੍ਰਿਤ ਪ੍ਰੋਫੈਸਰ ਕਰਤਾਰ ਸਿੰਘ ਦੂਜੀ ਵੇਰ ਛਪੀ ਸਫਾ ੨੧੯

ਜਾਂਦੀ ਹੈ। ਇਸੇ ਤਰ੍ਹਾਂ ਦੇਣਾ ਦੇਣ ਦਾ ਬਚਨ ਪਹਿਲੇ ਹੀ ਹੋ ਚੁਕਾ ਸੀ, ਤੇ ਗੁਰ ਗੱਦੀ ਦੀ ਰਸਮ ਅਦਾਇਗੀ ਦਾ ਸਮਾਂ ਨੇੜੇ ਆਇਆ ਦਿਸਦਾ ਸੀ। ਫੇਰ ਦੂਜੀ ਥਾਂ ਗੁਰ ਗੱਦੀ ਦੇਣ ਦਾ ਦੂਜਾ ਕਾਰਨ ਇਉਂ ਵੀ ਦਿਸਦਾ ਹੈ ਕਿ ਰੂਹਾਨੀ ਦੌਲਤ ਦੇ ਖਜ਼ਾਨੇ ਨੂੰ ਉਹ ਦੂਜੀ ਵਰਾਸਤ ਨਾਲ ਸ਼ਾਮਲ ਕਰਕੇ ਪੁਤ੍ਰਾਂ ਨੂੰ ਨਹੀਂ ਦੇਣਾਂ ਚਾਹੁੰਦੇ ਸਨ ਉਹ ਜਾਣਦੇ ਸਨ ਕਿ ਗੱਦੀ ਅਖੀਰ ਨੂੰ ਸੋਢੀਆਂ ਦੇ ਜਾਣੀ ਹੈ, ਤੇ ਪੁਤਰ ਸਪੁੱਤਰ ਹਨ। ਇਹ ਆਪਣੀ ਕਮਾਈ ਨਾਲ ਆਪ ਚਮਕਣਗੇ ਤਦੇ ਲਹਿਣਾਂ ਜੀ ਨੂੰ ਆਉਂਦੇ ਹੀ ਕਿਹਾ ਸੀ, ਤੈਂ ਲਹਿਣਾਂ ਤੇ ਅਸੀਂ ਦੇਣਾ ਹੈ। ਇਹ ਦੇਣਾ ਦੇਣ ਵਿਚ ਨਾ ਉਨ੍ਹਾਂ ਨੂੰ ਕਿਸੇ ਦਾ ਡਰ ਸੀ, ਨਾ ਕਦੀ ਇਨ੍ਹਾਂ ਗਲਾਂ ਤੇ ਪ੍ਰੀਖਿਆ ਨਾਲ ਲੋਕਾਂ ਦੀ ਤਸਲੀ ਕਰਾਣ ਦੀ ਗੁਰੂ ਜੀ ਨੂੰ ਕੋਈ ਲੋੜ ਸੀ।

ਇਹ ਜਾਣ ਬੁਝ ਕੇ ਗੁਰੂ ਜੀ—ਤੇ ਗੁਰੂ ਪੁਤ੍ਰਾਂ ਦੀ ਮਹਾਨਤਾ ਨੂੰ ਸ਼ੱਕੀ ਬਣਾਨ ਦੀ ਕੋਝੀ ਕੋਸ਼ਸ਼ ਕੀਤੀ ਗਈ, ਤੇ ਅਸਲ ਜਨਮ-ਸਾਖੀ ਨੂੰ ਗੁੰਮ ਕਰਕੇ ਗੜ ਬੜ ਰੂਪ ਵਿਚ ਲਿਖੀ ਗਈ। ਜੋ ਸਾਬਤ ਹੋ ਚੁਕੀ ਗਲ ਬਾਤ ਹੈ* ਐਸੇ ਲੋਕੀ ਗੁਰੂ ਨਾਨਕ ਦੇਵ ਜੀ ਨੂੰ ਜੋ ਕੁਰਾਹੀਆਂ ਦਸ ਕੇ ਭੰਡਦੇ ਰਹੇ, ਉਹ 'ਸਾਧੂ ਸਮਾਜ਼ ਅਤੇ ਦੇਸ਼ ਸਾਹਮਣੇ ਬਾਬਾ ਸ੍ਰੀ ਚੰਦ ਜੀ ਦਾ ਵਧਦਾ ਪ੍ਰਤਾਪ ਵੇਖ ਕੇ ਵੀ ਨਹੀਂ ਸਹਾਰ ਸਕਦੇ ਸਨ।

ਐਸੀ ਜਨਮ ਸਾਖੀ ਨੂੰ ਪਿਛੋਂ ਕੁਝ ਸੋਧ ਕੇ ਜ਼ਰੂਰ ਲਿਖਿਆ ਗਿਆ, ਅਤੇ ਇਹੋ ਜਨਮ ਸਾਖੀ ਹੁਣ ਵਡੀ ਜਨਮ ਸਾਖੀ ਯਾ ਭਾਈ ਬਾਲੇ ਵਾਲੀ ਦੇ ਨਾਮ ਨਾਲ ਪ੍ਰਚਲਤ ਹੈ, ਤੇ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਥੀਂ ਪਿਛੋਂ ਲਿਖੀ ਗਈ ਸਾਬਤ ਹੈ। ਇਸ ਵਿਚ ਗੁਰੂ ਨਾਨਕ ਜੀ ਵਰੁਧ ਜੋ ਕੁਝ ਕਿਸੇ ਲਿਖਿਆ ਸੀ ਉਹ ਤਾਂ ਕਢ ਦਿਤਾ ਗਿਆ।

* ਦੇਖੋ—ਪੁਰਾਤਨ ਜਨਮ ਸਾਖੀ (ਵਲਾਇਤ) ਵਿਚੋ ਮਿਲੀ) ਦੀ ਭੂਮਕ ਵਿਚ ਪੂਰੇ ਨਿਰਨੇ ਨਾਲ ਦਸਿਆ ਹੈ ਕਿ ਹੁੱਣ ਦੀ ਚਾਲੂ ਜਨਮ ਸਾਖੀ ਗਲਤ ਹੈ।

ਪਰ ਸਾਹਿਬਜਾਦਿਆਂ ਬਾਬਤ ਲਿਖਿਆ ਹੋਇਆ ਏਸ ਲਈ ਸੱਚਾ ਜਾਣਕੇ ਰਹਿਣ ਦਿਤਾ ਗਿਆ–ਕਿ ਇਹੋ ਕੁਝ ਕੀਤਾ ਹੋਣਾ ਨੇ ਤੱਦੇ ਗੁਰਗਦੀ ਨਹੀਂ ਮਿਲੀ। ਬੱਸ-ਇਸ ਭਾਰੀ ਭੁਲੇਖੇ ਨੂੰ ਅਜ ਤੀਕ ਕਿਸੇ ਵਲੋਂ ਦੂਰ ਕਰਨ ਦਾ ਉਪਰਾਲਾ ਨਹੀਂ ਹੋਇਆ ਤੇ ਗੁਰੂ ਸਾਹਿਬ-ਜਾਦਿਆਂ ਦੀ ਮਹਾਨਤਾ ਨੂੰ ਪੂਰੀ ਤਰ੍ਹਾਂ ਕੋਈ ਸਮਝ ਨਹੀਂ ਪਾਇਆ। ਅਸੀਂ ਅਗੇ ਇਨ੍ਹਾਂ ਵਿਰੁਧ ਲਿਖੀ ਕਿਕੱਰ ਨ ਝਾੜਨ ਵਾਲੀ ਸਾਖੀ ਉਤੇ ਵਿਚਾਰ ਪ੍ਰਗਟ ਕੀਤੀ ਹੈ। ਹੁਣ ਉਕਤ ਤਿਨ ਚਾਰ ਸਾਖੀਆਂ ਦਾ ਨਿਰਨਾ ਲਿਖ ਦਸਣਾਂ ਵੀ ਜ਼ਰੂਰੀ ਹੈ ਜੋ ਇਉਂ ਹੈ

੧.–ਪਹਿਲੀ ਪ੍ਰੀਖਿਆ–ਚੂਹੀ ਨ ਸੁਟਣ ਦੀ ਗਲ ਦਸ ਕੇ ਲਿਖਾਰੀਆਂ ਨੇ ਆਪ ਹੀ ਮੰਨਿਆ ਹੈ ਕਿ ਗੁਰੂ ਜੀ ਨੇ ਆਖਿਆ ਕਿਸੇ ਦੇ ਵੱਸ ਦੀ ਗਲ ਨਹੀਂ ਹੈ ਜਿਸ ਤੇ ਕਰਤਾਰ ਦੀ ਕ੍ਰਿਪਾ ਹੋਵੇ ਉਸ ਨੂੰ ਇਹ ਵਸਤ ਮਿਲਣੀ ਹੈ, ਇਹ ਬਿਲਕੁਲ ਠੀਕ ਸੀ। ਤੱਦੇ ਗੁਰੂ ਜੀ ਨੇ ਸ੍ਰੀ ਲਹਿਣਾਂ ਜੀ ਨੂੰ ਕੁਝ ਦੇਣਾਂ ਦੇਣ ਦਾ ਬਚਨ ਪਹਿਲੇ ਹੀ ਦੇ ਦਿਤਾ ਸੀ ਇਸ ਵਿਚ ਪੁਤ੍ਰਾਂ ਦਾ ਕੋਈ ਦੋਸ਼ ਨਹੀਂ ਸੀ ਜਿਸਦੇ ਕਾਰਣ ਗੁਰੂ ਜੀ ਨੇ ਇਨ੍ਹਾਂ ਨੂੰ ਨਜ਼ਰ ਅੰਦਾਜ ਕੀਤਾ ਹੋਵੇ। ਇਸ ਤੇ ਇਹ ਸਾਖੀ ਮਨ ਘੜਤ ਹੈ।

੨–ਦੂਜੀ ਪ੍ਰੀਖਿਆ ਵਾਲੀ ਸਾਖੀ ਤਾਂ 'ਸ੍ਰੀ ਨਾਨਕ ਪ੍ਰਕਾਸ਼' ਦੀ ਆਪਣੀ ਲਿਖਤ ਮੁਤਾਬਕ ਮੂਲੋਂ ਹੀ ਗਲਤ ਹੈ। ਜਿਸ ਵਿਚ ਕਵੀ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ। ਕਿ ਸ੍ਰੀ ਚੰਦ ਨੇ ਆਖਿਆ–
'ਇਕ ਤਾਂ ਸਾਡੇ ਹੱਥ ਕੋਮਲ ਹਨ। ਦੂਜਾ ਰਾਤ ਦੀ ਠੰਡਕ ਨਾਲ ਅਸੀਂ ਠਰਦੇ ਪਏ ਹਾਂ ਇਸ ਵੇਲੇ ਇਹ ਕੰਮ ਨਹੀਂ ਹੁੰਦਾ।'

ਹੁਣ ਪਾਠਕ ਸਜੱਣ ਆਪ ਹੀ ਵਿਚਾਰ ਸਕਦੇ ਹਨ ਕਿ ਇਹ ਪ੍ਰੀਖਿਆ ਗੁਰੂ ਜੀ ਦੇ ਜੋਤੀ ਜੋਤ ਸਮਾਵਣ ਅਤੇ ਗੁਰ ਗੱਦੀ ਦੇਣ ਥੀਂ ਥੋੜੇ ਦਿਨ ਪਹਿਲੇ ਹੋਈਆਂ ਹੀ ਮੰਨੀਆਂ ਜਾਂ ਸਕਦੀਆਂ ਹਨ। ਗੁਰੂ ਜੀ ਤਾਂ ਸ਼ਰਾਧਾਂ ਦੇ ਦਿਨਾਂ ਵਿਚ 'ਅਸੂ ਵਦੀ ਦਸਮੀ' ਨੂੰ ਸਮਾਉਣਗੇ। ਤੇ

ਗੁਰਗੱਦੀ ਸਮਾਉਣ ਥੀਂ ਪੰਜ ਦਿਨ ਪਹਿਲਾਂ ਅਸੂ ਵੱਦੀ ਪੰਚਮੀ ਨੂੰ ਹੀ ਦੇ ਦਿਤੀ। ਇਸ ਤੇ ਇਹ ਪ੍ਰੀਖਿਆ ਭਾਦਰੋਂ ਦੇ ਅੱਧ ਅੱਧ ਯਾ ਅਖੀਰ ਵ ਸ਼ੁਰੂ ਅਸੂ ਵਿਚ ਕਿਕੱਰ ਝਾੜਨ ਦੀ ਗਲ ਪਿਛੋਂ ਹੀ ਲਈਆ ਲਿਖਦੇ ਹਨ। ਇਹ ਭਾਦਰੋਂ ਮਹੀਨਾ ਯਾ ਅੱਸੂ ਸ਼ੁਰੂ ਦੀਆਂ ਰਾਤਾਂ ਤੇ ਦਿਨ ਸਖਤ ਗਰਮੀ ਦੇ ਹੁੰਦੇ ਹਨ, ਸਰਦੀ ਦਾ ਕਿਤੇ ਨਾਮ ਨਹੀਂ ਹੁੰਦਾ ਅਤੇ ਲੋਕੀ ਬਾਹਰ ਹੀ ਸੌਂਦੇ ਹਨ। ਅਗਰ ਬਹੁਤ ਬਾਰਸ਼ ਵੀ ਹੋਵੇ ਤੱਦ ਵੀ ਪੋਹ ਮਾਘ ਜਿਨ੍ਹੀ ਸਰਦੀ ਨਹੀਂ ਹੋ ਜਾਂਦੀ ਕਿ ਕਿਸੇ ਦੇ ਹੱਥ ਠਰਦੇ ਪਏ ਹੋਵਣ। ਪਰ ਪੰਜਾਬ ਦੀ ਤਾਂ ਇਸ ਕਹਾਵਤ ਵਾਂਗੂੰ ਗਲ ਹੈ

'ਅਸੂ ਦੀ ਧੁੱਪ ਦੇਖਦਿਆਂ ਦਿਤਾ ਭਰਤ ਨੇ ਰੋ।
ਜਿਸ ਬਨ ਮਹਿ ਸ੍ਰੀ ਰਾਮ ਹੈਂ ਤਿਸ ਬਨ ਧੁੱਪ ਨ ਹੋ।'

ਇਸ ਵਾਸਤੇ ਇਸ ਰਾਤ ਨੂੰ ਚਦਰਾਂ ਧੋਣ ਦੀ ਸਾਖੀ ਤਾਂ ਉਕੀ ਹੀ ਨਿਰਮੂਲ ਦਿਸਦੀ ਹੈ।

੩-ਤੀਜੀ ਪ੍ਰੀਖਿਆ-ਗੰਦੇ ਛੱਪੜ ਵਿਚੋਂ ਕਟੋਰਾ ਕਢਣ ਨੂੰ ਕਿਹਾ, ਤੇ ਸ੍ਰੀ ਚੰਦ ਜੀ ਨੇ ਆਖਿਆ ਸਾਡੇ ਗਲ ਕੀਮਤੀ ਕਪੜੇ ਪਏ ਹਨ, ਅਸੀਂ ਗੰਦੇ ਛੱਪੜ ਵਿਚ ਵੜ ਕੇ ਗੰਦੇ ਨਹੀਂ ਕਰਨੇ। ਇਹ ਸਾਖੀ ਵੀ ਲਿਖਣ ਵੇਲੇ ਲਿਖਾਰੀਆਂ ਨੇ ਪੂਰੀ ਸੋਚ ਕੇ ਨਹੀਂ ਲਿਖੀ। ਅਗਰ ਅਚਾਨਕ ਗੁਰੂ ਜੀ ਹੱਥੋਂ ਉਸ ਛੱਪੜ ਵਿਚ ਕੌਲ ਯਾ ਕਟੋਰਾ ਡਿੱਗ ਪਿਆ ਹੁੰਦਾ ਤਾਂ ਗੱਲ ਬਣ ਸਕਦੀ ਸੀ ਕਿ ਜ਼ਰੂਰ ਕਢਣਾਂ ਸੀ। ਪਰ ਸਾਹਿਬ ਜਾਦਿਆਂ ਦੇ ਸਾਹਮਣੇ ਹੀ ਆਪ ਸੁਟ ਕੇ ਉਨ੍ਹਾਂ ਨੂੰ ਆਖਣਾ ਕਢ ਲਿਆਉ, ਇਹ ਮੰਨਣ ਵਿਚ ਨਹੀਂ ਆ ਸਕਦੀ। ਅਗਰ ਸਾਹਿਬ ਜਾਦੇ ਗੁਸਤਾਖ ਸਨ, ਤਾਂ ਉਨ੍ਹਾਂ ਨੂੰ ਬਾਰ ਬਾਰ ਕਹਿਣ ਦੀ ਲੋੜ ਹੀ ਨਹੀਂ ਸੀ, ਫੇਰ ਉਹ ਝਟ ਕਹਿ ਦੇਂਦੇ, ਕਿ ਪਹਿਲੇ ਸੁਟਣ ਦੀ ਕੀ ਲੋੜ ਸੀ? ਅਤੇ ਸ੍ਰੀ ਚੰਦ ਇਹ ਨਾ ਆਖਦੇ ਕਿ ਸਾਡੇ ਗਲ ਕੀਮਤੀ ਬਸਤ੍ਰ ਪਏ ਹਨ। ਹਾਲਾਂ ਕਿ ਸ਼ੁਰੂ ਤੋਂ ਨਗਨ ਅਤੇ ਉਦਾਸ

ਸਾਧੂ ਬ੍ਰਿਤੀ ਰਹੇ। ਸਰਦੀਆਂ ਹੋਣ ਤਾਂ ਕਮਲੀਆਂ ਜੀ ਦੇ ਜ਼ੋਰ ਦੇਣ ਤੇ ਉਤੇ ਕੋਈ ਕਮਲੀ ਲਿਆ ਕਰਦੇ ਸਨ। ਹੋਰ ਕੀਮਤੀ ਬਸਤ੍ਰ ਤਾਂ ਇਨ੍ਹਾਂ ਦੇ ਸੁਭਾਉ ਥੀਂ ਦੂਰ ਦੀ ਗੱਲ ਸੀ। ਫੇਰ ਗੰਦੇ ਛਪੜ ਵਿਚ ਕਪੜਿਆਂ ਸਮੇਤ ਵੜਨ ਦੀ ਕੀ ਲੋੜ ਸੀ? ਅਗਾਤ ਗੁਰੂ ਜੀ ਨੇ ਠੀਕ ਕਟੋਰਾ ਆਪ ਸੁਟ ਕੇ ਕਢਣ ਨੂੰ ਕਿਹਾ ਤਾਂ ਕਪੜੇ ਉਤਾਰ ਕੇ ਕਢਿਆ ਜਾ ਸਕਦਾ ਸੀ। ਅਤੇ ਫੇਰ ਅਸ਼ਨਾਨ ਕਰਕੇ ਬਸਤ੍ਰ ਪਾ ਲੈਂਦੇ। ਗੁਰੂ ਜੀ ਨੇ ਇਹ ਨਹੀਂ ਕਿਹਾ ਹੋਣਾ ਕਿ ਕਪੜਿਆਂ ਸਮੇਤ ਹੀ ਛਾਲ ਮਾਰ ਕੇ ਕੱਢ ਲਿਆਵੋ। ਜਿਸ ਤੇ ਇਹ ਸਾਖੀ ਵੀ ਫਰਜੀ ਹੀ ਦਿਸਦੀ ਹੈ।

੪–ਚੌਥੀ ਪ੍ਰੀਖਿਆ ਭਾਈ ਬੁੱਢਾ ਸਾਹਿਬ ਵਾਲੀ ਵੀ ਸੰਸਾ ਪੈਦਾ ਕਰਦੀ ਹੈ। ਭਾਦਰੋਂ ਦੇ ਮਹੀਨੇ ਜਾਂ ਅਸੂ ਦੇ ਮਹੀਨੇ ਸਖਤ ਗਰਮੀ ਦੇ ਹੁੰਦੇ ਹਨ। ਅੰਦਰ ਸੌਣ ਦੇ ਨਹੀਂ ਹੁੰਦੇ। ਤਾਂ ਬੁਢਾ ਜੀ ਨੂੰ ਬਾਹਰ ਤਾਰੇ ਜਾਂ ਵੇਖਣ ਨੂੰ ਕਿਵੇਂ ਕਿਹਾ ਹੋਵੇ। ਅਗਾਤ ਬਰਸਾਤ ਕਰਕੇ ਅੰਦਰ ਹੁੰਦੇ ਤਾਂ ਐਸਾ ਕਹਿਣਾਂ ਕਦੀ ਢੁਕਦਾ ਹੀ ਨਹੀਂ ਕਿ ਬਾਹਰ ਜਾ ਕੇ ਤਾਰਿਆਂ ਨੂੰ ਵੇਖ ਕੇ ਦਸੋ? ਤਾਂਤੇ ਅਜਿਹੀਆਂ ਸਾਖੀਆਂ ਲਿਖ ਕੇ ਐਸੇ ਲਿਖਾਰੀਆਂ ਨੇ ਗੁਰੂ ਸ਼ਾਨ ਵਿਚ ਕੋਈ ਵਾਧਾ ਨਹੀਂ ਕੀਤਾ। ਸਗੂੰ ਜਾਣ ਬੁਝ ਕੇ ਸੰਸਾ ਪਾਣ ਦੀ ਕੋਸ਼ਸ਼ ਕੀਤੀ ਜਾਪਦੀ ਹੈ-ਕਿ ਕੌੜੇ ਰੇਠੇ ਮਿਠੇ ਕਰਨ ਵਾਲਾ ਅਤੇ ਕੌਡੇ ਰਾਕਸ਼ ਤੇ ਸੱਜਣ ਠੱਗ ਜਿਹਾਂ ਨੂੰ ਆਪਣੀ ਮਿਠੀ ਬਾਂਣੀ (ਬੋਲੀ) ਦੇ ਅਸਰ ਨਾਲ ਸਾਧੂ ਬਣਾ ਦੇਣ ਵਾਲਾ ਸਤਿਗੁਰੂ ਆਪਣੇ ਸਪੁਤ੍ਰਾਂ ਉਤੇ ਕੋਈ ਅਸਰ ਨਹੀਂ ਪਾ ਸਕਿਆ ਇਹ ਸਾਬਤ ਹੋਵੇ।

ਗੁਰੂ ਨਾਨਕ ਸਾਹਿਬ ਤਾਂ ਹਰ ਸਮੇਂ ਸਮ੍ਰੱਥ–ਨਿਰੰਕਾਰੀ ਹੁਕਮਾਂ ਨੂੰ ਪਾਲਣ ਵਿਚ ਸਦਾ ਸੁਤੰਤ੍ਰ ਰਹੇ। ਕਦੀ ਯਕੀਨ ਨਹੀਂ ਹੁੰਦਾ ਕਿ ਐਸੀਆਂ ਪਰਖਾਂ ਪਿਛੋਂ ਸਾਹਿਬ ਜਾਦਿਆਂ ਨੂੰ ਲੋਕਾਂ ਸਾਹਮਣੇ ਹਾਸੋ ਹੀਣਾਂ ਬਣਾ ਕੇ ਗੁਰੂ ਅੰਗਦ ਸਾਹਿਬ ਨੂੰ ਗੁਰ ਗੱਦੀ ਦੇਣੀ ਉਨ੍ਹਾਂ ਨੇ ਚੰਗੀ ਗਲ ਜਾਣੀ ਹੋਵੇ।

ਵਿਚਾਰ ਦੀ ਗਲ ਇਹ ਹੈ ਕਿ ਸਾਹਿਬ ਜਾਦਿਆਂ ਦੀ ਪਰਖ ਦਾ ਤਾਂ ਕਦੀ ਸਵਾਲ ਹੀ ਪੈਂਦਾ ਨਹੀਂ ਹੁੰਦਾ। ਕਿਉਂਕਿ ਗੁਰੂ ਜੀ ਆਪਣੀ ਰੂਹਾਨੀ ਸ਼ਕਤੀ (ਆਤਮਕ ਬਲ) ਦੇ ਇਸ ਕੇਂਦਰ ਨੂੰ ਉਹ ਦੂਜੀ ਦੁਨਿਆਵੀ ਜਾਇਦਾਦ ਦੇ ਨਾਲ ਸਪੁਤ੍ਰਾਂ ਨੂੰ ਜਦੀ ਵਿਰਾਸਤ ਬਣਾ ਕੇ ਦੇਣਾ ਨਹੀਂ ਚਾਹੁੰਦੇ ਸਨ। ਇਸੇ ਕਾਰਨ ਆਪ ਜੀ ਇਸ ਖਿਆਲ ਨੂੰ ਸਿਖਾਂ ਪੁਤ੍ਰਾਂ ਦੇ ਸਾਹਮਣੇ ਕਈ ਵੇਰ ਪ੍ਰਗਟ ਕਰ ਚੁਕੇ ਸਨ। ਫੇਰ ਜਿਨ੍ਹਾਂ ਨੂੰ ਕੁਝ ਦੇਣਾ ਸੀ ਉਨ੍ਹਾਂ ਤਾਂਈ ਵੀ ਪ੍ਰੇਮ ਖਿਚਾਂ ਨਾਲ ਖਿਚ ਲਿਆਇ ਤੇ ਆਉਂਦੇ ਹੀ ਸਮਝਾ ਦਿਤਾ ਸੀ। 'ਤੈਂ ਲਹਿਣਾਂ ਹੈ ਅਸੀਂ ਦੇਣਾ ਹੈ।' ਤਾਂਤੇ ਨਿਸਚਾ ਹੋ ਜਾਂਦਾ ਹੈ ਕਿ ਸਤਿਗੁਰੂ ਜੀ ਨੇ ਸਪੁਤ੍ਰਾਂ ਦੀ ਕੋਈ ਵਖਰੀ ਪ੍ਰੀਖਿਆ ਨਹੀਂ ਕੀਤੀ। ਉਨ੍ਹਾਂ ਤਾਂਈ ਗੁਰੂ ਪਿਤਾ ਚੰਗੀ ਤਰ੍ਹਾਂ ਜਾਣਦੇ ਸਨ, ਕਿ ਉਨ੍ਹਾਂ ਦੇ ਜਾਏ ਸੰਵਾਰੇ ਅਤੇ ਹੁਣ ਕਈ ਸਾਲਾ ਤੋਂ ਅੱਖਾਂ ਸਾਹਮਣੇ ਪਰਖੇ ਪਰਖਾਏ ਸਨ। ਪ੍ਰੀਖਿਆ ਇਕੋ ਵੇਰ ਦੀ ਜਰੂਰ ਕੀਤੀ ਗਈ। ਜਿਸ ਵਿਚ ਗੁਰੂ ਜੀ ਨੇ ਆਪਣਾ ਧਾਂਣਕਾਂ ਜਿਹਾ ਰੂਪ ਵਟਾਇਆ ਤੇ ਉਠ ਨਸੇ ਸਨ। ਜਿਸਤੇ ਗੁਰੂ ਜੀ ਨੂੰ ਕੁਝ ਹੋ ਗਿਆ ਜਾਣ ਕੈ ਸਾਰੇ ਸਿਖਾਂ ਤੇ ਸਪੁਤ੍ਰਾਂ ਨੂੰ ਵੀ ਫਿਕਰ ਹੋਇਆ ਤਾਂ ਪਿਛੇ ਉਠ ਦੌੜੇ ਸਨ। ਗੁਰੂ ਜੀ ਨੇ ਪਹਿਲੇ ਰੁਪੈ ਮੁਹਰਾਂ ਬਿਖੇਰ ਕੇ ਫੇਰ ਡੰਡੇ ਕੁਤਕੇ ਮਾਰੇ ਤੇ ਸਾਰਿਆਂ ਨੂੰ ਮੋੜ ਭੇਜਿਆ ਸੀ। ਸ੍ਰੀ ਲਹਿਣਾਂ ਜੀ ਨੇ ਮਾਰ ਸਹਿ ਲਈ ਤੇ ਮੁਰਦਾ ਖਾਣਾਂ ਮੰਨ ਲਿਆ। ਕਿਉਂਕਿ ਰੱਬ ਨੇ ਇਨ੍ਹਾਂ ਨੂੰ ਭਾਗ ਲਾਣੇ ਸਨ, ਤੇ ਆਪੇ ਸੋਝੀ ਵੀ ਬਖਸ਼ ਦਿੱਤੀ।

'ਜਿਸੇ ਦਿਖਾਲੈ ਵਾਟੜੀ ਤਿਸੇ ਭੁਲਾਵੈ ਕੌਣ'

(ਗੁਰੂ ਗ੍ਰੰਥ ਸਾਹਿਬ)

## ਫੇਰ ਸਿਖੀ ਪਰਖਣ ਦੀ ਕੀ ਲੋੜ ਸੀ ?

ਇਥੇ ਹੁਣ ਸਵਾਲ ਪੈਦਾ ਹੋ ਜਾਂਦਾ ਹੈ ਕਿ ਸਾਹਿਬ ਜਾਦਿਆਂ ਨੂੰ ਵਖਰੇ ਨਹੀਂ ਪਰਖਿਆ ਤਾਂ ਸਿਖਾਂ ਨੂੰ ਕਿਉਂ ਪਰਖਿਆ ਹੈ ?-

ਉੱਤਰ ਇਹ ਹੈ-ਕਿ ਸਿਖਾਂ ਦਾ ਪਰਖਣਾ ਜ਼ਰੂਰੀ ਸੀ ਤੇ ਪੁਤਰਾਂ ਸਮੇਤ-ਸ੍ਰੀ ਲਹਿਣਾਂ ਜੀ ਵੀ ਸਿਖੀ ਦੀ ਗਿਣਤੀ ਵਿਚ ਹੀ ਸ਼ਾਮਲ ਸਨ। ਇਨ੍ਹਾਂ ਦਾ ਨਾਮ ਸੰਗਤਾਂ ਸਾਹਮਣੇ ਪ੍ਰਤੱਖ ਆ ਚੁਕਾ ਸੀ, ਅਤੇ ਦੂਜੇ ਕਈ ਸਿਖ ਭਾਈ ਬੁੱਢਾ ਸਾਹਿਬ ਜੈਸੇ ਜੋ ੮ (ਅੱਠ) ਸਾਲਾਂ ਥੀ ਸ੍ਰੀ ਕਰਤਾਰ ਪੁਰ ਰਹਿੰਦੇ ਤੇ ਸੇਵਾ ਕਰਦੇ ਪਏ ਸਨ। ਸ੍ਰੀ ਲਹਿਣਾਂ ਜੀ ਇਕ ਸਾਲ ਇਨ੍ਹਾਂ ਤੋਂ ਪਿਛੋਂ ਆਏ ਸਨ। ਅਗਰ ਗੁਰੂ ਜੀ ਦਾ ਝੁਕਾਉ ਸਿਰਫ ਸਾਹਿਬ ਜਾਦਿਆਂ ਵੱਲ ਹੁੰਦਾ, ਤਾਂ ਕਿਸੇ ਨੂੰ ਸੰਸਾ ਹੀ ਨਹੀਂ ਸੀ। ਪਰ ਹੁਣ ਤਾਂ ਸਾਰੀ ਗਲ ਹੀ ਸਾਫ ਸੀ, ਤੇ ਸਿਖਾਂ ਵਿਚ ਵਿਤਕਰਾ ਪੈ ਜਾਣਾ ਜ਼ਰੂਰੀ ਸੀ। ਕਿ ਹੋਰ ਵੀ ਕਈ ਸਿਖ ਸ੍ਰੀ ਲਹਿਣਾਂ ਜੀ ਦੇ ਪਹਿਲੇ ਤੋਂ ਗੁਰੂ ਘਰ ਦੀ ਸੇਵਾ ਕਰ ਰਹੇ ਸਨ। ਉਹ ਵਿਤਕਰਾ ਗੁਰੂ ਜੀ ਨੇ ਪੈਣ ਨਹੀਂ ਦਿਤਾ। ਕੁਝ ਸਿਖ ਖੇਤੀ ਹੱਥੀਂ ਪੁਟਣ ਵੇਲੇ, ਕੁਝ ਲੰਗਰ ਇਕ ਵੇਲੇ ਦਾ ਵੇਖ ਕੇ ਚਲੇ ਗਏ ਸਨ। ਕਈ ਮੋਹਰਾਂ ਰੁਪਏ ਚੁਣ ਕੇ ਮੁੜ ਗਏ। ਕਈ ਹੁਕਮ ਹੋਇਆ ਮੰਨ ਕੇ ਪਰਤ ਆਏ ਕਈਆਂ ਨੂੰ ਡੰਡੇ ਕੁਤਕੇ ਮਾਰ ਕੇ ਮੋੜਿਆ। ਜੋ ਜੰਗਲ ਵਿਚ ਗਿਆ ਉਸ ਨੂੰ ਮੁਰਦਾ ਖਾਣ ਨੂੰ ਆਖਿਆ, ਪਰ ਜਿਨ੍ਹਾਂ ਜਿਨ੍ਹਾਂ ਨੇ ਆਪਣੇ ਸ੍ਰੀਰ ਨੂੰ ਅਪਣਾਂ ਜਾਣ ਰਖਿਆ ਸੀ। ਉਹ ਭਿਟੇ (ਅਪਵਿਤ੍ਰ) ਹੋ ਜਾਣ ਤੋਂ ਡਰਦੇ ਮੁੜ ਆਏ ਸਨ।

ਇਥੇ ਹੁਣ ਇਕੋ ਸ੍ਰੀ ਲਹਿਣਾਂ ਜੀ ਰਹਿ ਗਏ ਸਨ। ਜਿਨ੍ਹਾਂ ਨੇ ਆਪਣਾ ਸ੍ਰੀਰ ਹੀ ਨਹੀਂ, ਸਗੋਂ ਤਨ, ਮਨ, ਧਨ ਹੀ ਗੁਰੂ ਕਾ ਜਾਂਣਿਆ ਹੋਇਆ ਸੀ, ਤੇ ਅਪਣੇ ਆਪ ਨੂੰ ਮੁਰਦਾ ਮੁਰੀਦ ਵਤ' ਸਮਝਦੇ ਸਨ। ਮੁਰਦੇ ਦੇ ਪੇਟ ਵਿਚ ਦੂਜਾ ਮੁਰਦਾ ਚਲੇ ਜਾਣ ਨਾਲ ਜਿਵੇਂ ਸੁਚ ਭਿਟ ਦਾ ਕੋਈ ਸੁਵਾਲ ਹੀ ਨਹੀਂ ਉਠਾਦਾ, ਤਿਵੇਂ ਇਹ ਸੁਚ ਭਿਟ ਵੀ ਅਗਰ ਹੈ ਸੀ ? ਤਾਂ ਗੁਰੂ ਨਾਨਕ ਦੀ ਅਪਣੀ ਹੀ ਜਾਣੀ, ਤੇ ਮੁਰਦਾ ਖਾਣਾ ਮੰਨ ਲਿਆ ਸੀ। ਇਨ੍ਹਾਂ ਦੀ ਇਸ ਪਰਖ ਪਿਛੋਂ ਕਿਸੇ ਗੁਰਸਿਖ ਨੂੰ ਗੁਰੂ ਜੀ ਉਤੇ ਕੋਈ ਗਿਲਾ ਗੁਜ਼ਾਰੀ ਦਾ ਮੌਕਾ

ਨਹੀਂ ਰਿਹਾ ਸੀ, ਤੇ ਨ ਭਾਈ ਬੁੱਢਾ ਜੀ ਨੇ ਫੇਰ ਕੋਈ ਸੰਸਾ ਕੀਤਾ ਸਿਆਣੇ ਸਿੱਖ ਫੇਰ ਸਮਝ ਗਏ ਸਨ। ਕਿ ਇਹ ਮਰਜਾਦਾ ਕੋਈ ਨਵੀਂ ਨਹੀਂ ਹੈ, ਤੇ ਪੁਰਾਤਨ ਸਮੇਂ ਤੋਂ ਐਸਾ ਹੁੰਦਾ ਆਇਆ ਹੈ।

੧. ਰਾਵਣ ਦੇ ਮਰਣ ਵੇਲੇ ਸ੍ਰੀ ਲਛਮਣ ਦੇ ਪੁਛਣ ਤੇ ਵੀ ਰਾਵਣ ਨੇ ਅਪਣੇ ਜਾਤੀ ਤਜਰਬੇ ਦੇ ਰਾਜ਼ (ਸਿਖਿਆ ਭੇਦ) ਉਹਨੂੰ ਨਹੀਂ ਸਮਝਾਏ ਸਨ ਜਦ ਤੀਕ ਉਹ ਆਪਣੇ ਸ੍ਰੀਰ ਦੀ ਹੰਗਤਾ ਮੰਮਤਾ ਜਾਤ ਕੁਲ ਵਡਿਆਈ ਜਾਂ ਰਾਜ ਪੁਤਰ ਹੋਣ ਦੇ ਅਭਿਮਾਨ ਨੂੰ ਛਡਕੇ ਰਾਵਣ ਦੇ ਚਰਣਾਂ ਵਿਚ ਹੱਥ ਜੋੜੇ ਨਹੀਂ ਖਲੋਤਾ ਸੀ।

੨--ਸ੍ਰੀ ਅਸ਼ਟਾ ਵੱਕ੍ਰ ਨੇ ਤਦ ਤੀਕ ਮਹਾਰਾਜਾ ਜਨਕ ਨੂੰ ਗਿਆਨ ਦਾ ਅਧਕਾਰੀ ਨਹੀਂ ਜਾਤਾ ਜਦ ਤੀਕ ਉਹ ਰਾਜ ਭਾਗ ਸਮੇਤ ਆਪਣੇ ਤਨ ਧਨ ਮਨ ਨੂੰ ਵੀ 'ਗੁਰੂ ਅਸ਼ਟਾ ਵੱਕ੍ਰ ਦੀ ਭੇਟਾ ਨਹੀਂ ਕਰ ਚੁਕਿਆ ਸੀ।

੩--ਫੇਰ ਸ੍ਰੀ ਜਨਕ ਰਾਜਾ ਨੇ ਆਪ ਉਸ ਵੇਲੇ ਤੀਕ ਸ਼ੁਖਦੇਵ ਮੁਨੀ ਨੂੰ ਗਿਆਨ ਉਪਦੇਸ਼ ਨਹੀਂ ਸ਼ੁਨਾਇਆ ਜਦ ਤੀਕ ਉਸਨੇ ਦਰਵਾਜ਼ੇ ਦੇ ਬਾਹਰ ਬੈਠਕੇ ਜੱਗ ਦੀਆਂ ਝੂਠੀਆਂ ਪਤਲਾਂ ਸਿਰ ਉਤੇ ਨਹੀਂ ਸਹਾਰੀਆਂ, ਅਤੇ ਮਨ ਵਿਚ ਕੋਈ ਕਿਰੱਕ ਨਹੀਂ ਕੀਤੀ ਸੀ *

੪. ਸ੍ਰੀ ਕ੍ਰਿਸ਼ਨ ਭਗਵਾਨ ਨੇ, ਤਦ ਤੀਕ ਅਰਜਨ ਨੂੰ ਗੀਤਾ ਦਾ ਗਿਆਨ ਨਹੀਂ ਸੁਨਾਇਆ, ਅਤੇ ਨ ਉਸ ਦੇ ਰਥਵਾਹੀ ਹੋਣਾ ਮੰਨਿਆ, ਜਦ ਤੀਕ ਕਿ ਉਸਨੇ 'ਮੈਂ ਕਰਤਾ ਮੈਂ ਭੁਗਤਾ' ਦੀ ਹਉਮੈਂ ਵਾਲੀ ਬੁੱਧੀ ਬਦਲ ਕੇ ਆਪਣਾ ਤਨ ਮਨ ਧਨ ਕ੍ਰਿਸ਼ਨ ਸ਼ਮਰਪੱਣ ਕਰ ਕੇ ਹੁਕਮ ਮੰਨਣ ਦਾ ਇਕਰਾਰ ਨਹੀਂ ਕੀਤਾ ਸੀ।

---

* ਦੇਖੋ ਗੁਰੂ ਗ੍ਰੰਥ ਸਾਹਿਬ ਪੰਨਾ ੧੩੦੯

ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ।
ਜੂਠਨ ਜੂਠਿ ਪਹੀ ਸਿਰ ਊਪਰਿ ਖਿਨੁ ਮਨੂਆ ਤਿਲ ਨ ਡੁਲਾਵੈ ਗੋ।

੫ ਫੇਰ ਦਸਮੇਂ ਜਾਮੇ ਵਿਚ ਵੀ ਸਿਖੀ ਪਰਖੀ, ਅਤੇ ਦਸਮੇਸ਼ ਪਿਤਾ ਨੇ ਉਨ੍ਹਾਂ ਨਾਲ ਹੀ ਵੱਧਕੇ ਪਿਆਰ ਕੀਤਾ ਤੇ ਪੰਜ ਪਿਆਰਿਆਂ ਦੀ ਪਦਵੀ ਬਖਸ਼ ਕੇ ਆਪਣਾ ਰੂਪ ਖਾਲਸਾ ਬਨਾਇਆ। ਜਿਨ੍ਹਾਂ ਨੇ ਆਪਣੇ ਸ੍ਰੀਰ ਦੀ ਮੰਮਤਾ ਚੁਕਾ ਦਿਤੀ ਤੇ ਗੁਰੂ ਦੇ ਜਾਣ ਕੇ ਉਨ੍ਹਾਂ ਦੇ ਚਰਨਾਂ ਵਿਚ ਸੀਸ ਭੇਟਾ ਕੀਤੇ ਸਨ। ਇਨ੍ਹਾਂ ਨੇ ਇਹ ਨਿਸਚਾ ਕਰ ਲਿਆ ਸੀ ਕਿ ਤਲਵਾਰ ਨਾਲ ਕਟਣਗੇ ਤਾਂ ਆਪਣੇ ਹੱਥੋਂ ਆਪਣੀ ਸ਼ੈ ਨੂੰ। ਜੇ ਰਖਣਗੇ- ਤਾਂ ਆਪਣੀ ਸ਼ੈ ਨੂੰ। ਇਨ੍ਹਾਂ ਕਰਮਾਂ ਵਾਲਿਆਂ ਨੂੰ ਕਰਮਾਂ ਦੇ ਫਲ ਦਾਤੇ ਕਰਤਾਰ ਨੇ ਪ੍ਰੇਰ ਦਿਤਾ ਸੀ ਕਿ ਤੁਸੀਂ ਤਾਂ ਸਿਖੀ ਧਾਰਨ ਵੇਲੇ ਹੀ 'ਤਨ ਮਨ ਧਨ' ਸੌਂਪ ਕੇ ਉਪਦੇਸ਼ ਸੁਣਿਆ ਸੀ। ਇਨ੍ਹਾਂ ਨੇ ਢਿਲ ਨਾ ਕੀਤੀ ਤਾ ਪ੍ਰਵਾਨ ਹੋ ਗਏ ਸਨ। ਤਿਵੇਂ ਹੀ ਪਹਿਲੇ ਜਾਂਮੇਂ ਸਮੇਂ ਸ੍ਰੀ ਲਹਿਣਾਂ ਜੀ ਨੇ ਸ਼ਰਨ ਆਇਆਂ ਤੇ ਸੇਵਾ ਕਰਦਿਆਂ ਭਾਵੇਂ ਕਿਤਨੇ ਸਾਲ ਹੋਇ ਸਨ, ਅਤੇ ਗੁਰੂ ਜੀ ਦਾ ਭਰੋਸਾ ਵੀ ਪਾ ਚੁਕੇ ਸਨ। ਪਰ ਜਦ ਤੀਕ ਆਪਣੇ ਸ੍ਰੀਰ ਦੀ ਅਪਣੱਤ ਗੀਵਾ ਕੇ 'ਗੁਰੂ ਨਾਨਕ' ਹੁਕਮ ਦੀ ਗੋਰ ਵਿਚ ਪੂਰੀ ਤਰ੍ਹਾਂ ਨਹੀਂ ਸਮਾਏ ਸਨ, ਅਤੇ ਸਾਹਮਣੇ ਪਏ ਮੁਰਦੇ ਜਿਹਾ ਮੁਰਦਾ ਹੋ ਜਾਣ ਦੇ ਰਾਜ਼ (ਭੇਦ) ਨੂੰ ਚੰਗੀ ਤਰ੍ਹਾਂ ਨਹੀਂ ਸਮਝ ਪਾਏ ਸਨ, ਗੁਰੂ ਨਾਨਕ ਦੇਵ ਨੇ ਨ ਅਪਣੇ ਅੰਗ ਨਾਲ ਲਾਇਆ ਅਤੇ ਨ ਇਨ੍ਹਾਂ ਨੂੰ ਧੰਨ ਧੰਨ ਆਖਿਆ ਸੀ—

ਗੁਰੂ ਨਾਨਕ ਦੇਵ ਜੀ ਨੇ 'ਧੰਨ' ਸ਼ਬਦ ਦਾ ਉਚਾਰਣ ਹਮੇਸ਼ਾਂ ਨਿਰੰਕਾਰ ਦੇ ਨਾਂਮ ਨਾਲ ਹੀ ਜੋੜ ਕੇ ਵਰਤਿਆ ਸੀ। ਉਹ ਸਦਾ 'ਧੰਨ ਨਿਰੰਕਾਰ-ਧੰਨ ਨਿਰੰਕਾਰ' ਹੀ ਆਖਦੇ ਰਹੇ, ਪਰ ਹੁਣ ਇਸ ਅਨੋਖੀ ਤਰ੍ਹਾਂ ਦੀ ਪਰਖ ਸਮੇਂ ਲਹਿਣਾਂ ਜੀ ਵਿਚੋਂ ਮੇਰਾ ਨਾਂਮ ਲਹਿਣਾਂ ਅਤੇ ਟਿਕਾਂਣਾ ਖਡੂਰ' ਹੈ। ਇਹ ਸਭ ਕੁਝ ਉਡ ਗਿਆ ਵੇਖਿਆ। ਗੁਰੂ ਜੀ ਨੂੰ ਇਨ੍ਹਾ ਦੇ ਸਰੀਰ ਕੋਠੇ ਅੰਦਰ ਹੁਣ ਸਿਰਫ 'ਸਦਾ ਬਕਾ' (ਸਦਾ ਅਸਥਿਰ) ਰਹਿਣ ਵਾਲੀ ਨਿਰੰਕਾਰੀ ਜੋਤ ਦੇ ਪਰਤੱਖ ਦਰਸ਼ਨ

ਦਿਸ ਆਏ ਸਨ। ਤਦੇ ਝੱਟ ਪੱਟ ਗਲੇ ਨਾਲ ਲਾ ਕੇ ਲਹਿਣੇਂ ਖੀਂ ਗੁਰੂ ਅੰਗਦ ਬਣਾ ਕੇ ਰਿਧੱੀਆਂ ਸਿਧੀਆਂ ਦਾ ਭੰਡਾਰ ਬਖਸ਼ ਦਿਤਾ ਸੀ।'ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤਰਾਈ। ਸਹੁ ਨਦਰਿ ਕਰ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ।'

(ਤਿਲੰਗ ਮ: ੧ ਪੰਨਾ ੮੨੨)

ਉਰਦੂ ਦੇ ਇਕ ਮਸ਼ਹੂਰ ਸ਼ਾਇਰ ਨਿਆਜ਼ ਜੀ ਦਾ ਇਹ ਸ਼ੇਹਰ ਵੀ ਇਥੇ ਕਿਹਾ ਸੋਹਣਾ ਫਭੱਦਾ ਹੈ।

'ਨੇਸਤੀ ਹਸਤੀ ਹੈ ਯਾਰੋ ਔਰ ਹਸਤੀ ਕੁਛ ਨਹੀਂ।
ਬੇ ਖੁਦੀ ਮਸਤੀ ਹੈ ਯਾਰੋ ਔਰ ਮਸਤੀ ਕੁਛ ਨਹੀਂ।
ਬੰਦਗੀ ਔਰ ਹੱਕ ਪ੍ਰਸਤੀ ਕੁਛ ਨ ਹੋਨਾ ਹੈ ਨਿਆਜ਼।
ਕੁਛ ਨ ਹੋਨੇ ਕਿ ਸਿਵਾ ਔਰ ਹੱਕ ਪ੍ਰਸੱਤੀ ਕੁਛ ਨਹੀਂ।

ਤੈਸੇ ਹੀ ਅਪਣੀ ਖੁਦੀ ਤੇ ਹਸਤੀ ਨੂੰ ਮਿਟਾ ਕੇ ਸ੍ਰੀ ਲਹਿਣਾਂ ਜੀ ਗੁਰੂ ਨਾਨਕ ਜੀ ਦੀ ਜੋਤ ਨਾਲ ਇਕ ਮਿਕ ਹੋਏ ਸਨ।

# ਗੁਰਿਆਈ ਦੀ ਰਸਮ ਅਦਾਇਗੀ

ਹੁਣ ਪਾਠਕ ਸੱਜਣ ਜਾਣ ਗਏ ਹੋਣਗੇ ਕਿ ਗੁਰੂ ਨਾਨਕ ਜੀ ਵਲੋਂ ਅਪਣੇ ਦੋਹਾਂ ਸਪੁਤ੍ਰਾਂ ਅਤੇ ਗੁਰੂ ਅੰਗਦ ਜੀ ਦਾ ਕੋਈ ਮੁਕਾਬਲਾ ਜਾਂ ਪਰੱਖ ਦਾ ਟਕਰਾਉ ਨਹੀਂ ਕੀਤਾ ਗਿਆ, ਅਤੇ ਨ ਹੀ ਐਸਾ ਕਰਕੇ ਉਨ੍ਹਾਂ ਨੂੰ ਕਿਸੇ ਪਾਸੋਂ ਸਚਿਆਂ ਹੋਣ ਦੀ ਕੋਈ ਲੋੜ ਸੀ। ਸਗੋਂ ਜਿਸ ਤਰ੍ਹਾਂ ਨਾਲ ਉਹ ਕਬੀ ਥਾਂਈ ਦੇਸ਼ ਵਿਦੇਸ਼ ਅੰਦਰ ਮੰਜੀਆਂ (ਗੱਦੀਆਂ) ਦੀ ਬਖਸ਼ਸ਼ ਕਰਕੇ ਉਥੋਂ ਦੇ ਯੋਗ ਪੁਰਸ਼ਾਂ ਨੂੰ ਅਲਾਕੇ ਦੇ ਮੁਖੀ ਮੰਜੀਦਾਰ (ਗੱਦੀਦਾਰ) ਸ਼ਬਦ ਪ੍ਰਚਾਰ ਲਈ ਆਗੂ ਬਣਾਦੇ ਰਹੇ। ਤਿਵੈ ਹੀ ਆਪਣਾ ਉਦਾਸੀ ਭੇਖ ਵਾ 'ਸ਼ਬਦ ਗੁਰ ਮੰਤ੍ਰ' ਪ੍ਰਚਾਰ ਦੇ ਅਧਿਕਾਰ ਦੇ ਕੇ ਬਾਬਾ ਸ੍ਰੀ ਚੰਦ ਨੂੰ ਸਾਧੂ ਸੰਪ੍ਰਦਾਏ ਦਾ ਪ੍ਰਮੁੱਖ (ਆਗੂ) ਬਣਾ ਚੁਕੇ ਸਨ। ਪਰ ਉਹ ਅਪਣਾ ਅੰਤਮ ਰੂਪ ਤੇ ਅਪਣੀ

ਥਾਂ ਦੇ ਹਕੂਕ ਸ੍ਰੀ ਲਹਿਣਾ ਜੀ ਨੂੰ ਦੇਣ ਲਗੇ ਸਨ। ਜੋ ਕਰਤਾਰ ਦੇ ਹੁਕਮ ਨਾਲ ਇਉਂ ਦਿਤੇ!

ਸ੍ਰੀ ਲਹਿਣਾ ਜੀ ਦੀ ਪੂਰਬ ਭਗਤੀ ਹੀ ਬਹੁਤ ਸੀ। ਪਰ ਗੁਰੂ ਚਰਨ ਸ਼ਰਨ ਵਿਚ ਆਕੇ ਜਿਤੱਨੀ ਵੱਡੀ ਘਾਲ ਇਨ੍ਹਾਂ ਨੇ ਘਾਲੀ। ਉਤਨੀ ਵੱਡੀ ਬਖਸ਼ਸ਼ 'ਸਭ ਤੋਂ ਵਡਾ ਸਤਿਗੁਰੂ ਨਾਨਕ' ਇਨ੍ਹਾਂ ਤੇ ਕਰਣ ਲਗਾ ਸੀ। ਭਾਵੇਂ ਅਗੇ ਗਲੇ ਨਾਲ ਲਾਕੇ ਸ੍ਰੀ ਲਹਿਣਾਂ ਥੀਂ ਗੁਰੂ ਅੰਗਦ ਜੀ ਬਨਾ ਦਿਤੇ ਸਨ, ਤੇ ਸੁਤੀ ਹੋਈ ਜੋਤ ਕਲਾ ਜਗਾ ਕੇ ਕੋਈ ਕਸਰ ਨਹੀਂ ਰਹਿਣ ਦਿਤੀ ਸੀ। ਫਿਰ ਵੀ ਪੁਰਾਤਨ ਪ੍ਰਚਲਤ ਮਰਿਜਾਦਾ–ਇਕ ਰਸਮ ਅਦਾਇਗੀ ਨਾਲ ਸੰਗਤਾਂ ਨੂੰ ਜਕੀਨ ਕਰਾਣਾ ਜਰੂਰੀ ਸੀ ਕਿ ਸ੍ਰੀ ਅੰਗਦ ਜੀ ਨੂੰ ਅਸੀਂ ਆਪਣਾ ਜਾ ਨਸ਼ੀਨ ਵਾ ਸਾਰੇ ਸਿੱਖਾਂ ਤੇ ਮੰਜੀਦਾਰਾਂ ਦਾ ਸਤਿਗੁਰੂ ਕਿਵੇਂ ਬਨਾਇਆ ਹੈ? ਕਿਉਂਕਿ ਆਪ ਤੋਂ ਪਹਿਲੇ ਜਿਤੱਨੇ ਮਹਾਂ ਪੁਰਖ 'ਪੀਰ ਪੈਗੰਬਰ ਅਵਤਾਰ' ਹੋ ਚੁਕੇ ਸਨ। ਉਨ੍ਹਾਂ ਨੇ ਆਪਣਾ ਮੁਰੀਦ ਚੇਲਾ ਸੇਵਕ ਯਾ ਜਾ ਨਸ਼ੀਨ ਤਾਂ ਭਾਵੇਂ ਕਿਸੇ ਨੂੰ ਬਨਾਇਆ ਸੀ ਪਰ ਅਪਣਾ ਰੂਪ ਤੇ ਅਪਣੇ ਜਿਹਾ ਸ਼ਕਤੀ ਮਾਨ ਕਿਸੇ ਨੂੰ ਨਹੀਂ ਬਣਾ ਸਕੇ ਸਨ।

੧. ਹਨੁਮਾਨ ਜੀ ਬੜੇ ਰਾਂਮ ਭਗਤ ਮਸ਼ਹੂਰ ਹੋਏ ਇਨ੍ਹਾਂ ਨੇ ਛਾਤੀ ਫਾੜ ਕੇ ਅਪਣੇ ਅੰਦਰ ਰੋਮ ਰੋਮ ਵਿਚ ਰਮਿਆ ਰਾਮ ਵਿਖ ਦਿੱਤਾ ਸੀ, ਪਰ ਰਾਮ ਜੀ ਉਹਨੂੰ ਅਪਣੇ ਜਿਹਾ ਨਹੀਂ ਬਣਾਇਆ ਸੀ। । 'ਅਰਜਨ ਪਾਡਵ ਨੂੰ ਲਖ ਉਪਦੇਸ਼ਾਂ ਨਾਲ ਨਿਸੱਚਾ ਨਹੀਂ ਹੁੰਦਾ ਸੀ, ਪਰ ਕ੍ਰਿਸ਼ਨ ਭਗਵਾਨ ਨੇ ਅਪਣਾਂ ਮੂੰ ਟੱਡ ਕੇ ਵਿਰਾਟ ਰੂਪ ਵਿਖਾ ਕੇ ਨਿਸੱਚਾ ਕਰਾਇਆ ਸੀ। ਤੱਦ ਉਸਨੇ ਅਪਣੀ ਹਉਮੈ ਨੂੰ ਛਡ ਕੇ ਇਨ੍ਹਾਂ ਦਾ ਕਹਿਆ ਮੰਨਿਆ ਤੇ ਫਿਰ ਵੀ ਅਰਜਨ ਦਾ ਅਰਜਨ ਹੀ ਰਿਹਾ, ਉਹ ਕ੍ਰਿਸ਼ਨ ਰੂਪ ਨਹੀਂ ਹੋ ਸਕਿਆ ਸੀ। ਸ੍ਰੀ ਈਸਾ ਜੀ ਦੇ ਮਸ਼ਹੂਰ ੧੨ ਚੇਲੇ ਹੋਏ, ਪਰ ਉਨ੍ਹਾਂ ਵਿਚੋਂ ਇਕ ਵੀ

ਈਸਾ ਜੀ ਦਾ ਰੁਤੱਬਾ ਨਹੀਂ ਪਾ ਸੱਕਿਆ ਸੀ। —ਹਜ਼ਰਤ ਮੁਹੰਮਦ ਜੀ ਨੂੰ ਚਾਰ ਯਾਰ ਬਹੁਤ ਪਿਆਰੇ ਸਨ। ਪਰ ਉਹ ਜ਼ਾਰ ਦੇ ਯਾਰ ਹੀ ਰਹੇ। ਹਜ਼ਰਤ ਜੀ ਦਾ ਪੈਗੰਬਰੀ ਦਰਜਾ ਪਾਣ ਦੇ ਲਾਇਕ ਇਕ ਵੀ ਨਾ ਹੋਇਆ ਅਤੇ ਨ ਉਨ੍ਹਾਂ ਨੇ ਕੋਈ ਅਪਣੇ ਜਿਹਾ ਬਣਾਇਆ ਸੀ। ਪਰ ਆਖੋ 'ਧੰਨ ਗੁਰੂ ਨਾਨਕ ਦੇਵ-ਅਤੇ ਧੰਨ ਗੁਰੂ ਅੰਗਦ ਦੇਵ!" ਜਦ ਗੁਰੂ ਅੰਗਦ ਦੇਵ ਨੇ ਅਪਣੇ ਪੀਰ ਦੇ ਰਾਜ਼ਾਂ ਨੂੰ ਪਾ ਲਿਆਂ ਤਾਂ ਗੁਰੂ ਨਾਨਕ ਨੇ ਅਪਣਾਂ ਜੋਤ ਰੂਪ ਹੀ ਬਣਾ ਲਿਆ ਸੀ[ ਸਗੋਂ ਗੁਰ ਗੱਦੀ ਦੀ ਰਸਮ ਅਦਾਇਗੀ ਸਮੇਂ ਸਮੁੱਚੀ ਅਪਣੀ ਘਾਲ ਕਮਾਈ ਦੀ ਭੇਟ ਦੇ ਕੈ ਨਿਮਸਕਾਰ ਦੇ ਨਾਲ ਇਸ ਯੋਗ ਵੀ ਕਰਨ ਲਗੇ: ਕਿ ਇਨ੍ਹਾਂ ਦੇ ਆਦਰਸ਼ ਨੂੰ ਜਾਰੀ ਰਖਣ ਲਈ ਇਸੇ ਤਰ੍ਹਾਂ ਨਾਲ ਅਗੋਂ ਉਹ ਤੀਜਾ ਰੂਪ ਵੀ ਪਲਟ ਸਕਣ ਗੇ, ਤੇ ਗੁਰ ਗੱਦੀ ਦੀ ਇਹ ਲੜੀ ਲੋੜ ਅਨੁਸਾਰ ਅਪਣੇ ਆਦਰਸ਼ ਦੀ ਪੂਰਤੀ ਤੀਕ ਬਰਾਬਰ ਜਾਰੀ ਰਖੀ ਜਾ ਸਕੇ।

ਇਸੇ ਆਸ਼ੇ ਵਿਚ ਸਿਖੀ ਦੀ ਪਰਖ ਮਗਰੋਂ ਸੰਮਤ ੧੫੯੬ ਅਸੂ ਵਦੀ ਪੰਚਵੀ (੧੮ ਅਸੂ) ਬੁਧਵਾਰ ਨੂੰ ਗੁਰੂ ਨਾਨਕ ਜੀ ਨੇ ਸ੍ਰੀ ਕਰਤਾਰ ਪੁਰ ਧਰਮ ਸਾਲ ਅੰਦਰ ਇਕ ਉਚੇਚਾ ਦੀਵਾਨ ਸਜਾਇਆ। ਸਿਖ ਸੰਗਤ ਅਤੇ ਨਗਰ ਵਾਸੀ ਸਾਰੇ ਹਾਜ਼ਰ ਸਨ। ਦੋਵੇਂ ਸਾਹਿਬਜ਼ਾਦੇ ਵੀ ਪਾਸ ਬੈਠੇ ਸਨ। ਗੁਰੂ ਜੀ ਨੇ ਅਪਣੇ ਪਵਿਤਰ ਬਚਨਾਂ ਨਾਲ ਸਾਰਿਆਂ ਤਾਂਈ ਸ੍ਰੀ ਲਹਿਣਾਂ (ਗੁਰੂ ਅੰਗਦ) ਜੀ ਦੀ ਉਚਤਾ ਦਾ ਗਿਆਨ ਕਰਾਇਆ, ਤੇ ਆਖਿਆ—ਅਜ ਤੋਂ 'ਗੁਰੂ ਅੰਗਦ ਜੀ' ਜਗਤ ਗੁਰੂ ਬਣਾਏ ਗਏ ਹਨ। ਜਿਸ! ਸੱਤ ਧਰਮ ਤੇ ਚਲਾਵਨ ਨੂੰ ਨਿਰੰਕਾਰ ਨੇ ਅਪਣੀ ਹਜ਼ੂਰੀ ਵਿਚ ਬੁਲਾ ਕੇ ਨਾਮ ਦਾਨ ਅਤੇ ਬਲ ਬੁਧੀ ਦੀ ਬਖਸ਼ਸ਼ ਮੈਨੂੰ ਕੀਤੀ ਸੀ। ਉਸ ਧਰਮ ਨੂੰ ਸਿਖਰ ਤੇ ਲਿਜਾਣ ਲਈ ਅਜੇ ਬਹੁਤਾ ਸਮਾਂ ਅਤੇ ਬਹੁਤੇ ਸ੍ਰੀਰਾਂ ਦੀ ਲੋੜ ਸੀ। ਚਾਂਹੇ ਅਸੀ ਉਦਾਸੀ ਭੇਖ ਵਿਚ ਫਿਰਕੇ 'ਦੇਸ਼ ਵਾਰ ਤੇ ਅਲਾਕੇ ਵਾਰ' ਕਈ ਥਾਂਈ

ਧਰਮੀ ਪੁਰਸ਼ਾਂ ਨੂੰ ਬਲ ਸਤਾ ਦੇ ਕੇ 'ਸਤਿਨਾਮ' ਪ੍ਰਚਾਰਨ ਦੀ ਜਿਮੇਵਾਰੀ ਸੌਂਪੀ ਹੈ ਅਤੇ ਉਹ ਵੀ ਮੇਰੇ ਨਾਲ ਸ਼ਬਦ ਮੇਲਾ ਅਤੇ ਸੁਰਤ ਮੇਲਾ ਕਰਕੇ ਮਿਲੇ ਹੋਏ ਹਨ। ਪਰ ਅੱਜ ਤੋਂ ਮੈਂ ਅਪਣੀ ਥਾਂ ਤੇ ਅਪਣੀ ਜੋਤ ਸੱਤਾ ਦੇ ਕੇ ਸ੍ਰੀ ਅੰਗਦ ਨੂੰ ਗੁਰੂ ਥਾਂਪਣਾ ਕੀਤਾ ਹੈ। ਜਿਸਤੇ ਦੂਰ ਨੇੜੇ ਦੇ ਉਹ ਸਾਰੇ ਹੀ ਸ਼ਬਦ (ਗੁਰਮੰਤ੍ਰ) ਮੇਲੀ ਗੱਦੀਦਾਰ (ਮੰਜੀਦਾਰ) ਵੀ ਇਨ੍ਹਾਂ ਨਾਲ ਜੁੜ ਜਾਣਗੇ, ਤੇ ਇਸ 'ਕੇਂਦਰੀ ਸੱਤਾ ਸਰੂਪ' ਨਾਲ ਜੁੜਿਆਂ ਹੀ ਅਗੋਂ ਵੀ ਸਾਰੇ ਸੁਫਲ ਹੋਇਆ ਕਰਣਗੇ।

ਗੁਰੂ ਜੀ ਨੇ ਇਰ੍ਹੋਂ ਵੀ ਫੁਰਮਾਇਆ–ਕਿ ਜਿਵੇਂ ਨਿਰੰਕਾਰ ਨੇ ਆਪਣੀ ਜੋਤ ਕਲਾ ਮੈਨੂੰ ਬਖਸ਼ਕੇ ਇਸ ਯੋਗ ਬਨਾਇਆ ਸੀ। ਤੇ ਉਸਦੇ ਪ੍ਰਤਾਪ ਕਰਕੇ ਤੁਸੀਂ ਸਾਰਿਆਂ ਨੇ ਮੇਰੇ ਪੈਰਾਂ ਤੇ ਸੀਸ ਝੁਕਾਏ ਸਨ। ਅੱਜ ਉਹੀ ਅਮਾਨਤ ਯਾ ਬਲ ਬਖਸ਼ਸ਼ ਦੀ "ਅੱਜਰ ਸੱਤਾ" ਉਸੇ ਦੇ ਹੁਕਮ ਨਾਲ ਸ੍ਰੀ ਅੰਗਦ ਵਿਚ ਧਰੀ ਹੈ। ਇਹ ਕਿਸੇ ਦੂਜੇ ਦੀ ਹੀਨਤਾ ਯਾ ਉੱਚਤਾ ਦਾ ਸਵਾਲ ਨਹੀਂ। ਇਨ੍ਹਾਂ ਨੂੰ ਸਚੇ ਰੱਬ ਨੇ ਆਪ ਸੰਵਾਰਿਆ, ਤੇ ਇਥੋਂ ਲਹਿਣਾਂ ਲੈਣ ਲਈ ਹੀ ਸੰਸਾਰ ਵਿਚ ਭੇਜਿਆ ਸੀ। ਅੱਜ ਅਸੀਂ ਦੇਣਾ ਦੇ ਕੇ ਕਰਤਾਰ ਵਲੋਂ ਸੁਰਖਰੂਈ ਦਾ ਪੱਦ ਆਇਆ ਹੈ, ਕਿ ਕਰਤਾਰ ਦੇ ਹੁਕਮ ਨਾਲ ਲਹਿਣਾਂ ਥੀਂ "ਗੁਰੂ ਅੰਗਦ" ਜੀ ਬਣ ਏ ਹਨ। ਗੁਰੂ ਨਾਨਕ ਜੀ ਨੇ ਇਸਤ੍ਰਾਂ ਦੇ ਪਵਿਤ੍ਰ ਬਚਨਾਂ ਨਾਲ ਸੰਗਤ ਨੂੰ ਸੰਬੋਧਨ ਕੀਤਾ, ਅਤੇ ਨਾਲ ਹੀ ਪੰਜ ਪੈਸ, ਇਕ ਨਾਰੀਅਲ ਦੀ ਭੇਟ ਧਰਕੇ ਦੋਵੇਂ ਹੱਥ ਜੋੜੇ, ਤੇ "ਗੁਰੂ ਅੰਗਦ ਜੀ" ਅਗੇ ਨਿਮਸਕਾਰ ਕਰ ਦਿਤੀ।

ਗੁਰੂ ਅੰਗਦ ਸਾਹਿਬ ! ਜੋ ਅਗੇ ਹੀ ਅੱਤ ਕੋਮਲ ਮਨ ਅਤੇ ਸਦਾ ਆਪਣੇ ਪ੍ਰੀਤਮ ਨੂੰ ਅੱਖਾਂ ਰਾਂਹੀ ਅੰਦਰ ਲਿਜਾਕੇ ਹਿਰਦੇ ਦੇ ਤਖਤੇ ਉਤੇ ਬਿਠਾਂਦੇ ਤੇ ਆਪ ਨਿਮਸਕਾਰਾਂ ਕਰਦੇ ਹੁੰਦੇ ਸਨ। ਅੱਜ ਇਹ ਕੀ ਵੇਖ ਰਹੇ ? ਤੇ ਕੀ ਸੁਣ ਰਹੇ ਸਨ ? ਇਨ੍ਹਾਂ ਦਾ ਸ੍ਰੀਰ ਪਸੀਨਾ

ਪਸੀਨਾ ਹੋ ਰਿਹਾ ਤੇ ਮਨ ਢੱਲ ਢੱਲ ਕੇ ਅੱਖਾਂ ਰਾਹੀਂ ਬਾਹਰ ਨੂੰ ਆ ਰਿਹਾ ਸੀ। ਜਿਉਂ ੨ ਗੁਰੂ ਜੀ ਕੁਝ ਕਹਿੰਦੇ ਗਏ, ਮਾਨੋ ਇਨ੍ਹਾਂ ਦੇ ਸੀਸ ਉਤੇ ਵੱਧ ਤੋਂ ਵੱਧ ਬੋਝਾ ਚੁਕਾਂਦੇ ਗਏ। ਇਸ ਭਾਰ ਨਾਲ ਇਨ੍ਹਾਂ ਦੀਆਂ ਅੱਖਾਂ ਬੰਦ ਤੇ ਗਰਦਨ ਹੇਠਾਂ ਨੂੰ ਨਿੰਵਦੀ ਜਾ ਰਹੀ ਸੀ। ਹੋਰ ਤਾਂ ਜੋ ਕੁਝ ਹੋਇਆ ਸੋ ਹੋਇਆ ਸਹੀ। ਪਰ ਇਨ੍ਹਾਂ ਨੂੰ ਇਹ ਪਤਾ ਨਹੀਂ ਸੀ ਕਿ ਇਨ੍ਹਾਂ ਦੀ ਤਵੱਕੋ (ਸਮਝ) ਤੋਂ ਵੱਧ ਅਤੇ ਜ਼ਮੀਰ ਤੋਂ ਉਲਟ ਵੀ ਕੁਝ ਹੋਣਾ ਹੈ ? ਗੁਰੂ ਅੰਗਦ ਜੀ ਨੇ ਤਨ, ਮਨ, ਧਨ, ਦੀ 'ਮੈਂ-ਮੇਰੀ' ਗੁਰੂ ਜੀ ਨੂੰ ਸੌਂਪ ਦਿਤੀ ਹੋਈ ਸੀ। ਪਰ ਨਿੰਮ੍ਰਤਾ ਗ੍ਰੀਬੀ ਨਹੀਂ ਦਿਤੀ ਸੀ, ਕਿ ਇਹ ਵਸਤੂ "ਗੁਰੂ ਨਾਨਕ ਜੀ" ਪਾਸ ਅਗੇ ਹੀ ਬਹੁਤ ਸੀ। ਦੋ ਜੋਤਾਂ ਤਾਂ ਰਲੀਆਂ ਸਨ । ਪਰ ਗਰੀਬੀ ਅਜੇ ਵਖ ੨ ਸੀ। ਇਹ ਵੀ ਜੁੜਨ ਲਗੀ ਸੀ।

"ਗੁਰੂ ਅੰਗਦ ਸਾਹਿਬ"-ਦੀ ਹੈਰਾਨੀ ਦੀ ਹੱਦ ਨ ਰਹੀ ਜੱਦ ਕਿ ਇਨ੍ਹਾਂ ਨੇ ਆਂਪਣੇ ਅਗੇ ਆਪਣੇ ਪ੍ਰੀਤਮ ਸ੍ਰੀ ਨਾਨਕ ਜੀ ਨੂੰ ਨਿਮਸਕਾਰ ਕਰਦੇ ਡਿਠਾ। ਇਹ ਕੰਬ ਗਏ। ਇਨ੍ਹਾਂ ਦੇ ਅੰਦਰ ਦੀ ਗਰੀਬੀ ਨੇ ਹੰਭੱਲਾ ਮਾਰਿਆ-ਉਹ ਗੁਰੂ ਅੰਗਦ ਜੀ ਦੇ ਮਨ ਵਿਚੋਂ ਉਠ ਕੇ ਰਸਨਾਂ ਰਾਹੀਂ ਬਾਹਰ ਨੂੰ ਆਈ ਅਤੇ ਇਨ੍ਹਾਂ ਬੋਲਾਂ ਦੇ ਰੂਪ ਵਿਚ ਗੁਰੂ ਨਾਨਕ ਜੀ ਦੇ ਕੰਨਾਂ ਰਾਹੀਂ ਆਪਣੇ ਜੋਹੀ ਨੂੰ ਜਾ ਮਿਲੀ।

ਗੁਰੂ ਅੰਗਦ ਜੀ ਦੇ ਬੋਲ ਇਹ ਸਨ।

"ਜਿਸ ਪੈਰ ਉਤੇ ਸਭ ਤੋਂ ਵਡੇ ਗੁਰੂ ਨਾਨਕ ਨੇ ਸੀਸ ਨਿਵਾਇਆ ਹੈ ਇਸ ਪੈਰ ਨੂੰ ਇਤਨਾਂ ਹੀ ਵਡਾ ਰੋਗ (ਕੋਹੜ) ਹੋ ਜਾਏ।"

ਗੁਰੂ ਅੰਗਦ ਜੀ ਦੇ ਗਰੀਬੀ ਭਰੇ ਬੋਲਾਂ ਨੇ ਗੁਰੂ ਨਾਨਕ ਜੀ ਨੂੰ ਚੌਂਕਾਂ ਦਿਤਾ। ਗੁਰੂ ਜੀ ਨੇ ਆਪਣੇ ਹੱਥ ਨਾਲ ਉਨ੍ਹਾਂ ਦਾ ਮੂੰਹ ਬੰਦ ਕੀਤਾ, ਤੇ ਆਖਿਆ--"ਪੁਰਖਾ ਬੱਸ ਕਰ"—ਇਹ ਕੀ ਆਖ ਦਿਤਾ ਈ ? ਤੇਰਾ ਬਚਨ ਤਾਂ ਟਲੇ ਗਾ ਨਹੀਂ-ਜੋ ਕਹੇਂਗਾ-ਸੱਤ ਹੋਇਗਾ। ਤੇਰਾ ਸ੍ਰੀਰ ਨਹੀਂ-ਉਹ ਵੀ ਹੁਣ ਸਾਡਾ ਹੈ। ਇਸ ਤੋਂ ਸੇਵਾ ਲੈਣ ਨੂੰ

ਗੱਦੀ ਦਿਤੀ ਹੈ। ਐਸਾ ਨਹੀਂ ਸੀ ਕਹਿਣਾਂ ਚਾਹੀਦਾ। ਪਰ ਤੇਰੇ ਕਹੇ ਨੂੰ ਵੀ ਲੋਕਾਂ ਨੇ ਪਰਖਣਾਂ ਹੈ। ਇਤਨਾਂ ਅਸਰ ਰਹੇਗਾ-ਕਿ ਸਾਰੇ ਪੈਰ ਨੂੰ ਨਹੀਂ ਤੇ ਸੱਜੇ ਅੰਗੂਠੇ ਵਿਚ ਰੋਗ ਫੁੱਟ ਪਏਗਾ †ਸੋ ਐਸਾ ਹੀ ਹੋਇਆ ਅਤੇ ਸੰਗਤ ਵਿਚ ਵੀ ਬਹੁਤ ਪ੍ਰਭਾਵ ਪਿਆ।

ਗੁਰੂ ਜੀ ਨੇ ਗੁਰੂ ਅੰਗਦ ਜੀ ਨੂੰ ਗੁਰਆਈ ਦੀ ਗੱਦੀ ਬਖਸ਼ੀ ਅਤੇ ਉਨ੍ਹਾਂ ਦੇ ਚਰਨਾਂ ਉਤੇ ਨਿਮਸਕਾਰ ਵੀ ਕੀਤੀ। ਇਹ ਗਲ ਹੋਣ ਤੇ ਗੁਰੂ ਅੰਗਦ ਜੀ ਨੇ ਆਪਣੇ ਆਪ ਨੂੰ ਸਰਾਪ ਦਿਤਾ ਤੇ ਨਿੰਮ੍ਰਤਾ ਗਰੀਬੀ ਦੀ ਹੱਦ ਮੁਕਾ ਕੇ ਦੱਸੀ। ਇਉਂ ਸਭ ਕੁਝ ਦੋਹਾਂ ਸਾਹਿਬ-ਜ਼ਾਦਿਆਂ ਦੇ ਸਾਹਮਣੇ ਹੋਇਆ ਸੀ। ਬਾਬਾ ਸ੍ਰੀ ਚੰਦ ਜੀ ਉਤੇ ਇਸ ਸਾਰੇ ਦ੍ਰਿਸ਼ ਦਾ ਕੋਈ ਇਤਨਾਂ ਪ੍ਰਭਾਉ ਨਹੀਂ ਪਿਆ ਸੀ। ਕਿਉਂਕਿ ਇਹ ਚਿਰਾਂ ਤੋਂ ਗੁਰੂ ਪਿਤਾ ਦੇ ਆਸ਼ੇ ਨੂੰ ਸਮਝੇ ਹੋਇ ਬੇਪ੍ਰਵਾਹ ਸਭਾਉ ਦੇ ਸਨ। ਅੱਜ ਪ੍ਰਤਖ ਹੋਇਆ ਵੇਖ ਕੇ ਉਠ ਚਲੇ ਗਏ। ਪਰ ਸ੍ਰੀ ਲਖਮੀ ਚੰਦ ਜ਼ੀ ਨੇ ਐਸਾ ਹੋਣ ਨੂੰ ਆਪਣੀ ਅਤੇ ਆਪਣੇ

---

†ਵੇਖੋ ਸ੍ਰੀ ਨਾਨਕ ਪ੍ਰਕਾਸ਼ ਉਤ੍ਰਾਰਧੇ ਧਿਆਏ ੫੨।

ਨੋਟ:—ਉਦਾਸੀ ਇਤਹਾਸ ਅਤੇ ਸ੍ਰੀ ਚੰਦ ਪ੍ਰਕਾਸ਼ ਵਿਚ ਇਉਂ ਦਸਦੇ ਹਨ ਕਿ ਗੁਰ ਗੱਦੀ ਨਸ਼ੀਨੀ ਵੇਲੇ ਬਾਬਾ ਸ੍ਰੀ ਚੰਦ ਕਿਤੇ ਬਾਹਰ ਗਏ ਹੋਏ ਸਨ ਉਨ੍ਹਾਂ ਆਕੇ ਘਰ ਦੇ ਸੇਵਕ ਸ੍ਰੀ ਲਹਿਣਾਂ ਜੀ ਨੂੰ ਪਿਤਾ ਦੀ ਪਵਿਤ੍ਰ ਗੱਦੀ ਉਤੇ ਪੈਰ ਰੱਖਕੇ ਬੈਠਦੇ ਡਿਠਾ ਤੱਦ ਪਿਤਾ ਜੀ ਦੀ ਬਰਾਬਰੀ ਅਤੇ ਨਰਾਦਰੀ ਨੂੰ ਨ ਸਹਾਰਦ ਹੋਇਆਂ ਇਨ੍ਹਾ ਦੇ ਪੈਰ ਨੂੰ ਕੋਹੜ ਹੋ ਜਾਣ ਦਾ ਸਰਾਪ ਦਿਤਾ ਸੀ। ਪਰ ਇਹ ਲਗ ਮੰਨਣ ਵਿਚ ਨਹੀਂ ਆ ਸਕਦੀ ਕਿ ਗੁਰੂ ਜੀ ਨੇ ਪੁਤਰਾਂ ਥੀਂ ਡਰਦੇ ਹੋਏ ਉਨ੍ਹਾਂ ਦੇ ਕਿਤੇ ਬਾਹਰ ਜਾਂਣ ਤੇ ਸਮਾਂ ਤਾੜਿਆ ਤੇ ਉਹਲੇ ੨ ਗੱਦੀ ਦਿਤੀ ਹੋਵੇ? ਗੁਰੂ ਜੀ ਪੂਰਨ ਤੌਰ ਤੇ ਸੁਤੰਤ੍ਰ ਅਤੇ ਸ਼ੁਰੂ ਥੀਂ ਆਪਣੇ ਇਰਾਦੇ ਦੇ ਪਕੇ ਸਨ। ਹੁਣ ਵੀ ਗੁਰੂ ਅੰਗਦ ਸਾਹਿਬ ਨੂੰ ਰੂਹਾਨੀਅਤ ਦਾ ਭੰਡਾਰ ਜਾਣ ਕੇ ਆਪਨੇ ਐਸਾ ਕੀਤਾ ਸੀ।

ਭਰਾਤਾ ਦੀ ਹਤੱਕ ਯਾ ਹੱਕ ਤਲਫੀ ਮਾਸੂਸ ਕੀਤਾ ਸੀ। ਅਤੇ ਪਿਤਾ ਨਾਤੇ ਆਪਣੇ ਪਿਤਾ ਜੀ ਨਾਲ ਦਿਲੋਂ ਰੁੱਸ ਬੈਠੇ ਸਨ।

ਦੀਵਾਨ ਦੀ ਸਮਾਪਤੀ ਹੋਣ ਤੇ ਸੰਗਤ ਆਪਣੇਂ ੨ ਘਰਾਂ ਟਿਕਾਣਿਆਂ ਨੂੰ ਗਈ। ਗੁਰੂ ਨਾਨਕ ਦੇ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਫੇਰ ਵਖਰੇ ਬਿਠਾਕੇ ਕੁਝ ਹੋਰ ਜ਼ਰੂਰੀ ਸਿਖਿਆਂ ਵੀ ਸੁਣਾਈਆਂ। ਸ਼ਾਇਦ ਇਹੋ ਸਮਝਾਇਆ ਹੋਵੇ ਕਿ ਅਗੇ ਨੂੰ ਤੁਸਾਡਾ ਕੀ ਕੁਝ ਕਰਤਵ (ਪਰੋਗ੍ਰਾਮ) ਹੋਇਗਾ ? ਅਤੇ ਅਖੀਰ ਨੂੰ ਤੁਸੀਂ ਵੀ ਇਸ "ਅੱਜਰ ਵਸਤੂ" (ਗੁਰ ਗੱਦੀ) ਨੂੰ ਅਗੇ ਤੀਜੀ ਥਾਂ ਕਿਵੇਂ ਸੌਂਪਣਾਂ ਹੈ ?

## ਸ੍ਰੀ ਲਖਮੀ ਚੰਦ ਜੀ ਦੇ ਰੋਸ ਉਤੇ ਵਿਚਾਰ

ਗੁਰੂ ਨਾਨਕ ਸਾਹਿਬ ਜੀ ਨੇ ਗੁਰੂ ਅੰਗਦ ਜੀ ਨੂੰ ਗੁਰ ਗੱਦੀ ਬਹਾ ਕੇ ਭੇਟਾ ਧਰ ਜੱਦ ਮੱਥਾ ਟੇਕਿਆ ਸੀ ਤਾ ਗੁਰੂ ਜੀ ਦੀ ਰੀਸੇ ਪ੍ਰੇਮ ਪੂਰਤ ਹੋ ਕੇ ਸਾਰੇ ਸਿਖਾਂ ਨੇ ਵੀ ਐਸਾ ਹੀ ਕੀਤਾ। ਪਰ ਸਾਹਿਬ-ਜ਼ਾਦਿਆਂ ਨੇ ਹੋਰ ਸਿਖਾਂ ਵਾਂਗੂੰ ਮਥੇ ਨਹੀਂ ਟੇਕੇ ਸਨ, ਕਿ ਉਹ ਆਂਪਣੇ ਨੂੰ ਗੁਰੂ ਪੁਤ੍ਰ ਵੀ ਜਾਣਦੇ ਸਨ। ਸੁਪੁਤ੍ਰ ਵੀ ਉਸ ਗੁਰੂ ਦੇ ਸਨ, ਜੋ ਜਗਤ ਗੁਰੂ ਪ੍ਰਸਿਧ ਹੋ ਚੁਕੇ, ਅਤੇ ਗਰੀਬਾਂ ਅਮੀਰਾਂ–ਸ਼ਾਹਾਂ ਪਾਤਸ਼ਾਹਾਂ –ਸੰਤਾਂ ਫਕੀਰਾਂ–ਸਾਰਿਆਂ ਵਿਚ ਮੰਨੇ ਪ੍ਰਮੰਨੇ ਹੋਏ ਸਨ। ਦੁਨੀਆਂ ਦਾਰਾਂ ਦਾ ਕਹਿਣਾਂ ਹੀ ਕੀ ਹੈ ? ਇਸ ਗੁਰੂ ਦੇ ਦਰ ਤੇ ਗੁਪਤ ਪ੍ਰਗਟ ਸ਼ਕਤੀਆਂ ਵੀ ਹਾਜ਼ਰ ਰਹਿੰਦੀਆਂ ਸਨ। ਗੁਰੂ ਜੀ ਦੇ ਵਿਚ ਇਹ ਵਡਿਆਈ ਗੁਰੂ ਨਿਰੰਕਾਰ ਦੀ ਬਖਸ਼ਸ਼ ਨਾਮ ਬਾਣੀ ਦੀ ਹੈ ਸੀ। ਇਸੇ ਨਾਮ ਬਾਂਣੀ ਦੀ ਬਰਕਤ (ਰਸ ਸ੍ਵਾਦ) ਅਤੇ ਕਦਰ ਕੀਮਤ ਨੂੰ ਬਾਬਾ ਸ੍ਰੀ ਚੰਦ ਸਮਝਦੇ ਸਨ। ਜੋ ਹੁਣ ਤੀਕ ੪੫ ਸਾਲਾਂ ਦੇ ਸਨ ਇਨ੍ਹਾਂ ਨੇ "ਸਿਖ ਰੂਪ ਯਾ ਸੰਤ ਰੂਪ" ਵਿਚ ਗੁਰੂ ਪਿਤਾ ਵਾਲੋਂ ਦਸੇ ਨਾਮ ਸਿਮਰਨ ਦੀ ਕਮਾਈ ਕੀਤੀ। ਐਸੇ ਹੀ ਸ੍ਰੀ ਲਖਮੀ ਚੰਦ ਵੀ ਆਪਣੇ ਆਪ ਨੂੰ ਮਹਾਨ ਗੁਰੂ ਦੇ ਸਪੁਤ੍ਰ ਹੋਣ ਦੇ ਨਾਤੇ ਵਡੇ

ਫਖਰ ਦੇ ਮਾਲਕ ਜਾਣਦੇ ਸਨ । ਇਸ ਵਾਸਤੇ ਇਨ੍ਹਾਂ ਦੇ ਇਸ ਵਕਤ ਦੇ ਰੋਸ ਨੂੰ ਬਿਅਰਥ ਜਾਣਕੇ ਭੁਟਾਲਿਆ ਨਹੀਂ ਜਾ ਸਕਦਾ । ਤੇ ਨ ਉਨ੍ਹਾਂ ਵਲੋਂ ਇਹ ਕੋਈ ਹਉਮੈ ਦੀ ਗਲ ਸੀ। ਬਲਿਕ-'ਮਾਨ ਕਰਉ-ਅਭਿਮਾਨੈ ਬੋਲਉ" ਯਾ "ਤੁਧ ਉਪਰ ਮੈਂ ਮਾਣ" ਵਾਲੀ ਗਲ ਸੀ। ਜੋ ਸਪੁਤ੍ਰ ਹੋਣ ਦੇ ਨਾਤੇ ਆਪਣੇ ਪਿਤਾ ਜੀ ਦੇ ਹੋਣ ਹਾਰ ਸਪੁਤ੍ਰਾਂ ਬਾਬਤ ਇਤਨੀ ਬੇ ਰੁਖੀ ਉਤੇ ਇਨ੍ਹਾਂ ਦੇ ਦਿਲ ਵਿਚ ਦੁਖ ਯਾ ਰੋਸ ਭਰ ਜਾਣਾਂ ਕੁਦਰਤੀ ਗਲ ਸੀ । ਕਿ ਇਨ੍ਹਾਂ ਦੇ ਪਿਤਾ ਨੇ ਪੁੱਤਰਾਂ ਥੀਂ ਵਧ ਕੇ ਸੇਵਕ ਨੂੰ ਸਤਿਕਾਰਿਆ ਸੀ ਜਿਸਦਾ ਅਸਰ ਇਹ ਆਪਣੇ ਲਈ ਚੰਗਾ ਨਹੀਂ ਸਮਝਦੇ ਸਨ, ਤੱਦ ਰੁਸੇ ਸਨ ।

ਅੱਜ ਅਸੀਂ ਇਸ ਵੀਹਵੀਂ ਸਦੀ ਵਿਚ ਵੇਖਦੇ ਹਾਂ ਕਿ ਕਿਸੇ ਇਲਾਕੇ ਦੇ ਨੰਬਰਦਾਰ ਯਾ ਤਾਸੀਲਦਾਰ-ਡਿਪਟੀ ਕਮਿਸ਼ਨਰ ਅਤੇ ਵਜ਼ੀਰਾਂ ਦੇ ਪੁਤਰ ਵੀ ਆਪਣੇ ਆਪਣੇ ਪਿਤਾ ਦੇ ਦਰਜੇ ਦਾ ਮਾਣ ਰਖਦੇ ਤੇ ਕਿਤਨੇ ਅਕੜ ਕੇ ਚਲਦੇ ਤੇ ਮਨ ਮਰਜ਼ੀ ਦੀ ਕਰਦੇ ਫਿਰਦੇ ਹਨ । ਐਸੇ ਬਚੇ ਆਪਣੇ ਮਾਪਿਆਂ ਨੂੰ ਫਿਰ ਵੀ ਪਿਆਰੇ ਹੀ ਹਨ ? ਅਤੇ ਉਨ੍ਹਾਂ ਦੇ ਪਿਆਰੇ ਬੇਟੇ ਵੀ ਆਪਣੇ ਪਿਤਾ ਦੀ ਮਾਨ ਵਡਿਆਈ ਦੇ ਹੱਕਾਂ ਨੂੰ ਆਪਣਾਂ ਹੀ ਸਮਝਦੇ ਹਨ ? ਤੱਦ ਗੁਰੂ ਨਾਨਕ ਪਿਤਾ ਦੇ ਪਿਆਰੇ ਸਾਹਿਬਜ਼ਾਦੇ ਆਪਣੇ ਪਿਤਾ ਦੀ ਪ੍ਰਭਤਾ ਤੇ ਮਾਨ ਵਡਿਆਈ ਉਤੇ ਅਪਣਾ ਹੱਕ ਸਮਝਦੇ ਅਤੇ ਆਪਣੀ ਥਾਂ ਤੇ ਸਚੇ ਸਨ ।

ਹੁੱਣ ਦੂਜੀ ਤਰਫ ਆਪਣੇ ਘਰ ਦੀ ਧਾਰਮਿਕ ਅਤੇ ਸਮਾਜਕ ਤਸਵੀਰ ਨੂੰ ਵੀ ਵੇਖਣਾ ਜ਼ਰੂਰੀ ਹੈ। ਜੱਦ ਕਿ ਪਿੰਡਾਂ ਸ਼ਹਿਰਾਂ ਦੀਆਂ ਸਿੰਘ ਸਭਾਵਾਂ ਸਕੂਲਾਂ ਤੇ ਗੁਰਦਵਾਰਾ ਪ੍ਰਬੰਧਕ ਕਮੇਟੀਆਂ ਦੇ ਮਿੰਬਰ ਇਸੇ ਤਰ੍ਹਾਂ ਅਕਾਲੀ ਦਲਾਂ ਦੇ ਛੋਟੇ ਵਡੇ ਜਥੇਦਾਰ ਆਪਣੀ, ੨ ਥਾਵਾਂ ਦੀਆਂ ਮਿੰਬ੍ਰੀਆਂ ਜਥੇਦਾਰੀਆਂ ਯਾ ਸਕੱਤ੍ਰੀ ਪ੍ਰਧਾਨਗੀ ਦੇ ਔਹਦੇ ਵਾਸਤੇ ਲੜ ਸਕਦੇ ਤੇ ਆਪੋ ਵਿਚ ਬਖੀਲੀ ਰਖਦੇ ਯਾ ਖੋਰ ਨਾਲ ਭਰੇ ਹੋਇ ਦੂਜੇ ਕਈ ਦਲ ਤੇ ਜਥੇ ਬਣਾਕੇ ਇਕ ਦੂਜੇ ਨੂੰ ਹੇਠੀ ਦਸਣ ਦੀ ਕੋਸ਼ਸ਼

ਕਰਦੇ ਹਨ । ਤੱਦ ਲਖਮੀ ਚੰਦ ਵੀ ਦੁਨੀਆਦਾਰ ਸਨ ਜੋ ਐਸਾ ਹੀ ਦਿਲ ਤੇ ਗੁਰਦਾ ਰਖਦੇ ਸਨ। ਇਹ ਸ੍ਰੀ ਚੰਦ ਜੀ ਨੂੰ ਆਪਣੇ ਪਿਤਾ ਦਾ ਜਾ ਨਸ਼ੀਨ ਹੋਣ ਦੇ ਹਰ ਤਰ੍ਹਾਂ ਯੋਗ ਜਾਣਦੇ ਸਨ । ਇਨ੍ਹਾਂ ਨੇ ਕਿਸੇ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਸਕੱਤ੍ਰੀ ਪ੍ਰਧਾਨਗੀ ਨਹੀਂ-ਬਲਿਕ ਆਪਣੀ ਦੀਨ ਦੁਨੀਆਂ ਦੀ ਪਾਤਸ਼ਾਹੀ ਗੁਰੂ ਅੰਗਦ ਜੀ ਪਾਸ ਜਾਂਦੀ ਹੋਈ ਅੱਜ ਅਖੀਂ ਵੇਖੀ ਸੀ । ਜਿਸਦਾ ਗੂਹੜਾ ਅਸਰ ਸ੍ਰੀ ਲਖਮੀ ਚੰਦ ਉਤੇ ਪੈਣਾਂ ਕੁਦਰਤੀ ਗਲ ਸੀ ।

ਸ੍ਰੀ ਲਖਮੀ ਚੰਦ ਹੁਣ ਤੀਕ ਗੁਰੂ ਅੰਗਦ ਜੀ ਨੂੰ ਆਪਣੇ ਘਰ ਦਾ ਪਰੇਮੀ ਸੇਵਕ, ਆਪਣੇ ਭਰਾਤਾ ਸ੍ਰੀ ਚੰਦ ਜੀ ਥੀਂ ੧੦ ਸਾਲ ਤੇ ਆਪਣੇ ਥੀਂ ੭ ਸਾਲ ਨਿਕਾ ਸਮਝਦੇ ਸਨ । ਐਸੀ ਹਾਲਤ ਵਿਚ ਇਨ੍ਹਾਂ ਪਾਸੋਂ ਗੁਰੂ ਅੰਗਦ ਜੀ ਅਗੇ ਮੱਥਾ ਟੇਕਣਾ ਵੀ ਔਖੀ ਕਾਰ ਸੀ। ਤੇ ਇਨ੍ਹਾਂ ਦੇ ਮਨ ਵਿਚ ਰੋਸ ਭਰ ਜਾਣਾ ਵੀ ਜ਼ਰੂਰੀ ਸੀ, ਪਰ ਇਨ੍ਹਾਂ ਨੇ ਗੁਰੂ ਅੰਗਦ ਜੀ ਦੀ ਸ਼ਾਨ ਵਿਚ ਫਿਰ ਵੀ ਮੂੰਹ ਥੀਂ ਕੁਝ ਨਹੀਂ ਆਖਿਆ ? ਕਿਉਂਕਿ ਲਹਿਣਾਂ ਜੀ ਨੇ ਜੋਰੇ ਜੋਰੀ ਕੁਝ ਨਹੀਂ ਖੋਹਿਆ ਸੀ । ਜਿਸ ਗੁਰੂ ਪਿਤਾ ਨੇ ਸਭ ਕੁਝ ਉਨ੍ਹਾਂ ਨੂੰ ਦਿਤਾ ਸੀ, ਸਾਹਿਬਜ਼ਾਦਿਆਂ ਦਾ ਜੋਰ ਵੀ ਮੁੜ ਬੁੜ ਆਪਣੇ ਪਿਤਾ ਤੇ ਚਲਦਾ ਸੀ ਉਹ ਇਤਨਾਂ ਹੀ ਚਲਾ ਸਕੇ, ਕਿ ਗੁਰੂ ਪਿਤਾ ਨਾਲ ਰੁਸ ਬੈਠੇ ਤੇ ਬੋਲਣਾ ਚਾਲਣਾਂ ਛਡ ਦਿਤਾ ਸੀ ।

ਬਾਬਾ ਸ੍ਰੀ ਚੰਦ ਜੀ ਦਾ ਸੁਭਾਉ ਬਹੁਤ ਸ਼ਾਂਤੀ ਵਾਲਾ ਕੋਮਲ ਤੇ ਤਿਆਗੀ ਸੀ । ਅਗਰ "ਗੁਰ ਗੱਦੀ" ਦੀ ਜਿਮੇਂਦਾਰੀ ਵੀ ਇਨ੍ਹਾਂ ਨੂੰ ਸੌਂਪੀ ਜਾਂਦੀ ਤੱਦ ਵੀ ਗੁਰੂ ਹੁਕਮ ਵਿਚ ਨਿਭਾਹੁੰਦੇ । ਜੇ ਨਹੀਂ ਮਿਲੀ ਤਾਂ ਉਸੇ ਪਹਿਲੀ ਭੇਖ ਦੀ ਬਖਸਸ਼ (ਉਦਾਸੀ ਭੇਖ) ਅੰਦਰ ਸਾਧੂ ਸਮਾਜ ਸੁਧਾਰ ਨੂੰ ਬਹੁਤ ਕੁਝ ਸਮਝ ਰਹੇ ਸਨ । ਪਰ ਸ੍ਰੀ ਲਖਮੀ ਚੰਦ ਜੀ ਦੀ ਗਲ ਹੀ ਹੋਰ ਸੀ । ਇਹ ਭਜਨ ਸਿੰਮ੍ਰਨ ਤੇ ਸੇਵਾ ਬ੍ਰਿਤੀਦੇ ਹੁੰਦਿਆਂ ਵੀ ਜਿਤਨੇ ਪਕੇ ਦੁਨੀਆਂਦਾਰ ਸਨ । ਇਤਨੇ ਹੀ ਪਕੇ ਆਪਣੇ

ਭ੍ਰਾਤਾ ਦੇ ਵੀ ਤਾਬੇਦਾਰ ਸਨ। ਫੇਰ "ਸ੍ਰੀ ਰਾਮ ਚੰਦਰ" ਦੀ ਤਰ੍ਹਾਂ ਜਿਵੇਂ ਬਾਬਾ ਸ੍ਰੀ ਚੰਦ ਠੰਡੇ ਦਿਮਾਗ ਦੇ ਸਨ। ਤਿਵੇਂ "ਸ੍ਰੀ ਲਛਮਣ" ਦੀ ਤਰ੍ਹਾਂ ਸ੍ਰੀ ਲਖਮੀ ਚੰਦ ਜੀ ਗਰਮ ਮਿਜ਼ਾਜ਼ ਦੇ ਅਣਖੀਲੇ ਜਵਾਨ ਸਨ। ਇਨ੍ਹਾਂ ਨੇ ਆਪਣੀ ਥਾਂ ਆਪਣੇ ਭ੍ਰਾਤਾ ਦੀ ਹੱਕ ਤਲਫੀ ਨੂੰ ਮਾਸੂਸ ਕੀਤਾ ਤੇ ਦਿਲੋਂ ਦੁਖੇ ਬੈਠੇ ਸਨ।

## ਗੁਰੂ ਅੰਗਦ ਸਾਹਿਬ ਨੂੰ ਖਡੂਰ ਭੇਜਿਆ

ਗੁਰੂ ਨਾਨਕ ਸਾਹਿਬ ਵਲੋਂ ਗੁਰੂ ਅੰਗਦ ਜੀ ਪ੍ਰਥਾਂਏ ਗੁਰ ਗੱਦੀ ਨਸ਼ੀਨੀ ਦੀ ਸਾਰੀ ਰਸਮ ਅਦਾਇਗੀ ਨੂੰ ਦੇਖ ਸੁਣ ਲੇਣ ਮਗਰੋਂ ਕਰਤਾਰ ਪੁਰ ਵਾਸੀ ਸੰਗਤ ਅਪਣੇ ੨ ਘਰਾਂ ਨੂੰ ਪਧਾਰੀ, ਤੇ ਇਸੇ ਤਰ੍ਹਾਂ ਸ੍ਰੀ ਲਖਮੀ ਚੰਦ ਜੀ ਵੀ ਅਪਣੇ ਘਰ ਰਾਤ ਵੇਲੈ ਅਪਣੀ ਸ੍ਰੀ ਮਾਤਾ ਸੁਲਖੱਣੀ ਤੇ ਭ੍ਰਾਤਾ ਸ੍ਰੀ ਚੰਦ ਪਾਸ ਚਿੰਤਾਤੁਰ ਮਨ ਜਾ ਬੈਠੇ ਤੇ ਇਉਂ ਕੁਝ ਆਖਿਆ—'ਇਹ ਲਹਿਣਾਂ ਚੇਟਕੀ ਸੀ। ਇਹ ਚਿਰੋਕਾ ਦੇਵੀ ਭਗਤ ਸੀ। ਦੇਵੀ ਭਗਤਾਂ ਨੂੰ ਜੰਤਰ ਮੰਤਰ ਅਤੇ ਟੂੰਣੇ ਕਰਣੇ ਆਉਂਦੇ ਹਨ। ਇਹ ਤੱਦੇ ਪਹਿਲੇ ਦਿਨ ਸਾਂਝ ਵੇਲੇ ਆਇਆ ਸੀ। ਉਹ ਵੇਲਾ ਟੂੰਣੇ ਟਿਕੱੜੇ ਕਰਣ ਦਾ ਹੁੰਦਾ ਹੈ। ਉਸੇ ਵੇਲੇ ਇਸ ਨੇ ਜੰਤਰ ਮੰਤਰ ਪੜ੍ਹ ਕੇ ਪਿਤਾ ਜੀ ਨੂੰ ਮੋਹ ਲਿਆ ਸੀ। ਤੱਦ ਉਨ੍ਹਾਂ ਨੇ ਆਉਂਦੇ ਨੂੰ ਹੀ ਦੇਣਾਂ ਦੇਣ ਦਾ ਆਖ ਦਿਤਾ ਸੀ। ਪਰ ਅਸੀਂ ਤਾਂ ਕੋਈ ਰੁਪੈ ਪੈਸੇ ਦਾ 'ਦੇਣ ਲੈਣ' ਜਾਣਿਆ ਸੀ। ਅਸਲ ਗੱਲ ਤਾਂ ਹੁਣ ਖੁਲ੍ਹੀ ਹੈ।

ਇਹਦੇ ਉਤਰ ਵਿਚ ਬਾਬਾ ਸ੍ਰੀ ਚੰਦ ਜੀ ਨੇ ਆਖਿਆ-ਇਹ ਗੱਲ ਕੂੜੀ ਹੈ, ਤੇ ਤੁਸਾਡੇ ਮਨ ਦਾ ਭਰਮ ਹੈ। ਸਾਡੇ ਪਿਤਾ ਜੀ ਉਤੇ ਸਿੱਧਾਂ ਜੋਗੀਆਂ ਦੀਆਂ ਕਰਾਂਮਾਤਾਂ ਅਤੇ ਟੂੰਣੇ ਟਿੱਣੇ ਦਾ ਅਸਰ ਨਹੀਂ ਹੋਇਆ ਤਾਂ ਦੇਵੀ ਭਗਤ ਦੇ ਮੰਤ੍ਰਾਂ ਨੇ ਕੁਝ ਨਹੀਂ ਕੀਤਾ। ਸਗੋਂ ਉਹ ਆਪ ਗੋਲਾ ਬਣ ਕੇ ਸਾਡੀਆਂ ਅੱਖਾਂ ਸਾਹਿਮਣੇ ਰਿਹਾ ਹੈ। ਉਹ

ਨਿਰਦੋਸ਼ ਹੈ। ਇਸ ਵਿਚ ਉਹਦਾ ਕੋਈ ਦੋਸ਼ ਨਹੀਂ। ਦੇਣਾ ਦੇਣ ਵਾਲੇ ਪਿਤਾ ਜੀ ਨੇ ਕੁਝ ਦਿਤਾ ਹੈ, ਤੱਦ ਉਹਨੇ ਕੁਝ ਲੀਤਾ ਹੈ। ਉਹਨੂੰ ਯੋਗ ਜਾਣਿਆ ਨੇ।

ਸ੍ਰੀ ਲਖਮੀ ਚੰਦ ਜੀ ਨੇ ਫੇਰ ਕਿਹਾ—ਉਹਨੂੰ ਯੋਗ ਜਾਣਿਆ ਨਹੀ-ਸਗੁੰ ਯੋਗ ਬਣਾਇਆ ਨੇ। ਜਦੋਂ ਦੂਜੀ ਵੇਰ ਖਡੂਰ ਥੀਂ ਹੋ ਆਕੇ ਉਹ ਸਾਡੇ ਨਾਲ ਰਲ ਕੇ ਖੇਤੀ ਵਿਚ ਕੰਮ ਕਰਨ ਲਗਾ ਸੀ, ਤਾਂ ਧਾਨ ਸਵਾਰਨੇ ਨਹੀਂ ਆਏ ਸਨ। ਇਸਨੇ ਕਈ ਬੂਟੇ ਪੁਟ ਸੁਟੇ ਸਨ। ਤਦ ਪਿਤਾ ਜੀ ਨੇ ਗਲਤੀ ਦੱਸ ਕੇ ਛੁਡਾ ਦਿਤਾ ਸੀ, ਅਤੇ ਘਾਹ ਦੀ ਪੰਡ ਚੁਕਾ ਕੇ ਘਰ ਨੂੰ ਤੋਰਿਆ ਸੀ। ਪਰ ਸਾਡੀ ਭੁਲ ਉਨ੍ਹਾਂ ਨੇ ਕਦੀ ਨਹੀਂ ਦਸੀ ਸੀ। ਅਸੀਂ ਕੀ ਜਾਣੀਏ? ਕਦੀ ਕੋਈ ਭੁਲ ਹੋਈ ਨਹੀਂ ਯਾ ਪਿਤਾ ਜੀ ਨੇ ਸਾਨੂੰ ਦਸਣ ਦੀ ਖੇਚਲ ਨਹੀਂ ਕੀਤੀ। ਉਹ ਸਾਡੇ ਲਈ ਬਖਸ਼ਿੰਦ ਕਿਵੇਂ ਹੋਇ? ਉਹ ਜੋ ਕੁਝ ਵੀ ਹਨ। ਉਸੇ ਲਈ ਹੀ ਹਨ। ਇਉਂ ਦੋਹਾਂ ਵਿਚ ਉਤਰ ਪ੍ਰਸ਼ਨ ਹੁੰਦਾ ਰਿਹਾ, ਅਤੇ ਬੈਠਿਆਂ ਨੇ ਰਾਤ ਬਿਤਾਈ।

ਸ੍ਰੀ ਮਾਤਾ ਜੀ ਨੇ ਵੀ ਸਮਝਾ ਬੁਝਾ ਕੇ ਸ੍ਰੀ ਲਖਮੀ ਚੰਦ ਜੀ ਦੇ ਦਿਲ ਦਾ ਗੁੱਸਾ ਸਵੇਰ ਤੀਕ ਕੁਝ ਠੰਡਾ ਕਰ ਦਿਤਾ, ਤੇ ਆਖਿਆ—ਤੁਸਾਡੇ ਪਿਤਾ! ਕੋਈ ਤੁਸਾਡੇ ਦੋਖੀ ਨਹੀਂ ਹਨ। ਉਹ ਸਭ ਕੁਝ ਸਮਝਦੇ ਹਨ। ਉਨ੍ਹਾਂ ਨੇ ਇਸੇ ਵਿਚ ਤੁਸਾਡਾ ਭਲਾ ਵੇਖਿਆ ਹੋਣਾ ਹੈ। ਕਿਉਂਕਿ ਲੋਕਾਂ ਦਾ ਭਲਾ ਸੋਚਣ ਵਾਲੇ ਤੁਸਾਡਾ ਬੁਰਾ ਨਹੀਂ ਸੋਚ ਸਕਦੇ। ਬਾਬਾ ਸ੍ਰੀ ਚੰਦ ਜੀ ਨੇ ਵੀ ਐਸੇ ਹੀ ਸਮਝਾ ਕੇ ਇਨ੍ਹਾਂ ਦਾ ਮਨ ਸ਼ਾਂਤ ਕੀਤਾ ਤੇ ਆਪ ਪਖੋਕੇ ਨੂੰ ਚਲੇ ਗਏ, ਜਿਵੇ ਅਗੇ ਕਦੀ ਜਾਂਦੇ ਹੁੰਦੇ ਸਨ, ਕਿ ਨਾਨਕੇ ਘਰ ਦੀ ਚਾਬੀ ਵੀ ਇਨ੍ਹਾਂ ਦੇ ਪਾਸ ਹੀ ਸੀ।

ਇਸੇ ਤਰ੍ਹਾਂ ਇਧਰ ਦਿਨ ਚੜ੍ਹਦੇ (ਅਸੂ ਵਦੀ ੬) ਨੂੰ ਗੁਰੂ ਨਾਨਕ ਸਾਹਿਬ ਨੇ ਇਕ 'ਸ੍ਰੀ ਜਪੁ ਜੀ ਸਾਹਿਬ' ਕੁਝ ਸਲੋਕ ਤੇ

ਸ਼ਬਦਾਂ ਦੀ ਇਕ ਹੋਰ ਪੋਥੀ ਜੋ ਗੁਰੂ ਅੰਗਦ ਜੀ ਹਥੋਂ ਹੀ ਪਹਿਲੇ ਲਿਖਵਾ ਰਖੀ ਸੀ। ਇਨ੍ਹਾਂ ਨੂੰ ਦੇ ਕੇ ਪ੍ਰੇਮ ਭਰੀ ਅਸੀਸਾਂ ਸਮੇਤ ਅਪਣੇ ਘਰ ਖਡੂਰ ਨੂੰ ਤੋਰ ਦਿਤੇ।

## ਨੋਟ

੧. ਪੁਰਾਤਨ ਜਨਮ ਸਾਖੀ (ਵਲਾਇਤ ਵਾਲੀ) ਨਵੀਂ ਛਪੀ ਦੇ ਸਫੇ ੧੩੨ ਉਤੇ ਲਿਖਿਆ ਹੈ। ਕਿ–'ਤੁਖਾਰੀ ਰਾਗ ਦੇ ਬਾਰਾਂ-ਮਾਹ' ਦੇ ਸ਼ਬਦਾਂ ਦੀ ਇਹ ਪੋਥੀ ਗੁਰੂ ਅੰਗਦ ਦੇਵ ਜੀ ਨੂੰ ਦਿਤੀ ਗਈ,

੨. ਉਦਾਸੀ ਸੰਪ੍ਰਦਾਏ ਦੇ ਇਕ ਦੋ ਨਵੀਨ ਲਿਖਾਰੀਆਂ ਨੇ ਲਿਖਿਆ ਹੈ ਕਿ ਬਾਬਾ ਸ੍ਰੀ ਚੰਦ ਜੀ ਦੇ ਬਾਹਿਰ (ਪਖੋਕੇ) ਗਏ ਹੋਇਆਂ ਪਿਛੋ ਜਾਂਦੀ ਵੇਰ ਇਹ ਪੋਥੀ ਗੁਰੂ ਅੰਗਦ ਜੀ ਚੋਰੀ ਕੱਢ ਕੇ ਆਪਣੇ ਘਰ ਖਡੂਰ ਨੂੰ ਲੈ ਗਏ ਸਨ। ਬਾਬਾ ਸ੍ਰੀ ਚੰਦ ਜੀ ਨੇ ਮੁੜ ਆ ਕੇ ਸੁਣਿਆ ਤੇ ਇਨ੍ਹਾਂ ਨੂੰ ਸਰਾਪ ਦਿਤਾ। ਤੱਦੇ ਪੈਰ ਵਿਚ ਰੋਗ ਹੋਇਆ ਸੀ। ਪਰ ਇਹ ਗਲ ਬਿਲਕੁਲ ਝੂਠੀ ਤੇ ਨਿਰਮੂਲ ਹੈ। ਕਿਉਂਕਿ ਸ੍ਰੀ ਚੰਦ ਪ੍ਰਕਾਸ਼ ਉਤਾਰਧੇ ਧਿ: ੪੬ ਲੇਖਕ ਬੇਦੀ ਪ੍ਰਤਾਪ ਹਰੀ ਜੀ ਨੇ (ਜੋ ਬਹੁਤ ਪੁਰਾਤਨ ਤੇ ਲਿਖਤੀ ਹੈ) ਉਸ ਵਿਚ ਲਿਖਿਆ ਹੈ ਕਿ ਪੰਜ ਪੈਸੇ ੧ ਨਾਰੀਅਲੁ ੧ ਉੱਨ੍ਹ ਦੀ ਸੇਲੀ ਮਾਲਾ ਗੁਰ ਗੱਦੀ ਦੇਣ ਵੇਲੇ ਹੀ ਗੁਰੂ ਨਾਨਕ ਦੇਵ ਜੀ ਨੇ ਇਹ ਸਾਰੀਆਂ ਚੀਜ਼ਾਂ ਗੁਰੂ ਅੰਗਦ ਜੀ ਨੂੰ ਦਿਤੀਆਂ ਸਨ। ਤਾਂਤੇ ਗੁਰੂ ਅੰਗਦ ਸਾਹਿਬ ਜੀ ਬਾਬਤ ਐਸਾ ਖਿਆਲ ਕਰਨਾ ਹੀ ਮਹਾਨ ਪਾਪ ਹੈ ਕਿ ਗੁਰੂ ਘਰ ਵਿਚੋਂ ਉਹ ਕੋਈ ਪੋਥੀ ਚੁਰਾ ਕੇ ਲੈ ਗਏ ਹੋਵਣ ਜਦ ਕਿ ਗੁਰੂ ਨਾਨਕ ਸਾਹਿਬ ਅਪਣੀ ਜੋਤ ਕਲਾ ਜਗਾ ਕੇ ਉਨ੍ਹਾਂ ਨੂੰ ਅਪਣਾ ਪੂਰਨ ਰੂਪ ਗੁਰੂ ਥਾਪ ਚੁਕੇ ਤੇ ਖੁੱਦ ਗੁਰਬਾਣੀ ਉਚਾਰਣ ਦੇ ਯੋਗ ਬਣਾ ਚੁਕੇ ਸਨ। ਹਾਂ–ਗੁਰੂ ਨਾਨਕ ਜੀ ਨੇ ਜੋ ਕੁਝ ਦਿਤਾ ਸੀ ਉਹ ਪੰਜ ਪੈਸੇ ਤੇ ਨਾਰੀਅਲ ਯਾ ਪੋਥੀ ਆਦਿਕ ਸਾਰੀਆ ਚੀਜ਼ਾਂ ਇਹ ਸਭ ਕੁਛ ਉਨ੍ਹਾ ਦੀ ਉੱਚਤਾ ਅਗੇ ਗੁਰੂ ਜੀ ਵਲੋਂ ਪਰੇਮ ਦੀ ਭੇਟਾ ਸੀ। ਜੋ ਜਾਂਦੀ ਵੇਰ

ਦੀ ਬਖਸ਼ਸ਼ ਪਾਕੇ ਇਹ ਖਡੂਰ ਨੂੰ ਗਏ ਸਨ। ਹੋਰ ਆਪ ਦੇ ਅੰਗੂਠੇ ਵਿਚ ਜੋ ਰੋਗ ਸੀ ਉਹ ਇਨ੍ਹਾਂ ਦੇ ਆਪਣੇ ਪ੍ਰਤੀ ਦਿਤੇ ਸਰਾਪ ਦਾ ਫਲ ਸੀ ਜਦੋਂ ਕਿ ਗੁਰੂ ਨਾਨਕ ਜੀ ਨੇ ਇਨ੍ਹਾਂ ਅਗੇ ਨਿਮਸਕਾਰ ਕੀਤੀ ਸੀ।

## ਗੁਰੂ ਨਾਨਕ ਜੀ ਦੇ ਜੋਤੀ ਜੋਤ ਸਮਾਣ ਥੀਂ ਪਹਿਲੇ।

ਗੁਰੂ ਅੰਗਦ ਸਾਹਿਬ ਨੂੰ ਗੁਰ ਗੱਦੀ ਮਿਲਣ ਵੇਲੇ ਥੀ ਬਾਬਾ ਲਖਮੀ ਚੰਦ ਜੀ ਦੇ ਮਨ ਵਿਚ ਜੋ ਸੰਸਾ ਭਰਮ ਅਤੇ ਰੋਸ ਭਰ ਗਿਆ ਸੀ, ਉਹ ਵੀ ਗੁਰੂ ਜੀ ਜਾਣਦੇ ਸਨ। ਉਹਦੇ ਦੂਰ ਕਰਨ ਨੂੰ ਪਹਿਲਾ ਕੰਮ ਗੁਰੂ ਨਾਨਕ ਦੇਵ ਨੇ ਇਹ ਕੀਤਾ ਕਿ ਗੁਰ ਗੱਦੀ ਦੇਣ ਦੇ ਦੂਜੇ ਦਿਨ ਹੀ ਗੁਰੂ ਅੰਗਦ ਜੀ ਨੂੰ ਖਡੂਰ ਭੇਜ ਦਿਤਾ। ਜਿਸ ਤੇ ਸ੍ਰੀ ਲਖਮੀ ਚੰਦ ਜੀ ਦਾ ਇਕ ਸੰਸਾ ਇਹ ਦੂਰ ਹੋ ਗਿਆ ਕਿ ਗੱਦੀ ਦੇ ਨਾਲ ਹੀ 'ਕਰਤਾਰ ਪੁਰ ਧਰਮਸਾਲਾ' ਦਾ ਮਾਲਕ ਵੀ ਇਨ੍ਹਾਂ ਨੂੰ ਬਣਾ ਦੇਣਗੇ ਤਾ ਅਸੀਂ ਕਿਧਰ ਨੂੰ ਜਾਂ ਗੇ? ਪਰ ਐਸਾ ਨ ਹੋਣਾ ਸੀ– ਨ ਹੋਇਆ ਅਤੇ ਅਗੋਂ ਦੇ ਸਮਾਚਾਰ ਇਉਂ ਹਨ–

ਸਿਖ ਧਰਮ ਦੀਆਂ ਕਈ ਪੁਸਤਕਾਂ ਵਿਚ ਲਿਖਿਆ ਹੈ ਕਿ ਗੁਰੂ ਅੰਗਦ ਸਾਹਿਬ ਦੇ ਸ੍ਰੀ ਕਰਤਾਰ ਪੁਰ ਥੀਂ ਚਲੇ ਜਾਣ ਪਿਛੋਂ ਦੂਜੇ ਦਿਨ ਅਸੂ ਵਦੀ ਸਪਤਮੀਂ ਨੂੰ ਗੁਰੂ ਸਾਹਿਬ ਜੀ ਨੇ ਅਪਣੇ ਇਕ ਨਿਟੱਕ ਵਰਤੀ ਸਿਖ 'ਸਾਧਾਰਣ'* ਨੂੰ ਪਾਸ ਬੁਲਾ ਕੇ ਆਖਿਆ, ਕਿ ਰਾਵੀ ਦਰਿਜਾ ਦੇ ਕੰਢੇ ਤੇ ੮ ਵਿਘੇ ਦਾ ਜੋ ਖੇਤ ਹੈ, ਉਸ ਵਿਚ ਲਕੜਾਂ ਦਾ ਢੇਰ ਲਵਾ ਕੇ ਧਰਮਸਾਲਾ ਅੰਦਰ ਲੇਪਾ ਪੋਚਾ ਵੀ ਕਰਾ ਦਿਉ। ਕਿ ਅਸਾਂ ਨੇ ਕਲ ਅੰਮ੍ਰਿਤ ਵੇਲੇ ਸ੍ਰੀਰ ਤਿਆਗ ਦੇਣਾ ਹੈ। ਸਧਾਰਣ

* ਭਾਈ ਬਾਲਾ ਜੀ ਦੇ ਤਲਵੰਡੀ ਚਲੇ ਜਾਣ ਪਿਛੋਂ ਗੁਰੂ ਨਾਨਕ ਜੀ ਦੀ ਨਿਜੀ ਸੇਵਾ ਵਿਚ ਇਹੋ 'ਸਾਧਾਰਨ ਪ੍ਰੇਮੀ ਸਿਖ ਰਿਹਾ ਕਰਦਾ ਸੀ।

ਨੇ ਐਸਾ ਹੀ ਕੀਤਾ ਅਤੇ ਹੋਰ ਵੀ ਸਾਰੀ ਸਿਖ ਸੰਗਤ ਨੂੰ ਸੁਣਾ ਦਿਤਾ' ਜਿਸ ਤੇ ਸਾਰੇ ਨਗਰ ਵਿਚ ਧੁੰਮ ਪੈ ਗਈ। ਸ੍ਰੀ ਸੁਲਖਣੀ ਜੀ ਵੀ ਚਿੰਤਾ ਨਾਲ ਭਰੇ ਗਏ, ਕਿ ਹੁਣ ਤਾਂ ਸਦਾ ਦਾ ਵਿਛੋੜਾ ਦੇਣ ਲਗੇ ਹਨ।

ਇਧਰ ਗੁਰੂ ਜੀ ਨੇ ਖੁਲੀ ਥਾਂ ਪਿਪੱਲ ਹੇਠਾਂ ਦੀਵਾਨ ਸਜਾਇਆ ਅਤੇ ਸ੍ਰੀ ਸੁਲਖਣੀ ਜੀ ਨੂੰ ਪਾਸ ਬੁਲਾਕੇ ਆਖਿਆ—ਸਾਨੂੰ ਦਰਗਾਹੀ ਸਦਾ ਆਇਆ ਹੈ, ਤੇ ਸਰੀਰ ਤਿਆਗਣਾ ਹੈ। ਤੁਸੀ ਦਿਲ ਦੀ ਕਹੋ ? ਤੇ ਸਾਡੇ ਅਖੀਰ ਵੇਲੇ ਜੋ ਜੋ ਕੁਛ ਕਹਿਣਾ ਸੁਣਨਾ ਚਾਹੁੰਦੇ ਹੋ, ਦਸੋ ? ਤੱਦ ਸ੍ਰੀ ਮਾਤਾ ਜੀ ਨੇ ਸਾਰਿਆ ਸਾਹਵੇਂ ਰੋਂਦੇ ਹੋਇ ਇਉਂ ਬੇਨਤੀ ਕੀਤੀ—

'ਹੇ ਮੇਰੇ ਸਿਰ ਦੇ ਸਾਂਈ ! ਜੋ ਆਪ ਨੂੰ ਅਗੇ ਚੰਗਾ ਲਗਾ, ਉਹ ਕੀਤਾ। ਜੋ ਹੁਣ ਚੰਗਾ ਲਗੇਗਾ ਉਹ ਕਰੋ ਗੇ। ਪਰ ਸਾਡਾ ਕੀ ਹਾਲ ਰਹੇਗਾ ? ਕੀ ਅਸੀਂ ਹੁਣ ਆਪ ਦੇ ਦਰਸ਼ਨ ਥੀਂ ਵਾਂਜੇ ਜਾਂਗੇ ? ਕੀ ਅਗੇ ਤੋਂ ਲੋਕੀ ਸ਼ੁਲਖੱਣੀ ਨੂੰ ਵਿਧੱਵਾ ਜਾਣਨ ਗੇ। ਪੁਤਰਾਂ ਪਾਸੋਂ ਗੁਰ ਗੱਦੀ ਗਈ। ਕੀ ਹੁਣ ਮੇਰਾ ਸੁਹਾਗ ਵੀ ਚਲਾ ਜਾਏਗਾ ? ਸਵਾਂਮੀ ਜੀਓ ! ਇਤਨੀ ਕਾਹਲੀ ਕੀ ਹੈ ? ਆਪ ਨੂੰ ਕੋਈ ਰੋਗ ਨਹੀਂ। ਸ੍ਰੀਰ ਚੰਗਾ ਤੇ ਨਰੋਆ ਹੈ। ਅਜੇ ਤਾਂ ੧੦੦ ਸੌ ਸਾਲ ਦੇ ਬੰਦੇ ਕਈ ਵੇਖੀ ਸੁਣੀ ਦੇ ਹਨ। ਆਪ ਜੀ ! ਅਪਣੇ ਪ੍ਰਵਾਰ ਪਾਸੋਂ ਕਿਉਂ ਇਤਨੇ ਉਦਾਸ ਹੋ ਚਲੇ ਹੋ ?

ਪੁਤੱਰ ਲਖਮੀ ਚੰਦ ਨੇ ਵੀ ਦਿਲ ਹੀ ਦਿਲ ਵਿਚ ਸੱਭ ਕੁਛ ਸਹਿਆ ਹੈ। ਆਪ ਦੇ ਪਿਆਰੇ ਲਹਿਣਾ ਜੀ ਨੂੰ ਤਾਂ ਕੁਝ ਨਹੀਂ ਆਖਿਆ। ਉਹ ਆਪ ਨੂੰ ਭਲਾ ਤਾਂ ਸਾਨੂੰ ਵੀ ਭਲਾ ਹੈ। ਉਹ ਜਿਤਨਾਂ ਚਿਰ ਸਾਡੇ ਰਿਹਾ ਹੈ ਮੇਰਾ ਵੀ ਮਾਣ ਰਖਿਆ

ਤੇ ਇਹ ਵੀ ਭਰਾਵਾਂ ਵਾਂਗ ਰਹੇ ਹਨ। ਪਰ ਅਪਣੀ ਹਾਨੀ ਜਾਣਕੇ ਹੀ ਲਖਮੀ ਚੰਦ ਕੁਛ ਦੁਖਿਆ ਸੀ। ਜੋ ਅਸੀਂ ਦੋਹਾਂ ਨੇ ਉਹਨੂੰ ਵੀ ਸਮਝਾ ਬੁਝਾ ਕੇ ਢਾਲ ਲਿਆ ਹੈ। ਆਪ ਜੀ ਨੇ ਇਹ ਵੀ ਚੰਗਾ ਕੀਤਾ ਕਿ ਅੰਗਦ ਜੀ ਨੂੰ ਖਡੂਰ ਤੋਰ ਦਿਤਾ ਹੈ।

ਸ੍ਰੀ ਮਾਤਾ ਜੀ ਨੇ ਆਖਿਆ—ਜੇ ਕਰ ਸਵਾਸ ਗਿਣਤੀ ਦੇ ਹਨ ? ਥੋੜੇ ਰਹਿੰਦੇ ਹਨ ਤਾਂ ਸਮਾਧੀ ਲਾ ਕੇ ਰੋਕ ਸਕਦੇ ਹੋ। ਸਾਨੂੰ ਦਰਸ਼ਨ ਤਾਂ ਹੁੰਦੇ ਰਹਿਣਗੇ। ਇਉਂ ਮਾਤਾ ਜੀ ਨੇ ਰੋ ਰੋ ਕੇ ਸਾਰਿਆਂ ਸਾਹਿਵੇਂ ਬੇਨਤੀ ਕੀਤੀ। ਸੰਗਤ ਵੀ ਪ੍ਰੇਮ ਵੈਰਾਗ ਵਿਚ ਭਰੀ ਅਥਰੂੰ ਕੇਰ ਰਹੀ ਸੀ, ਅਤੇ ਮਾਤਾ ਜੀ ਦਾ ਕਹਿਣਾਂ ਵੀ ਠੀਕ ਸੀ। ਇਸੇ ਲਈ ਗੁਰੂ ਜੀ ਨੇ ਇਨ੍ਹਾਂ ਨੂੰ ਬੁਲਾਇਆ ਸੀ ਕਿ ਉਮਰ ਦੀ ਸੱਚੀ ਸਾਥਣ ਅਪਣੇ ਦਿਲ ਦੇ ਅਰਮਾਣ ਕਢ ਕੇ ਦਸੇ। ਤੱਦ ਗੁਰੂ ਜੀ ਨੇ ਵੀ ਇਉਂ ਧੀਰਜ ਦਿਤਾ।

ਗੁਰੂ ਜੀ ਨੇ ਫੁਰਮਾਇਆ—ਸ੍ਰੀ ਚੰਦ ਜੀ ਦੀ ਮਾਤਾ ਜੀਉ ! ਤੇਰਾ ਕਹਿਣਾ ਵੀ ਠੀਕ ਹੈ। ਪਰ ਅਸੀਂ ਕਰਤਾਰ ਦੀ ਆਗਿਆ ਵਿਚ ਹੀ ਆਏ ਸੀ। ਜਿਤਨਾ ਚਿਰ ਰਹਿਨ ਦਾ ਹੁਕਮ ਸੀ ਟਿੱਕੇ ਰਹੇ। ਹੁਣ ਉਹਦੇ ਵਲੋਂ ਬੁਲਾਵਾ ਆਇਆ ਹੈ*ਤੇ ਅਸੀਂ ਜ਼ਰੂਰ ਜਾਣਾ ਹੈ। ਤੁਸੀਂ ਚਿੰਤਾ ਨ ਕਰਨੀ ਤੇ ਕਰਤਾਰ ਦੇ ਭਰੋਸੇ ਹੀ ਬਾਕੀ ਦੇ ਦਿਨ ਬਿਤਾਂਣੇ ਹਨ। ਉਹ ਤੁਸਾਂ ਸਾਰਿਆਂ ਦਾ ਸਦਾ ਸਹਾਈ ਹੈ। ਉਹਨੂੰ ਤੁਸੀਂ ਵੀ ਅਪਣੇ ਹੀ ਹੋ। ਬਿਗਾਨੇ ਨਹੀਂ ਹੋ। ਜੋ ਕਾਰ ਵਰਤੀ ਹੈ,

---

*ਇਕ ਦਿਨ ਸ੍ਰੀ ਕਰਤਾਰ ਪੁਰ ਡੇਰੇ ਦੇ ਪਸ਼ੂਆਂ ਵਾਸਤੇ ਘਾਹ ਪਠਾ ਲੈਣ ਨੂੰ 'ਸਾਧਾਰਨ ਸਿਖ' ਪੈਲੀਆਂ ਵਿਚ ਗਿਆ ਸੀ ਤਾਂ ਅਗੇ ਇਨੂੰ ਤਿਨ ਸਾਧੂ ਰੂਪ ਮਨੁਖ ਮਿਲੇ। ਉਨ੍ਹਾਂ ਨੇ ਇਕ ਮਿਟੀ ਦੀ ਢੀਮ ਦੇ ਕੇ ਆਖਿਆ, ਇਹ ਸਾਡੀ ਵਲੋਂ ਸ੍ਰੀ ਗੁਰੂ ਨਾਨਕ ਜੀ ਨੂੰ ਦੇ ਦੇਣੀ। ਮਤਲਬ ਉਹ ਆਪੇ ਸਮਝ ਲੈਣਗੇ। ਗੁਰੂ ਜੀ ਨੇ ਇਸ ਗਲ ਨੂੰ ਦਰਗਾਂਹੀ ਹੁਕਮ ਜਾਤਾ ਸੀ।

ਉਹ ਵੀ ਉਹਦੇ ਹੁਕਮ ਅੰਦਰ ਹੀ ਹੈ ਸੀ। ਅਤੇ ਅਗੋਂ ਵੀ ਹੁਕਮੀ ਦਾ ਹੁਕਮ ਮੰਨਣ ਵਿਚ ਹੀ ਸਾਰਿਆਂ ਨੂੰ ਸੁਖ ਹੈ। ਉਹ ਤੁਸਾਡੇ ਵੀ ਅੰਗ ਸੰਗ ਹੈ।

ਸ੍ਰੀ ਮਾਤਾ ਜੀ ਨੂੰ ਇਹ ਸੁਣਕੇ ਨਿਸ਼ਚਾ ਹੋ ਗਿਆ ਕਿ ਆਪ ਜ਼ਰੂਰ ਸਮਾ ਜਾਣ ਗੇ। ਇਹ ਸ੍ਰੀਰ ਨੂੰ ਹੋਰ ਰਖਣ ਵਿਚ ਰਾਜ਼ੀ ਨਹੀਂ ਹਨ। ਆਪ ਜੀ ਨੇ ਹਥ ਜੋੜੇ ਤੇ ਫੇਰ ਬੇਨਤੀ ਕੀਤੀ। ਹੇ ਸਚੇ ਸਾਂਈ ਜੀਉ! ਜੇ ਵਧੇਰੇ ਨਹੀਂ ਤਾ ਦੋ ਦਿਨ ਹੋਰ ਜ਼ਰੂਰ ਦਰਸ਼ਨ ਦੇਵੋ। ਕੱਲ ਅਸ਼ਟਮੀ ਨੂੰ ਆਪ ਜੀ ਦੇ ਪਿਤਾ ਜੀ ਦਾ ਸ਼ਰਾਧ ਸੀ, ਇਹ ਅਖੀਰ ਦਾ ਅਪਣੇ ਹਥੀਂ ਨਿਭਾਹ ਕੇ ਜਾਂਦੇ।

ਇਸ ਬੇਨਤੀ ਨੂੰ ਗੁਰੂ ਜੀ ਨੇ ਮੰਨ ਲਿਆ। ਤੇ ਅਸ਼ਟਮੀ ਤੋਂ ਦੂਜੇ ਦਿਨ ਨੌਮੀ ਨੂੰ ਸ੍ਰੀਰ ਤਿਆਗ ਦੇਣਾ ਦਸਿਆ। ਗੁਰੂ ਜੀ ਨੇ ਐਸਾ ਹੀ ਕੀਤਾ। ਇਹ ਦਿਨ ਤੇ ਰਾਤ ਬਿਤਾ ਕੇ ਅਸ਼ਟਮੀ ਨੂੰ ਸਵੇਰੇ ਪਿਤਾ ਦੀ ਯਾਦ ਵਿਚ ਸ਼ਰਧਾ ਨਾਲ ਸ਼ਰਾਧ (ਜੱਗ) ਕੀਤਾ! ਜਿਸ ਵਿਚ ਨਗਰ ਵਾਸੀਆਂ ਨੂੰ ਪ੍ਰਸ਼ਾਦਾ ਵਰਜ ਕੇ ਛਕਾਇਆ। ਕਿਉਂਕਿ ਪਿਤਾ ਕਾਲੂ ਜੀ ਸੰਮਤ ੧੫੭੯ ਵਿਚ ਸ਼ਰਾਧਾਂ ਦੀ ਅਸੂ ਵਦੀ ਅਸ਼ਟਮੀ ਨੂੰ ਹੀ ਸਮਾਏ ਸਨ।

ਗੁਰੂ ਜੀ ਨੇ ਰਾਤ ਦੇ ਦੀਵਾਨ ਵਿਚ ਫੇਰ ਸੰਗਤ ਨੂੰ ਸ਼ੁਭ ਉਪਦੇਸ਼ਾਂ ਨਾਲ ਨਿਹਾਲ ਕੀਤਾ ਅਤੇ ਘਰੀਂ ਜਾ ਰਹਿਣ ਨੂੰ ਆਖਿਆ। ਆਪ ਵੀ ਸਤਿਗੁਰੂ ਜੀ ਨੇ ਦੋ ਪਹਿਰ ਤੀਕ ਅਰਾਮ ਕੀਤਾ। ਫੇਰ ਸੋਚ ਅਸ਼ਨਾਨ ਮਗਰੋਂ ਕੁਝ ਚਿਰ ਸਮਾਧੀ ਵਿਚ ਲੀਨ ਰਹੇ। ਪੋਹ ਫੁਟਦੀ ਨੂੰ ਅਪ ਦੇ ਨੇਤੱਰ ਖੁਲੇ ਤਾਂ ਸਧਾਰਨ ਨੂੰ ਘਰ ਭੇਜਿਆ ਕਿ ਸਾਹਿਬ ਜਾਦਿਆਂ ਨੂੰ ਬੁਲਾ ਲਿਆਏ, ਜੋ ਉਹ ਵੀ ਅਖੀਰ ਦੇ ਦਰਸ਼ਨ ਕਰਣ ਅਤੇ ਦਿਲ ਦੀ ਦਸਣ? ਪਰ ਸ੍ਰੀ ਚੰਦ ਦੋ ਤਿਨ ਕੋਹਾਂ ਤੇ ਪਖੋਕੇ ਨੂੰ ਗਏ ਹੋਇ ਸਨ। ਉਨ੍ਹਾਂ ਵੱਲ ਕਮਲੀਆ ਨੂੰ ਭੇਜਿਆ ਕਿ

ਛੇਤੀ ਆਵਣ । ਇਸੇ ਤਰ੍ਹਾਂ ਸ੍ਰੀ ਲਖਮੀ ਚੰਦ ਨੂੰ ਸਧਾਰਣ ਨੇ ਗੁਰੂ ਜੀ ਪਾਸ ਛੇਤੀ ਹੀ ਚਲਣ ਦੀ ਬੇਨਤੀ ਕੀਤੀ। ਸ੍ਰੀ ਮਾਤਾ ਜੀ ਤਾਂ ਸੁਣਦੇ ਹੀ ਉਠ ਦੌੜੇ ਸਨ, ਅਤੇ ਇਨ੍ਹਾਂ ਤਾਈਂ ਛੇਤੀ ਹੀ ਆਉਣ ਨੂੰ ਆਖਿਆ। ਪਰ ਇਹ ਤਾਂ ਚਾਰ ਦਿਨਾਂ ਦੇ ਰੁਸੇ ਪਏ ਸਨ। ਹੁਣ ਜਕੋਂ ਤਕੀਆਂ ਵਿਚ ਪੈ ਗਏ, ਤੇ ਉਡੀਕਣ ਲਗੇ, ਕਿ ਭ੍ਰਾਤਾ ਸ੍ਰੀ ਚੰਦ ਵੀ ਆ ਜਾਣ ਤਾਂ ਕੱਠੇ ਜਾਣਾ ਠੀਕ ਰਹੇਗਾ। ਕਿਹੜਾ ਕੋਈ ਹੁਣੇ ਸਮਾ ਚਲੇ ਹਨ ?

ਇਧਰ ਗੁਰੂ ਨਾਨਕ ਦੇਵ ਜੀ-ਜੋ ਧਰਮ ਸਾਲ ਅੰਦਰ ਲੇਪਾ ਪੋਚਾ ਕਰਾਈ ਥਾਂ ਤੇ ਆਸਨ ਵਿਛਾ ਕੇ ਬਿਰਾਜੇ ਹੋਏ ਸਨ। ਕੁਝ ਸਿਖ ਅਤੇ ਸ੍ਰੀ ਮਾਤਾ ਜੀ ਪਾਸ ਬੈਠੇ ਸਨ। ਸ੍ਰੀ ਮਾਤਾ ਜੀ ਦੇ ਆਇਆਂ ਵੀ ਕਾਫੀ ਦੇਰ ਹੋ ਚੁਕੀ ਸੀ। ਇਨ੍ਹਾਂ ਨੇ ਜਾਣਿਆ ਕਿ ਲਖਮੀ ਰੰਦ ਅਜੇ ਤਕ ਨਹੀਂ ਆਏ । ਉਹ ਰੋਸੇ ਵਿਚ ਹੀ ਵੱਟੇ ਬੈਠੇ ਹੋਣਗੇ। ਤਦ ਆਪ ਜੀ ਨੇ ਇਕ ਹੋਰ ਸਿਖ ਨੂੰ ਭੇਜਿਆ, ਕਿ ਮੇਰੀ ਵਲੋਂ ਵੀ ਜਾਕੇ ਆਖੋ ! ਜੋ ਸ੍ਰੀ ਚੰਦ ਤਾਂ ਅਜੇ ਨਹੀਂ ਆਏ। ਕਿਤੇ ਦੂਰ ਚਲੇ ਗਏ ਜਾਪਦੇ ਹਨ। ਪਰ ਤੁਸੀਂ ਇਤਨੀ ਦੇਰ ਕਿਉ ਕਰ ਦਿਤੀ ਹੈ ? ਛੇਤੀ ੨ ਆਉ। ਕਿਉਂਕਿ ਤੁਸਾਡੇ ਪਿਤਾ ਜੀ ਭੁੰਜੇ ਆਸਨ ਕਰ ਕੇ ਬਿਰਾਜੇ ਹੋਇ ਤੇ ਚਦਰ ਵੀ ਉਤੇ ਓੜ੍ਹ ਲਈ ਨੇ। ਅਗੇ ਕਦੀ ਤੁਸੀਂ ਇਨ੍ਹਾਂ ਥੀਂ ਮੂੰਹ ਨਹੀਂ ਮੋੜਿਆ ਤਾਂ ਇਸ ਰੋਸੇ ਵਿਚ ਹੁਣ ਕੀ ਰਖਿਆ ਪਿਆ ਹੈ। ਇਹ ਵੇਲਾ ਫਿਰ ਹੱਥ ਨਹੀਂ ਆਉਣਾ ਤੇ ਪਛਤਾਣਾਂ ਪਏ-ਗਾ। ਪਰ ਉਹ ਤਾਂ ਹੁਣ ਵਡੇ ਭ੍ਰਾਤਾ ਬਾਬਾ ਸ੍ਰੀ ਚੰਦ ਨੂੰ ਉਡੀਕਦੇ ਪਏ ਸਨ ਕਿ ਆਉਣ ਤਾਂ ਕੱਠੇ ਚਲੀਏ। ਇਧਰ ਇਨ੍ਹਾਂ ਦੀ ਇਸ ਉਡੀਕ ਵਿਚ ਬਹੁਤ ਚਿਰ ਬੀਤ ਚੁਕਾ ਸੀ। ਤੇ ਉਧਰ ਭਾਣਾ ਵਰਤ ਚੁਕਾ ਅਤੇ ਗੁਰੂ ਜੀ ਸਮਾ ਗਏ ਸਨ।

# ਗੁਰੂ ਨਾਨਕ ਸਾਹਿਬ ਦਾ ਜੋਤੀ ਜੋਤ ਸਮਾਣਾਂ

ਗੁਰੂ ਜੀ ਦੇ ਜੋਤੀ ਜੋਤ ਸਮਾ ਜਾਣ ਦਾ ਅਸਰ ਸਿਖ ਸੰਗਤ ਤੇ ਹੋਣਾ ਜਰੂਰੀ ਸੀ। ਸਾਰਿਆਂ ਦੇ ਧੀਰਜ ਟੁੱਟ ਗਏ ਤਾਂ ਰੋਣ ਦੀ ਅਵਾਜ਼ ਨੇ ਸ੍ਰੀ ਲਖਮੀ ਚੰਦ ਜੀ ਦਾ ਦਿਲ ਵੀ ਹਿਲਾ ਦਿਤਾ। ਆਪ ਦੌੜਦੇ ੨ ਆਇ ਅਤੇ ਪਿਤਾ ਚਰਨਾਂ ਨਾਲ ਕੁਰਲਾਂਦੇ ਹੋਏ ਲਿਪਟ ਗਏ। ਥੋੜੀ ਹੀ ਦੇਰ ਪਿਛੋਂ ਬਾਬਾ ਸ੍ਰੀ ਚੰਦ ਵੀ ਆਣ ਅਪੜੇ। ਇਨ੍ਹਾਂ ਵੀ ਰੋਂਦੇ ੨ ਗੁਰੂ ਚਰਨਾਂ ਉਤੇ ਸਿਰ ਧਰ ਦਿਤਾ। ਪਰ ਹੁਣਿ ਕੀ ਬਣੇ ਤੇ ਕਿਵੇਂ ਅੰਤਮ ਅਸੀਸਾਂ ਲੈ ਸਕਦੇ ਸਨ ?

ਬਾਬਾ ਲਖਮੀ ਚੰਦ ਜੀ ਨੇ ਸਿਸਕੀਆਂ ਭਰਦੇ ਅਰਦਾਸ ਕੀਤੀ ਤੇ ਆਖਿਆ—ਪਿਤਾ ਜੀਉ ! ਸਾਨੂੰ ਪਤਾ ਨਹੀਂ ਸੀ ਜੋ ਮੌਤ ਵੀ ਆਪ ਦੀ ਮੁੱਠ ਵਿਚ ਮੀਟੀ ਪਈ ਹੈ। ਆਪ ਨੇ ਹੱਥ ਖੋਲ੍ਹਿਆ ਤਾ ਵਰਤ ਗਈ। ਪਰ ਆਪ ਜੀ ਚਾਹਿਆ ਤੱਦ ਐਸਾ ਹੋਇਆ ਹੈ। ਪਿਤਾ ਜੀ ਐਸਾ ਨ ਕਰੀਉ। ਇਉ ਬਾਰ ੨ ਆਖਦੇ ਇਹ ਚੁਪ ਹੋ ਰਹੇ ਯਾ ਬਿਹੋਸ਼ ਪਏ ਸਨ। ਤਿਵੇਂ ਹੀ ਬਾਬਾ ਸ੍ਰੀ ਚੰਦ ਜੀ ਹਾੜੇ ਕਢਵੇ ਤੇ ਬਾਰ ਬਾਰ ਬੇਨਤੀ ਕਰਦੇ ਸਨ। ਪਰ ਗੁਰੂ ਜੀ ਸ੍ਰੀਰ ਵਿਚ ਹੁੰਦੇ ਤਾਂ ਬੋਲਦੇ ਹੁਣ ਉਹ ਤਾਂ ਸਮਾ ਚੁਕੇ ਸਨ।

ਬਾਬਾ ਸ੍ਰੀ ਚੰਦ ਜੀ ਨੇ ਕੁਝ ਐਸਾ ਵੀ ਮਸੂਸ ਕੀਤਾ ਕਿ ਪਿਤਾ ਜੀ ਦਾ ਸਾਡੇ ਦੋਹਾਂ ਨਾਲ ਇਸਤ੍ਰਾਂ ਬੋਲੇ ਮਿਲੇ ਬਿਨਾਂ ਚਲੇ ਜਾਣਾਂ ਸਾਡੇ ਲਈ ਭਾਰੀ ਉਲਾਹਮਾਂ ਰਹੇਗਾ। ਮੇਰੀ ਤਾਂ ਕੋਈ ਗਲ ਨਹੀਂ। ਪਰ ਲਖਮੀ ਚੰਦ ਨੂੰ ਗ੍ਰਹਿਸਤੀ ਬਨਾਣਾਂ ਹੈ। ਉਹਦੇ ਲਈ ਠੀਕ ਨਹੀਂ ਹੈ। ਭਲਾ ਮੈਂ ਤਾਂ ਪਖੋਕੇ ਗਿਆ ਸੀ। ਪਰ ਓਹ ਤਾਂ ਇਥੇ ਹੀ ਸੀ ! ਫੇਰ ਪਿਤਾ ਜੀ ਨੇ ਆਪ ਬੁਲਾਇਆ ਸੀ ਕਿ ਦਿਲ ਦੀਆਂ ਆਖੇ ਇਹ ਨੂੰ ਮੇਰੀ ਉਡੀਕ ਕਰਨ ਦੀ ਕੀ ਲੋੜ ਸੀ ? ਸਗੋਂ ਅਪਣੇ ਆਪ ਹੀ ਪਿਤਾ ਚਰਨਾਂ ਵਿਚ ਹਾਜ਼ਰ ਹੋ ਜਾਣਾ ਚਾਹੀਦਾ ਸੀ। ਹੁਣ ਹੋਵੇ ਤਾਂ ਕੀ ਹੋਵੇ ? ਅਤੇ ਕੀ ਕਰੀਏ।

ਇਸ ਦੁਖ ਵਿਚ ਦੁਖੇ ਹੋਇ ਬਾਬਾ ਸ੍ਰੀ ਚੰਦ ਜੀ ਨੂੰ ਇਕ ਵਿਓਂਤ ਸੁਝੀ। ਕਿ ਜਦ ਤੀਕ ਗੁਰੂ ਪਿਤਾ ਜੀ ਨੂੰ ਉਨ੍ਹਾਂ ਦੇ ਗੁਰੂ ਕਰਤਾਰ ਦਾ ਵਾਸਤਾ ਨ ਪਾਇਆ ਜਾਏ। ਉਨ੍ਹਾਂ ਦਾ ਸ੍ਰੀਰ ਵਿਚ ਪਰਤ ਕੇ ਆਂਵਣਾ ਅਉਖਾ ਹੈ, ਹੁਣ ਰੋਣ ਚੀਕਣ ਨਾਲ ਕੰਮ ਨਹੀਂ ਸਰਦਾ। ਇਉਂ ਸੋਚ ਕੇ ਬਾਬਾ ਸ੍ਰੀ ਚੰਦ ਜੀ ਦੋਵੇਂ ਹੱਥ ਜੋੜੇ, ਤੇ ਬੜੇ ਸਨਿੰਮ੍ਰ ਹੋ ਕੇ ਅਰਦਾਸ ਕੀਤੀ—'ਹੇ ਸਚੇ ਪਿਤਾ ਜੀਉ ! ਆਪ ਨੂੰ ਕਰਤਾਰ ਦੀ ਦੁਹਾਈ ਹੈ। ਜੇ ਇਸਤ੍ਰਾਂ ਨਾਲ ਚਲੇ ਜਾਉਗੇ । ਆਪ ਪਰਤ ਕੇ ਆਉ ਅਤੇ ੮ ਪਹਿਰ ਤਾਂ ਹੋਰ ਬੋਲ ਮਿਲ ਕੇ ਜਾਉ। ਵਧੇਰੇ ਨਹੀਂ ਤਾਂ ਦੋ ਘੜੀਆਂ ਹੀ ਸਹੀ, ਪਰ ਪ੍ਰਸੰਨ ਹੋਕੇ ਸਾਡੀਆਂ ਬੇਨਤੀਆਂ ਨੂੰ ਸੁਣਕੇ- ਭੁਲਾਂ ਬਖਸ਼ ਕੇ ਜਾਉ ਜੀ! ਇਸ ਜ਼ਿਕਰ ਨੂੰ ਸ੍ਰੀ ਨਾਨਕ ਪ੍ਰਕਾਸ਼ ਧਿਆਏ ੫੭ ਵਿਚ ਇਉਂ ਲਿਖਿਆ ਹੈ—।

ਚੋਪਈ—ਸੁਨ ਕੈ ਬਿਨਹੁ ਪ੍ਰਸੀਦਹੁ ਤਾਤਾ ।
ਛਿਮਾਂ ਕਰੋ ਭੁਲੇ ਪਸਚਾਤਾ।
ਤੁਮ ਕੋ ਸ੍ਰੀ ਕਰਤਾਰ ਦੁਹਾਈ।
ਬੋਲੇ ਮਿਲੇ ਬਿਨਾਂ ਜੇ ਜਾਈ।
ਪੂਰਬ ਜਿਉਂ ਦ੍ਵੈ ਘਟਕਾ ਔਰੀ।
ਹਮ ਸੌਂ ਬੋਲਹੁ ਮਿਲਹੁ ਬਹੋਰੀ।

ਬਾਬਾ ਸ੍ਰੀ ਚੰਦ ਜੀ ਨੇ ਬੜੇ ਭਰੋਸੇ ਨਾਲ ਇਹ ਹੀਲਾ ਕੀਤਾ। ਭਲਾ ਇਸ ੪੫ ਸਾਲ ਦੇ ਜਤੀ ਸਤੀ ਤੇ ਤੱਪ ਸਿਮਰਨ ਦੀ ਮੁਸ਼ਕਤ ਘਾਲ ਘਾਲਨ ਵਾਲੇ ਸਪੁਤ੍ਰ ਵਲੋਂ 'ਕਰਤਾਰ ਦੀ ਦੁਹਾਈ' ਪਾਈ ਕਿਵੇਂ ਨਾ ਸੁਣੀ ਜਾਂਦੀ ? ਫੇਰ ਦੋਵੇਂ ਹੀ ਪਛਤਾਂਦੇ ਸਨ, ਕਿ ਕਿਉਂ ਗਏ ? ਅਤੇ ਕਿਉ ਨ ਦੌੜੇ ਆਏ ? ਪਿਤਾ ਪਾਸ ਜਾਣ ਵਿਚ ਕੀ ਝਾਕਾ ਸੀ ? ਇਹ ਭਾਰੀ ਭੁਲ ਹੋਈ ਹੈ। ਕਿਵੇਂ ਖਿਮਾ ਕਰਾਈਏ ? ਸ੍ਰੀ ਲਖਮੀ ਚੰਦ ਹੁਣ ਇਸ ਦੁਖ ਨੂੰ ਮਹਿਸੂਸ ਕਰਦੇ ਤੇ ਪਛੁਤਾਂਦੇ ਹੋਇ ਅਖੀਆਂ ਰਾਹੀਂ ਦਿਲ ਦਾ ਦਰਦ ਵਹਾ ਰਹੇ ਸਨ।

ਇਧਰ ਗੁਰੂ ਜੀ ਦੀ ਆਤਮ ਜੋਤ ਆਪਣੇ ਪੰਜ ਭੂਤਕ ਸ੍ਰੀਰ ਨੂੰ ਛੱਡ ਕੇ ਸ਼ਹੁ ਨਿਰੰਕਾਰ ਨਾਲ ਅਭੇਦ ਹੋ ਰਹੀ ਸੀ। ਕਿਉਂਕਿ ਗੁਰੂ ਜੀ ਸਦਾ ਹੀ ਆਪਣੇ ਆਪ ਨੂੰ ਅਪਣੇ 'ਸ਼ਹੁ ਨਿਰੰਕਾਰ' ਦਾ 'ਮਹਲਾ ੧ [ਪਹਿਲਾ) ਪਹਿਲੀ ਵਹੁਟੀ) ਮੰਨਦੇ ਰਹੇ, ਅਤੇ ਅਜ ਪੂਰਨ ਸੰਯੋਗ ਪਾ ਰਹੇ ਸਨ।

ਚਾਹੇ ਗੁਰੂ ਜੀ ਸਦਾ ਹੀ ਅਪਣੇ 'ਸ਼ਹੁ ਨਿਰੰਕਾਰ' ਨਾਲ ਮਿਲੇ ਹੋਇ ਤੇ ਆਪਣੇ ਆਪ ਨੂੰ ਉਹਦੀ ਹਜ਼ੂਰੀ ਵਿਚ ਸਮਝਦੇ ਸਨ। ਪਰ ਜ਼ਿੰਦਗੀ ਵਿਚ ਜਦ ਕਦੀ ਉਹਦੇ ਬੇ ਹੱਦ ਪ੍ਰੇਮ ਪਿਆਰ ਵਿਚ ਪੂਰੇ ਰੰਗੇ ਜਾਂਦੇ ਸਨ, ਤਾਂ ਇਉਂ ਤਰਲੇ ਵੀ ਕਰਦੇ ਹੁੰਦੇ–

–ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ
ਇਕ ਦੂ ਇਕਿ ਚੜੰਦੀਆਂ ਕਉਣੁ ਜਾਣੈ ਮੇਰਾ ਨਾਉ ਜੀਉ।
(ਅਗੇ ਹੋਰ ਵੀ ਹੈ)

ਭਾਵ–'ਹੇ ਸ਼ਹੁ ਜੀਉ। ਮੈਂ ਕੁਚੱਜੀ ਹਾਂ। ਮੇਰੇ ਵਿਚ ਬੇਅੰਤ ਦੋਸ਼ ਹਨ। ਮੈਂ ਆਪ ਜੀ 'ਸ਼ਹੁ ਨਿਰੰਕਾਰ' ਨੂੰ ਕਿਵੇਂ ਪਾ ਸਕਾਂ।ਆਪ ਦੀਆਂ ਇਕ ਦੂ ਇਕ ਚੜੰਦੀਆਂ ਸਖੀਆਂ ਹਨ। ਉਨ੍ਹਾਂ ਦੇ ਹੁੰਦਿਆਂ ਮੈਨੂੰ ਕੌਣ ਜਾਣ ਸਕੇ ? ਤੁਸੀ ਉਨ੍ਹਾਂ ਸੁਹਾਗਣਾਂ ਨੂੰ ਹੀ ਸੱਭ ਰਾਤਾਂ ਦਿੰਦੇ ਅਤੇ ਉਨ੍ਹਾਂ ਉਤੇ ਹੀ ਡੁਲ੍ਹੇ ਪਏ ਹੋ। ਮੈਂ ਆਪ ਦੀ ਦਿਆਲਤਾ ਕ੍ਰਿਪਾਲਤਾ ਨੂੰ ਤੱਦ ਜਾਣਾ——ਜੇ ਇਕ ਅੱਧ ਰਾਤ ਮੈਨੂੰ ਕੁਚੱਜੀ 'ਦੁਹਾਗਣ' ਤਾਂਈ ਵੀ ਦਿਉਗੇ।*

ਗੁਰੂ ਜੀ–ਦਰਦ ਦਿਲ ਰਖਣ ਵਾਲੇ ਸਨ। ਇਹ ਜਦ ਕਦੀ ਅਪਣੇ ਜਹੀ ਕਿਸੇ ਹੋਰ ਸਹੇਲੀ ਨੂੰ ਬਿਰਹੋਂ ਵਿਚ ਘੁਲਦੇ ਦੇਖਦੇ, ਤਾਂ ਆਖਦੇ––ਜੇ ਨਹੀਂ ਆਇਆ——ਤਾਂ ਦਿਖਲਾਵੇ ਦਾ ਚੂੜਾ ਕਾਹਨੂੰ ਪਾਇਆ ਈ ? ਸਣੇ ਬਾਹਵਾਂ ਦੇ ਪਲੰਘ ਨਾਲ ਮਾਰ ਕੇ ਭੰਨ ਸੁਟ। ਫੇਰ ਆਪ ਵੀ ਤੜਫ ਪੈਂਦੇ ਤਾਂ ਕਹਿੰਦੇ। ਕਿਵੇਂ ਉਹਨੂੰ ਮਿਲੀਏ ?

*ਦੇਖੋ ਸਾਰਾ ਸ਼ਬਦ—ਸੂਹੀ ਰਾਗ ਮਹਲਾ ੧ ਗੁਰੂ ਗ੍ਰੰਥ ਸਾਹਿਬ ਪੰਨਾ ੭੬੨।

ਜੇ ਹਰਣੀ ਹੁੰਦੀ ਤਾਂ ਬਨਾਂ ਵਿਚ ਭਾਲਦੀ। ਜੇ ਕੋਇਲ ਹੁੰਦੀ ਤਾਂ ਅੰਬਾਂ ਤੇ ਲਭਦੀ। ਜੇ ਨਾਗਨ ਹੁੰਦੀ ਤਾਂ ਧਰਤੀ ਹੇਠਾਂ ਢੂੰਢਦੀ। ਜੇ ਮਛੱਲੀ ਹੁੰਦੀ? ਤਾਂ ਜਲ ਵਿਚ ਵੇਖਦੀ। ਪਰ ਕੀਤਾ ਕੀ ਜਾਏ ? ਅਖਵਾਂਦੀ ਤਾਂ ਸ਼ਹੁ ਦੀ ਸੁਹਾਗਣ ਰਹੀ। ਪਰ ਸ਼ਹੁ ਕਦੀ ਆਇਆ ਨਹੀਂ, ਨ ਉਸ ਨੇ ਬੁਲਾਇਆ ਹੈ।

ਗੁਰੂ ਜੀ ਆਖਦੇ ਰਹੇ—

'ਨਾਨਕ ਸਦਾ ਸੁਹਾਗਣੀ ਜਿਨ ਜੋਤੀ ਜੋਤ ਸਮਾਇ'*

ਇਨ੍ਹਾਂ ਦੇ ਖਿਆਲ ਵਿਚ ਸੱਚੀਆਂ ਸੁਹਾਗਣਾਂ ਉਹੀ ਹਨ-ਜਿਨ੍ਹਾਂ ਦੀ ਜੋਤ ਨੂੰ ਕਰਤਾਰ ਆਪਣੀ ਮਹਾਨ ਜੋਤੀ ਵਿਚ ਅੰਤ ਨੂੰ ਸਮਾਈ ਦਿੰਦਾ ਹੈ।

ਅਜ ਗੁਰੂ ਨਾਨਕ ਦੇਵ--ਜੋ ਸੱਚੀ ਸੁਹਾਗਣ ਦੇ ਰੂਪ ਵਿਚ ਅਪਣੇ 'ਸ਼ਹੁ ਨਿਰੰਕਾਰ' ਦੀ 'ਪੂਰਨ ਜੋਤ ਅੰਦਰ' ਜੋਤ ਰਲਾ ਕੇ ਸਮਾ ਰਹੇ ਸਨ ਤਾਂ ਉਹ ਬਚਿਆਂ ਨੂੰ ਕਿਵੇਂ ਉਡੀਕਦੇ ਅਤੇ ਉਨ੍ਹਾਂ ਦੀ ਕੂਕ ਪੁਕਾਰ ਦਾ ਵੀ ਕੀ ਅਸਰ ਹੁੰਦਾ, ਪਰ ਸਾਹਿਬ ਜਾਦਿਆਂ ਵਲੋਂ ਦੀਨਤਾ ਭਰੀ ਅਰਦਾਸ ਤੇ ਕਰਤਾਰ ਦੀ ਦੁਹਾਈ ਨੇ ਆਪ ਜੀ ਨੂੰ ਚੌਂਕਾ ਦਿਤਾ, ਮੁੜ ਸ੍ਰੀਰ ਵਿਚ ਪਰਤ ਆਏ ਅਤੇ ਛੇਤੀ ਨਾਲ ਗੁਰੂ ਜੀ ਉਠ ਬੈਠੇ।

ਸਾਰੀ ਸੰਗਤ ਜਿਥੇ ਵੈਰਾਗ ਨਾਲ ਭਰੀ ਸੀ। ਖੁਸ਼ੀ ਨਾਲ ਭਰ ਗਈ। ਜੈ ਜੈ ਕਾਰ ਦੀ ਧੁੰਨ ਨੇ ਅਕਾਸ਼ ਗੂੰਜਾ ਦਿਤਾ। ਚੋਹੀਂ ਪਾਸੀਂ ਧੰਨ ਗੁਰੂ ਨਾਨਕ—ਧੰਨ ਗੁਰੂ ਨਾਨਕ' ਸ਼ਬਦ ਦੀ ਗੁੰਜ਼ਾਰ ਹੋਣ ਲਗੀ ਪਰ ਜਿਨ੍ਹਾਂ ਵਾਸਤੇ ਆਪ ਆਏ ਸਨ। ਉਹ ਰੋ ਰੋ ਕੇ ਬਿਹੋਸ਼ ਹੋਏ

---

* ਦੇਖੋ ਗਉੜੀ ਬੈਰਾਗਣ ਮਹਲਾ ੧ 'ਹਰਣੀ ਹੋਵਾ ਬਨਿ ਬਸਾ' ਵਾਲਾ ਸ਼ਬਦ ਪੰਨਾ ੧੫੭

ਦੇਖੋ ਨਾਨਕ ਪ੍ਰਕਾਸ਼ ਉਤਾਰਧੇ ਧਿਆਏ ੫੭ ਚੋਪਈ ੧੬

ਵ ਦੇਖੋ ਜਨਮ ਸਾਖੀ ਅਤੇ ਸ੍ਰੀ ਨਾਨਕ ਪ੍ਰਕਾਸ਼ ਅਖੀਰ ਦਾ ਪ੍ਰਸੰਗ

ਪਏ ਸਨ, ਤੇ ਉਨ੍ਹਾਂ ਦੇ ਦਿਲ ਦਿਮਾਗ ਦੀਆਂ ਮਾਲਸ਼ਾਂ ਜਾਰੀ ਸਨ। ਸਤਿਗੁਰੂ ਜੀ ਨੇ ਸਾਰਿਆਂ ਨੂੰ ਚੁਪ ਕਰਾ ਕੇ ਅਪਣਾ ਹਸਤਕੰਵਲ ਸ੍ਰੀ ਲਖਮੀ ਚੰਦ ਜੀ ਦੇ ਮੱਥੇ ਉਤੇ ਫੇਰਿਆ, ਤੇ ਹੋਸ਼ ਵਿਚ ਲਿਆ ਕੇ ਪਿਆਰ ਕੀਤਾ।

ਇਸ ਗਲ ਤੇ ਕਿਸੇ ਨੂੰ ਹੈਰਾਨ ਨਹੀਂ ਹੋਣਾ ਚਾਹੀਦਾ। ਅਗਰ ਸੱਪਾਂ ਨੂੰ ਫੜਨ ਵਾਲੇ ਸਪੇਰੇ ਮੰਤ੍ਰਾਂ ਰਾਹੀਂ ਸੱਪਾਂ ਦੇ ਗੁਰੂ ਪੀਰ ਦੀ ਦੁਹਾਈ ਦੇ ਕੇ ਦੂਰ ਥੀਂ ਜਹਿਰੀ ਸੱਪਾਂ ਨੂੰ ਖਿਚ ਲਿਆ ਸਕਦੇ ਹਨ। ਅਗਰ ਭੂਤ ਮੰਤ੍ਰਾਂ ਦੇ ਸਾਧਕ ਲੋਕ ! ਭੂਤਾਂ ਦੇ ਪੀਰ ਵਾ ਮੁਰਸ਼ਿਦ (ਗੁਰੂ) ਦੀ ਦੁਹਾਈ ਦੇਕੇ ਭੂਤ ਰੂਹਾਂ ਨੂੰ ਬੁਲਾ ਸਕਦੇ ਅਤੇ ਦੂਜੇ ਸ਼ਰੀਰ ਵਿਚ ਪ੍ਰਵੇਸ਼ ਕਰਾ ਕੇ ਉਨਾਂ ਨਾਲ ਗਲਾਂ ਬਾਤਾਂ ਕਰ ਕਰਾ ਸਕਦੇ ਹਨ। ਤਾਂ ਪਸ਼ੂ ਪਰੇਤਾਂ ਨੂੰ ਤਾਰਨ ਵਾਲੇ ਗੁਰੂ ਨਾਨਕ ਜੀ-- ਭਲਾ ਅਪਣੇ ਗੁਰ ਕਰਤਾਰ ਦੀ ਦੁਹਾਈ ਸੁਣਕੇ ਅਪਣੇ ਹੀ ਸ੍ਰੀਰ ਵਿਚ ਕਿਵੇਂ ਨ ਆ ਸਕਦੇ ? ਉਹ ਮੁੜ ਆਏ ਉਠ ਬੈਠੇ-ਤੇ ਬਚਿਆਂ ਵਲ ਪਿਆਰ ਭਰੀ ਨਜ਼ਰ ਨਾਲ ਵੇਖਣਾਂ ਕੀਤਾ।

ਹੁਣਿ ਦੋਹਾਂ ਪਾਸਿਆਂ ਵਲੋਂ ਨਜਰਾਂ ਇਕ ਮਿੱਕ ਹੋਈਆਂ। ਗੁਰੂ ਜੀ ਨੇ ਇਨ੍ਹਾਂ ਦੇ ਮਨ ਮੈਦਾਨ ਵਾਂਗੂੰ ਸਾਫ ਵੇਖੇ ਤੱਦ 'ਗੁਰੂ ਦਰਿਆਉ' ਰੂਪ ਹੋ ਕੇ ਉਨ੍ਹਾਂ ਉਤੇ ਇਉਂ ਵਹਿ ਤੁਰੇ ਫੁਰਮਾਇਆ—— ਮੇਰੇ ਬਚਿਉ। ਤੁਸੀਂ ਅੱਠ ਪਹਿਰ ਥੋੜੇ ਮੰਗੇ ਹਨ। ਅੱਠ ਸਾਲ ਆਖਦੇ ਤੱਦ ਵੀ ਕਰਤਾਰ ਦੀ ਖੁਸ਼ੀ ਪਾ ਕੇ ਰਹਿੰਦੇ। ਪਰ ਤੁਸਾਡੇ ਵਸ ਦੀ ਗੱਲ ਨਹੀਂ ਸੀ। ਕਰਤਾਰ ਨੇ ਤੁਸਾਡੇ ਪਾਸੋਂ ਇਤਨਾਂ ਹੀ ਅਖਵਾਇਆ ਹੈ ! ਹੁਣ ਦਸੋ ? ਕੀ ਚਾਹੁੰਦੇ ਹੋ ? ਅੱਠ ਪਹਿਰ ਰੱਜ ਕੇ ਗਲਾਂ ਕਰ ਲਉ ? ਕੱਲ ਇਸ ਵੇਲੇ ਤੀਕ ਅਸੀਂ ਤੁਸਾਡੇ ਪਾਸ ਰਹਾਂਗੇ। ਇਹ ਜ਼ਿਕਰ ਅਸੂ ਵਦੀ ੯ ਸਵੇਰ ਦਾ ਹੈ।

ਬਾਬਾ ਸ੍ਰੀ ਚੰਦ ਜੀ ਨੇ ਦਰਸ਼ਨ ਕੀਤੇ, ਅਤੇ ਗੁਰੂ ਮੂਰਤ ਨੂੰ ਮਨ ਵਿਚ ਵਸਾ ਕੇ ਫੇਰ ਅੱਖਾਂ ਨਿਵਾ ਲਈਆਂ। ਪਰ ਲਖਮੀ ਚੰਦ

ਜੀ ਖਰੇ ਤਿਖੇ ਸੁਭਾਉ ਦੇ ਸਨ। ਇਨ੍ਹਾਂ ਦੀਆਂ ਭੁੱਬਾਂ ਨਿਕਲ ਆਈਆਂ ਤੇ ਫੁੱਟ ੨ ਕੇ ਰੋਂਦੇ ਹੋਇਆਂ ਨੇ ਇਉਂ ਬੇਨਤੀ ਕੀਤੀ, ਆਖਿਆ—ਪਿਤਾ ਜੀਉ ! ਕੀ ਪੁਛਦੇ ਹੋ ? ਜੇ ਜਾਣਦੇ ਨ ਹੋਵੇ ਤਦ ਤਾਂ ਪੁਛਣਾਂ ਬਣਦਾ ਹੈ। ਪਰ ਜਾਣ ਬੁਝ ਕੇ ਪੁਛਦੇ ਹੋ, ਇਹ ਦੁਖ ਹੈ। ਇਨ੍ਹਾਂ ਆਖਿਆ—ਅਸੀਂ ਤਾਂ ਦੁਨੀਆਂ ਦੀ ਚਾਲੂ ਮਰਜਾਦਾ ਨੂੰ ਵੇਖਕੇ ਇਹੋ ਸਮਝ ਰਖਿਆ ਸੀ ਕਿ ਪਿਤਾ ਦੀ ਸਾਰੀ ਘਾਲ ਕਮਾਈ ਤੇ ਹਰ ਤਰ੍ਹਾਂ ਦੀ ਇਜ਼ਤ ਮਾਨ ਵਸ਼ਤੂ ਦੇ ਅਪਣੇ ਪੁਤਰ ਹੀ ਅਧਿਕਾਰੀ ਹੁੰਦੇ ਹਨ। ਪਰ ਆਪ ਜੀ ਨੇ ਸਾਨੂੰ ਖਾਲੀ ਰਖ ਕੇ ਅਪਣਾਂ ਤਖਤ ਸ੍ਰੀ ਲਹਿਣਾਂ ਜੀ ਨੂੰ ਦਿਤਾ ਹੈ। ਬੇਸ਼ਕ ਐਸਾ ਹੀ ਸਹੀ। ਪਰ ਲੋਕੀ ਤਾਂ ਆਖਣ ਗੇ। ਪੁੱਤਰ ਇਸ ਯੋਗ ਨਹੀਂ ਸਨ। ਤੱਦ ਐਸਾ ਕੀਤਾ ਨੇ। ਯਾ ਨਾਲਾਇਕ ਸਨ। ਤੱਦ ਪਿਛੇ ਸੁਟੇ ਗਏ। ਇਹ ਠੀਕ ਹੈ ਕਿ ਨਹੀਂ ?

ਬਾਬਾ ਲਖਮੀ ਚੰਦ ਜੀ ਨੇ ਹਿਚੱਕੀ ਭਰਦੇ ਫ਼ੇਰ ਕਿਹਾ--ਦਸੋਂ ਪਿਤਾ ਜੀਉ। ਅਸੀਂ ਕੀ ਨਾਲਾਇਕੀ ਕੀਤੀ। ਸ੍ਰੀ ਲਹਿਣਾ ਜੀ ਨੂੰ ਤਾਂ ਸੱਤ ਸਾਲ ਪਹਿਲੇ ਹੀ ਆਪ ਜੀ ਨੇ ਇਹ 'ਦੇਣਾਂ ਦੇਣ' ਦਾ ਬਚਨ ਦੇ ਦਿਤਾ ਹੋਇਆ ਸੀ। ਸਾਨੂੰ ਤਾਂ ਉਦੂੰ ਦਾ ਸੰਸਾ ਸੀ। ਪਰ ਹੁਣ ਤਾਂ ਉਨ੍ਹਾਂ ਨੂੰ ਅਪਣਾਂ ਜਾ ਨਸ਼ੀਨ ਗੁਰੂ ਥਾਪ ਕੇ ਸਾਨੂੰ ਉਲਾਹਮੇ ਸਹਾਰਨ ਜੋਗਾ ਕਰ ਦਿਤਾ ਹੈ। ਅਸੀਂ ਅਪਣੇ ਲਈ ਇਹ ਗਲ ਚੰਗੀ ਨਹੀਂ ਜਾਣੀ ਹੈ।

ਸ੍ਰੀ ਪਿਤਾ ਜੀਉ ! ਜੇ ਕਰ ਮੈਂ ਇਸ ਗਲ ਤੇ ਰੁਸ ਬੈਠਾ ਕਿ ਆਪ ਦੇ ਬੁਲਾਏ ਤੇ ਢਿੱਲ ਮਿੱਲ ਕੀਤੀ ਹੈ-ਤਾਂ ਕੀ ਹੋਇਆ ? ਅਸੀਂ ਵੀ ਆਪ ਦੇ ਪੁਤ੍ਰ ਹਾਂ। ਆਪ ! ਸਾਡੇ ਨਾਲ ਇਤਨੀ ਗੱਲ ਤੇ ਰੁਸ ਕੇ ਛੇਤੀ ਕਿਉਂ ਚਲੇ ਗਏ ? ਕੀ-ਆਪ ਨੇ ਕਦੀ ਅਪਣੇ ਪਿਤਾ ਕਾਲੂ ਜੀ ਦੀ ਮਰਜੀ ਵਿਰੁਧ ਕੁਝ ਨਹੀਂ ਕੀਤਾ ਸੀ ? ਕੀ ਆਪ ਨੇ ਉਨ੍ਹਾਂ ਦੀ ਮਰਜ਼ੀ ਦਾ ਪੜਨ੍ਹਾਂ ਕੀਤਾ ? ਯਾ ਕਾਰ-ਵਿਹਾਰ, ਖੇਤੀ ਯਾ ਖਰਾ ਸੌਦਾ ਹੀ ਖਰੀਦਿਆ ਸੀ ? ਆਪ ਨੇ ਸਦਾ ਮਨ ਮਰਜ਼ੀ ਹੀ ਵਰਤੀ ਹੈ।

ਚਾਹੇ ਨਿਰੰਕਾਰ ਦਾ ਹੁਕਮ ਦਸ ਕੇ ਸਾਰਿਆ ਨੂੰ ਚੁਪ ਕਰਾਂਦੇ ਰਹੇ। ਪਰ ਉਹ ਤਾਂ ਖਪਦੇ ਰਹੇ-ਕਿ ਆਪ ਜੀ ਉਨ੍ਹਾਂ ਦੀ ਬਹੁਤ ਵੇਰੀ ਕਹੀਂ ਨਹੀਂ ਮੰਨੀ ਸੀ। ਜੇ ਕਰ ਐਸਾ ਕੁਝ ਹੋਣ ਤੇ ਵੀ ਪਿਤਾ ਕਾਲੂ ਜੀ ਆਪ ਨਾਲ ਕਦੀ ਰੁਸੇ ਨਹੀਂ ਸਨ। ਤਾਂ ਆਪ ਸਾਡੇ ਨਾਲ ਰੁਸ ਕੇ ਕਿਉਂ ਚਲੇ ਹੋ ?

ਬਾਬਾ ਲਖਮੀ ਚੰਦ ਜੀ ਨੇ ਕਿਹਾ-ਕਿ ਪਿਤਾ ਕਾਲੂ ਜੀ ਤਾਂ ਸਦਾ ਹੀ ਆਪ ਦੇ ਮਿਲਣ ਨੂੰ ਤਰਸਦੇ ਰਹੇ। ਉਨ੍ਹਾਂ ਨੇ ਆਪ ਦੀਆਂ ਹੁਕਮ ਅਦੂਲੀਆਂ ਨੂੰ ਕਦੀ ਚਿੱਤ ਚੇਤੇ ਨਹੀਂ ਰਖਿਆ ਸੀ। ਤਾਂ ਆਪ ਜੀ ਮੇਰੀ ਇਤੱਨੀ ਜਿਹੀ ਗਲ ਤੇ (ਜੋ ਆਉਣ ਤੋਂ ਦੇਰੀ ਕੀਤੀ ਹੈ) ਕਿਉਂ ਰੁਸ ਕੇ ਬਿਨਾ ਮਿਲੇ ਦੇ ਚਲੇ ਗਏ ?

ਬਾਬਾ ਲਖਮੀ ਚੰਦ–ਚਾਹੇ ਹੋਰ ਵੀ ਕੁਝ ਆਖਦੇ, ਅਤੇ ਦਿਲ ਦੀ ਭੜਾਸ ਕਢਦੇ। ਇਉਂ ਸੁਣਕੇ ਗੁਰੂ ਜੀ ਨਰਾਜ਼ ਨਹੀਂ ਹੋ ਰਹੇ ਸਨ। ਸਗੋਂ ਮੁਸਕ੍ਰਾਂਦੇ ਹੋਇ ਸੁਣਦੇ ਰਹੇ, ਕਿ ਇਨ੍ਹਾਂ ਪਾਸੋਂ ਦਿਲ ਦੀ ਸੁਣਨ ਤੇ ਸੁਣਾਨ ਨੂੰ ਹੀ ਬੁਲਾਇਆ ਸੀ। ਪਰ ਬਾਬਾ ਸ੍ਰੀ ਚੰਦ ਜੀ ਨੇ ਭ੍ਰਾਤਾ ਲਖਮੀ ਚੰਦ ਜੀ ਨੂੰ ਹੋਰ ਕੁਝ ਕਹਿਣ ਥੀਂ ਰੋਕ ਦਿਤਾ ਤੇ ਦੋਵੇ ਹੱਥ ਜੋੜਦੇ ਹੋਇਆਂ ਬੇਨਤੀ ਕੀਤੀ--ਕਿ ਇਹਦੇ ਕਹੇ ਬਿਨਾ ਹੀ ਆਪ ਅੰਤਰ ਜਾਂਮੀ ਸਭ ਕੁਝ ਜਾਣਦੇ ਹੋ। ਅਸੀਂ ਤਾਂ ਆਪਦੀ ਬਖਸ਼ਸ਼ ਚਾਹੁੰਦੇ ਹਾਂ। ਸਾਨੂੰ ਅਪਣੇ ਜਾਣ ਕੇ ਬਖਸ਼ ਲਵੋ, ਅਸੀਂ ਏਸ ਵੇਲੇ ਆਪ ਜੀ ਨੂੰ ਖੇਚਲ ਦਿਤੀ ਹੈ ਕਿ ਕਰਤਾਰ ਦੀ ਜੋਤ ਨਾਲ ਅਭੇਦ ਹੁੰਦਿਆਂ ਨੂੰ 'ਕਰਤਾਰ ਦੀ ਦੁਹਾਈ' ਦੇ ਕੇ ਮੋੜਿਆ ਹੈ। ਇਹ ਭੁਲ ਵੀ ਖਿਮਾਂ ਕਰਨੀ। ਕਿਉਂਕਿ ਏਸ ਵੇਲੇ ਸਾਨੂੰ ਅਪਣੇ ਭਲੇ ਨੂੰ ਐਸਾ ਕਰਨਾ ਜਰੂਰੀ ਸੀ ! ਤੇ ਹੋਰ ਕੋਈ ਚਾਰਾ ਨਹੀਂ ਸੁਝਿਆ ਸੀ

ਬਾਬਾ ਸ੍ਰੀ ਚੰਦ ਜੀ ਨੇ ਕਿਹਾ-ਕਿ ਆਪ ਵਲੋਂ ਪ੍ਰਾਪਤ ਨਾਮ-ਬਾਂਣੀ ਅਤੇ ਭੇਖ ਦੀ ਬਖਸ਼ਸ਼ ਹੀ ਮੇਰੇ ਲਈ ਬਹੁਤ ਹੈ। ਇਹ ਸੰਤੋਖ ਦਾ ਘਰ ਤੇ ਸ਼ਾਂਤੀ ਦਾ ਭੰਡਾਰ ਹੈ। ਪਰ ਲਖਮੀ ਚੰਦ ਨੂੰ ਸੰਸਾ ਹੈ,

ਕਿ ਲਹਿਣਾਂ ਜੀ ਨੂੰ ਗੱਦੀ ਦੇ ਕੇ ਸਾਡਾ ਸ਼ਰੀਕ ਬਣਾ ਦਿਤਾ ਹੈ। ਇਹ ਦਾ ਪੱਕਾ ਖਿਆਲ ਸੀ ਕਿ ਆਪ ਜੀ ਦੀ ਇਸ ਪਵਿਤ੍ਰ ਗੱਦੀ ਉਤੇ ਅਸੀਂ ਦੋਹਾਂ ਪੁਤ੍ਰਾਂ ਵਿਚੋਂ ਕਿਸੇ ਇਕ ਦਾ ਹੱਕ ਹੈ। ਆਪ ਜਿਸਨੂੰ ਵਧੇਰੇ ਯੋਗ ਸਮਝੋਗੇ, ਦਿਉਗੇ। ਪਰ ਐਸਾ ਹੋਇਆ ਨਹੀਂ ਤੇ ਇਹ ਦੁਖਿਆ ਰੁੱਸ ਬੈਠਾ ਸੀ। ਇਸਦਾ ਇਹ ਵੀ ਖਿਆਲ ਹੈ ਕਿ ਆਪ ਸਤਿਗੁਰੂ ਦੇ ਪੁਤਰ ਹੋਣ ਦਾ ਸਾਨੂੰ ਕੀ ਫੱਲ ਮਿਲਿਆ ਹੈ? ਉਹ ਤਾਂ ਜੋ ਕੁਝ ਹੋਇਆ ਸੋ ਹੋਇਆ ਸਹੀ, ਪਰ ਇਹ ਤਾਂ ਦਸੋ? ਕਿ ਅਗੇ ਨੂੰ ਅਸੀਂ ਕੀ ਕਰਨਾ ਹੈ? ਕੀ ਹੁਕਮ ਹੈ? ਇਸ ਜ਼ਿਕਰ ਨੂੰ ਸ੍ਰੀ ਨਾਨਕ ਪ੍ਰਕਾਸ਼ ਦੇ ਅਖੀਰ ਧਿਆਏ ੫੭ ਵਿਚ ਇਉਂ ਲਿਖਿਆ ਹੈ.-

ਚੋਪਈ–ਤੁੱਮ ਅੰਤਰ ਯਾਂਮੀ ਸਭ ਜਾਨੋ।  
ਬਿਨਾਂ ਕਹੇ ਤੇ ਭੇਵ ਪਛਾਨੋ।  
ਪੂਛੋ– ਤੱਦਪ ਕਰੋ ਬਿਚਾਰੀ।  
ਪਿਤਾ ਵਸਤ ਕੇ ਸੁਤ ਅਧਿਕਾਰੀ।  
ਹਮ ਕੋ ਛੂਛਾ ਛੋਰ ਪਿਆਨੇ।  
ਥਾਪਿਯੋ ਲਹਿਣਾਂ ਅਪਨ ਸਥਾਨੇ।  
ਕਲਾ ਬਿਸਾਲਹਿ ਤੇ ਤੱਜ ਖਾਲੀ।  
ਕਰੀ ਆਪ ਅਸਮੰਜਸ ਚਾਲੀ।  
ਦਈ ਅਪਰ ਕੋ ਸਰਬ ਬਡਾਈ।  
ਤੁਮਰੇ ਸੁਤ ਕਿਆ ਜਗ ਮਹਿ ਪਾਈ।

ਬਾਬਾ ਸ੍ਰੀ ਚੰਦ ਜੀ ਅਤੇ ਲਖਮੀ ਚੰਦ ਜੀ ਦੀਆਂ ਸਾਰੀਆਂ ਗਲਾਂ ਨੂੰ ਸਤਿਗੁਰੂ ਜੀ ਨੇ ਬੜੀ ਗਹੁ ਗੰਭੀਰਤਾ ਨਾਲ ਸੁਣਿਆ। ਆਪ ਦੇ ਮੁਖੜੇ ਉਤੇ ਖੇੜਾ ਅਤੇ ਕ੍ਰਾਂਤੀ ਦਮਕ ਰਹੀ ਸੀ। ਮੇਹਰ ਭਰੀਆਂ ਨਜ਼ਰਾਂ ਨਾਲ ਦੋਹਾਂ ਨੂੰ ਦੇਖਿਆ, ਅਤੇ ਸੰਬੋਧਨ ਕਰ ਕੇ ਇਹ ਸ਼ਲੋਕ ਪੜ੍ਹਿਆ—

'ਸ਼ਲੋਕ ਮਹਲਾ ੧--'

'ਲੱਖ ਨੇਕੀਆਂ ਚੰਗਿਆਈਆਂ ਲੱਖ ਪੁੰਨਾਂ ਪਰਵਾਣ ।
ਲੱਖ ਤੱਪ ਉਪਰਿ ਤੀਰਥਾਂ ਸਹਿਜ ਜੋਗ ਬੇਬਾਣ ।
ਲੱਖ ਸੂਰਤਣ ਸੰਗਰਾਮ ਰਣਿ ਮਹਿ ਛੁਟਹਿ ਪਰਾਣ ।
ਲੱਖ ਸੁਰਤੀ ਲੱਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ।
ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣ ।
ਨਾਨਕ ਮਤੀ ਮਿਥਿਆ ਕਰਮ ਸੱਚਾ ਨੀਸਾਣੁ ।'

—ਜਿਸ ਦਾ ਭਾਵ ਅਰਥ ਇਹ ਹੈ-ਕਿ ਹੇ ਮੇਰੇ ਪਿਆਰੇ ਬਚਿਉ ! ਰੱਬ ਪਾਸੋਂ ਦਾਤਾਂ ਪਾਣ ਦੀ ਖਾਹਸ਼ ਵਿਚ ਭਾਂਵੇ ਕੋਈ ਲੱਖ ਨੇਕੀਆਂ ਚੰਗਿਆਈਆਂ ਅਤੇ ਪੁੰਨ ਦਾਨ ਵੀ ਕਰਦਾ ਰਹੇ। ਤੀਰਥਾਂ ਯਾ ਜੰਗਲਾਂ ਵਿਚ ਰਹਿਕੇ ਜੋਗ ਸਾਧਨ ਵੀ ਕਮਾਏ--ਅਤੇ ਨਗਨ ਵੀ ਫਿਰਦਾ ਰਹੇ। ਯਾ ਕੋਈ ਧਰਮ ਯੁਧ ਕਰਕੇ ਪੂਰਾ ਉਤਰੇ ਤੇ ਸ਼ਹੀਦ ਵੀ ਹੋ ਜਾਏ। ਯਾ ਲੱਖ ਵੇਰ ਵੇਦ ਸ਼ੁਰਤੀਆ--(ਸਿੰਮ੍ਰਤੀਆਂ) ਅਥਵਾ ਪੁਰਾਣਾਂ ਦਾ ਪਾਠ ਅਤੇ ਗਿਆਨ ਵੀ ਪਰਾਪਤਿ ਕਰੇ। ਪਰ ਜਿਸ ਕਰਤਾ ਪੁਰਖ ਨੇ ਸੰਸਾਰਕ ਜੀਵਾਂ ਦੇ ਆਵਾ ਗਉਣ ਦਾ ਲੇਖ ਲਿਖਿਆ ਹੈ ਗੁਰੂ ਨਾਨਕ ਜੀ ਨੇ ਆਖਿਆ—ਉਸੇ ਨੇ ਅਪਣੀ ਮੱਤ ਬੁੱਧੀ ਨਾਲ ਪਹਿਲੇ ਹੀ ਸਾਰਿਆਂ ਲਈ ਸਭ ਕੁਝ ਮਿੱਥ ਰਖਿਆ ਹੈ ਅਤੇ ਜਿਸ ਉਤੇ ਯਾ ਜਿਸ ਪਾਸੇ ਉਹਦੀ ਮੇਹਰ ਦੀ ਨਜ਼ਰ ਹੋਵੇ ਉਸੇ ਪਾਸੇ ਉਹਦੇ ਕਰਮ ਬਖਸ਼ਸ਼ ਦਾ ਸੱਚਾ ਨਿਸ਼ਾਨ ਝੁਲਦਾ ਹੈ। ਯਾ ਉਹੀ ਨਿਸ਼ਾਨੇ ਵਿਚ ਪੂਰਾ ਉਤਰਦਾ ਤੇ ਕੁਝ ਪਾ ਸਕਦਾ ਹੈ।

ਗੁਰੂ ਜੀ ਨੇ ਫੁਰਮਾਇਆ—ਮੇਰੇ ਬਚਿਉ ! ਇਸ ਵਿਚਾਰ ਨੂੰ ਸਮਝ ਕੇ ਤੁਸੀਂ ਦੋਵੇਂ ਅੱਗੇ ਨੂੰ ਐਸਾ ਸੋਚਣਾਂ ਹੀ ਛੱਡ ਦਿਉ ਕਿ ਲਹਿਣੇ ਨੂੰ ਕਿਉਂ ਕੁਝ ਮਿਲਿਆ ਹੈ ? ਉਸਦੇ ਮਸਤਕ ਵਿਚ ਕਰਤਾ ਪੁਰਖ ਨੇ ਪਹਿਲੇ ਹੀ ਲਿਖ ਰਖਿਆ ਸੀ। ਜੋ ਸਾਡੇ ਰਾਹੀਂ ਉਸ ਨੂੰ ਮਿਲਿਆ ਹੈ।

ਗੁਰੂ ਜੀ ਨੇ ਸ੍ਰੀ ਚੰਦ ਪ੍ਰਥਾਏ ਕਿਹਾ—ਬੇਟਾ ਤੁਸਾਂ ਨੂੰ ਅਪਣੇ ਵਿਚ ਕੇਹੜੀ ਚੀਜ਼ ਦੀ ਥੁੜ ਦਿਸੀ ਹੈ ? ਤੁਸਾਡੇ ਸ਼ਿਵ ਸਰੂਪ ਦੇ ਤਾਂ ਅਗੇ ਭੰਡਾਰ ਭਰੇ ਹਨ। ਤੁਸਾਂਨੂੰ ਤਾਂ ਸਾਧੂ ਸਮਾਜ ਸੁਧਾਰ ਦੇ ਯੋਗ ਜਾਣ ਕੇ ਹੀ ਅਗਵਾਈ ਸੌਂਪੀ ਹੈ। ਉਹ ਭੇਖ ਵਸਤ ਤੁਸੀਂ ਖੁਸ਼ੀ ਨਾਲ ਮੰਗਕੇ ਕਬੂਲੀ ਹੈ। ਤੁਸਾਨੂੰ 'ਚਾਹ ਚਿੰਤਾ' ਤਾਂ ਅੱਗੇ ਹੀ ਨਹੀਂ ਸੀ। ਜਿਸਨੂੰ ਕੋਈ। ਚਾਹ ਚਿੰਤਾ ਨ ਹੋਵੇ, ਉਹ ਤਾਂ ਸ਼ਾਹਾਂ ਦਾ ਸ਼ਾਹ—ਬੇ ਪ੍ਰਵਾਹ ਹੈ।' ਬਾਕੀ ਰਹੀ ਲਖਮੀ ਚੰਦ ਦੀ ਗੱਲ ! ਉਹ ਵੀ 'ਨਾਮ ਮੰਤ੍ਰ' ਜਪਣ ਜਪਾਣ ਦੇ ਅਧਿਕਾਰ ਤੁਸੀਂ ਦੋਹਾਂ ਨੂੰ ਐਸੇ ਹੀ ਹਨ ਜੈਸੇ ਸ੍ਰੀ ਅੰਗਦ ਜੀ ਨੂੰ ਹਨ। ਦੋਵੇਂ ਤੁਸੀਂ ਵੀ ਜਿਤੱਨੀ ਭਜਨ ਕਮਾਈ ਕਰੋਗੇ, ਉਤਨਾ ਹੀ ਫੱਲ ਪਾਉਗੇ। ਗੁਰੂ ਪੀਰਾਂ ਦੇ ਪੁਤ੍ਰ ਵੀ ਨੇਕ ਹੋਵਣ ਤਾਂ ਗੁਰੂ ਪੀਰ ਹੀ ਮੰਨੇ ਜਾਂਦੇ ਹਨ। ਤੁਸੀਂ ਤਾਂ ਮੇਰੇ ਸਪੁੱਤ੍ਰ ਹੋ। ਤੁਸਾਂਨੂੰ ਐਸੀ ਚਿੰਤਾ ਕਰਣ ਦੀ ਕੋਈ ਲੋੜ ਨਹੀਂ। ਫੇਰ ਮੈਂ ਤਾਂ ਤੁਸਾਡੇ ਤੇ ਹਰ ਤਰ੍ਹਾਂ ਰਾਜ਼ੀ ਹਾਂ ਕੋਈ ਰੋਸ ਨਹੀ। ਰੋਸ ਤਾਂ ਲਖਮੀ ਚੰਦ ਨੇ ਮੰਨਿਆ ਜੋ ਰੁਸ ਬੈਠਾ ਤੇ ਕਹਿੰਦਾ, ਅਸੀਂ ਪੁਤ੍ਰ ਹੋਣ ਦਾ ਕੀ ਫਲ ਪਾਇਆ ਹੈ ? ਲੌ ਸੁਣੋ ! ਕੀ ਫਲ ਪਾਉਗੇ ?—ਰਿਧ ਸਿੱਧ ਧਨ ਪਦਾਰਥ ਅਤੇ ਦੁਧ ਪੁਤਰ ਦਾ ਘਰ ਵਿਚ ਸਦਾ ਵਾਸਾ ਰਹੇਗਾ।

ਗੁਰੂ ਪੀਰਾਂ ਦੇ ਕੁਤਿਆਂ ਨੂੰ ਲੋਕੀ ਪੂਜਦੇ ਹਨ। ਤੁਸੀਂ ਤਾਂ ਪੁਤ੍ਰ ਹੋ, ਜ਼ਰੂਰ ਪੂਜੇ ਜਾਉਗੇ ਅਤੇ ਸਭ ਕੁਝ ਪਾਉਗੇ। ਫੇਰ ਤੁਸਾਡੇ ਵਿਚ ਕਰਾਮਾਤ ਰਹੇਗੀ, ਤੇ ਸਭਨਾਂ ਥੀਂ ਉਚੇ ਜਾਣੇ ਜਾਉਗੇ। ਲੌ ਹੋਰ ਸੁਣੋ ਮੇਰੇ ਬਚਿਉ। ਇਹ ਠੀਕ ਹੈ ਕਿ ਸ਼ਬਦ ਵਡਿਆਈ ਅਤੇ ਜੋਤ ਵਡਿਆਈ 'ਗੁਰੂ ਅੰਗਦ ਨੇ ਪਾਈ ਹੈ। ਪਰ ਦੇਖੋ ਤਾਂ ਸਹੀ ਉਹਨੇ ਕਿਤਨੀ ਘਾਲ ਘਾਲੀ ਹੈ ? ਉਹਨੂੰ ਗੱਦੀ ਦੇ ਕੇ ਤੁਸਾਡੇ ਅਗੇ ਕੋਈ ਡੱਕਾ ਰੋਕਾ ਨਹੀਂ ਪਾਇਆ ਗਿਆ, ਤੇ ਨ ਸ਼ਰੀਕ ਬਣਾਇਆ ਹੈ। ਸਗੋਂ ਆਪੋ ਵਿਚ ਪਿਆਰ ਰਖਦੇ ਦੋਵੇਂ ਧਿਰਾਂ ਅਗਰ ਸ਼ਬਦ ਪ੍ਰਚਾਰ

ਰਾਹੀਂ ਦੇਸ਼ ਸੁਧਾਰ ਕਰਦੇ ਰਹੇ, ਤਾਂ ਦੋਹੀਂ ਜਹਾਨੀ ਮਾਣ ਪਾਉਗੇ* ਮੈਂ ਨੇ ਆਪ ਸਦਾ ਸੱਚ ਦੀ ਟੇਕ ਰਖੀ ਹੈ ਅਤੇ ਸੱਚ ਹੀ ਬੋਲਿਆ ਹੈ। ਹੁਣ ਵੀ ਮੇਰੇ ਅੰਤ ਸਮੇਂ ਦੇ ਕਹੇ ਨੂੰ ਸੱਚ ਹੀ ਜਾਣਿਨਾ ਕਰੋ ਤੇ ਭਰੋਸਾ ਰਖਿਉ ! ਇਹ ਸਾਰੇ ਬਚਨ ਵੀ ਸੱਤ ਹੋਣਗੇ। ਗੁਰੂ ਨਾਨਕ ਜੀ ਨੇ ਇਤਨਾ ਕੁਝ ਆਖ ਕੇ ਸੰਗਤਾਂ ਸਾਹਵੇਂ ਪੁਤ੍ਰਾਂ ਦਾ ਮਾਣ ਵਧਾਇਆ ਬਹੁਤ ਸਲਾਹਿਆ ਅਤੇ ਨਗਰ ਵਾਸੀਆਂ ਨੂੰ ਘਰੀਂ ਚਲੇ ਜਾਣ ਦੀਆਂ ਛੁਟੀਆਂ ਦਿਤੀ ਆਂ ।

ਸਾਰੀ ਸੰਗਤ ਨੂੰ ਜਿਥੇ ਖੁਸ਼ੀ ਹੋਈ ਸੀ ਕਿ ਗੁਰੂ ਜੀ ਪਰਤ ਆਏ ਹਨ, ਉਥੇ ਨਾਲ ਹੀ ਇਹ ਚਿੰਤਾ ਸੀ ਕਿ ਕੱਲ ਇਸ ਵੇਲੇ ਤੀਕ ਹੀ ਦਰਸ਼ਨ ਹੋਣਗੇ। ਫੇਰ ਨਹੀਂ ਹੋਣੇ। ਇਸ ਅੱਠ ਪਹਿਰ ਦੇ ਵਕਫੇ ਵਿਚ ਸੰਗਤ ਦੇ ਲੋਕਾਂ ਨੇ ਆਲੇ ਦੁਆਲੇ ਦੇ ਪਿੰਡਾਂ ਵਿਚ ਪਤਾ ਕਰਾ ਦਿਤਾ, ਕਿ ਭਾਗਾਂ ਵਾਲੇ ਸਿਖ ਸੇਵਕ ਆਕੇ ਗੁਰੂ ਜੀ ਦੇ ਅੰਤ ਸਮੇਂ ਦੇ ਦਰਸ਼ਨ ਕਰ ਸਕਣ– ਜੋ ਫੇਰ ਨਸੀਬ ਨਹੀਂ ਹੋਣੇ ਸਨ।

ਸਤਿਗੁਰੂ ਜੀ ਨੇ ਵੀ ਸਾਰੀ ਸੰਗਤ ਨੂੰ ਘਰੀਂ ਤੋਰ ਕੇ ਬਾਕੀ ਦਾ ਦਿਨ ਪ੍ਰਵਾਰ ਵਿਚ ਬਤੀਤ ਕੀਤਾ। ਆਪ ਬੈਠੇ ਰਹੇ ਤੇ ਦਰਸ਼ਨ ਦਿਤੇ, ਅਤੇ ਇਸ ਵੇਲੇ ਪਰਦੇ ਵਿਚ ਕਰਣ ਵਾਲੀਆਂ ਕਈ ਤਰ੍ਹਾਂ ਦੀਆਂ ਘਰੋਗੀ ਗਲਾਂ ਵੀ ਦੋਹਾਂ ਧਿਰਾਂ ਵਲੋਂ ਆਪੋ ਵਿਚ ਕਹੀਆਂ

---

* ਦੇਖੋ—ਜਨਮਸਾਖੀ ਵੱਡੀ ਪੰਨਾ ੭੯੦ ਵਾ ਦੇਖੋ—ਸ੍ਰੀ ਨਾਨਕ ਪ੍ਰਕਾਸ਼ ਉਤਾਰਧੇ ਧਿਆਏ ੫੭ ਸਗੁੰ ਇਏ ਬਹੁਤ ਕੁਝ ਹੋਰ ਵੀ ਬਖਸ਼ਸ਼ਾਂ ਕੀਤੀਆਂ ਲਿਖੀਆਂ ਹਨ।

ਵਾ ਦੇਖੋਂ—ਪੁਰਾਤਨ ਜਨਮ ਸਾਖੀ ਵਲਾਇਤ ਵਾਲੀ ਵਿਚ ਸ਼ਫ਼ਾ ੧੩੨ ਉਤੇ ਵੀ ਇਉਂ ਲਿਖਿਆ ਹੈ

'ਤਬ ਗੁਰੂ ਬੋਲਿਆ —ਬਚਨ ਆਖਿਆ–ਜੋ ਬੇਟਾ ! ਗੁਰੂ ਕਿਆਂ ਕੁਤਿਆਂ ਨੂੰ ਵੀ ਕੰਮੀ ਨਹੀ ਰੋਟੀਆਂ ਕਪੜੇ ਬਹੁਤ ਹੋਵੇਗਾ, ਅਤੇ ਗੁਰੂ ਗੁਰੂ ਜਪੇਗੇ ਤਾ ਜਨਮ ਸਵਰੇਗਾ

ਸੁਣੀਆਂ ਗਈਆਂ, ਜੋ ਜ਼ਰੂਰੀ ਅਤੇ ਪ੍ਰਵਾਰ ਵਲੋਂ ਅਪਣੇ ਭਲੇ ਲਈ ਤਜ਼ਰਬੇ ਦੀ ਲੁੜੀਂਦੀਆਂ ਹੁੰਦੀਆਂ ਹਨ । ਤੱਦੇ ਪਿਛਲਿਆਂ ਨੂੰ ਕੁਝ ਸਬਰ ਸੰਤੋਖ ਤੇ ਸ਼ਾਂਤੀ ਹੋ ਸਕਦੀ ਸੀ । ਗੁਰੂ ਜੀ ਨੇ ਅਗੇ ਲਈ 'ਗੁਰੂ ਅੰਗਦ ਜੀ' ਦੀ ਚਾਲੂ 'ਗੁਰ ਗੱਦੀ' ਨਾਲ ਮੇਲ ਰਖਣ ਦੀ ਵੀ ਪ੍ਰਵਾਰ ਨੂੰ ਤਾਕੀਦ ਕੀਤੀ *

ਸਤਿ ਗੁਰੂ ਜੀ ਨੇ ਰਾਤ ਵੇਲੇ ਫੇਰ ਦੀਵਾਨ ਸਜਾਇਆ। ਦਰਸ਼ਨ ਅਭਲਾਖੀਆਂ ਨੂੰ ਪਵਿਤ੍ਰ ਦਰਸ਼ਨ ਦੇ ਕੇ ਨਿਹਾਲ ਕੀਤਾ। ਸਾਰੀ ਸੰਗਤ ਅਤੇ ਪ੍ਰਵਾਰ ਨੂੰ ਰਾਤ ਭਰ ਨੀਂਦ ਆਉਣੀ ਮੁਸ਼ਕਲ ਸੀ ਉਹ ਭਜਨ ਸਿਮਰਨ ਕਰਦਿਆਂ ਬਿਤਾਈ, ਅਤੇ ਗੁਰੂ ਜੀ ਕੁਝ ਚਿਰ ਵਖਰੇ ਇਕਾਂਤ ਵਿਚ ਬਿਰਾਜ ਗਏ ਸਨ। ਫੇਰ ਪਿਛਲੀ ਰਾਤੀ ਉਠ ਕੇ ਅਸ਼ਨਾਨ ਕੀਤਾ, ਅਤੇ ਪੱਕਾ ਪਹਿਰ ਸਮਾਧੀ ਵਿਚ ਲੀਨ ਰਹੇ।

ਇਧਰ ਧਰਮਸਾਲ ਅੰਦਰ ਸਾਰਿਆਂ ਦੇ ਦਿਲ ਚਿੰਤਾ ਨਾਲ ਭਰੇ ਸਨ। ਗੁਰੂ ਨਾਨਕ ਜੀ ਨੇ ਪੋਹ ਫੁਟਦੀ ਨੂੰ ਸੰਗਤ ਵਿਚ ਸਾਰਿਆਂ ਤਾਂਈ ਫੇਰ ਆ ਕੇ ਦਰਸ਼ਨ ਦਿਤੇ । ਸਿਖ ਸੰਗਤਾਂ ਨੇ ਅਦਬ ਵਿਚ ਉਠਕੇ ਸੀਸ ਝੁਕਾਏ। ਚਰਨ ਚੁੰਮੇ ਤੇ ਅਸੀਸਾਂ ਪਾਈਆਂ। ਇਹ ਕਿਤਨਾਂ ਵੈਰਾਗ ਮਈ ਅਤੇ ਦੁਰਲਭ ਸਮਾਂ ਸੀ ?

---

* ਇਸ ਗਲ ਥੀਂ ਵੀ ਨਿਸੱਚਾ ਹੁੰਦਾ ਹੈ ਕਿ ਗੁਰੂ ਅੰਗਦ ਜੀ ਨਾਲ ਵਾ ਗੁਰਗੱਦੀ ਨਾਲ ਸਾਹਿਬ ਜਾਦਿਆਂ ਦਾ ਪਿਛੂੰ ਗੂਹੜਾ ਸਬੰਧ ਰਿਹਾ, ਅਤੇ ਹੁਣਿ ਤੀਕ ਖਾਲਸਾ ਪੰਥ ਨਾਲ 'ਗੁਰੂ ਅੰਸ ਵੇਦੀ ਵੰਸ਼ ਦੇ ਬਾਬੇ, ਪਿਆਰ ਰਖਦੇ ਅਤੇ ਗੁਰੂ ਗਰੰਥ ਜੀ ਨੂੰ ਹੀ ਗੱਦੀ ਨਸ਼ੀਨ ਸਤਿ ਗੁਰੂ ਮੰਨਦੇ ਹਨ। ਐਮੇ ਹੀ ਉਦਾਸੀ ਸੰਪ੍ਰਦਾਇ ਦੇ ਸਾਧੂ ਵੀ ਅਪਣਾਂ ਗੁਰੂ ਸ੍ਰੀ ਚੰਦ ਜੀ ਨੂੰ ਮੰਨਦੇ ਹੋਇ ਵੀ 'ਗੁਰੂ ਗ੍ਰੰਥ ਸਾਹਿਬ' ਨੂੰ ਗੁਰਾਂ ਸਿਰ ਗੁਰੂ 'ਗੱਦੀ ਨਸ਼ੀਨ ਮੰਨਦੇ ਅਪਣੇ ਧਰਮ ਅਸਥਾਨਾਂ ਅਖਾੜਿਆ ਮੰਦ੍ਰਾਂ ਵਿਚ ਪ੍ਰਕਾਸ਼ ਕਰਦੇ ਤੇ ਗੁਰਬਾਂਣੀ ਨੂੰ ਪੜ੍ਹਦੇ ਪੜ੍ਹਾਂਦੇ ਆ ਰਹੇ ਹਨ ।

ਗੁਰੂ ਨਾਨਕ ਸਾਹਿਬ ਜੀ ਉਥੇ ਹੀ ਸੰਵਾਰੀ ਥਾਂ ਭੂਮ ਆਸਣ ਤੇ ਆਕੇ ਸੱਜ ਗਏ। ਜਿਥੇ ਕਿ ਪਹਿਲੇ ਦਿਨ ਹੀ ਲੇਪਾ ਪੋਚਾ ਕਰਾ ਕੇ ਕੁੱਸ਼ਾ ਦੇ ਘਾਹ ਨਾਲ ਥਾਂ ਨੂੰ ਗੁਦੱਲਾ ਕਰਾ ਰਖਿਆ ਸੀ। ਇਹ ਦੇ ਉਤੇ ਇਕ ਚੱਦਰ ਦਾ ਬਿਛੋਣਾਂ ਸੀ। ਸਾਰੀ ਸੰਗਤ ਦੇ ਮੱਥਾ ਟੇਕ ਲੈਣ ਤੇ ਅਸੀਸਾਂ ਪਾ ਲੈਣ ਮਗਰੋਂ ਫੇਰ ਸ੍ਰੀ ਮਾਤਾ ਜੀ ਅਤੇ ਸ਼ਾਹਿਬਜਾਦਿਆਂ ਦੀ ਵਾਰੀ ਆਈ। ਇਨ੍ਹਾਂ ਨੇ ਸਜਲ ਅੱਖੀਂ ਸਨਿੰਮ੍ਰ ਹੋ ਕੇ ਨਿਮਸਕਾਰਾਂ ਕੀਤੀਆਂ, ਅਸੀਸਾਂ ਪਾਈਆਂ ਤੇ ਪਾਸ ਹੀ ਬੈਠੇ ਸਨ। ਭਾਈ ਬੁੱਢਾ ਜੀ ਨੂੰ ਸੰਗਤ ਦੇ ਭਲੇ ਲਈ ਅੰਤ ਸਮੇਂ 'ਵਾਹਿਗੁਰੂ ਮੰਤ੍ਰ' ਦੇ ਅਰਥ ਸੁਣਨ ਦੀ ਖਾਹਸ਼ ਹੋਈ। ਜੋ ਗੁਰੂ ਜੀ ਨੇ ਸੁਣਾ ਕੇ ਆਖਿਆ, ਤੁਸੀਂ ਪਰਉਪਕਾਰ ਦਾ ਕੰਮ ਕੀਤਾ ਹੈ। ਜਿਵੇਂ ਭਾਈ ਦਾ ਭਲਾ ਭਾਈ ਕਰਦੇ ਹਨ। ਜਿਸ ਤੇ ਤੁਸੀਂ ਸਾਰਿਆਂ ਦੇ ਅੱਜ ਤੋਂ ਭਾਈ ਹੋਇ। ਗੁਰੂ ਜੀ ਨੇ ਕ੍ਰਿਪਾ ਭਰੀ ਦ੍ਰਿਸਟੀ ਨਾਲ ਫੇਰ ਸਾਰਿਆਂ ਨੂੰ ਵੇਖਿਆ ਤੇ ਅਪਣੇ ਅਗੇ ਪਿਛੇ ਕਨਾਤ ਤਾਣਨ ਨੂੰ ਕਿਹਾ। ਗੁਰੂ ਜੀ ਨੇ ਸਤਿ ਕਰਤਾਰ ਧੰਨ ਨਿਰੰਕਾਰ ਆਖਦੇ ਹੋਇ,ਉਤੇ ਦੀ ਚੱਦਰ ਨਾਲ ਸਾਰੇ ਸ੍ਰੀਰ ਨੂੰ ਢੱਕ ਲਿਆ ਤੇ ਬ੍ਰਾਜ ਗਏ।

ਸੰਗਤ ਸ਼ਾਂਤ ਚਿਤ ਬੈਠੀ ਤੇ ਵਾਹਿਗੁਰੂ ਦੇ ਸਿਮਰਨ ਧਿਆਨ ਵਿਚ ਮਗਨ ਸੀ। ਪਰ ਅੱਖਾਂ ਕਨਾਤ ਵੱਲ ਲਗੀਆ ਸਨ। ਪਿਛਲੇ ਦਿਨ ਨੌਮੀ ਨੂੰ ਜਿਸ ਵੇਲੇ ਗੁਰੂ ਜੀ ਪਰਤ ਆਏ ਸਨ। ਜਦ ਉਹ ਵੇਲਾ ਦਸਮੀਂ ਨੂੰ ਹੋਇਆ ਤਾਂ ਕਨਾਤ ਵਿਚੋਂ ਅਚਾਨਕ ਹੀ ਇਕ ਪ੍ਰਕਾਸ਼ ਦਾ ਝਲਕਾ ਵਜਦਾ ਸਾਰਿਆਂ ਨੂੰ ਦਿਸਿਆ। ਜਿਸ ਤੇ ਨਿਸਚਾ ਹੋਇਆ ਕਿ ਗੁਰੂ ਜੀ ਜੋਤੀ ਜੋਤ ਸਮਾ ਗਏ ਹਨ।

ਦੋਵੇਂ ਸਾਹਿਬਜਾਦੇ ਕਨਾਤ ਦੇ ਨੇੜੇ ਸਨ। ਕੁਝ ਚਿਰ ਕਿਸੇ ਨੂੰ ਫੇਰ ਨੇੜੇ ਨ ਹੋਣ ਦਿਤਾ, ਅਤੇ ਸਿਮਰਨ ਵਿਚ ਜੋੜਿਆ ਹੋਇਆ ਸੀ, ਪਰ ਧੀਰਜ ਕਿਵੇਂ ਰਹਿੰਦਾ ? ਜਦ ਕਨਾਤ ਦਾ ਪਰਦਾਂ ਚੱਕ ਕੇ ਡਿੱਠਾ ਤਾਂ ਸਤਿਗੁਰੂ ਜੀ ਸਮਾ ਹੀ ਚੁਕੇ ਸਨ। ਇਹ ਦਿਨ ਅਸੂ ਵਦੀ

ਦਸਮੀਂ ਅਤੇ ਸੰਮਤ ੧੫੯੬ ਬਿਕਰਮੀ ਦਾ ਸੀ ਜਦ ਕਿ ਗੁਰੂ ਨਾਨਕ ਦੇਵ ਜੀ ੭੦ ਸਾਲ ੧੦ ਮਹੀਨੇ ਤੇ ੧੦ ਦਿਨ ਉਤੇ ਦੀ ਉਮਰ ਵਿਚ ਕਰਤਾਰ ਦੇ ਹੁਕਮ ਅੰਦਰ ਰਹਿਕੇ ਸ੍ਰੀ ਕਰਤਾਰ ਪੁਰ ਵਿਚ ਸਮਾਏ ਸਨ

## ਤੱਤ ਤੱਤਾਂ ਨਾਲ ਤੇ 'ਜੋਤੀ ਜੋਤ ਰਲੀ'

ਗੁਰੂ ਨਾਨਕ ਜੀ ਦੇ ਜੋਤੀ ਜੋਤ ਸਮਾਉਣ ਵੇਲੇ ਕਈ ਹਜ਼ਾਰ ਹਿੰਦੂ ਅਤੇ ਮੁਸਲਮਾਨ ਦਰਸ਼ਕ ਲੋਕ ਜਮਾਂ ਹੋ ਗਏ ਸਨ। ਨੇੜੇ ਨੇੜੇ ਦੇ ਪਹਿਲੇ ਦਿਨ ਹੀ ਕੁਝ ਰਾਤ ਨੂੰ ਆਏ ਜਿਨ੍ਹਾਂ ਨੇ ਬਚਨ ਵੀ ਸੁਣੇ। ਪਰ ਅੱਠ ਪਹਿਰ ਦਾ ਵਕਫਾ ਮਿਲ ਜਾਣ ਤੇ ਖਬਰਾਂ ਬਹੁਤ ਦੂਰ ਦੂਰ ਤੀਕ ਭੇਜੀਆਂ ਗਈਆਂ ਸਨ। ਇਸ ਅਲਾਕੇ ਅੰਦਰ ਮੁਸਲਮਾਨ ਵਸੋਂ ਵੀ ਜ਼ਿਆਦਾ ਸੀ। ਜਿਸ ਤੇ ਸਾਰੀ ਰਾਤ ਦਾ ਸਫਰ ਕਰਕੇ ਦਿਨ ਚੜੇ ਤੀਕ ਹਜ਼ਾਰਾਂ ਸਰਧਾਲੂ ਹਿੰਦੂ ਮੁਸਲਮਾਨਾਂ ਦਾ ਜਮਾਂ ਹੋ ਜਾਣਾਂ ਕੁਦਰਤੀ ਗਲ ਸੀ।

ਹੁਣਿ ਗੁਰੂ ਜੀ ਦੇ ਸ੍ਰੀਰ ਨੂੰ ਅਸ਼ਨਾਨ ਕਰਾਕੇ ਸੰਭਾਲਣ ਦਾ ਸੁਵਾਲ ਸੀ। ਹਿੰਦੂ ਸਸਕਾਰਨਾਂ ਚਹੁੰਦੇ ਸਨ, ਤੇ ਦੂਜੇ ਮੁਸਲਮਾਨ ਲੋਕ ਦਫਨਾਂ ਕੇ ਉਤੇ ਮਜ਼ਾਰ ਬਨਾਣਾ ਚਾਹੁੰਦੇ ਸਨ। ਇਨ੍ਹਾਂ ਦੀ ਦਲੀਲ ਇਹ ਸੀ ਕਿ ਗੁਰੂ ਜੀ ਨੇ ਮਕੇ ਮਦੀਨੇ ਦਾ ਹੱਜ ਕੀਤਾ ਹੈ। ਨਾਲੇ ਮੁਸਲਮਾਨ ਸੂਫੀ ਫਕੀਰਾਂ ਤੇ ਬਗਦਾਦ ਸ਼ਰੀਫ ਦੇ ਪੀਰਾਂ ਨਾਲ ਮਿਲ ਜੁਲ ਕੇ ਰਹੇ ਹਨ। ਇਹ ਗਲ ਝਗੜੇ ਦੇ ਰੂਪ ਵਿਚ ਵਧ ਕੇ ਫਸਾਦ ਹੋ ਜਾਣ ਦਾ ਡਰ ਸੀ। ਪਰ ਅੰਦਰ ਵੇਖਣ ਤੇ ਪਤਾ ਚਲਿਆ ਕਿ ਉਥੇ ਸ੍ਰੀਰ ਹੀ ਨਹੀਂ ਹੈ। ਗੁਰੂ ਜੀ ਨੇ ਜੋਤ ਨੂੰ ਪਰਮ ਜੋਤ ਨਾਲ ਤੇ ਸ੍ਰੀਰਕ ਤੱਤਾਂ ਨੂੰ ਤੱਤਾਂ ਵਿਚ ਮਿਲਾ ਦਿਤਾ ਹੈ। ਸਿਰਫ ਹੇਠ ਉਤੇ ਦੀਆਂ ਦੋ ਚਦਰਾਂ ਅਤੇ ਵਿਚਾਲੇ ਕੁਝ ਫੁਲ ਬਿਖਰੇ ਪਏ ਸਨ * ਇਹ ਝਗੜਾ ਵੀ ਗੁਰੂ ਜੀ ਨੇ ਆਪ ਹੀ ਮਿਟਾ ਦਿਤਾ। ਤੱਦ ਇਕ ਚੱਦਰ

* ਦੇਖੋ ਸ੍ਰੀ ਨਾਨਕ ਪ੍ਰਕਾਸ਼ ਵਾ-ਉਮਦਾਤ ਤਵਾਰੀਖ ਫ਼ਾਰਸੀ ਸਫਾ ੧੭

ਨੂੰ ਹਿੰਦੂਆਂ ਨੇ ਸਸਕਾਰ ਕੇ ਦੇਹੁਰਾ ਬਣਾਇਆ, ਅਤੇ ਮੁਸਲਮਾਨਾਂ ਨੇ ਦਫਨਾਂ ਕੇ ਚਬੂਤਰਾ ਕਾਇਮ ਕੀਤਾ ! ਫੇਰ ਤੇਹਰਵੀਂ ਦੇ ਦਿਨ ਗੁਰਸਿਖਾਂ ਅਤੇ ਸਾਹਿਬ ਜਾਦਿਆਂ ਵਲੋਂ ਬਹੁਤ ਭਾਰੀ ਜੱਗ ਹੋਇਆ ਪਰਚਾਉਂਣੀ ਲਈ ਗੁਰੂ ਅੰਗਦ ਸਾਹਿਬ ਵੀ ਆਏ ਅਤੇ ਜਗ ਵਿਚ ਸਾਰਿਆਂ ਥੀਂ ਵੱਧਕੇ ਹਿਸਾ ਪਾਇਆ ।

ਪਿਛੋਂ ਦਸਤਾਰ ਬੰਦੀ ਦਾ ਸਵਾਲ ਸੀ । ਆਈ ਬਰਾਦਰੀ ਅਤੇ ਸਿਖ ਸੰਗਤਾਂ ਨੇ ਗੁਰੂ ਅੰਗਦ ਜੀ ਦੀ ਅਗਵਾਈ ਵਿਚ ਮਹਾਰਾਜ ਬਾਬਾ ਸ੍ਰੀ ਚੰਦ ਜੀ ਅਗੇ ਦਸਤਾਰਾਂ ਭੇਟ ਕੀਤੀਆਂ ਤੇ ਸਜਾਉਣ ਨੂੰ ਕਿਹਾ । ਪਰ ਬਾਬਾ ਸ੍ਰੀ ਚੰਦ ! ਜੋ ਉਪ੍ਰਾਮ ਚਿੱਤ ਰਹਿੰਦੇ ਤੇ ਕਦੀ ਅਗੇ ਪੱਗ ਨਹੀਂ ਬੱਧੀ ਸੀ । ਇਸ ਵੇਲੇ ਸੰਗਤ ਦੀ ਬੇਨਤੀ ਉਤੇ ਇਨਕਾਰ ਵੀ ਨਹੀਂ ਕਰ ਸਕਦੇ ਸਨ, ਕਿ ਪਿਤਾ ਇਨ੍ਹਾਂ ਦੇ ਸਪੁਤ੍ਰਾਂ ਵਾਲੇ ਸਨ । ਫੇਰ ਇਹ ਰਸਮ ਵੀ ਇਹੋ ਸਿਖਾਂਦੀ ਹੈ, ਕਿ ਪੁਤ੍ਰ ਅਗੋਂ ਪਿਤਾ ਦੀ ਥਾਂ ਪੱਗ ਬੰਨ ਕੇ ਅਪਣੀ ਬਰਾਦਰੀ ਨਾਲ ਉਹੋ ਜਿਹਾ ਪ੍ਰੇਮ ਪਿਆਰ ਤੇ ਵਰਤਾਰਾ ਰਖਣ ਗੇ, ਜਿਹੋ ਜਿਹਾ ਕਿ ਉਨ੍ਹਾਂ ਦੇ ਪਿਤਾ ਜੀ ਰਖਦੇ ਰਹੇ ।

ਬਾਬਾ ਸ੍ਰੀ ਚੰਦ ਜੀ ਨੇ ਸੰਗਤ ਵਲੋਂ ਭੇਟ ਕੀਤਆਂ ਦਸਤਾਰਾਂ ਵਿਚੋਂ ਗੁਰੂ ਅੰਗਦ ਸਾਹਿਬ ਵਾਲੀ ਅਪਣੇ ਸੀਸ ਤੇ ਰਖੀ । ਫੇਰ ਸਾਰੀ ਦੂਜੀ ਭੇਟਾ ਦੇ ਨਾਲ ਉਹਾ ਦਸਤਾਰ ਸ੍ਰੀ ਲਖਮੀ ਚੰਦ ਨੂੰ ਦੇ ਕੇ ਸਾਰਿਆਂ ਨੂੰ ਸੁਣਾਇਆ—ਕਿ ਕਰਤਾਰ ਪੁਰ ਧਰਮ ਸਾਲ ਦੀ ਗੱਦੀ ਨੂੰ ਚਾਲੂ ਰਖਣ ਲਈ । ਅਸੀਂ ਇਥੋਂ ਦਾ ਗੱਦੀ ਦਾਰ ਵੀ ਇਨ੍ਹਾਂ ਨੂੰ ਹੀ ਬਣਾ ਦਿਤਾ ਹੈ *

*ਦੇਖੋ ਤਵਾਰੀਖ ਖ਼ਾਲਸਾ—ਗਿਆਨੀ ਲਾਲ ਸਿੰਘ ਜੀ ਵਾਲੀ ਸਫਾ ੩੭—ਵਾ ਸ੍ਰੀ ਚੰਦ ਪ੍ਰਕਾਸ਼ ਧ੍ਰਿਆਏ ੪੮ ਨੋਟ

ਸ੍ਰੀ ਲਖਮੀ ਚੰਦ ਜੀ ਦੀ ਇਸ ਗੱਦੀ ਦੇ ਮਾਲਕ ਫੇਰ ਇਨ੍ਹਾਂ ਦੇ ਸਾਹਿਬਜਾਦੇ ਬਾਕੀ ਸਫਾ ੨੬੫ ਤੇ ਵੇਖੋ

'ਨਿੱਜ ਕਰ ਤੇ ਸ੍ਰੀ ਚੰਦ ਪਾਗ ਦਈ। ਲਖਮੀ ਚੰਦ ਨੇ ਸਿਰ ਬਾਂਧ ਲਈ। (ਸ੍ਰੀ ਚੰਦ ਪ੍ਰਕਾਸ ਧਿ: ੪੮ ੪੭, ਚੌਪਈ)

ਉਪ੍ਰੰਤ ਦੋਵੇਂ ਸਾਹਿਬ ਜਾਦੇ ਅਤੇ ਗੁਰੂ ਅੰਗਦ ਜੀ ਨੇ ਮਾਤ ਸੁਲਖਣੀ ਜੀ ਅਗੇ ਵੀ ਬਹੁਤ ਕੁਝ ਨਕਦੀ ਤੇ ਬਸਤ੍ਰਾਂ ਦੀ ਭੇਟਾ ਧਰਕੇ ਅਸੀਸਾਂ ਪਾਈਆਂ। ਇਸ ਤਰ੍ਹਾਂ ਨਾਲ ਗੁਰੂ ਨਾਨਕ ਜੀ ਦੇ ਅੰਤਮ ਚਲਾਣੇ ਮਗਰੋਂ ਸਾਰੀ ਰਸਮਾਂ ਰੀਤਾਂ ਥੀਂ ਵਹਿਲੇ ਹੋ ਕੇ ਸਿਖ ਸੰਗਤਾਂ ਘਰਾਂ ਨੂੰ ਗਈਆਂ, ਪਰ ਗੁਰੂ ਅੰਗਦ ਜੀ ਨੂੰ ੧੭ ਸਤਾਰਾਂ ਦਿਨ ਤੀਕ ਸ੍ਰੀ ਮਾਤਾ ਜੀ ਅਤੇ ਸਾਹਿਬ ਜਾਦਿਆਂ ਨੇ ਜਾਣ ਨਹੀਂ ਦਿਤਾ ਸੀ। ਫੇਰ ਜਦ ਤੋਰਿਆ ਸੀ ਤਾਂ ਬੜੇ ਪਿਆਰ ਸਤਿਕਾਰ ਨਾਲ ਇਨ੍ਹਾਂ ਤਾਂਈ ਵੀ ਸਿਰੋਪਾਉ ਦੇ ਕੇ ਵਿਦਾ ਕੀਤਾ ਗਿਆ।

ਇਥੋਂ ਤੁਰਨ ਥੀਂ ਪਹਿਲੇ ਗੁਰੂ ਅੰਗਦ ਸਾਹਿਬ ਨੇ ਇਕ ਦਿਨ ਸ੍ਰੀ ਮਾਤਾ ਜੀ ਤੇ ਸ੍ਰੀ ਲਖਮੀ ਚੰਦ ਦੇ ਸਾਹਮਣੇ, ਬਾਬਾ ਸ੍ਰੀ ਚੰਦ ਜੀ ਅਗੇ ਇਉਂ ਬੇਨਤੀ ਕੀਤੀ—

ਮਹਾਰਾਜ! ਮੈਂ ਨਹੀਂ ਚਾਹੁੰਦਾ ਕਿ ਮੈਂ ਸ੍ਵੈ (ਆਪ) ਗੁਰੂ ਹੋਵਾਂ ਮੇਰਾ ਵਿਚਾਰ ਹੈ ਕਿ ਆਪ ਗੁਰੂ ਪੁਤਰ ਨੂੰ ਹੀ ਗੁਰੂ ਸਮਾਨ ਜਾਣ ਕੇ ਸੇਵਾ ਵਿਚ ਹਾਜ਼ਰ ਰਹਾਂ, ਅਤੇ ਐਸਾ ਹੋਣ ਨਾਲ ਮੈ

---

ਸਫਾ ੨੬੪ ਦਾ ਬਾਕੀ

ਬਾਬਾ ਧਰਮ ਚੰਦ ਹੋਇ। ਅਗੇ ਇਨ੍ਹਾਂ ਦੇ ਦੋ ਸਾਹਿਬ ਜਾਦੇ ਬਾਬਾ ਮੇਹਰ ਚੰਦ, ਮਾਣਿਕ ਚੰਦ ਜੀ ਹੋਇ। ਜਿਸ ਤੇ ਇਹ ਗੱਦੀ ਦੇ ਰੂਪ ਵਿਚ ਵੰਡੀ ਗਈ ਜੋ ਇਕ ਪਾਸੇ ਬਾਬਾ ਮੇਹਰ ਚੰਦ ਜੀ ਦੀ ਸੰਤਾਨ ਦੇ ਅਗੇ--ਬਾਬਾ ਫਕੀਰ ਚੰਦ ਜੀ ਅਤੇ ਹੋਰ ਕਈ ਹੋਏ। ਐਸੇ ਹੀ ਬਾਬਾ ਮਾਣਿਕ ਚੰਦ ਜੀ ਦੀ ਸੰਤਾਨ ਦੇ ਬਾਬਾ ਕਲਾਧਾਰੀ ਊਨੇ ਵਾਲੇ ਤੇ ਇਨ੍ਹਾਂ ਦੇ ਪੋਤਰੇ ਬਾਬਾ ਸਾਹਿਬ ਸਿੰਘ ਜੀ ਬੇਦੀ ਬੜੇ ਮਸਹੂਰ ਹੋਇ। ਜਿਨਾਂ ਦਾ ਇਤਹਾਸ 'ਰਾਜਾ ਜੋਗੀ—ਨਾਮ ਦੀ ਪੁਸਤਕ ਇਸ ਤੋਂ ਪਹਿਲੇ ਦਾਸ ਲੇਖਕ ਨੇ ਲਿਖੀ ਹੈ ਪਾਠਕ ਉਹ ਵੀ ਪੜ੍ਹ ਕੇ ਆਨੰਦ ਪ੍ਰਾਪਤ ਕਰਨ। ਉਹ ਵੀ ਖੋਜ ਭਰੀ ਪੁਸਤਕ ਹੈ।

ਸਮਝਦਾ ਹਾਂ, ਕਿ ਸਤਿਗੁਰੂ ਨਾਨਕ ਸਾਹਿਬ ਦੇ ਅਰੰਭ ਕੀਤੇ ਹੋਏ ਇਸ ਮਹਾਨ ਕਾਰਜ ਨੂੰ ਚਾਰ ਚੰਨ ਲਗ ਜਾਣ ਗੇ। ਇਸ ਵਾਸਤੇ ਮੇਰੀ ਖਾਹਸ਼ ਹੈ ਕਿ ਇਸ ਕਾਰਜ ਦੀ ਵਾਗ ਡੋਰ ਆਪ ਅਪਣੇ ਹੱਥ ਸੰਭਾਲੀਏ ਅਤੇ ਮੈਨੂੰ ਪਹਿਲੀ ਤਰ੍ਹਾਂ ਹੀ ਅਪਣੇ ਦਰ ਘਰ ਦੀ ਸੇਵਾ ਬਖਸ਼ ਕੇ ਕ੍ਰਿਤਾਰਥ ਕਰੀਏ !

ਗੁਰੂ ਅੰਗਦ ਜੀ ਦੇ ਇਹ ਸਰਧਾ ਭਰੇ ਬਚਨ ਸੁਣ ਕੇ ਸਾਰਿਆਂ ਦੇ ਸ੍ਰੀਰ ਵਿਚ ਪ੍ਰੇਮ ਪੁਲਕਾਵਲੀ ਆਈ, ਅਤੇ ਖਿੜੇ ਮਨ ਗੁਰੂ ਜੀ ਨੂੰ ਅਸੀਸਾਂ ਦੇਣ ਲਗੇ।

ਇਸ ਤੋਂ ਪਹਿਲੇ ਵੀ ਜਿਸ ਦਿਨ ਥੀਂ ਗੁਰੂ ਨਾਨਕ ਜੀ ਨੇ ਸ੍ਰੀ ਲਹਿਣਾਂ ਜੀ ਨੂੰ ਅਪਣੇ ਅੰਗ (ਸ੍ਰੀਰ) ਨਾਲ ਜਫੀ ਵਿਚ ਲੈਕੇ 'ਗੁਰੂ ਅੰਗਦ' ਬਣਾਏ ਸਨ, ਉਸ ਦਿਨ ਥੀਂ ਹੀ ਬਾਬਾ ਸ੍ਰੀ ਚੰਦ ਇਨ੍ਹਾਂ ਨੂੰ ਗੁਰੂ ਜੀ ਦਾ ਦੂਜਾ ਸਰੂਪ ਅਥਵਾ ਅਪਣਾਂ ਹੀ ਸਰੂਪ ਜਾਣਦੇ ਅਤੇ 'ਸਰੂਪ ਜੀ' ਨਾਮ ਨਾਲ ਬੁਲਾਦੇ ਹੁੰਦੇ ਸਨ। ਅੱਜ ਗੁਰੂ ਅੰਗਦ ਜੀ ਦੇ ਪ੍ਰੇਮ ਪੂਰਤ ਉਕਤ ਬਚਨ ਸੁਣ ਕੇ ਆਪ ਜੀ ਨੇ ਉਤਰ ਵਿਚ ਇਉ ਫੁਰਮਾਇਆ—

'ਸਰੂਪ ਜੀਉ !' ਆਪ ਨੂੰ ਪਤਾ ਹੀ ਹੈ ਕਿ ਮੈਂ ਪਿਤਾ ਜੀ ਦੀ ਜਿੰਦਗੀ ਵਿਚ ਹੀ ਸੁਰਤ ਸੰਭਾਲਣ ਥੀਂ ਹੁਣ ਤੀਕ ਸੰਸਾਰਕ ਕਾਰਜ ਵਲੋਂ ਉਦਾਸ ਰਿਹਾ ਹਾਂ, ਅਤੇ ਪਿਤਾ ਜੀ ਮੈਨੂੰ ਇਸੇ ਰੂਪ ਵਿਚ ਵੇਖਕੇ ਪ੍ਰਸੰਨ ਹੁੰਦੇ ਸਨ, ਤੇ ਇਹ ਵੀ ਉਨ੍ਹਾਂ ਦੀ ਕ੍ਰਿਪਾ ਦਾ ਹੀ ਫਲ ਸੀ ਕਿ ਮੇਰਾ ਵੀ ਤਿਆਗ ਬ੍ਰਤ ਦਿਨ ਦੂਣਾਂ ਤੇ ਰਾਤ ਚੌਗਣਾਂ ਵੱਧ ਰਿਹਾ ਹੈ। ਇਸ ਲਈ ਲੰਗਰ ਚਲਾਣਾ ਵ ਸੱਦਾ ਸੰਗਤਾਂ ਨੂੰ ਉਪਦੇਸ਼ ਹੀ ਸੁਣਾਂਦੇ ਰਹਿਣਾਂ ਇਨ੍ਹਾਂ ਕਾਰਜਾਂ ਵਿਚ ਮੇਰੀ ਵਸ਼ੇਸ਼ ਰੁਚੀ ਨਹੀਂ ਹੈ। ਤੱਦ ਵੀ ਪਰਉਪਕਾਰ ਦ੍ਰਿਸਟੀ ਤੋਂ ਇਹ ਕਾਰਜ ਅੱਤ ਸ਼ਲਾਘਾ ਯੋਗ ਹੈ, ਅਤੇ ਪਿਤਾ ਜੀ ਨੂੰ ਵਧੇਰੇ ਪ੍ਰਸੰਨ ਕਰਣ ਵਾਲੀ ਇਹੋ ਉਨ੍ਹਾਂ ਦੀ ਸੇਵਾ ਵੀ ਹੈ, ਪਰ ਉਨ੍ਹਾਂ ਨੇ ਆਪ ਜੀ ਨੂੰ ਹੀ ਇਸ ਯੋਗ ਜਾਤਾ ਸੀ, ਤੇ ਮੈਂ

ਵੀ ਐਸਾ ਹੀ ਸਮਝ ਰਿਹਾ ਹਾਂ। ਇਸ ਤੇ ਸਰੂਪ ਜੀਉ ਆਪ ਸੁਖ ਨਾਲ ਜਾਈਏ--ਅਤੇ ਪਿਤਾ ਸਤਿਗੁਰੂ ਜੀ ਦੇ ਇਸ ਮਹਾਨ ਕਾਰਜ ਦੀ (ਜੋ ਉਨ੍ਹਾ ਨੇ ਆਪ ਨੂੰ ਸੌਂਪਿਆ ਹੈ) ਵਾਗ ਡੋਰ ਪੂਰੀ ਤਰ੍ਹਾਂ ਸੰਭਾਲ ਕੇ ਜੰਤਾ ਦੀ ਕਲਿਆਣ ਕਰੀਏ। ਮੇਰੀ ਅਸ਼ੀਰਵਾਦ ਅਤੇ ਸ਼ੁਭ ਕਾਮਨਾਵਾਂ ਆਪ ਦੇ ਨਾਲ ਹਨ। ਇਹ ਅਸ਼ੀਰਵਾਦ ਪਾ ਕੇ ਗੁਰੂ ਅੰਗਦ ਸਾਹਿਬ ਮੁੜ ਖਡੂਰ ਵਿਚ ਆ ਬਿਰਾਜੇ ਸਨ

ਨੋਟ—ਇਹ ਜ਼ਿਕਰ ਸੁਰਗਵਾਸੀ 'ਬਾਬਾ ਪ੍ਰੀਤਮ ਦਾਸ ਉਦਾਸੀ' (ਸੰਗਲ ਅਖਾੜਾ ਸ੍ਰੀ ਅੰਮ੍ਰਿਤਸਰ) ਦੀ ਲਿਖੀ ਪੁਸਤਕ 'ਸਾਧੂ ਸੁਮਨਸ ਚੰਦ੍ਰਕਾ' ਵਿਚ ਹੈ। ਦਾਸ (ਲੇਖਕ) ਨੇ ਆਪ ਨਹੀਂ ਪੜ੍ਹਿਆ। ਪਰ ਇਸ ਵਿਚ ਲਿਖਿਆ ਹਾਲ ਸ੍ਰੀ ਮਾਨ 'ਪੰਡਤ ਗੰਗੇਸ਼੍ਵਰਾ ਨੰਦ ਉਦਾਸੀ' ਜੀ ਨੇ ਸੁਣਾਇਆ ਤੱਦ ਉਨ੍ਹਾਂ ਦੀ ਅਸ਼ੀਰਵਾਦ ਨਾਲ ਲਿਖਿਆ ਹੈ।

ਇਸ ਜ਼ਿਕਰ ਨੂੰ ਪੜ੍ਹ ਸੁਣਕੇ ਪਾਠਕਾਂ ਨੂੰ ਉਹ ਕਥਾ ਯਾਦ ਆ ਜਾਇਗੀ। ਜੱਦ ਕਿ ਬਨਬਾਸ ਗਏ ਸ੍ਰੀ ਰਾਮ ਚੰਦ੍ਰ ਜੀ ਨੂੰ ਭਰਤ ਨੇ ਜਾਕੇ ਆਖਿਆ'—ਰਾਜ ਆਪ ਦਾ ਹੈ! ਵਾਪਸ ਚਲ ਕੇ ਸੰਭਾਲੀਏ। ਪਰ ਰਾਮ ਚੰਦ੍ਰ ਜੀ ਨੇ ਅਪਣੀ ਅਸ਼ੀਰਵਾਦ ਨਾਲ ਭਰਤ ਜੀ ਨੂੰ ਹੀ ਰਾਜ ਕਰਨ ਵਾਸਤੇ ਮੋੜ ਭੇਜਿਆ ਸੀ। ਤਿਵੇਂ ਹੀ ਬਾਬਾ ਸ੍ਰੀ ਚੰਦ ਨੇ ਅਪਣੀ ਅਸੀਸਾਂ ਨਾਲ ਗੁਰੂ ਅੰਗਦ ਸਾਹਿਬ ਨੂੰ ਖਡੂਰ ਭੇਜਿਆ ਸੀ।

## ਦਾਸ ਲੇਖਕ ਵਲੋਂ ਵਿਚਾਰ

ਇਥੋਂ ਤੀਕ ਇਸ ਪੁਸਤਕ ਦੇ ਪੜ੍ਹਨ ਸੁਣਨ ਵਾਲੇ ਸਜੱਣ ਸਮਝ ਗਏ ਹੋਣਗੇ—ਕਿ ਗੁਰੂ ਨਾਨਕ ਸਾਹਿਬ ਦੇ ਦੋਵੇਂ ਸਾਹਿਬ ਜਾਦੇ ਵੀ ਵੀ ਕਿਤੱਨੀ ਮਹਾਨਤਾ ਦੇ ਮਾਲਕ ਸਨ ? ਇਹ ਵਿਚਾਰ ਮੇਰੀ ਹੀ ਨਹੀਂ ਬਲਕੇ ਕਵੀ ਭਾਈ ਸੰਤੋਖ ਸਿੰਘ-ਜਿਨ੍ਹਾਂ ਨੇ ਨਾਨਕ ਪ੍ਰਕਾਸ਼ ਅੰਦਰ ਤਾਂ ਜਨਮ ਸਾਖੀ ਦੇ ਅਪਾਰ ਤੇ ਹੁਕਮ ਅਦੂਲੀਆਂ ਦਸੀਆ

ਸਨ। ਪਰ ਉਨ੍ਹਾਂ ਨੇ ਕਈ ਸਾਲ ਦੀ ਵਧੇਰੇ ਖੋਜ ਪੜਤਾਲ ਮਗਰੋਂ *ਗੁਰ ਪ੍ਰਤਾਪ ਸੂਰਜ ਪ੍ਰਕਾਸ਼' ਦੀ ਰਾਸ ੧ ਅੰਸੂ ੫ ਵਿਚ ਦੋਹਾਂ ਸਾਹਿਬ-ਜਾਦਿਆਂ ਬਾਬਤ ਫੇਰ ਇਉਂ ਉਸਤਤੀ ਵੀ ਲਿਖੀ ਹੈ--

'ਮੂਲੇ ਕੀ ਤਨਜਾ ਵਡਭਾਗਨ। ਸ੍ਰੀ ਗੁਰ ਮਹਿਲਾਂ ਮਹਾਂ ਸੁਹਾਗਣ।'

ਤਿਸ ਤੇ ਪੁਤਰ ਭਏ ਜੁੱਗ ਧੀਰ।
ਬ੍ਰਹਮ ਗਿਆਨ ਮਹਿ ਅਚੱਲ ਗੰਭੀਰ।
ਜੇਠੋ ਭਾ ਸ੍ਰੀ ਚੰਦ ਉਦਾਰਾ।
ਨਹਿ ਗ੍ਰਹਸਤ ਮੱਗ ਅੰਗੀਕਾਰਾ।
ਰਹੈ ਬ੍ਰਿਤੀ ਨਿੱਤ ਜੋਗ ਅਰੂੜਾ।
ਇਕ ਰਸ ਮੈਂ ਆਸ਼ੈ ਜਿਸ ਗੂਹੜਾ।
ਜਿਨ ਕੇ ਛੁਯੋ ਬਿਕਾਰ ਨ ਕੋਈ।
ਜੱਤੀ ਪੁਰਸ਼ ਭੀਸ਼ਮ † ਸਮ ਸੋਈ।
ਲਖਮੀ ਦਾਸ ਅਨੁਜ (ਛੋਟਾ ਭਾਈ) ਤਿਨ ਭਯੋ।
ਮੱਗ ਗ੍ਰਹਸਤ ਜਿਨ ਧਾਰਣ ਕੀਯੋ।
ਗਿਆਨ ਬਿਖੈ ਜੁਗ ਭਰਾਤ ਸਮਾਨ।
ਸ੍ਰੀ ਨਾਨਕ ਕੇ ਪੁਤਰ ਸੁਜਾਨ। (ਅਗੇ ਹੋਰ ਵੀ ਹੈ)

ਤਾਂਤੇ ਗੁਰੂ ਨਾਨਕ ਸਾਹਿਬ ਦੇ ਐਸੇ ਸੁਜਾਨ ਤੇ ਗਿਆਨ ਵਾਨ ਪੁਤਰਾਂ ਬਾਬਤ ਸਹਿਜੇ ਹੀ ਨਿਸੱਚਾ ਹੋ ਜਾਂਦਾ ਹੈ, ਕਿ ਉਹ ਕਿਤਨੇ ਮਹਾਂਨ ਜਪੀ ਤਪੀ ਅਤੇ ਸੋਝੀ ਸਿਆਣਪ ਦੇ ਮਾਲਕ ਸਨ। ਤੱਦੇ ਉਨ੍ਹਾਂ ਦੇ ਦਿਲ ਵਿਚ ਅਪਣੇ ਪਿਤਾ ਗੁਰੂ ਨਾਨਕ ਸਾਹਿਬ ਦੀ ਮਹਾਨਤਾ ਦਾ ਵੀ ਪੂਰਾ ਪੂਰਾ ਅੈਹਸਾਸ ਸੀ। ਉਹ ! ਗੁਰੂ ਨਾਨਕ

---

* ਦੇਖੋ—ਗੁਰ ਪ੍ਰਤਾਪ ਸੂਰਜ ਗ੍ਰੰਥਾ ਵਲੀ ਪ੍ਰਸਤਾਵਨਾਂ ਦੀ ਪਹਿਲੀ ਪੋਥੀ ਸਫਾ ੧੨੪

† ਇਹ ਪਾਂਡਵਾਂ ਦੇ ਦਾਦਾ ਜੀ (ਭੀਸ਼ਮ ਪਿਤਾਮਾਂ) ਜਤੀ ਪੁਰਸ਼ ਹੋਇ।

ਸਾਹਿਬ ਦੇ ਸਾਹਿਬ ਜਾਦੇ ਹੋਣ ਦੇ ਨਾਤੇ ਹੀ ਅਪਣੇ ਨੂੰ ਵਡਭਾਗੀ ਸਮਝਦੇ ਤੇ ਹਮੇਸ਼ਾ ਹੀ ਗੁਰੂ ਪਿਤਾ ਦੀ ਜਾ ਨਸ਼ੀਨ ਗੱਦੀ ਉਤੇ ਵੀ ਅਪਣਾਂ ਕੁਦਰਤੀ ਹੱਕ ਜਾਣਦੇ ਰਹੇ। ਫੇਰ ਐਸਾ ਜਾਣਨ ਨੂੰ ਸੰਗਤ ਸਮਾਜ ਅਤੇ ਕਾਨੂੰਨੀ ਰਿਵਾਜ ਵੀ ਇਨ੍ਹਾਂ ਦਾ ਪੱਖੀ ਸੀ ਕਿ ਉਹ ਦੋਸ਼ੀ ਨਹੀਂ ਸਨ। ਪਰ ਬਾਬਾ ਲਖਮੀ ਚੰਦ ਜੀ ਦਾ ਜੋ ਰੋਸਾ (ਪ੍ਰੋਟੈਸਟ) ਸੀ-ਉਹ ਵੀ ਇਸ ਗਲੋਂ ਮਜ਼ਬੂਰ ਹੋ ਕੇ ਕੀਤਾ ਸੀ ਕਿ ਇਨ੍ਹਾਂ ਦੇ ਪਿਤਾ ਗੁਰਦੇਵ ਨੇ 'ਜਗਤ ਰੀਤ ਅਤੇ ਲੋਕ ਲਾਜ' ਦੀ ਕੋਈ ਪ੍ਰਵਾਹ ਨ ਕਰ ਕੇ—'ਉਲਟੀ ਗੰਗਾ ਵਹਾਈ ਸੀ'। ਜਿਸ ਦਾ ਪਾਣੀ ਹੁਣ ਸਿਰ ਉਤੂੰ ਦੀ ਲੰਘ ਗਿਆ ਵੇਖ ਕੇ ਇਹ ਦੁਖੇ ਸਨ।

ਗੁਰੂ ਨਾਨਕ ਸਾਹਿਬ ਨੇ ਕਈ ਹੋਰ ਦੁਨੀਆ ਦਾਰ ਲੋਕਾਂ ਦੇ ਖਿਆਲ ਵਿਚ ਵੀ ਲਾਇਕ ਪੁਤਰਾਂ ਨੂੰ ਛੱਡ ਕੇ ਸੇਵਕ ਲਹਿਣਾਂ ਜੀ ਨੂੰ ਨਿਵਾਜਿਆ ਸੀ। ਤੱਦੇ ਲੋਕਾਂ ਦੇ ਉਸ ਵੇਲੇ ਦੇ ਕਹੇ ਮੁਤਾਬਕ ਹੀ "ਗੁਰੂ ਗ੍ਰੰਥ ਸਾਹਿਬ" ਵਿਚ ਪੰਨਾ ੯੬੭ ਉਤੇ ਵੀ ਇਉ ਲਿਖਿਆ ਹੈ।

'ਹੋਰਿਉਂ ਗੰਗ ਵਹਾਈਐ ਦੁਨੀਆਈ ਆਖੈ ਕਿ ਕਿਉਨ--' ਭਾਵ--ਉਲਟੀ ਗੰਗਾ ਵਹਾਈ ਨੇ--ਇਹ ਕੀ ਕੀਤਾ ਨੇ? ਲੋਕਾਂ ਨੂੰ ਐਸਾ ਆਖਣ ਦਾ ਮੌਕਾ ਤੱਦੇ ਮਿਲਿਆ ਕਿ ਲਾਇਕ ਪੁਤਰਾਂ ਦੇ ਹੁੰਦੇ ਸੁੰਦੇ ਐਸਾ ਕੰਮ ਹੋਇਆ ਸੀ। ਵਰਨਾ ਲੋਕੀ ਆਖਦੇ ਕਿ ਗੁਰੂ ਜੀ ਨੇ ਜੋ ਕੀਤਾ ਹੈ, ਠੀਕ ਹੀ ਕੀਤਾ ਹੈ। ਇਹ ਭਾਰੀ ਜਿੰਮੇਵਾਰੀ ਦੀ ਗੱਦੀ ਸ੍ਰੀ ਲਹਿਣਾਂ ਜੀ ਜੈਸੇ ਲਾਇਕ ਸੇਵਕ ਨੂੰ ਹੀ ਦੇਣੀ ਬਣਦੀ ਸੀ। ਪਰ ਗੁਰੂ ਨਾਨਕ ਸਾਹਿਬ ਨੇ ਤਾਂ ਰੱਬੀ ਮੇਹਰਾ ਦਾ ਝੁਕਾਉ ਪਹਿਲੇ ਹੀ ਸ੍ਰੀ ਲਹਿਣਾਂ ਜੀ ਵਲ ਵੇਖ ਕੇ 'ਦੇਣਾ ਦੇਣ ਦਾ ਬਚਨ ਦਿਤਾ ਸੀ। ਕਿ ਇਨ੍ਹਾਂ ਸਮਾਨ ਦੂਜਾ ਕੋਈ ਸਾਰੇ ਜਹਾਨ ਵਿਚ ਨਹੀਂ ਡਿਠਾ ਸੀ।

ਗੁਰੂ ਜੀ ਵਾਸਤੇ 'ਹੁਕਮ ਰਜਾਈ ਚਲਣਾਂ' ਜਰੂਰ ਸੀ। ਨ ਕਿ ਪੁਤਰਾਂ ਅਤੇ ਲੋਕਾਂ ਨੂੰ ਖੁਸ਼ ਰਖਣਾਂ ਜਰੂਰੀ ਸੀ? ਤੱਦੇ ਗੁਰੂ

ਸਾਹਿਬ ਨੇ ਸਾਹਿਬ ਜਾਦਿਆਂ ਦੀ ਕਿਸੇ ਮਨੌਤ ਯਾ ਰਵਾਜ ਦੀ ਪ੍ਰਵਾਹ ਨ ਕਰਦੇ ਗੁਰ ਗੱਦੀ ਧੁਰੂੰ ਵਰੋਸਾਏ ਸ੍ਰੀ ਲਹਿਣਾਂ ਜੀ ਨੂੰ ਦੇ ਕੇ ਅਪਣਾ ਸ੍ਵੈ ਸਰੂਪ 'ਗੁਰੂ ਅੰਗਦ ਸਾਹਿਬ' ਬਣਾ ਦਿਤੇ ਸਨ। ਐਸੀ ਹਾਲਤ ਵਿਚ ਸਾਹਿਬ ਜਾਦਿਆਂ ਉਤੇ 'ਹੁਕਮ ਅਦੂਲੀ' ਦਾ ਕੋਈ ਦੋਸ਼ ਥੋਪਣਾਂ ਉਨ੍ਹਾਂ ਦੀ ਨਿੰਦ੍ਯਾ ਦਾ ਪਾਪ ਸਹੇੜਨਾਂ ਹੈ।

ਅਸੀਂ—ਪਿਛੇ ਬਿਗਾੜੀ ਸਾਬਤ ਹੋ ਚੁਕੀ ਜਨਮ ਸਾਖੀ ਦੀਆਂ† ਪ੍ਰੀਖਿਆ ਸੰਬੰਧੀ ਪ੍ਰਚਲਤ ਹੋ ਚੁਕੀਆਂ ੪ ਸਾਖੀਆਂ ਉਤੇ ਪੂਰੇ ਨਿਰਨੇ ਨਾਲ ਵਿਚਾਰ ਪ੍ਰਗਟ ਕੀਤੀ ਹੈ। ਹੁਣ ਅਗੇ ਗੁਰੂ ਸਪੁਤ੍ਰਾਂ ਨਾਲ ਸਬੰਧ ਰਖਣ ਵਾਲੇ 'ਗੁਰੂ ਗ੍ਰੰਥ ਸਾਹਿਬ' ਵਿਚ ਲਿਖੇ ਦੋ ਤਿਨ ਵਾਂਕਾ ਨੂੰ ਵੀ ਸਮਝਣ ਦੀ ਕੋਸ਼ਸ਼ ਕਰਦੇ ਹਾਂ, ਜੋ ਪਹਿਲਾ 'ਗੁਰੂ ਰਾਮ ਦਾਸ ਸਾਹਿਬ' ਦਾ 'ਸ੍ਰੀ ਮੁਖ ਵਾਕ' ਇਹ ਹੈ—

---

* ਦੇਖੋ ਸਿਖ ਇਤਹਾਸ ਮਿਸਟਰ ਮੈਕਾਲਿਫ ਪੰਜਾਬੀ ਅਨੁਵਾਦ ਹਿੱਸਾ ੨ ਸਫਾ ੧੪੬—ਦੂਜਾ ਕਾਂਡ ਬਾਬੇ ਹਿੰਦਾਲ ਜੰਡਿਆਲੇ ਵਾਲਿਆਂ ਦੀ ਸਾਖੀ ਵਿਚ ਲਿਖਦੇ ਹਨ ਕਿ ਆਪ ਤਾਂ ਬਹੁਤ ਚੰਗੇ ਪੁਰਸ਼ ਹੋਇ। ਪਰ ਇਸ ਦੀ ਸੰਤਾਨ ਨੇ ਸਤਿਗੁਰਾਂ ਦੇ ਜੀਵਨ ਵਿਚ ਝੂਠ ਰਲਾ ਕੇ ਲਿਖਿਆ ਅਤੇ ਪਰਮਾਣਿਕ ਸਾਖੀਆਂ ਨਾਸ਼ ਕਰ ਦਿਤੀਆਂ ਹਨ। ਇਸੇ ਤਰਾਂ ਹੋਰ ਵੀ ਕਈਆਂ ਦੀ ਰਾਇ ਹੈ।

੨—ਵ ਦੇਖੋ-ਗੁਰ ਪਰਤਾਪ ਸੂਰਜ ਪਕਾਸ਼ ਗ੍ਰੰਥਾਵਲੀ-ਪਹਿਲੀ ਪ੍ਰਸਤਾਵਨਾ ਦੀ ਪੋਥੀ ਸਫਾ ੪੨ ਉਤੇ ਅਪਣੀ ਟੀਕਾ ਟਿਪਣੀ ਵਿਚ ਡਾਕਟਰ ਭਾਈ ਵੀਰ ਸਿੰਘ ਜੋ ਲਿਖਦੇ ਹਨ। ਕਿ ਪਹਿਲੀ ਪੋਥੀ (ਜਨਮ ਸਾਖੀ) ਕਿਤੇ ਤਬਾਹ ਕੀਤੀ ਗਈ ਅਤੇ ਇਸ ਦੀ ਥਾਵੇ ਬਾਲੇ ਵਾਲੀ ਜਨਮਸਾਖੀ ਦਸਮ ਪਾਤਸ਼ਾਹ ਜੀ ਦੇ ਸਮੇਂ ਯਾ ਕੁਛ ਬਾਦ ਕਿਸੇ ਨੇ ਬਹੁਤ ਵੱਧ ਘੱਟ ਕਰਕੇ ਪਰਵਿਰਤ ਕਰ ਦਿਤੀ।

੩—ਵਾ ਦੇਖੋ—ਪੁਰਾਤਨ ਜਨਮ ਸਾਖੀ ਵਲਾਇਤ ਵਾਲੀ ਦੀ ਭੂਮਕਾ—ਉਥੇ ਵੀ ਇਹੋ ਲਿਖਿਆ ਹੈ—

# ਸੂਹੀ ਮਹਲਾ ੪

ਤਿਨੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤ ਲਿਲਾਰਾ। ਤਿਨ ਕੀ ਬਖੀਲੀ ਕੋਈ ਕਿਆ ਕਰੇ- ਜਿਨ ਕਾ ਅੰਗ ਕਰੇ ਮੇਰਾ ਹਰਿ ਕਰਤਾਰਾ।੧। ਹਰਿ ਹਰਿ ਧਿਆਇ ਮਨ ਮੇਰੇ ਮਨ ਧਿਆਇ ਹਰਿ ਜਨਮ ਜਨਮ ਕੇ ਸਭਿ ਦੂਖ ਨਿਵਾਰਣ ਹਾਰਾ।੧। ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ॥ ਮੂਰਖ ਹੋਵੈ ਸੋ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ॥੨॥ ਸੇ ਭਗਤ ਸੇ ਸੇਵਕਾ ਜਿਨ੍ਹਾ ਹਰਿ ਨਾਮੁ ਪਿਆਰਾ। ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ॥੩॥ ਜਿਸੁ ਘਰਿ ਵਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬਿਚਾਰਾ। ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਇਓ ਹਰਿ ਸੇਵਕ ਭਾਇ ਨਿਸਤਾਰਾ॥੪॥

ਇਸ ਸ਼ਬਦ ਦੀ ਉਥਾਕਨਾ ਇਉਂ ਹੈ—

ਗੁਰੂ ਅਰਜਨ ਸਾਹਿਬ ਨੂੰ ਗੁਰ ਗੱਦੀ ਮਿਲਣ ਵੇਲੇ ਇਨ੍ਹਾਂ ਦੇ ਵਡੇ ਭ੍ਰਾਤਾ ਪ੍ਰਿਥੀ ਚੰਦ ਨੇ ਅਪਣੇ ਪਿਤਾ 'ਗੁਰੂ ਰਾਮ ਦਾਸ' ਜੀ ਨਾਲ ਬਹੁਤ ਝਗੜਾ ਕੀਤਾ। ਸਾਰੇ ਸਿਆਣੇ ਸਿਖਾਂ ਨੂੰ ਇਸ ਗਲ ਦਾ ਦੁਖ ਹੋਇਆ। ਉਨ੍ਹਾਂ ਨੇ ਮਿਲਕੇ ਗੁਰੂ ਜੀ ਅਗੇ ਅਫਸੋਸ ਪ੍ਰਗਟ ਕੀਤਾ। ਤੱਦ ਮੋੜਵੇਂ ਉਤ੍ਰ ਵਿਚ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਿਆ ਸੀ। ਜਿਸਦਾ ਭਾਵ ਅਰਥ ਇਹ ਹੈ–ਕਿ ਉਨ੍ਹਾਂ ਲੋਕਾਂ ਨੇ ਹੀ ਅਪਣੇ ਦਿਲ ਅੰਦਰ ਹਰੀ ਦਾ ਅਰਾਧਨ ਕੀਤਾ ਜਿਨ੍ਹਾਂ ਦੇ ਧੁਰ (ਦਰਗਾਹ) ਤੋਂ ਮਸਤੱਕ ਵਿਚ ਲਿਖਿਆ ਪਿਆ ਸੀ। ਅਜਿਹਾਂ ਹੀ ਬਖੀਲੀ ਕੋਈ ਕੀ ਕਰ ਸਕਦਾ ਹੈ? ਜਿਨ੍ਹਾਂ ਦਾ ਧੜਾ (ਅੰਗ) ਮੇਰਾ ਹਰੀ ਕਰਤਾਰ ਆਪ ਕਰੇ। ਇਸ ਤਰ੍ਹਾਂ ਸ਼ਬਦ ਦੇ ਤਿੰਨ ਹਿਸਿਆਂ

ਵਿਚ ਗੁਰੂ ਜੀ ਨੇ ਇਹੋ ਦਸਿਆ—ਕਿ ਹਰੀ ਦਾ ਸਿਮਰਣ ਕਰਨ ਨਾਲ ਹੀ ਕੁਝ ਮਿਲ ਸਕਦਾ ਹੈ। ਉਹ ਵੀ ਜਿਸ ਨੂੰ ਹਰੀ ਆਪ ਭਗਤ ਭੰਡਾਰ ਬਖਸ਼ੇ ਉਸੇ ਨੂੰ ਕੁਝ ਮਿਲਦਾ ਹੈ। ਅਜਿਹਾਂ ਦੀ ਰੀਸ ਕਰਨ ਵਾਲਾ ਮੂਰਖ ਹੈ, ਤੇ ਜਿਸ ਨੂੰ ਨਾਮ ਪਿਆਰਾ ਹੈ ਉਹਾ ਭਗਤ ਤੇ ਸੇਵਕ ਹੈ। ਸਗੂੰ ਐਸੇ ਸੇਵਕ ਦੀ ਸੇਵਾ ਕਰਨ ਵਾਲੇ ਨੂੰਹ ਰੀ ਮਿਲਦਾ ਹੈ, ਤੇ ਨਿੰਦਾ ਕਰਨ ਵਾਲੇ ਦੇ ਸਿਰ ਵਿਚ ਛਾਰ ਪੈਂਦੀ ਹੈ। ਇਥੋਂ ਤੀਕ ਸ਼ਬਦ ਦਾ ਭਾਵ ਪ੍ਰਿਥੀਏ ਪ੍ਰਥਾਂਏ ਹੈ ਕਿ ਇਸ ਨੇ ਝਗੜਾ ਲੜਾਈ ਤੇ ਨਿੰਦਾ ਵੀ ਕੀਤੀ। ਪਰ ਅਖੀਰ ਦੀ ਦੋ ਤੁਕਾਂ ਰਾਹੀਂ ਮਿਸਾਲ ਦੇ ਤੌਰ ਤੇ ਗੁਰੂ ਜੀ ਨੇ ਇਹ ਇਸ਼ਾਰਾ ਹੀ ਕੀਤਾ ਹੈ, ਕਿ 'ਜਗਤ ਗੁਰੂ ਨਾਨਕ ਪਾਸੋਂ ਵੀ ਪੁਛ ਸਕਦੇ ਹੋ। (ਪਰ ਉਹ ਤਾਂ ਸ੍ਰੀਰ ਕਰਕੇ ਹੈ ਨਹੀਂ ਸਨ) ਭਾਵ— ਉਨ੍ਹਾਂ ਦੀ ਅੰਤਮ ਸਾਖੀ ਤੋਂ ਸਮਝ ਸਕਦੇ ਹੋ ਕਿ ਬਖੀਲੀ ਯਾ ਰੋਸੇ ਨਾਲ 'ਗੁਰੂ ਅੰਗਦ ਜੀ' ਪਾਸ ਚਲੀ ਗਈ ਵਸਤੂ ਨੂੰ ਮੁੜ ਉਨ੍ਹਾਂ ਦੇ ਸਪੁਤ੍ਰ ਵੀ ਨਹੀਂ ਪਾ ਸਕੇ। ਫੇਰ ਦੂਜੀ ਥਾਂ ਗੁਰੂ ਅੰਗਦ ਜੀ ਦੇ ਪੁਤਰ ਅਤੇ ਤੀਜੇ ਗੁਰੂ ਅਮਰ ਦੇਵ ਦੇ ਪੁਤਰ ਵੀ ਨਹੀਂ ਪਾ ਸਕੇ ਤਾਂ ਚੌਥੀ ਥਾਂ ਹੁਣ ਪ੍ਰਿਥੀਆ ਕਿਵੇਂ ਪਾ ਸਕਦਾ ਹੈ?

ਸ਼ਬਦ ਦੇ ਇਸ ਚੌਥੇ ਹਿਸੇ ਵਿਚ ਗੁਰੂ ਨਾਨਕ ਜੀ ਦੇ ਘਰ ਵਿਰਤੀ ਵੱਲ ਜੋ ਇਸ਼ਾਰਾ ਹੈ ਉਹ ਕੇਵਲ ਸ੍ਰੀ ਲਖਮੀ ਚੰਦ ਦੇ ਰੋਸੇ ਤੀਕ ਨਾਲ ਸਬੰਧ ਰਖਦਾ ਹੈ। ਕਿਸੇ ਵਰੁਧ ਰੋਸਾ ਹੋਣਾ ਹੀ ਇਸ ਗੱਲ ਦਾ ਸੂਚਿਕ ਹੈ ਕਿ ਮਨ ਵਿਚ ਉਸ ਸਬੰਧੀ ਕੁਝ ਬੁਖੱਲ ਵੀ ਜ਼ਰੂਰ ਹੈ ਵਰਨਾ ਗੁਰੂ ਨਾਨਕ ਦੇਵ ਜੀ ਦੇ ਪੁਤ੍ਰ ਲਖਮੀ ਚੰਦ ਦਾ ਜੱਦ ਰੋਸ ਦੂਰ ਹੋ ਗਿਆ—ਤਾਂ ਪਿਤਾ ਪਾਸੋਂ ਉਨ੍ਹਾਂ ਨੂੰ ਮੁੜ ਬਹੁਤ ਅਸੀਸਾਂ ਤੇ ਦਾਤਾਂ ਮਿਲੀਆਂ ਸਨ, ਤੇ ਪ੍ਰਿਥੀਏ ਵੱਲ ਜੋ ਇਸ਼ਾਰਾ ਹੈ ਉਸ ਨੂੰ ਅਪਣੇ ਪਿਤਾ ਗੁਰੂ ਰਾਮਦਾਸ ਜੀ ਨੇ ਫੇਰ ਮੂੰਹ ਨਹੀਂ ਲਾਇਆ ਸੀ, ਤੇ ਸੰਗਤਾਂ ਵਲੂੰ ਵੀ ਛੇਕਿਆ ਗਿਆ ਸੀ।

ਅਗਲਾ ਹੋਰ ਵਾਕ—'ਰਾਮਕਲੀ ਦੀ ਵਾਰ ਰਾਇ ਬਲਵੰਡ ਤੱਥਾ ਸੱਤੈ ਡੂੰਮ ਆਖੀ–' ਇਸ ਵਿਚ ਤਿਨ ਪੰਗਤੀਆਂ ਹਨ। ਜੋ-ਦੋ ਤਾਂ ਵਾਰ ਦੀ ਦੂਜੀ ਪਉੜੀ ਵਿਚ ਹਨ, ਅਤੇ ਇਕ ਚੌਥੀ ਪਉੜੀ ਵਿਚ ਹੈ ਦੂਜੀ ਪਉੜੀ ਦੀਆਂ ਦੋ ਤੁੱਕਾਂ ਇਹ ਹਨ—

—'ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ।'
ਦਿਲ ਖੋਟੈ ਆਕੀ ਫਿਰਨਿ ਬੰਨਿ ਭਾਰੁ ਉਚਾਇਨਿ ਛਟੀਐ।

ਚੌਥੀ ਪਉੜੀ ਦੀ ਪੰਗਤੀ–

'ਸਿਖਾਂ ਪੁੱਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਉਨੁ।'

ਇਸ ਉਕਤ ਵਾਰ ਦੀ ਉਥਾਨਕਾਂ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਟੀਕਾ ਕਾਰਾਂ ਅਤੇ ਸਿਖ ਇਤਹਾਸ ਕਾਰਾਂ ਨੇ ਇਕੋ ਜਹੀ ਦਸੀ ਹੈ* ਕਿ ਇਸ ਵਾਰ ਦੇ ਉਚਾਰਨ ਦੀ ਲੋੜ ਸੱਤਾ ਤੇ ਬਲਵੰਡ ਨੂੰ ਕਿਉਂ ਅਤੇ ਕੇਹੜੇ ਵੇਲੇ ਪਈ ਹੈ? ਇਹ ਵੀ ਵਿਸਥਾਰ ਨਾਲ ਦਸਣਾ ਜਰੂਰੀ ਹੈ। ਤੱਦੇ ਹੀ ਅੱਸੀ ਉਪਰ ਆਈ ਤੁੱਕਾਂ ਦੇ ਸਹੀ ਅਰਥ ਭਾਵ ਨੂੰ ਸਮਝ ਸਕਾਂਗੇ। ਜੋ ਅੱਜ ਤੀਕ ਪੂਰੀ ਤਰ੍ਹਾਂ ਨਹੀਂ ਸਮਝਿਆ ਜਾ ਸਕਿਆ, ਤੇ ਭੁਲੇਖਾ ਪਿਆ ਆ ਰਿਹਾ ਹੈ।

## ਉਕਤ ਵਾਰ ਦੀ ਉਥਾਨਕਾ

ਸਿਖ ਧਰਮ ਦੀ ਪੁਸਤੱਕਾਂ ਵਿਚ ਲਿਖਿਆ ਹੈ। ਕਿ ਰਾਏ ਬਲਵੰਡ ਅਤੇ ਸੱਤਾ ਡੂੰਮ ਦੋਵੇਂ ਗੁਰੂ ਅਰਜਨ ਦੇਵ ਦੀ ਹਜ਼ੂਰੀ ਵਿਚ ਕੀਰਤਨ ਕਰਦੇ ਹੁੰਦੇ। 'ਬਲਵੰਡ' ਵਡੀ ਉਮਰ ਦਾ ਜੋ ਗੁਰੂ ਅੰਗਦ

*ਦੇਖੋ ਸੰਪ੍ਰਦਾਇਕ ਟੀਕਾ ਫਰੀਦ ਕੋਟ ਵਾਲਾ ਵਾ ਦੇਖੋ ਟੀਕਾ ਸੰਤ ਗੌਬਿੰਦ ਦਾਸ ਉਦਾਸੀ ਵਾ (ਅੰਗ੍ਰੇਜ਼ੀ ਨਾਮ ਦਾ) ਹੋਲੀ ਗਰੰਥ ਸਾਹਿਬ Holy Grnth Sahib. ਗਿਆਨੀ ਬਿਸ਼ਨ ਸਿੰਘ ਜੀ ਵਾਲਾ, ਅਤੇ ਹੋਰ ਵੀ ਕਈ ਐਸੇ ਹੀ ਦੇਖੋ—ਇਤਹਾਸ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਰਾਸ ੩ ਅੰਸੂ ੪੩ ਵਾ ਦੇਖੋ ਪੰਥ ਪ੍ਰਕਾਸ਼ ਤੇ ਕਈ ਹੋਰ ਇਤਹਾਸ। ਉਥਾਨਕਾ ਇਕੋ ਜਹੀ ਲਿਖੀ ਹੈ।

ਜੀ ਦੇ ਵੇਲੇ ਤੋਂ ਕੀਰਤਨ ਕਰਦਾ ਆ ਰਿਹਾ ਸੀ। ਇਸ ਦੇ ਹੁਨਰ ਦੀ ਕਮਾਲਤਾ ਉਤੇ ਖੁਸ਼ ਹੋ ਕੇ ਰਾਗ ਦੇ ਮਾਹਿਰ ਗੁਰੂ ਅਰਜਨ ਦੇਵ ਜੀ ਵਲੋਂ ਇਹਨੂੰ ਰਾਇ ਦਾ ਖਤਾਬ ਮਿਲਿਆ ਹੋਇਆ ਸੀ, ਅਤੇ ਸੱਤਾ ਇਹ ਦਾ ਪੁਤ੍ਰ ਯਾ ਭਤੀਜਾ ਉਹ ਅਜੇ ਤ੍ਰੁੰਮ ਹੀ ਸਦਿਆ ਜਾਂਦਾ ਸੀ ਇਹ ਦੋਵੇਂ ਹੀ ਗੁਰੂ ਦਰਬਾਰ ਵਿਚ ਕੀਰਤਨ ਕਰਦੇ ਹੁੰਦੇ।

'ਰਾਇ ਬਲਵੰਡ ਦੀ ਇਕ ਧੀ (ਪੁਤਰੀ)' ਸ਼ਾਦੀ ਜੋਗ--ਜਵਾਨ ਸੀ ਜੋ ਸੱਤੇ ਦੀ ਭੈਣ ਲਗਦੀ ਸੀ*ਇਨ੍ਹਾਂ ਨੂੰ ਇਸਦੀ ਸ਼ਾਦੀ ਦੇ ਅਰੰਭਕ

*ਕਿਸੇ ਪੁਸਤਕ ਜਾ ਗੁਰੂ ਗ੍ਰੰਥ ਸਾਹਿਬ ਦੇ ਟੀਕਾ ਕਾਰ ਲਿਖਾਰੀ ਨੇ ਲਿਖਿਆ ਹੈ, ਇਨ੍ਹਾਂ ਦੀ ਧੀ ਦੀ ਸ਼ਾਦੀ ਸੀ। ਕਿਸੇ ਨੇ ਲਿਖਿਆ ਹੈ 'ਸੱਤੇ ਤੇ ਬਲਵੰਡ' ਦੀ ਭੈਣ ਦੀ ਸ਼ਾਦੀ ਸੀ, ਜੈਸਾ ਕਿ ਸ਼ਰੋਮਣੀ ਕਮੇਟੀ ਵਲੋਂ ਛਪੇ 'ਸ਼ਬਦ ਅਰਥ ਤੀਜੀ ਅਡੀਸ਼ਨ ਦੇ ਸਫ਼ਾ ੯੬੬ ਉਤੇ ਲਿਖਿਆ ਹੈ ਕਿ 'ਬਲਵੰਡ ਅਤੇ ਸੱਤਾ ਗੁਰੂ ਦਰਬਾਰ ਵਿਚ ਕੀਰਤਨ ਕਰਦੇ ਇਨ੍ਹਾਂ ਦੀ ਲੜਕੀ ਦੀ ਸ਼ਾਦੀ ਸੀ, ਤੇ ਫਰੀਦ ਕੋਟ ਵਾਲੇ ਸੰਪ੍ਰਦਾਇਕ ਮੰਨੇ ਗਏ ਟੀਕੇ ਵਿਚ ਅਤੇ ਸੂਰਜ ਪ੍ਰਕਾਸ਼ ਰਾਸ ੩ ਅੰਸੂ ੪੩ ਵਿਚ ਲਿਖਿਆ ਹੈ ਇਨ੍ਹਾਂ ਦੀ ਭੈਣ ਦੀ ਸ਼ਾਦੀ ਸੀ। ਐਸੇ ਹੀ ਕਈ ਹੋਰਨਾਂ ਨੇ ਵੀ ਲਿਖਿਆ ਹੈ। ਪਰ ਨਿਰਨੇ ਨਾਲ ਨਹੀਂ ਦਸਿਆ ਕਿ ਧੀ ਦੀ ਸ਼ਾਦੀ ਸੀ ਯਾ ਭੈਣ ਦੀ ਸੀ। ਭੈਣ ਤਾਂ ਦੋਹਾਂ ਭਰਾਵਾਂ ਦੀ ਕਈ ਥਾਂ ਇਕੋ ਹੋ ਸਕਦੀ ਹੈ। ਪਰ ਧੀ ਤਾਂ ਦੋਹਾਂ ਦੀ ਇਕ ਕਦੀ ਨਹੀ ਹੋਈ। ਫੇਰ ਜਿਨ੍ਹਾਂ ਨੇ ਧੀ ਲਿਖਿਆ ਹੈ ਉਨ੍ਹਾਂ ਨੇ ਇਹ ਨਹੀਂ ਦਸਿਆ ਕਿਹੜੇ ਦੀ ਧੀ ਸੀ ਅਤੇ ਕੇਹੜੇ ਦੀ ਭੈਣ ਸੀ ? ਪਰ ਅਸੀਂ ਮਿਸਟਰ ਮੈਕਾਲਫ ਦੀ ਲਿਖਤ ਤੋਂ ਇਸ ਸਿਟੇ ਤੇ ਪੁਜੇ ਹਾਂ ਕਿ ਉਹੀ ਜੇਹੜੀ ਸ਼ਾਦੀ ਯੋਗ ਕੰਨਿਆ ਠੀਕ 'ਬਲਵੰਡ ਦੀ ਪੁਤਰੀ' ਸੀ, ਅਤੇ ਸੱਤੇ ਦੀ ਭੈਣ ਸੀ। ਮੈਕਾਲਫ ਸਾਹਿਬ ਇਹ ਵੀ ਲਿਖਦੇ ਹਨ ਕਿ ਬਲਵੰਡ ਗੁਰੂ ਅੰਗਦ ਦੇਵ ਦੇ ਵੇਲੇ ਥੀਂ ਗੁਰੂ ਘਰ ਵਿਚ ਕੀਰਤਨ ਕਰਦਾ ਹੁੰਦਾ। ਜਿਸ ਤੇ ਨਿਸਚਾ ਹੁੰਦਾ ਹੈ ਕਿ ਇਸ ਵਡੇਰੀ ਉਮਰ ਵਾਲੇ ਦੀ ਉਹ ਪੁਤਰੀ ਸੀ (ਜਿਸਦਾ ਵਿਆਹ ਸੀ। ਅਤੇ ਇਸ ਪੁਤਰੀ ਥੀਂ ਸਫ਼ਾ ੨੭੫ ਤੇ ਵੇਖੋ।

ਖਰਚੇ ਲਈ ਗੁਰੂ ਅਰਜਨ ਦੇਵ ਜੀ ਨੇ ਇਕ ਸੌ ਰੁਪੈ ਨਕਦੀ ਦਿਤੇ, ਅਤੇ ਹੋਰ ਰਾਸ਼ਨ ਕਪੜੇ ਦੇਣ ਨੂੰ ਕਿਹਾ ਪਰ ਇਨ੍ਹਾਂ ਨੇ ਗੁੱਸੇ ਵਿਚ ਥੋੜਾ ਜਾਣ ਕੇ ਸੁੱਟ ਦਿਤੇ, ਅਤੇ ਦੂਜੇ ਦਿਨ ਕੀਰਤਨ ਕਰਨ ਨੂੰ ਨਹੀਂ ਆਏ ਗੁਰੂ ਜੀ ਨੇ ਮਨਾਉਣ ਨੂੰ ਦੋ ਤਿੰਨ ਵੇਰ ਬੰਦੇ ਭੇਜੇ। ਫ਼ੇਰ ਆਪ ਵੀ ਜਾ ਕੇ ਭਰੋਸਾ ਦਿਤਾ-ਕਿ ਇਨ੍ਹਾਂ ਦਿਨਾਂ ਵਿਚ ਖਰਚਾ ਬਹੁਤ ਹੋਣ ਦੇ ਕਾਰਣ ਬਚਤ ਥੋੜੀ ਹੋਈ ਤੇ ਥੋੜਾ ਦਿਤਾ ਹੈ। ਚਲੋ ! ਕੀਰਤਨ ਕਰੋ ਹੋਰ ਮੂੰਹ ਮੰਗਿਆ ਪ੍ਰਬੰਧ ਕਰ ਦਿਆਂਗੇ। ਪਰ ਇਹ ਅਕੱੜ ਬੈਠੇ ਤੇ ਗੁਰੂ ਜੀ ਦੇ ਘਰ ਆਉਣ ਦਾ ਵੀ ਕੋਈ ਸਤਿਕਾਰ ਨਹੀਂ ਕੀਤਾ।

ਇਨ੍ਹਾਂ ਦੀ ਉਹ ਸਿਆਂਣੀ ਪੁਤਰੀ ਜਿਸ ਦੀ ਸ਼ਾਦੀ ਹੋਣੀ ਸੀ ਉਸ ਨੇ ਵੀ ਬਹੁਤ ੨ ਸਮਝਾਇਆ ਤੇ ਪ੍ਰੇਰਨਾ ਕੀਤੀ ਕਿ ਜਾਉ ਪੀਰ ਜੀ ਦਾ ਕਹਿਆ ਮਨ ਕੇ ਕਰੋ ! ਜੋ ਕੁਝ ਕਹਿੰਦੇ ਹਨ। ਪਰ ਇਹ ਨਹੀਂ ਮੰਨੇ ਸਨ। ਸਗੋਂ ਗੁਰੂ ਜੀ ਦੇ ਤੇ ਇਸਦੇ ਕਹੇ ਦਾ ਇਨ੍ਹਾਂ ਉਤੇ ਉਲਟਾ ਅਸਰ ਹੋਇਆ। ਇਹ ਬਹੁਤ ਹੰਕਾਰੇ ਗਏ, ਤੇ ਗੁਰੂ ਨਾਨਕ ਜੀ ਤੋਂ ਲੈ ਕੇ ਸਾਰੇ ਗੁਰਾਂ ਦੀ ਨਿੰਦਾ ਸ਼ੁਰੂ ਕਰ ਦਿਤੀ। ਕਿ ਸਾਡੀ ਕੁਲ ਦੇ ਵਡੇ ਮਰਦਾਨਾਂ ਨੇ ਹੀ ਕੀਰਤਨ ਕਰ ਕੇ 'ਗੁਰੂ ਨਾਨਕ' ਨੂੰ ਚਮਕਾਇਆ ਅਤੇ ਮਸ਼ਹੂਰ ਕੀਤਾ ਸੀ, ਫ਼ੇਰ ਉਸ ਦੀ ਬੰਸ ਦਿਆਂ ਨੇ ਹੁਣ ਤੀਕ ਕੀਰਤਨ ਕੀਤਾ। ਤੱਦ ਹੀ ਆਪ ਪ੍ਰਸਿਧ ਹੋਏ ਹੋ। ਇਸਤ੍ਰਾਂ ਦੇ ਕੁਬੋਲ ਇਨ੍ਹਾਂ ਨੇ ਹੋਰ ਵੀ ਬਹੁਤ ਬੋਲੇ। ਗੁਰੂ ਅਰਜਨ ਦੇਵ ਅਪਣੇ ਬਾਬਤ ਤਾਂ ਸਭੋ ਕੁਝ ਸਹਿ ਜਾਂਦੇ। ਪਰ ਵੱਡੇ ਸਤਿਗੁਰਾਂ ਦੀ ਨਿੰਦਾ ਨਹੀਂ ਸਹਿ ਸਕੇ। ਆਪ ਉੱਫ ੨ ਕਰਦੇ ਤੜੱਫ ਉਠੇ ਤੇ ਸਹਿਜੇ ਹੀ ਸ੍ਰੀ ਮੁਖ ਥੀਂ ਇਹ ਵਾਕ ਨਿਕਲੇ--ਦੁਸ਼ੱਟੋ ! ਜਿਨ੍ਹਾਂ ਤੁਸਾਂ ਨੇ

---

ਬਾਕੀ ਸਫ਼ਾ ੨੭੪ ਵਾ

ਛੋਟਾ ਜਾ ਵਡਾ ਸਤਾ ਡੂੰਮ ਵੀ ਰਾਏ ਬਲਵੰਡ ਦਾ ਸੱਕਾ ਪੁਤਰ ਯਾ ਭਤੀਜਾ ਸੀ ਪਰ ਉਹ ਅਜ ਡੂੰਮ ਮਿਰਾਸੀ ਕਰ ਕੇ ਹੀ ਮੰਨਿਆ ਜਾਂਦਾ ਸੀ ਤੇ ਇਹ ਦੋਵੇਂ ਹੀ ਰਲ ਕੇ ਗੁਰੂ ਦਰਬਾਰ ਵਿਚ ਕੀਰਤਨ ਕਰਦੇ ਹੁੰਦੇ ਸਨ।

ਸਤਿਗੁਰੂ ਨਾਨਕ ਅਤੇ ਦੂਜੇ ਗੁਰਾਂ ਦੀ ਨਿੰਦਾ ਕੀਤੀ ਹੈ। ਤੁਹਾਡੇ ਮੂੰਹ ਫੱਟ ਜਾਵਣ ਤੇ ਕੁਸ਼ਟੀ ਹੋ ਜਾਉ ! ਤੁਹਾਡੀ ਸਫਾਰਸ਼ ਲੈ ਕੇ ਜੋ ਕੋਈ ਆਇਗਾ ਉਹ ਦਾ ਵੀ ਸਿਰ ਮੂੰਹ ਕਾਲਾ ਕਰ ਕੇ ਗਧੇ ਤੇ ਚੜਾਵਾਂਗੇ।

ਇਉਂ ਆਖ ਕੇ ਗੁਰੂ ਜੀ ਮੁੜ ਆਏ ਤੇ ਸਿਰੰਦਾ ਲੈ ਕੇ ਅਪਣੇ ਨਾਲ ਸਿਖਾਂ ਨੂੰ ਕੀਰਤਨ ਦਾ ਹੁਕਮ ਕੀਤਾ। ਇਹ ਵਰਦਾਨ ਵੀ ਦਿਤਾ, ਕਿ ਅੱਜ ਤੋਂ ਗੁਰੂ ਨਾਨਕ ਦੇਵ ਜੀ 'ਰਾਗ ਤਾਲ ਕੀਰਤਨ ਦਾ ਗੁਣ ਅਪਣੇ ਸਿਖਾਂ ਤਾਈਂ ਵੀ ਬਖਸ਼ਣਗੇ' ਸੋ ਐਸਾ ਹੀ ਹੋਇਆ। ਮਾਨੋਂ ਕੀਰਤਨੀਏ ਸਿਖ ਇਹ ਪਹਿਲੇ ਤੋਂ ਹੀ ਸਿਖੇ ਬੈਠੇ ਸਨ। ਜੋ ਹਜ਼ੂਰੀ ਵਿਚ ਕੀਰਤਨ ਕਰਣ ਲਗੇ।

ਇਧਰ ਇਨ੍ਹਾਂ ਨਿੰਦਕਾਂ ਦੇ ਮੂੰਹ ਪੱਕ ਕੇ ਫੱਟ ਗਏ ਸਨ। ਇਹ ਦੋਵੇਂ ਕੋਹੜੀ ਹੋ ਗਏ ਅਤੇ ਕੋਈ ਕੰਮ ਕਰਣ ਜੋਗੇ ਨ ਰਹੇ। ਇਨ੍ਹਾਂ ਨੂੰ ਅਪਣੀ ਕਦਰ ਕੀਮਤ ਦਾ ਪੂਰਾ ਪਤਾ ਹੁਣਿ ਲਗ ਗਿਆ ਸੀ। ਗੁਰ-ਸਿਖ ਤਾਂ ਕੋਈ ਮੂੰਹ ਨਹੀਂ ਲਾਂਦਾ ਸੀ,ਤੇ ਹੋਰ ਵੀ ਕੋਈ ਛੂਤ ਤੋਂ ਡਰਦਾ ਕੋਹੜਿਆਂ ਨੂੰ ਘਰ ਵੜਨ ਨਹੀਂ ਦਿੰਦਾ ਸੀ। ਇਹ ਰੋਜ ਦੇ ਰੋਟੀ ਕਪੜੇ ਤੋਂ ਵੀ ਤੰਗ ਤੇ ਬਹੁਤੇ ਦੁਖੀ ਹੋ ਗਏ। ਕੋਈ ਪ੍ਰਬੰਧ ਯਾ ਵਸੀਲਾ ਹੋਰ ਨਹੀਂ ਸੁਝਦਾ ਸੀ। ਇਕੋ ਇਕ ਭਾਈ ਲੱਧਾ ਪਰਉਪਕਾਰੀ ਮਸ਼ਹੂਰ ਸੀ। ਇਨ੍ਹਾਂ ਨੇ ਉਹਦੇ ਪਾਸ ਲਾਹੌਰ ਜਾ ਕੇ ਰੋ ਰੋ ਕੇ ਵਿਥਿਆ ਸੁਣਾਈ ਤੇ ਅਪਣੀ ਸਫਾਰਸ਼ ਕਰਾਣ ਨੂੰ ਮਨਾ ਲਿਆ। ਉਸ ਨੇ ਉਥੇ ਹੀ ਅਪਣਾਂ ਸਿਰ ਮੂੰਹ ਤਵੇ ਦੀ ਕਾਲਖ ਨਾਲ ਕਾਲਾ ਕੀਤਾ ਤੇ ਖੋਤੇ ਉਤੇ ਚੜ੍ਹਕੇ ਸ੍ਰੀ ਮੰਜੀ ਸਾਹਿਬ ਵਾਲੀ ਥਾਂ ਦੇ ਨੇੜੇ (ਸ੍ਰੀ ਅੰਮ੍ਰਿਤਸਰ) ਆਇਆ। ਜਿਥੇ ਗੁਰੂ ਅਰਜਨ ਸਾਹਿਬ ਦੀਵਾਨ ਸਜਾ ਕੇ ਸਿਖਾਂ ਪਾਸੋਂ ਕੀਰਤਨ ਸੁਣ ਰਹੇ ਸਨ।

ਇਤਹਾਸ ਵਿਚ ਲਿਖਿਆ ਹੈ ਕਿ ਢੋਲ ਵਜਦੇ ਤੇ ਸ਼ੋਰ ਸ਼ਰਾਬੇ ਦੀ ਅਵਾਜ਼ ਸੁਣਕੇ ਗੁਰੂ ਜੀ ਨੇ ਕਾਰਣ ਪੁਛਿਆ ? ਤੱਦ ਸਾਰੀ ਗਲ ਦਾ

ਪਤਾ ਲਗਾ। ਉਧਰ ਭਾਈ ਲੱਧਾ ਜੀ ਵੀ ਸਾਹਮਣੇ ਆ ਖਲੋਤੇ। ਇਨ੍ਹਾਂ ਨੂੰ ਵੇਖ ਕੇ ਗੁਰੂ ਜੀ ਦੇ ਨੇਤਰਾਂ ਵਿਚ ਜੱਲ ਆ ਗਿਆ ਤਾਂ ਉਠ ਕੇ ਇਨ੍ਹਾਂ ਨੂੰ ਗਲੇ ਲਾਇਆ। ਫੇਰ ਆਖਿਆ—ਪਰਉਪਕਾਰੀ ਜੀਉ ! ਕੀ ਚਾਂਹੁੰਦੇ ਹੋ ? ਤਾਂ ਲੱਧਾ ਜੀ ਨੇ ਬੇਨਤੀ ਕੀਤੀ ਆਪ ਅਪਣੇ ਬਿਰਦ ਨੂੰ ਪਾਲਣਾਂ ਕਰੋ।

'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ,
ਇਹ ਬਿਰਦੁ ਸਵਾਂਮੀ ਸੰਦਾ। (ਪੰਨਾ ੫੪੪)

ਇਹ ਪਵਿਤ੍ਰ ਵਾਕ ਆਪ ਦਾ ਹੀ ਉਚਾਰਣ ਹੈ। ਅਤੇ ਭੁਲੜ ਰਬਾਬੀ ਹੁਣ ਪਛਤਾਂਦੇ ਹੋਏ ਸ਼ਰਣ ਆਏ ਹਨ। ਇਨ੍ਹਾਂ ਨੂੰ ਬਖਸ਼ ਕੇ ਫੇਰ ਕੀਰਤਨ ਕਰਾਣ ਦੀ ਸੇਵਾ ਤੇ ਲਾਵੋ। ਬਾਣੀ ਆਪ ਦੀ ਹੈ ਤੇ ਵਡਿਆਂ ਦਾ ਦਿਤਾ ਗੁਣ ਵੀ ਇਨ੍ਹਾਂ ਨੂੰ ਆਪ ਵਲੋਂ ਹੀ ਸੀ। ਇਹ ਮੂਰਖ ਸਨ ਹੰਕਾਰੇ ਗਏ ਤੇ ਮਾਰੇ ਗਏ। ਹੁਣ ਪਛਤਾਂਦੇ ਹਨ। ਇਨ੍ਹਾਂ ਨੂੰ ਬਖਸ਼ ਲਵੋ ਤੱਦ ਹਜ਼ੂਰ ਨੇ ਫੁਰਮਾਇਆ ਅਗਰ ਇਹ ਸੱਚੇ ਦਿਲੋਂ ਇਸ ਗਲ ਨੂੰ ਮਨਦੇ ਹਨ ਕਿ ਇਨ੍ਹਾਂ ਨੇ ਵੱਡੇ ਸਤਿਗੁਰਾਂ ਦੀ ਨਿੰਦਾ ਕੀਤੀ ਹੈ, ਅਤੇ ਇਨ੍ਹਾਂ ਪਾਸੋਂ ਇਹ ਭਾਰੀ ਭੁਲ ਤੇ ਪਾਪ ਹੋਇਆ ਹੈ ? ਤਾਂ ਉਸ ਨਿੰਦਾ ਦੇ ਪਾਪ ਨੂੰ ਉਨ੍ਹਾਂ ਦੀ ਉਸਤਤੀ ਦੇ ਜੱਲ ਨਾਲ ਹੀ ਧੋ ਸਕਦੇ ਹਨ।

ਇਹ ਸੁਣ ਕੇ ਦੋਵੇਂ ਹੀ ਅੱਖਾਂ ਨਿਵਾ ਕੇ ਰੋ ਰਹੇ ਸਨ, ਤੇ ਸਮਝਦੇ ਸਨ ਕਿ ਸਾਡੇ ਵਿਚ ਐਸਾ ਕਰਣ ਦੀ ਹੁਣ ਕੋਈ ਸ਼ਕਤੀ ਨਹੀਂ ਰਹੀ। ਇਨ੍ਹਾਂ ਨੇ ਲੰਮੇ ਪੈ ਕੇ ਮੱਥੇ ਟੇਕੇ ਤੇ ਆਖਿਆ, ਗੁਰੂ ਜੀ ! ਮੂੰਹ ਪੱਕੇ ਹੋਏ ਤੇ ਫੱਟੇ ਪਏ ਹਨ। ਕਾਵਿ ਸ਼ਕਤੀ ਅਤੇ ਗਾਣ ਸ਼ਕਤੀ ਮੁੱਕ ਚੁਕੀ ਹੈ। ਫੇਰ ਆਪ ਹੀ ਯੋਗ ਬਣਾਵੋਗੇ ਤਾਂ ਕੁਝ ਕਰ ਸਕਾਂਗੇ। ਅਸੀਂ ਤਾਂ ਸਾਰੇ ਗੁਣ ਗਵਾ ਬੈਠੇ ਹਾਂ। ਇਹ ਸੁਣਕੇ ਗੁਰੂ ਜੀ ਨੇ ਫੇਰ ਕਿਰਪਾ ਭਰੀ ਨਜ਼ਰ ਤੇ ਤਰਸ ਨਾਲ ਵੇਖਣਾਂ ਕੀਤਾ ਇਨ੍ਹਾਂ ਦੇ ਸਿਰ ਮੂੰਹ ਉਤੇ ਹੱਥ ਫੇਰਿਆ ਤੇ ਕਵਿਤਾ ਕਰਣ ਦੀ ਅਤੇ

ਕੀਰਤਨ ਸ਼ਕਤੀ ਫੇਰ ਬਖਸ਼ ਦਿਤੀ । ਤਾਂ ਦੋਹਾਂ ਨੇ ਕੁਝ ਕੁਝ ਪਉੜੀਆਂ ਵਾਰ ਦੀਆਂ ਆਖ ਕੇ ਇਹ ਵਾਰ ਮੁਕੰਮਲ ਕੀਤੀ ।

## ਮਿਸਟਰ ਮੈਕਾਲਫ ਸਾਹਿਬ ਦੀ ਰਾਏ

'ਮਿਸਟਰ ਮੈਕਾਲਫ ਸਾਹਿਬ' ਦੀ ਰਾਏ ਇਸ ਵਾਰ ਬਾਬਤ ਹੋਰ ਤਰ੍ਹਾਂ ਦੀ ਹੈ । ਇਹ ਲਿਖਦੇ ਹਨ–ਕਿ ਬਲਵੰਡ ਗੁਰੂ ਅੰਗਦ ਜੀ ਵੇਲੇ ਹੋਇਆ । ਚਾਰ ਪਉੜੀਆਂ ਅਪਣੇ ਸਮੇਂ ਉਸਦੀਆਂ ਪਹਿਲੇ ਕਹੀਆਂ ਹੋਈਆਂ ਸਨ । ਸੱਤਾ ਗੁਰੂ ਅਰਜਨ ਜੀ ਵੇਲੇ ਹੋਇਆ । ਚਾਰ ਇਸ ਦੀਆਂ ਕਹੀਆਂ ਹੋਈਆਂ ਸਨ । ਜੋ ਗੁਰੂ ਅਰਜਨ ਦੇਵ ਜੀ ਜੀ ਨੇ ਜੋੜ ਕੇ ਇਕੋ ਵਾਰ ਦੇ ਰੂਪ ਵਿਚ ਲਿਖਾ ਦਿਤੀ, ਅਤੇ ਕਿਸੇ ਵੀ ਗੁਰੂ ਨੂੰ ਗੁਰ ਗਦੀ ਦਾ ਤਿਲਕ ਹੋਣ ਸਮੇਂ ਅਗੋਂ ਪੜ੍ਹੀ ਜਾਂਦੀ ਰਹੀ, ਇਹ ਟਿੱਕੇ ਦੀ ਵਾਰ ਵੀ ਮੰਨੀ ਜਾਂਦੀ ਹੈ ।

ਹੁਣ ਅਗਰ ਮਿਸਟਰ ਮੈਕਾਲਫ ਦੀ ਇਹ ਗੱਲ ਸੱਚ ਮੰਨ ਲਈਏ ਤਾਂ ਫਿਰ ਸਾਰੇ ਸਿਖ ਲਿਖਾਰੀਆਂ ਦੀ ਯਾ 'ਗੁਰੂ ਗ੍ਰੰਥ ਸਾਹਿਬ ਦੇ ਟੀਕਾ ਕਾਰਾਂ ਵਲੋਂ ਇਸ ਵਾਰ ਦੀ ਦੱਸੀ ਉਥਾਨਕਾ ਗਲਤ ਸਾਬਤ ਹੋ ਜਾਂਦੀ ਹੈ । ਫਿਰ ਉਸ ਦੀ ਕੋਈ ਲੋੜ ਹੀ ਨਹੀਂ ਦਿਸਦੀ ਤੇ ਨ ਕਿਸੇ ਨੇ ਨਿੰਦਾ ਕੀਤੀ ਅਤੇ ਨ ਸਰਾਪ ਹੋਇਆ ਮੰਨਿਆ ਜਾ ਸਕਦਾ ਹੈ ਪਰ ਐਸਾ ਨਹੀਂ ਹੈ, ਤੇ ਉਕਤ ਉਥਾਨਕਾ ਸੀਨੇ ਬਸੀਨੇ ਆਈ ਵੀ ਮੰਨੀ ਜਾਂਦੀ ਹੈ। ਜੈਸੇ ਪਿਛਲੇ ਰਬਾਬੀਆਂ ਤੇ ਕੀਰਤਨੀਆਂ ਦੀਆਂ ਪ੍ਰਚਲਤ ਧੁੰਨਾਂ ਯਾ ਕੀਰਤਨ ਦੀਆਂ ਰੀਤਾਂ ਰਸਮਾਂ ਸ੍ਰੀ ਹਰੀ ਮੰਦਰ ਜੀ ਜੀ ਅੰਦਰ ਹੁਣ ਤੀਕ ਪ੍ਰਚਲਤ ਹਨ, ਤੇ ਰਹਿਣ ਗੀਆਂ । ਐਸੇ ਹੀ ਉਨ੍ਹਾਂ ਵਕਤਾਂ ਤੋਂ ਰਬਾਬੀਆਂ ਤੇ ਕੀਰਤਨੀਆਂ ਸਾਹਮਣੇ ਸਿਖਾਂ ਨੂੰ ਕੀਰਤਨ ਦਾ ਵਰ ਦਾਨ ਹੋਣਾ ਤੇ ਕੀਰਤਨ ਕਰਣ ਲਗ ਜਾਣਾ ਇਕ ਭਾਰੀ ਵਾਕਿਆ ਸੀ ਜੋ ਹੁਣ ਤੀਕ ਚਲਿਆ ਆ ਰਿਹਾ ਤੇ ਠੀਕ ਮੰਨਿਆ ਜਾਂਦਾ ਹੈ । ਇਸ ਲਈ ਇਸ ਵਾਰ ਬਾਬਤ 'ਮਿਸਟਰ

ਮੈਕਾਲਫ' ਦੀ ਰਾਇ ਠੀਕ ਨਹੀਂ ਹੈ। ਕਿ ਇਹ ਵਾਰ ਵੱਖ ਵੱਖ ਸਮੇਂ ਕਹੀ ਗਈ ਤੇ ਪਿਛੋਂ ਜੋੜ ਕੇ ਲਿਖੀ ਗਈ।

ਅਸੀਂ ਇਤੱਨਾ ਤਾਂ ਮੰਨ ਸਕਦੇ ਹਾਂ ਕਿ ਬਲਵੰਡ ਗੁਰੂ ਅੰਗਦ ਜੀ ਵੇਲੇ ਹੋਇਆ। ਪਰ ਉਸ ਵੇਲੇ ਤੋਂ ਉਹ ! ਗੁਰੂ ਅਰਜਨ ਦੇਵ ਦੇ ਵੇਲੇ ਤੀਕ ਜ਼ਰੂਰ ਰਿਹਾ। ਇਸ ਦੀ ਇਕ ਪੁਤ੍ਰੀ ਤੇ ਸੱਤਾ ਪੁੱਤ੍ਰ ਯਾ ਭਤੀਜਾ ਸੀ। ਸੱਤਾ ਤੇ ਇਹ ਦੋਵੇਂ ਕੀਰਤਨ ਕਰਦੇ ਰਹੇ। ਅਪਣੀ ਇਸ ਪੁਤ੍ਰੀ ਦੀ ਸ਼ਾਦੀ ਦਾ ਜ਼ਿਕਰ ਜਿਥੇ ਬਲਵੰਡ ਦੀ ਜ਼ੁਬਾਨੀ ਕਿਸੇ ਨੇ ਸੁਣਿਆ ਤਾਂ ਇਸਨੇ ਧੀ ਦੀ ਸ਼ਾਦੀ ਕਰਕੇ ਆਖਿਆ ਜੇ ਕਿਸੇ ਨੇ ਸੱਤੇ ਪਾਸੋਂ ਸੁਣਿਆ ਤਾਂ ਉਹ ਸਾਰੀ ਗਲ ਅਪਣੀ ਭੈਣ ਦੀ ਸ਼ਾਦੀ ਦੱਸਕੇ ਸੁਣਾਂਦਾ ਰਿਹਾ, ਇਸ ਤਰ੍ਹਾਂ ਦੀ ਵਖੋ ਵਖ ਸਰੋਤ ਚਲਦੀ ਤੇ ਇਕ ਦੂਜੇ ਤੋਂ ਵਖੋ ਵਖ ਲਿਖਾਰੀਆਂ ਨੇ ਸੁਣੀ ਜਿਸ ਤੇ ਉਨ੍ਹਾਂ ਨੇ ਵੀ ਕਿਸੇ ਨੇ ਇਨ੍ਹਾਂ ਦੀ ਧੀ ਦੀ ਸ਼ਾਦੀ ਤੇ ਕਿਸੇ ਨੇ ਭੈਣ ਦੀ ਸ਼ਾਦੀ ਸੀ—ਇਹ ਲਿਖ ਦਸਿਆ ਹੈ।

ਚੂੰਕਿ ਸਤਿਗੁਰਾਂ ਦੀ ਨਿੰਦਾ ਵਿਚ ਦੋਵੇਂ ਹੀ ਬੁੜ ੨ ਕਰਦੇ ਰਹੇ ਦੋਵੇਂ ਹੀ ਇਕੋ ਜਹੇ ਪਾਪ ਦੇ ਭਾਗੀ ਸਨ। ਦੋਹਾਂ ਨੂੰ ਇਕੋ ਜਿਹਾ ਸਰਾਪ ਹੋਇਆ ਤੇ ਕੋਹੜੇ ਹੋ ਗਏ, ਦੋਹਾਂ ਨੇ ਭੁਲ ਬਖਸ਼ਾਈ ਤੇ ਮੁਆਫੀ ਮੰਗੀ ਸੀ। ਦੋਹਾਂ ਨੂੰ ਇਸ ਪਾਪ ਦੇ ਧੋਣ ਨੂੰ ਉਸਤਤੀ ਦਾ ਹੁਕਮ ਹੋਇਆ। ਇਸ ਲਈ ਦੋਹਾਂ ਨੇ ਇਕੋ ਵੇਰ ਕੁਝ ੨ ਪਉੜੀਆਂ ਉਸਤਤੀ ਦੀਆਂ ਕਹੀਆਂ ਸਨ।

ਵਡਾ 'ਬਲਵੰਡ' ਗੁਰੂ ਅੰਗਦ ਜੀ ਦੇ ਵੇਲੇ ਤੋਂ ਸੀ ਇਹ ਉਸ ਵਕਤ ਦੀ ਸਾਰੀ ਰਹੁ ਰੀਤੀ ਤੇ ਲੰਗਰ ਦੀ ਮਰਯਾਦਾ ਥੀਂ ਜਾਣੂੰ ਸੀ ਇਸ ਵਡੇ ਨੇ ਪਹਿਲੀਆਂ ਕੁਝ ਪਉੜੀਆਂ ਵਿਚ ਪਹਿਲੇ ਦੋ ਗੁਰਾਂ ਦੀ ਉਸਤਤ ਕੀਤੀ ਤੇ ਛੋਟੇ ਸੱਤੇ ਨੇ ਉਸੇ ਤਰ੍ਹਾਂ ਫਿਰ ਅਖੀਰ ਦੀਆਂ ੩ ਪਉੜੀਆਂ ਰਾਹੀਂ ਪਿਛਲੇ ਸਤਿਗੁਰਾਂ ਦੀ ਉਸਤਤ ਕੀਤੀ ਸੀ। ਜੋ

ਇਕੋ ਵਕਤ ਵਿਚ ਗੁਰੂ ਅਰਜਨ ਦੇਵ ਦੀ ਹਜ਼ੂਰੀ ਵਿਚ ਇਹ ਵਾਰ ਉਚਾਰਣ ਕੀਤੀ ਗਈ, ਤੇ ਫੇਰ ਗੁਰੂ ਗ੍ਰੰਥ ਜੀ ਦੀ ਬੀੜ ਬੰਨ੍ਹਣ ਵੇਲੇ ਗੁਰੂ ਜੀ ਨੇ ਲਿਖਾ ਦਿਤੀ ਸੀ।

ਇਹ ਇਸ ਗਲੋਂ ਵੀ ਮੰਨਿਆ ਜਾ ਸਕਦਾ ਹੈ। ਕਿ ਸਾਰੀ ਇਨ੍ਹਾਂ ਦੀ ਭਾਸ਼ਾ ਤੇ ਕਾਵ ਰੀਤੀ ਇਕੋ ਜਹੀ ਦਿਸਦੀ ਹੈ। ਵੱਖ ੨ ਸਮੇਂ ਵਿਚ ਕਹੀਆਂ ਗਈਆਂ ਹੁੰਦੀਆਂ ਤਾਂ ਬੋਲੀ ਅਤੇ ਮਜਮੂਨ ਵਿਚ ਕੁਝ ਨ ਕੁਝ ਜਰੂਰ ਫਰਕ ਪਿਆ ਦਿਸਦਾ। ਪਰ ਐਸਾ ਨਹੀਂ ਹੈ, ਤੇ ਇਹ ਪਉੜੀਆਂ ਲੜੀਵਾਰ ਚਲਦੀਆਂ ਹਨ। ਅਰਥ ਭਾਵ ਵੀ ਲੜੀਵਾਰ ਢੁਕਦਾ ਹੈ। ਬੋਲੀ ਭਾਸ਼ਾ ਵਿਚ ਅਗਰ ਕਿਸੇ ਇਕ ਅੱਧ ਸ਼ਬਦ ਦੇ ਕਹਿਣ ਵਿਚ ਕਿਸੇ ਨੂੰ ਭਿੰਨਤਾ ਵੀ ਦਿਸੇ ? ਤਾਂ ਐਸਾ ਹੀ ਹੈ ਜੈਸੇ ਕਿਸੇ ਇਕੋ ਸੱਮਸਿਆ ਉਤੇ ਦੋ ਕਵੀ ਕੁਝ ਆਖਣ ਤੇ ਅਖਰ ਜੋੜ ਯਾ ਰਸ ਸਵਾਦ ਵਿਚ ਜਰੂਰ ਕੁਝ ਫਰਕ ਪੈ ਜਾਂਦਾ ਹੈ, ਪਰ ਇਥੇ ਤਾ ਉਹ ਗਲ ਵੀ ਨਹੀਂ ਹੈ। ਜਿਸ ਤੇ ਨਿਸਚਾ ਕਰਣਾ ਚਾਹੀਦਾ ਹੈ ਕਿ ਇਹ ਵਾਰ ਰਾਏ ਬਲਵੰਡ ਅਤੇ ਸੱਤੇ ਡੂੰਮ ਨੇ ਇਕੋ ਸਮੇਂ ਗੁਰੂ ਅਰਜਨ ਦੇਵ ਜੀ ਦੇ ਸਨਮੁਖ ਉਚਾਰਣ ਕੀਤੀ, ਤੇ ਉਚਾਰਣ ਦੀ ਲੋੜ ਇਸ ਲਈ ਉਨ੍ਹਾਂ ਨੂੰ ਪਈ ਕਿ ਗੁਰੂ ਨਾਨਕ ਸਾਹਿਬ ਦੀ ਨਿੰਦਾ ਦਾ ਪਾਪ ਜੋ ਸਹੇੜਿਆ ਸੀ। ਉਹ ਗੁਰੂ ਅਰਜਨ ਦੇਵ ਦੇ ਫੁਰਮਾਨ ਮੁਤਾਬਕ ਇਸੇ ਤਰ੍ਹਾ ਧੋਤਾ ਜਾ ਸਕਦਾ ਸੀ। ਇਨ੍ਹਾ ਦੋਹਾਂ ਨੇ ਕੁਝ ਕੁਝ ਪਉੜਆ ਰਾਹੀਂ ਸਿਫਤ ਕੀਤੀ ਤੱਦ ਸੰਗਤ ਵਿਚ ਥਾਂ ਮਿਲੀ। ਜੋ ਅਜ ਤੀਕ ਹਜ਼ੂਰੀ ਵਿਚ ਕੀਰਤਨ ਕਰਦੇ ਆ ਰਹੇ ਹਨ। ਹੁਣ ਅਗੇ ਅਸੀਂ ਇਸ ਵਾਰ ਵਿਚ ਗੁਰੂ ਸਾਹਿਬ ਜਾਦਿਆਂ ਬਾਬਤ ਸਮਝੀਆ ਜਾਂ ਰਹੀਆ ਤੁਕਾਂ ਉਤੇ ਵਿਚਾਰ ਪ੍ਰਗਟ ਕਰਦੇ ਹਾਂ।

ਰਾਇ ਬਲਵੰਡ ਇਸ ਵਾਰ ਨੂੰ 'ਨਾਂਉਂ ਕਰਤਾ ਕਾਦਰ ਕਰੇ' ਤੋਂ ਸ਼ੁਰੂ ਕਰਕੇ ਗੁਰੂ ਨਾਨਕ ਦੇਵ ਤੇ ਗੁਰੂ ਅੰਗਦ ਜੀ ਤੀਕ ਉਸਤਤ ਕਰਦਾ

ਆ ਰਿਹਾ ਸੀ। ਇਹ ਜਿਉਂ ਜਿਉਂ ਉਸਤਤ ਕਰਦਾ ਅੰਦਰ ਠੰਡ ਪੈ ਰਹੀ ਤੇ ਕੋਹੜ ਦੀ ਤੱਪਸ਼ (ਜਲਣ) ਮਿਟਦੀ ਜਾ ਰਹੀ ਸੀ। ਇਸ ਨੂੰ ਸਹੀ ਰੂਪ ਵਿਚ ਮਹਿਸੂਸ ਹੋਇਆ, ਕਿ ਇਹ ਬਲ (ਸ਼ਕਤੀ) ਤੇ ਗੁਣ ਸਤਿਗੁਰਾਂ ਨੇ ਆਪ ਹੀ ਅਗੇ ਵੀ ਦਿਤਾ ਰਖਿਆ, ਜੋ ਖੁਸ ਗਿਆ ਸੀ ਹੁਣ ਫੇਰ ਕ੍ਰਿਪਾ ਕੀਤੀ ਨੇ। ਇਹ ! ਗੁਰੂ ਅਰਜਨ ਦੇਵ ਦੇ ਸਨਮੁਖ ਖਲੋਤਾ ਸੀ। ਗੁਰੂ ਅੰਗਦ ਦੇਵ ਜੀ ਦੀ ਉਸਤਤ ਕਰਦਾ ੨ ਝੱਟ ਸ੍ਹਾਮਣੇ ਬੈਠੇ ਗੁਰੂ ਅਰਜਨ ਦੇਵ ਜੀ ਵੱਲ ਮੁਖਾਤਬ ਹੋ ਗਿਆ– ਤੇ ਇਉਂ ਆਖਣ ਲਗਾ–

੧–ਹੋਵੈ ਸਿਫਤਿ ਖਸਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ।
੨–ਤੁਧ ਡਿਠੇ ਸਚੇ ਪਾਤਿਸ਼ਾਹ ਮਲੁ ਜਨਮ ਜਨਮ ਦੀ ਕਟੀਐ
੩–ਸੱਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ।
੪–ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ ।
੫–ਦਿੱਲ ਖੋਟੈ ਆਕੀ ਫਿਰਨਿ ਬੰਨਿ ਭਾਰੁ ਉਚਾਇਨ ਛਟੀਐ
੬–ਜਿਨ ਆਖੀ ਸੋਈ ਕਰੇ ਜਿਨ ਕੀਤੀ ਤਿਨੈ ਥਟੀਐ।
੭–ਕਉਣੁ ਹਾਰੇ ਕਿਨ ਉਵਟੀਐ।

੧– ਇਸ ਦਾ ਭਾਵ ਅਰਥ ਇਹ ਹੈ ?–ਹੇ ਗੁਰੂ ਅਰਜਨ ਦੇਵ ਜੀ ! ਆਪ ਜੀ ਨੇ ਸਾਨੂੰ ਸਿਫਤ ਕਰਣ ਨੂੰ ਕਿਹਾ ਪਰ ਸਾਡੇ ਪਾਸੋਂ 'ਖਸਮ (ਮਾਲਕ ਗੁਰੂ ਨਾਨਕ) ਦੀ ਸਿਫਤ (ਉਸਤਤ) ਤੱਦੇ ਹੋ ਸਕੇ ਗੀ ਜੇ ਕਰ ਅਪਣੇ ਇਸ 'ਅਰਸ਼ ਕੁਰਸ਼' (ਸੱਚੀ ਦਰਗਾਹ) ਤੋਂ ਨੂਰ ਦਾ (ਸਾਡੇ ਦਿਲਾਂ ਵਿਚ ਪ੍ਰਕਾਸ਼ ਕਰੋਗੇ।

੨– ਆਪ ਵਲੋਂ ਮੇਹਰ ਦੀ ਨਜ਼ਰ ਵੇਖਣ ਨਾਲ ਸੱਚੇ ਪਾਤਸ਼ਾਹ ! (ਸਾਡੇ ਸ਼ਰੀਰਕ ਕੋਹੜ ਦੀ ਕੀ ਗਲ ਹੈ ?) ਸਗੋਂ ਸਾਡੇ ਜਨਮ ਜਨਮ ਦੀ (ਪਾਪਾਂ ਦੀ) ਮੈਲ ਵੀ ਕਟੀ ਜਾ ਸਕਦੀ ਹੈ।

੩– ਆਪ ਸਤਿ ਗੁਰੂ ਨੇ ਸੱਚ ਹੀ ਤਾਂ ਫੁਰਮਾਇਆ ਹੈ (ਕਿ ਨਿੰਦਾ ਦਾ ਪਾਪ ਮੁੜ ਉਸਤੱਤ ਕਰਣ ਨਾਲ ਹੀ ਧੋਤਾ ਜਾਇਗਾ)

ਹੁਣ ਅਸੀਂ ਕਿਸਤ੍ਰਾਂ ਆਪ ਦੇ ਇਸ ਬਚਨ (ਬੋਲ) ਤੋਂ ਪਿਛੇ ਹਟ ਸਕੀਏ ? ਭਾਵ ਨੰਹੀਂ ਹਟਾਂਗੇ. ਤੇ ਸੱਦਾ ਉਸਤੱਤੀ ਵਾ ਕੀਰਤਨ ਕਰਦੇ ਰਹਾਂਗੇ ।

੪–'ਰਾਇ ਬਲਵੰਡ ਆਖਦਾ ਹੈ--ਹੇ ਗੁਰੂ ਜੀ ! ਜਦੋਂ ਆਪ ਸਾਡੇ ਘਰ ਗਏ, ਤੱਦ ਆਪ ਦੇ ਨਾਲ ਹੀ ਵ ਸਾਹਮਣੇ ਹੀ ਮੇਰੀ ਅਪਣੀ ਸਿਆਂਣੀ ਪੁਤ੍ਰੀ (ਜਿਸ ਦੀ ਸ਼ਾਦੀ ਕਰਨੀ ਸੀ) ਉਸ ਨੇ ਵੀ ਆਖਿਆ ਸੀ, ਕਿ ਪੀਰਾਂ ਦਾ ਕਿਹਾ ਜਰੂਰ ਕਰੋ (ਨਹੀ ਮੋੜੀਦਾ) ਪਰ ਅਸੀਂ ਕੰਨੀ ਮੋੜ ਬੈਠੇ ਸੀ ।

੫– ਉਹ ਇਸ ਲਈ—ਕਿ ਦਿਲ ਆਕੀ ਹੋ ਚੁਕੇ ਸਨ, ਤੇ ਆਪ ਪਾਸੋਂ ਆਕੀ ਹੋ ਕੇ ਹੰਕਾਰ ਦੀ ਛਟ ਦਾ ਭਾਰ ਢੱਕੀ ਫਿਰਦੇ ਸਨ । ਪਰ ਹੁਣ ਤਾਂ—

੬— ਜਿਨ੍ਹਾਂ ਅਸਾਂ ਨੇ (ਨਿੰਦਾ ਦੀ ਗੱਲ) ਆਖੀ ਹੈ, ਸੋਈ ਸਿਫਤ (ਉਸਤਤ) ਵੀ ਕਰਦੇ ਹਾਂ । ਜਿਨ੍ਹਾਂ ਆਪ ਜੀ ਨੇ (ਬਖਸ਼ਸ਼) ਕਾਤੀ । ਉਹੀ ਸੰਵਾਰ ਵੀ ਰਹੇ ਹੋ । ਭਾਵ—ਅਪਣੇ ਦਰਬਾਰ ਵਿਚ ਮੁੜ ਥਾਂ ਦੇ ਰਹੇ ਹੋ ।

੭– ਹੁਣਿ ਇਹ ਗੱਲ ਵੀ ਸਾਹਮਣੇ ਆ ਗਈ ਹੈ । ਕਿ ਕਉਣ ਹਾਰੇ ਹਨ ? ਤੇ ਕਿਨਾਂ ਦੀ ਵੱਟੀ ਗਈ ਵਾ ਕੌਣ ਜਿੱਤੇ ਹਨ ? ਭਾਵ–ਅਸੀਂ ਹਾਰੇ ਹਾਂ ਤੇ ਆਪ ਦੀ ਕਹੀ ਸੱਚੀ ਹੋਈ । ਆਪ ਹੀ ਜਿਤੇ ਹੋ ।

ਇਤਨਾ ਕੁਝ ਅਪਣੇ ਸਬੰਧ ਵਿਚ ਆਖ ਕੇ ਰਾਇ ਬਲਵੰਡ ਨੇ ਫੇਰ ਗੁਰੂ ਉਸਤਤ ਸ਼ੁਰੂ ਕੀਤੀ, ਪਰ ਇਨ੍ਹਾਂ ਸਾਰੀਆਂ ਉਕਤ ਤੁਕਾਂ ਵਿਚੋਂ ਚੌਥੀ–'ਪੁੱਤ੍ਰੀ ਕਉਲੁ ਨ ਪਾਲਿਉ' ਵਾਲੀ ਅਤੇ ਪੰਜਵੀਂ ਤੁਕ'--ਦਿਲ ਖੋਟੇ ਆਕੀ ਫਿਰਨ–' ਇਨ੍ਹਾਂ ਦੋ ਤੁਕਾਂ ਦਾ ਅਰਥ ਬਹੁਤ ਸਾਰੇ "ਗੁਰੂ ਗ੍ਰੰਥ ਸਾਹਿਬ" ਦੇ ਟੀਕਾ ਕਾਰਾਂ ਨੇ ਦੋ ਤਰ੍ਹਾਂ ਦੇ ਕੀਤੇ

ਹਨ * ਇਕ ਅਰਥ ਤਾਂ ਸਾਡੀ ਤਰ੍ਹਾਂ ਦਾ ਉਪਰ ਲਿਖਿਆ ਕਰਦੇ ਹਨ। ਤੇ ਦੂਜਾ ਅਰਥ ਇਉਂ ਦਸਦੇ ਹਨ?

ਕਿ–ਗੁਰੂ ਨਾਨਕ ਦੇਵ ਦੇ ਦੋਹਾਂ ਪੁਤ੍ਰਾਂ ਨੇ ਪਿਤਾ ਦਾ ਕਉਲ (ਬਚਨ ਨਹੀਂ ਮੰਨਿਆ-ਉਨ੍ਹਾਂ ਨੂੰ ਪੀਰ ਕਰਣਾ ਸੀ (ਗੁਰੂ ਬਨਾਣਾ ਸੀ) ਪਰ ਕੰਨੀ ਮੋੜ ਬੈਠੇ (ਹੁਕਮ ਅਦੂਲੀ ਕੀਤੀ) ਤੱਦ ਗੁਰੂ ਨਹੀਂ ਬਣਾਏ ਗਏ। ਉਨ੍ਹਾਂ ਦੇ ਦਿਲ ਖੋਟੇ ਸਨ। ਆਕੀ ਹੋ ਕੇ ਫਿਰਦੇ ਰਹੇ, ਤੇ ਹੰਕਾਰ ਦੇ ਭਾਰ ਦੀਆਂ ਛੱਟਾਂ ਢੁਕਦੇ ਰਹੇ।

ਇਸ ਤੋਂ ਅਗਲੀਆਂ ਪੰਗਤੀਆਂ ਦੇ ਅਰਥ ਵੀ ਉਨ੍ਹਾਂ ਨੇ ਇਸੇ ਮਜ਼ਮੂਨ ਨਾਲ ਜੋੜੇ ਹਨ। ਪਰ ਉਨ੍ਹਾਂ ਟੀਕਾ ਕਾਰਾਂ ਨੂੰ ਚਾਹੀਦਾ ਸੀ ਕਿ ਅਪਣੀ ਇਕੋ ਰਾਇ ਦੇ ਕੇ ਕਿਸੇ ਇਕ ਅਰਥ ਨੂੰ ਸਹੀ ਮੰਨਦੇ, ਅਤੇ ਸੰਸੇ ਵਿਚ ਨ ਪੈ ਜਾਂਦੇ। ਕਿਉਂਕਿ ਇਹ ਵਾਰ ਆਖਣ ਵਾਲਿਆਂ ਨੇ ਤਾਂ ਇਕੋ ਪਾਸੇ ਦਾ ਰੁਖ ਕਰਕੇ ਆਖੀ ਹੋਣੀ ਹੈ। ਫੇਰ ਸਿਆਂਣੇ ਪਾਠਕ ਖਿਆਲ ਕਰਣ ਕਿ ਅਗਰ ਪੁਤ੍ਰਾਂ ਨੇ ਪਿਤਾ ਦੀ ਕਿਸੇ ਗਲ ਉਤੇ (ਜੋ ਅਪਣੇ ਲਈ ਉਹ ਹਾਨੀ ਕਾਰਕ ਸਮਝਦੇ ਹੋਵਣ) ਰੋਸਾ ਕੀਤਾ ਹੋਵੇ? ਤਾਂ ਇਨ੍ਹਾਂ ਨੂੰ ਦਿਲ ਦੇ ਖੋਟੇ ਸਾਬਤ ਕਰਨਾਂ ਢੁਕਦਾ ਨਹੀਂ ਹੈ। ਅਪਣੇ ਭਲੇ ਬੁਰੇ ਦੀ ਸੋਚਣ ਦਾ ਸਾਰਿਆਂ ਨੂੰ ਹੱਕ ਹੈ। ਫੇਰ ਟੀਕਾ ਕਾਰ ਲਿਖਦੇ ਹਨ ਕਿ ਕੰਨੀ ਮੋੜ ਬੈਠੇ ਸਨ, ਵਰਨਾ ਗੁਰੂ ਗੁਰੂ ਬਣਾਏ ਜਾਂਦੇ। (ਪੀਰ ਕਰ ਦਿਤੇ ਜਾਂਦੇ) ਪਰ ਪਾਠਕਾਂ ਨੂੰ ਅਗੇ

---

* ਦਖੋ ਟੀਕਾ ਗਿਆਨੀ ਬਿਸ਼ਨ ਜਿੰਘ ਜੀ (Holv Granth Sahib) ਵਾ ਦੇਖੋ ਟੀਕਾ—ਗੁਰੂ ਗ੍ਰੰਥ ਸਾਹਿਬ ਸੰਤ ਗੋਬਿੰਦ ਦਾਸ ਜੀ ਵਾ ਦੇਖੋ ਟੀਕਾ ਸੰਪ੍ਰਦਾਇਕ ਫ਼ਰੀਦ ਕੋਟ ਵਾਲਾ ਅਤੇ ਇਸ ਤਰ੍ਹਾਂ ਹੋਰ ਕਈ ਦੇਖੋ ਦੋ ਦੋ ਅਰਥ ਬਹੁਤ ਸਾਰੇ ਟੀਕਾ ਕਾਰਾਂ ਨ ਕੀਤੇ ਹਨ।

ਪੜ੍ਹਕੇ ਠੀਕ ਪਤਾ ਲਗ ਜਾਏਗਾ ਕਿ ਗੁਰੂ ਨਾਨਕ ਜੀ ਦੇ ਵਰਦਾਨ ਤੇ ਭਰੋਸਾ ਕਰਕੇ ਹੀ ਬਾਬਾ ਸ੍ਰੀ ਚੰਦ ਦੀ ਉਦਾਸੀਨ ਗੁਰਤਾ ਗੱਦੀ ਨੂੰ ਪਿਛਲੇ ਸਾਰੇ ਸਤਿਗੁਰਾਂ ਨੇ ਮੰਨਿਆ ਤੇ ਇਨ੍ਹਾਂ ਦਾ ਆਦਰ ਕੀਤਾ। ਸਗੋਂ ਛੇਵੇਂ ਸਤਿਗੁਰੂ ਹਰਿ ਗੋਬਿੰਦ ਸਾਹਿਬ ਨੇ ਅਪਣਾਂ ਵੱਡਾ ਸਪੁਤ੍ਰ ਬਾਬਾ ਗੁਰ ਦਿਤਾ ਜੋ ਇਨ੍ਹਾਂ ਦਾ ਚੇਲਾ ਬਣਾ ਦਿਤਾ। ਅਗਰ ਗੁਰੂ ਜੀ ਇਹ ਸਮਝਦੇ ਕਿ ਇਨ੍ਹਾਂ ਨੇ ਪਿਤਾ ਦਾ ਹੁਕਮ ਨਹੀਂ ਮੰਨਿਆ ਤੇ ਖੋਟੇ ਦਿਲ ਸ਼ਾਂਕੇ ਨਾਲ ਅਪਣੀ ਵੱਖ ਗੱਦੀ ਚਲਾਈ ਹੈ, ਤਾਂ ਕੱਦੀ ਅਪਣਾ ਪੁਤਰ ਨ ਦਿੰਦੇ। ਪਰ ਉਨ੍ਹਾਂ ਨੇ ਐਸਾ ਕਰਕੇ ਸਗੋਂ ਪੂਰਾ ਸਬੂਤ ਦਿਤਾ ਹੈ। ਜੋ ਹੁਣ ਤੀਕ ਬਾਬਾ ਸ੍ਰੀ ਚੰਦ ਦੀ ਉਦਾਸੀਨ 'ਗੁਰਤਾ' ਨੂੰ ਲੱਖਾਂ ਉਨ੍ਹਾਂ ਦੇ ਉਪਾਸ਼ਕ ਉਦਾਸੀ ਤੇ ਅਗੋਂ ਹੋਰ ਲੱਖਾਂ ਇਨ੍ਹਾਂ ਦੇ ਚੇਲੇ ਉਨ੍ਹਾਂ ਨੂੰ ਭਗਵਾਨ 'ਗੁਰੂ ਸ੍ਰੀ ਚੰਦ' ਜੀ ਨਾਮ ਨਾਲ ਯਾਦ ਕਰਦੇ ਹਨ। ਫੇਰ ਕੈਸੇ ਉਹ ਗੁਰੂ ਨਹੀਂ ਬਣੇ ਸਨ ?

ਜੋ ਲੋਕ ਪੁਤ੍ਰੀ ਦਾ ਅਰਥ ਦੋਹਾਂ ਸਪੁਤ੍ਰਾਂ ਬਾਬਾ ਸ੍ਰੀ ਚੰਦ ਜੀ ਤੇ ਲਖਮੀ ਚੰਦ ਨਾਲ ਜੋੜਦੇ ਹਨ, ਉਹ ਗਲਤ ਹੈ। ਅਗਰ ਠੀਕ ਮੰਨੀਏ ? ਕਿ ਇਹ ਦਾ ਭਾਵ–ਗੁਰੂ ਨਾਨਕ ਜੀ ਦੇ ਦੋਹਾਂ ਪੁਤ੍ਰਾਂ ਤੋਂ ਹੈ ਉਹ ਵੀ ਲਿਖਣ ਰੀਤ ਯਾ ਕਾਵ ਰੀਤੀ ਨਾਲ ਸਾਨੂੰ ਨਿਸੱਚਾ ਨਹੀਂ ਕਰਾ ਸਕਦੇ। ਕਿ ਪੁਤ੍ਰੀ ਦੀ ਥਾਂ ਸਾਫ ਪੁਤ੍ਰਾਂ ਨਹੀਂ ਹੈ ਲਿਖਿਆ। ਜਦ ਕਿ ਮਾਤ੍ਰਾਂ ਵਿਚ ਕੋਈ ਫਰਕ ਨਹੀਂ ਪੈਂਦਾ ਸੀ। ਫੇਰ ਜਿਥੇ ਇਸ਼ਾਰਾ ਉਨ੍ਹਾਂ ਦਾ ਪੁਤ੍ਰਾਂ ਵਲ ਹੈ ਉਥੇ ਉਹ ਇਉਂ ਲਿਖਦੇ ਹਨ।

'ਸਿਖਾਂ ਪੁਤ੍ਰਾਂ ਘੋਖ ਕੈ ਸਭ ਉਮਤਿ ਵੇਖਹੁ ਜਿ ਕਿਉਨ ॥'

ਇਥੇ ਉਹ ਸਾਫ 'ਪੁਤ੍ਰਾ ਸ਼ਬਦ' ਵਰਤਦੇ ਹਨ। ਪਰ ਪਹਿਲੇ ਉਹ ਪੁਤ੍ਰੀ ਸ਼ਬਦ ਵਰਤਦੇ ਹਨ। ਜੋ ਇਕੋ ਪੁਤ੍ਰੀ ਪ੍ਰਥਾਏ ਹੈ। ਅਗਰ ਬਿਆਰੀ ਨਾਲ ਬਿੰਦੀ ਲਾ ਕੇ-ਪੁਤ੍ਰੀਂ ਲਿਖ ਦਿੰਦੇ ? ਤੱਦ ਵੀ ਕੁਝ ਗਲ ਬਣਦੀ ਦਿਸਦੀ, ਅਤੇ ਅਰਥ ਭਾਵ ਇਕ ਤੋਂ ਵਧੀਕ ਵਲ ਲਗਦਾ

ਅਸੀਂ ਜਾਂਣਦੇ। ਪਰ ਐਸਾ ਨਹੀਂ ਕੀਤਾ, ਤੇ ਪੁਤ੍ਰੀ ਲਿਖਿਆ ਹੈ। ਜਿਸ ਤੇ ਬਲਵੰਡ ਦਾ ਇਸ਼ਾਰਾ ਅਪਣੀ ਪੁਤ੍ਰੀ ਵੱਲ ਸਮਝਿਆ ਜਾ ਸਕਦਾ ਹੈ।

ਇਸ ਤੋਂ ਵਖਰੇ ਹੋਰ ਸੋਚਣ ਦੀ ਗਲ ਹੈ। ਕਿ ਗੁਰੂ ਨਾਨਕ ਦੀ ਨਿੰਦਾ ਦਾ ਪਾਪ ਧੋਣ ਨੂੰ ਉਨ੍ਹਾਂ ਤਾਂਈ ਸਿਫਤ ਕਰਣ ਨੂੰ ਕਿਹਾ ਸੀ। ਇਹ ਕੈਸੇ ਹੋ ਸਕਦਾ ਹੈ? ਕਿ ਗੁਰੂ ਨਾਨਕ ਦੀ ਨਿੰਦਾ ਦੀ ਮੈਲ ਨੂੰ ਉਨ੍ਹਾਂ ਦੇ ਪੁਤ੍ਰਾਂ ਦੀ ਨਿੰਦਾ ਯਾ ਬੁਰਾਈ ਦੇ ਸ਼ਬਦਾਂ ਨਾਲ ਧੋਤਾ ਜਾ ਸਕੇ? ਨ ਹੀ ਐਸੇ ਧੋਣ ਨੂੰ ਗੁਰੂ ਅਰਜਨ ਦੇਵ ਕਦੀ ਪਸੰਦ ਕਰਦੇ—ਅਤੇ ਨ ਉਹ। ਬਾਬਾ ਸ੍ਰੀ ਚੰਦ-ਲਖਮੀ ਚੰਦ ਬਾਬਤ ਦਿਲ ਖੋਟੇ ਤੇ ਆਕੀ ਹੋ ਕੇ ਫਿਰਦੇ ਰਹੇ—ਇਹ ਸੁਣ ਕੇ ਸਹਾਰ ਸਕਦੇ ਸਨ। ਇਹ ਸਾਰੇ ਹੀ ਜਾਣਦੇ ਹਨ ਕਿ ਪਾਂਣੀ ਨਾਲ ਹੀ ਲਹੂ ਦਾ ਗੰਦ ਧੋਤਾ ਜਾਂਦਾ ਹੈ-ਨ ਕਿ ਲਹੂ ਨਾਲ ਲਹੂ ਦਾ ਗੰਦ ਕਦੀ ਧੋਤਾ ਜਾ ਸਕਦਾ ਹੈ?

ਫੇਰ ਗੁਰੂ ਗ੍ਰੰਥ ਜੀ ਲਿਖਾਣ ਤੋਂ ਪਹਿਲੇ ਜਿਸ ਗੁਰੂ ਅਰਜਨ ਦੇਵ ਨੇ ਬਾਰਠ ਜਾਕੇ ਬਾਬਾ ਸ੍ਰੀ ਚੰਦ ਦੇ ਦਰਸ਼ਨ ਕੀਤੇ। ਮੱਥੇ ਟੇਕੇ। ੧੬ ਅਸ਼ਟਪਦੀਆਂ ਸੁਖਮਨੀ ਸਾਹਿਬ ਦੀਆਂ ਸੁਣਾ ਕੇ ਅਸ਼ੀਰਵਾਦ ਲਈ, ਤੇ ੧੭ਵਾਂ ਸ਼ਲੋਕ 'ਆਦ ਸਚੁ' ਵਾਲਾ ਉਨ੍ਹਾਂ ਤੋਂ ਸੁਣਕੇ ਉਨ੍ਹਾਂ ਦੀ ਆਗਿਆ ਨਾਲ ਹੋਰ ਅੱਠ ਅਸ਼ਟਪਦੀਆਂ ਉਚਾਰ ਕੇ ਉਥੇ ਹੀ ੨੪ ਪੁਰੀਆਂ ਕੀਤੀਆਂ ਹੋਣ, ਅਤੇ ਬਾਬਾ ਸ੍ਰੀ ਚੰਦ ਪਾਸੋਂ ਗੁਰੂ ਨਾਨਕ ਜੀ ਦੀ ਬਾਣੀ ਦੀਆਂ ਸੰਚੀਆਂ ਲੈਕੇ ਉਨ੍ਹਾਂ ਦੀ ਅਸ਼ੀਰ ਵਾਦ ਨਾਲ ਗੁਰੂ ਗ੍ਰੰਥ ਜੀ ਦੀ ਲਿਖਾਈ ਸ਼ੁਰੂ ਕੀਤੀ ਹੋਵੇ? (ਇਹ ਸਾਰੇ ਹਾਲ ਵਿਸਥਾਰ ਨਾਲ ਪਾਠਕ ਅਗੇ ਪੜ੍ਹਨਗੇ) ਐਸੇ ਗੁਰੂ ਅਰਜਨ ਸਾਹਿਬ ਅਪਣੇ ਸਾਹਮਣੇ 'ਰਾਇ ਬਲਵੰਡ' ਨੂੰ 'ਬਾਬਾ ਸ੍ਰੀ ਚੰਦ' ਜੀ ਦੀ ਬੁਰਾਈ ਕਰਣ ਦੀ ਖੁਲੀ ਛੁਟੀ ਨਹੀਂ ਦੇ ਸਕਦੇ ਸਨ। ਪਰ ਇਹ ਤਾਂ ਰਬਾਬੀਆਂ ਨੇ ਅਪਣੀ ਪੁਤ੍ਰੀ (ਧੀ) ਬਾਬਤ ਅਤੇ ਅਪਣੇ ਪ੍ਰਥਾਂਇ ਐਸੇ ਸ਼ਬਦ ਆਖੇ

ਤੋਂਦ ਗੁਰੂ ਅਰਜਨ ਦੇਵ ਜੀ ਨੇ 'ਰਾਮਕਲੀ' ਦੇ ਰਾਗ ਵਿਚ ਇਨ੍ਹਾਂ ਦੀ ਕਹੀ ਵਾਰ ਲਿਖਵਾਈ ਹੈ।

ਇਸ ਵਾਰ ਵਿਚ ਕਵਿਤਾ ਅਲੰਕਾਰ ਤੇ ਦ੍ਰਿਸ਼ਟੀ ਕੂਟਾ ਹਨ। ਜੋ ਗੁਹੁਜ ਅਰਥ ਹੋਣ ਦੇ ਕਾਰਣ ਜਿਹੋ ਜਿਹਾ ਕਿਸੇ ਨੂੰ ਅਰਥ ਸੁਝਾ ਤਿਹੋ ਜਿਹਾ ਲਿਖ ਦਿੰਦੇ ਰਹੇ। ਵਰਨਾ ਇਹ ਨਿਰੋਲ ਹੀ ਰਬਾਬੀ 'ਰਾਇ ਬਲਵੰਡ' ਨੇ ਅਪਣੇ--ਅਪਣੀ ਪੁਤ੍ਰੀ ਤੇ ਸੱਤੇ ਪ੍ਰਥਾਏ ਕਿਹਾ ਹੈ। ਸਾਹਿਬ ਜਾਦਿਆਂ ਦੇ ਖਿਲਾਫ ਨਹੀਂ ਮੰਨਿਆ ਜਾ ਸਕਦਾ।

ਅਗੇ ਜਾਕੇ ਇਸੇ ਵਾਰ ਦੀ ਚੌਥੀ ਪਉੜੀ ਦੀ ਅਠਵੀਂ ਪੰਗਤੀ ਵਿਚ ਇਹੋ ! 'ਰਾਇ ਬਲਵੰਡ' ਫੇਰ ਆਖਦਾ ਹੈ–

'ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਉਨ।'

ਇਸ ਥਾ ਵਿਚ ਉਹ ਸਾਫ ੨ ਪੁਤ੍ਰਾਂ ਬਾਬਤ ਵਾ ਸਿਖਾਂ ਪੁਤ੍ਰਾਂ ਬਾਬਤ ਦਸਦਾ ਹੈ, ਕਿ ਸਿਖਾਂ ਪੁਤ੍ਰਾਂ ਦੀ ਘੋਖਿ (ਸੋਧ) ਕੀਤੀ ਗਈ। ਜਦ ਗੁਰੂ ਨਾਨਕ ਦੇਵ ਨੇ ਡੰਡੇ ਕੁਤਕੇ ਮਾਰੇ ਯਾ ਮੁਰਦਾ ਖਾਣ ਨੂੰ ਕਿਹਾ ਸੀ। ਇਹ ਜ਼ਿਕਰ ਪਾਠਕ ਪਿਛੇ ਪੜ੍ਹ ਆਏ ਹਨ, ਅਤੇ ਇਹੋ ਇਕ ਸਾਖੀ ਪ੍ਰੀਖਿਆ ਦੀ 'ਪੁਰਾਤਨ ਜਨਮ ਸਾਖੀ' ਰਾਹੀਂ ਵੀ ਸੱਚੀ ਸਾਬਤ ਹੁੰਦੀ ਹੈ। ਬਾਕੀ ਦੀਆ ਗਲਤ ਹਨ।

ਇਸ ! ਸੱਚੀ ਮੰਨੀ ਗਈ ਸਾਖੀ ਰਾਹੀਂ ਵੀ ਇਹੋ ਸਮਝਣਾ ਚਾਹੀਏ ਕਿ ਕਿਸੇ ਸੋਧ ਯਾ ਪ੍ਰੀਖਿਆ ਵਿਚੋਂ ਕੋਈ ਵੱਧ ਨਬਰਾਂ ਤੇ ਪਾਸ ਹੁੰਦਾ ਹੈ ਕੋਈ ਘੱਟ ਤੇ ਹੁੰਦਾ ਹੈ। ਜਮਾਤ ਅੰਦਰ ਬਹੁਤ ਥੋੜੇ ਨਬਰਾਂ ਤੇ ਰਹਿਣ ਵਾਲਾ ਕੋਈ ਫੇਹਿਲ ਤਾ ਮੰਨਿਆ ਜਾ ਸਕਦਾ ਹੈ ਪਰ ਅਪਣੇ ਗੁਰੂ ਉਸਤਾਦ (ਮਾਸਟਰ) ਦਾ ਹੁਕਮ ਅਦੂਲ ਨਹੀਂ ਕਿਹਾ ਜਾ ਸਕਦਾ। ਹੁਕਮ ਅਦੂਲ ਨੂੰ ਸਕੂਲ ਥੀਂ ਕੱਢ ਦਿਤਾ ਜਾਂਦਾ ਹੈ। ਪਰ ਬਾਬਾ ਸ੍ਰੀ ਚੰਦ–ਲਖਮੀ ਚੰਦ ਜੀ ਨੂੰ ਤੇ ਹੋਰ ਸਾਰੇ ਗੁਰਸਿਖਾਂ ਦਾ ਅਸੀਸਾ ਮਿਲੀਆਂ ਸਨ। ਤਾਂਤੇ ਇਨ੍ਹਾਂ ਨੂੰ ਗੁਰ ਗੱਦੀ ਨ ਮਿਲਣ ਨੂੰ

ਕਾਰਣ ਇਨ੍ਹਾਂ ਦੀ ਹੁਕਮ ਅਦੂਲੀ ਨਹੀਂ। ਬਲਕਿ ਗੁਰੂ ਨਾਨਕ ਦੇਵ ਜੀ ਵਲੋਂ ਗੁਰੂ ਅੰਗਦ ਜੀ ਨੂੰ ਪੂਰਬ ਭਗਤੀ ਦਾ ਫੱਲ ਸੀ। ਇਸ ਲਈ 'ਸਾਹਿਬ ਜਾਦਿਆਂ' ਬਾਬਤ ਉਕਤ ਵਾਰ ਦੇ ਉਲਟੇ ਅਰਥ ਸਮਝ ਕੇ ਇਨ੍ਹਾਂ ਨੂੰ ਦਿਲ ਦੇ ਖੋਟੇ ਲਿਖਣਾਂ ਯਾ ਪ੍ਰਚਾਰਨਾਂ ਮਹਾਂ ਪਾਪ ਹੈ।

## ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ

ਭਾਈ ਗੁਰਦਾਸ ਜੀ– ਸਿਖ ਧਰਮ ਦੇ ਵਡੇ ਮਸ਼ਹੂਰ ਪ੍ਰਚਾਰਕ ਅਤੇ ਮਹਾਂ ਵਿਦਵਾਨ ਲਿਖਾਰੀ ਹੋਇ। ਇਨ੍ਹਾਂ ਦੀਆਂ ਰਚਿਤ 'ਵਾਰਾਂ ਅਤੇ ਕਬਿਤ ਸ੍ਵਯੇ' ਪਵਿਤ੍ਰ ਗੁਰਬਾਂਣੀ ਦੀ ਕੁੰਜੀ ਅਤੇ ਸਿਖ ਧਰਮ ਸਿਧਾਂਤ ਦਾ ਭੰਡਾਰ ਮੰਨੇ ਗਏ। ਪਰ ਗੁਰ ਨਾਨਕ ਸਾਹਿਬ ਦੇ ਸਾਹਿਬ ਜਾਦਿਆਂ ਬਾਬਤ ਇਨ੍ਹਾਂ ਦੇ ਵਿਚਾਰ ਪੜ੍ਹਕੇ ਹੈਰਾਨੀ ਹੁੰਦੀ ਹੈ– ਕਿ ਜਿਨ੍ਹਾਂ! ਅਪਣੇ ਸਪੁਤ੍ਰਾਂ ਨੂੰ ਕਦੀ ਪਿਤਾ ਨੇ ਮੰਦਾ ਨਹੀਂ ਆਖਿਆ ਸੀ, ਸਗੋਂ ਪਹਿਲੇ ਵੀ ਤੇ ਅੰਤ ਸਮੇਂ ਵੀ ਅਸੀਸਾਂ ਦੇ ਕੇ ਜਿਨ੍ਹਾਂ ਨੂੰ ਵਡਿਆਇਆ ਸੀ। ਉਨ੍ਹਾਂ ਬਾਬਤ ਭਾਈ ਗੁਰਦਾਸ ਜੀ ਨੇ ਅਪਣੀ ਕਵਿਤਾ ਦੇ ਜੋਸ਼ ਯਾ ਬਹਿਰ (ਮੂਡ) ਵਿਚ ਆ ਕੇ ਬਹੁਤ ਸਖਤ ਸ਼ਬਦ ਵਰਤੇ ਹਨ ਜੋ ਇਉਂ ਹਨ—

> ਬਾਬਾ ਆਇਆ ਕਰਤਾਰ ਪੁਰ ਭੇਖ ਉਦਾਸੀ ਸਗਲ ਉਤਾਰਾ
> ਪਹਿਰ ਸੰਸਾਰੀ ਕਪੜੇ ਮੰਜੀ ਬੈਠ ਕੀਆ–ਅਵਤਾਰਾ।
> ਉਲਟੀ ਗੰਗ ਵਹਾਈਉਨ ਗੁਰ ਅੰਗਦ ਸਿਰ ਉਪਰ ਧਾਰਾ।
> ਪੁਤ੍ਰੀਂ ਕੌਲ ਨ ਪਾਲਿਆ ਮਨ ਖੋਟੇ ਆਕੀ ਨਸਿਆਰਾ।
>
> (ਵਾਰ ੧ ਪਉੜੀ ੩੮)

ਐਸਾ ਲਿਖ ਕੇ ਅਪਣੀ ਵਲੋਂ ਇਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ—'ਪੁਤ੍ਰੀ ਕਉਲ ਨ ਪਾਲਿਓ' ਅਤੇ ਦਿਲ ਖੋਟੇ ਆਕੀ ਫਿਰਨ' ਵਾਲੀਆਂ ਦੋ ਤੁਕਾਂ ਦੀ ਕਾਪੀ ਕੀਤੀ ਯਾ ਇਨ੍ਹਾਂ ਦੇ ਅਰਥ

ਭਾਵ ਦੇ ਜੰਦਰੇ ਨੂੰ ਅਪਣੀ ਤੁੱਕਾਂ ਵੀ ਕੁੰਜੀ ਨਾਲ ਖੋਲਣ ਦੀ ਕੋਸ਼ਸ਼ ਕੀਤੀ ਹੈ । ਜੋ ਮੇਰੇ ਅਤੇ ਹੋਰ ਕਈ ਸੰਪ੍ਰਦਾਇਕ ਗਿਆਨੀਆਂ ਦੇ ਖਿਆਲ ਮੁਤਾਬਕ 'ਗੁਰੂ ਗਰੰਥ ਸਾਹਿਬ' ਵਿਚ ਲਿਖੀਆਂ ਉਹ ਤੁਕਾਂ 'ਰਾਏ ਬਲਵੰਡ' ਨੇ ਅਪਣੀ ਪੁਤ੍ਰੀਂ ਤੇ ਆਪਣੇ ਦੋਹਾਂ ਪ੍ਰਥਾਂਏ ਅੱਖੀਆਂ ਸਨ । ਪਰ ਭਾਈ ਗੁਰਦਾਸ ਜੀ ਦਾ ਇਸ਼ਾਰਾ ਦੋਹਾਂ ਸਾਹਿਬ ਜਾਦਿਆਂ ਵੱਲ ਹੀ ਦਿਸਦਾ ਹੈ ਕਿ ਉਨ੍ਹਾਂ ਨੇ ਗੁਰੂ ਜੀ ਦੇ ਕਰਤਾਰ ਪੁਰ ਆ ਵਸੱਣ ਦਾ ਤੇ ਉਦਾਸੀ ਭੇਖ ਉਤਾਰ ਦੇਣ ਦਾ ਜ਼ਿਕਤ ਕੀਤਾ ਹੈ । ਇਥੇ 'ਸੱਤੇ ਬਲਵੰਡ' ਦਾ ਕੋਈ ਸੰਬੰਧ ਨਹੀਂ ਹੈ, ਜਿਸਤੇ ਠੀਕ ਸਾਹਿਬ ਜਾਦਿਆ ਪ੍ਰਥਾਂਏ ਹੀ ਲਿਖਿਆ ਹੈ ।

ਭਾਈ ਜੀ ਦੀ ਚੌਥੀ ਤੁਕ ਵਿਚ ਲਿਖੇ ਦਾ ਇਹ ਸਾਫ ਮਤਲਬ ਹੈ ਕਿ ਪੁਤ੍ਰਾਂ ਨੇ (ਕੌਲ) ਬਚਨ ਨਹੀਂ ਪਾਲਿਆ । ਉਨਾਂ ਦੇ ਮਨ ਖੋਟੇ ਸਨ ਤੇ ਆਕੀ ਹੋ ਕੇ ਨਸਦੇ ਰਹੇ । ਪਰ ਇਨਾਂ ਦੀ ਤੀਜੀ ਲਿਖੀ ਪੰਗਤੀ ਹੀ ਚੌਥੀ ਤੁਕ ਦੀ ਤਰਦੀਦ (ਖੰਡਨ) ਲਈ ਕਾਫੀ ਹੈ ਜਿਸਦਾ ਭਾਵ ਇਹ ਹੈ ਕਿ 'ਗੁਰੂ ਜੀ ਨੇ ਉਲਟੀ ਗੰਗਾ ਵਹਾਈ ਜੋ ਗੁਰੂ ਅੰਗਦ ਜੀ ਨੂੰ ਸਿਰ ਉਤੇ ਧਾਰਨ ਕੀਤਾ ਵਾ ਸਿਖਰ ਦੀ ਉੱਚ ਗੁਰ-ਗਦੀ ਉਤੇ ਬਿਠਾਇਆ ਹੈ ।

ਅਸੀਂ ਪਾਠਕਾਂ ਨੂੰ ਪਿਛੇ ਦੱਸ ਆਏ ਹਾਂ ਕਿ ਅਗਰ ਪੁਤ੍ਰਾਂ ਦੇ ਮਨ ਖੋਟੇ ਹੁੰਦੇ ਤਾਂ ਗੁਰੂ ਜੀ ਵੱਲੋਂ 'ਗੁਰੂ ਅੰਗਦ ਸਾਹਿਬ ਨੂੰ ਗੁਰ ਗਦੀ ਤੇ ਬਿਠਾਣਾਂ ਕਿਸੇ ਤਰ੍ਹਾਂ ਵੀ ਉਲਟੀ ਗਲ ਨਹੀਂ ਹੈ । ਪੁਤ੍ਰ ਹਰ ਤਰ੍ਹਾਂ ਲਾਇਕ ਅਤੇ ਆਗਿਆਕਾਰ ਹੋਣ ਤੱਦੇ ਪਿਤਾ ਵੱਲੋਂ ਪਿਛੇ ਸੁਟੇ ਜਾਣਾ 'ਉਲਟੀ ਗੰਗਾ ਵਹਾਈ' ਲਿਖਿਆ ਢੁਕਦਾ ਹੈ । ਫੇਰ ਭਾਈ ਸਾਹਿਬ ਨੇ ਆਪ ਵੀ ਕਿੱਧਰੇ ਇਹ ਨਿਰਣਾ ਕਰਕੇ ਨਹੀਂ ਦਸਿੱਆ ਕਿ ਪੁਤ੍ਰਾਂ ਦੇ ਮਨ ਕਿਉਂ ਖੋਟੇ ਸਨ ? ਅਤੇ ਕੀ ਕੀ ਵਾ ਕਿਹੜਾ ੨ ਕੌਲ (ਬਚਨ) ਕਿਸੇ ਇਕ ਨੇ ਵਾ ਦੋਹਾਂ ਪੁਤ੍ਰਾਂ ਨੇ ਨਹੀਂ ਪਾਲਿਆ । ਜਿਸਤੇ ਇਨ੍ਹਾਂ ਦਾ ਇਸ਼ਾਰਾ ਵੀ ਜਨਮ ਸਾਖੀ ਵਿੱਚ ਲਿਖੀਆਂ ਸਾਖੀਆਂ ਵੱਲ ਹੀ ਹੈ ।

ਜੋ ਪਹਿਲੇ ਹੀ ਭਾਈ ਹਿੰਦਾਲ ਜੀ ਦੇ ਪੁਤ੍ਰ ਵਲੋਂ ਬਿਗਾੜੀ ਜਾ ਚੁਕੀ ਸੀ--ਸਾਬਤ ਹੈ* ਜੋ ਭਾਈ ਜੀ ਨੇ ਵੀ ਸੱਚੀ ਮੰਨ ਲਈ ਕਿ 'ਇਹੋ ਕੁਝ ਕੀਤਾ ਹੋਣਾ ਨੇ ਤੱਦੇ ਗੱਦੀ ਨਹੀਂ ਮਿਲੀ।

ਇਥੇ ਅਗਰ ਅਸੀਂ ਵੀ ਜਨਮ ਸਾਖੀਆਂ ਦੀ ਪ੍ਰੀਖਿਆ ਵਾਲੀਆਂ ਤਿੰਨ ਚਾਰ ਸਾਖੀਆਂ ਵਿਚੋਂ ਕਿ ਚੂਹੀ ਨੂੰ ਪਰੇ ਨਹੀਂ ਸੁਟਿਆ ਕੌਲ ਨਹੀਂ ਕਢਿਆ, ਯਾ ਰਾਤ ਨੂੰ ਚੱਦਰਾਂ ਨਹੀਂ ਧੋ ਲਿਆਂਦੀਆਂ ਸਨ। ਤਾਂ ਇਨ੍ਹਾਂ ਥੀਂ ਵਖਰੇ ਹੋਰ ਪੰਜਵੀਂ ਗਲ ਕੋਈ ਕਿਤੇ ਲਿਖੀ ਨਹੀਂ ਮਿਲਦੀ। ਫੇਰ ਜੋ ਕੁਝ ਹੋਇਆ ਅਗਰ ਪ੍ਰੀਖਿਆ ਵਾਸਤੇ ਹੀ ਸੀ? ਤਾਂ ਪ੍ਰੀਖਿਆ 'ਸਿਖਾਂ ਪੁਤ੍ਰਾਂ' ਸਾਰਿਆਂ ਦੀ ਘੋਖ (ਸੋਧ) ਕੀਤੀ ਗਈ। ਜਿਸ ਵਿਚ ਐਸੀ ਹੁਕਮ ਅਦੂਲੀ ਭਾਈ ਬੁੱਢਾ ਜੀ ਪਾਸੋਂ ਵੀ ਹੋਈ। ਉਹ ਵੀ ਠੀਕ ਠੀਕ ਨਹੀਂ ਦੱਸ ਸਕੇ ਸਨ ਕਿ ਕਿਤਨੀ ਰਾਤ ਬੀਤੀ ਹੈ ਤੇ ਕਿੱਤਨੀ ਰਹਿੰਦੀ ਹੈ ਅਤੇ ਗੁਰੂ ਅੰਗਦ ਸਾਹਿਬ ਨੇ ਵੀ ਇਤਨਾਂ ਹੀ ਆਖਿਆ ਸੀ, ਮਹਾਰਾਜ! ਜਿਤੱਨੀ ਆਪ ਨੇ ਬਿਤਾਈ ਬੀਤੀ ਹੈ ਜਿਤੱਨੀ ਰਖੀ ਜੇ ਰਹਿੰਦੀ ਹੈ। ਠੀਕ ਵਕਤ ਕੱਢ ਕੇ ਉਹ ਵੀ ਨਹੀਂ ਦਸ ਸਕੇ ਤੇ ਇਨ੍ਹਾਂ ਥੀਂ ਬਿਨਾਂ 'ਮੁਰਦਾ ਖਾਣ' ਨੂੰ ਵੀ ਕੋਈ ਤਿਆਰ ਨ ਹੋਇਆ। ਭਾਈ ਬੁੱਢਾ ਜੀ ੧ ਸਧਾਰਣ ਜੀ ੨ ਭਗੀਰਥ ਜੀ ੩ ਇਨਕਾਰੀ ਹੋ ਕੇ ਚਲੇ ਗਏ ਸਨ। ਤੱਦ ਐਸੇ ਸਾਰੇ ਹੁਕਮ ਅਦੂਲਾਂ ਬਾਬਤ ਭਾਈ ਗੁਰਦਾਸ ਜੀ ਨੇ ਜਿਵੇਂ ਕੋਈ ਰਾਏ ਕਾਇਮ ਨਹੀਂ ਕੀਤੀ ਅਤੇ ਨ ਉਨ੍ਹਾਂ ਨੂੰ ਦਿਲ ਦੇ ਖੋਟੇ ਲਿਖ ਦਸਿਆ, ਤਿਵੈਂ ਗੁਰੂ ਜੀ ਦੇ ਸਪੁਤ੍ਰ 'ਬਾਬਾ ਸ੍ਰੀ ਚੰਦ-ਲਖਮੀ ਚੰਦ' ਜੀ ਉਤੇ ਵੀ ਉਨ੍ਹਾਂ ਨੂੰ ਤਰਸ ਕਰਨਾ ਚਾਹੀਦਾ ਸੀ।

ਫੇਰ ਅਗਰ ਚਾਰੇ ਸਾਖੀਆਂ ਠੀਕ ਪ੍ਰੀਖਿਆ ਸਬੰਧੀ ਸੱਚੀਆਂ ਮੰਨ ਲਈਏ ਤਾਂ ਪ੍ਰੀਖਿਆ ਵਿਚੋਂ ਪਾਸ ਨ ਹੋਣਾ ਸਾਰਿਆਂ ਦੀ

---

* ਦੇਖੋ–ਸਿਖ ਇਤਹਾਸ 'ਮਿਸਟਰ ਮੇਕਾਲਫ' ਪੰਜਾਬੀ ਛਪੀ ੧੯੨੯ ਹਿਸਾ ਦੂਜਾ ਕਾਂਡ ੨ ਸਫ਼ਾ ੧੮੫—੧੮੬

ਕਮਜ਼ੋਰੀ ਦਾ ਸਵਾਲ ਹੈ ਨ ਕਿ ਖਰੇ ਖੋਟੇ ਹੋਣ ਦੀ ਪਹਿਚਾਣ ਕਹੀ ਜਾ ਸਕਦੀ ਹੈ ? ਫੇਰ ਜੇ ਕਰ ਸ੍ਰੀ ਲਹਿਣਾਂ ਜੀ ਦੇ ਹਰ ਇਕ ਪ੍ਰੀਖਿਆ" ਵਿਚੋਂ ਪਾਸ ਹੋਣ ਕਾਰਨ ਹੀ ਇਨ੍ਹਾਂ ਨੂੰ 'ਗੁਰੂ ਅੰਗਦ ਸਾਹਿਬ ਬਣਾਇਆ ਗਿਆ ਤਦ ਵੀ ਮੁਬਾਰਕ ਗੱਲ ਹੈ। ਪਰ ਦੂਜੇ ਸਿਖਾਂ ਤੇ ਦੋਹਾਂ ਸਪੁਤ੍ਰਾਂ ਦੇ ਫੇਹਲ ਹੋ ਜਾਣ ਤੇ ਗੁਰੂ ਨਾਨਕ ਜੀ ਉਨ੍ਹਾਂ ਉਤੇ ਖਿੱਝੇ ਨਹੀਂ ਸਨ, ਤੇ ਨ ਗੁਰੂ ਜੀ ਨੇ ਉਨ੍ਹਾਂ ਪ੍ਰਥਾਇ ਕੋਈ ਸਖਤ ਬਚਨ ਕਿਹਾ ਸੀ। ਸਗੋਂ ਉਹ ! 'ਮਿੱਠ ਬੋਲੜਾ ਸਜਣ' ਅੰਤ ਸਮੇਂ ਤੀਕ ਅਪਣੇ ਸਪੁਤ੍ਰਾਂ ਨੂੰ ਬੁਲਾਂਦਾ, ਮੰਨਾਂਦਾ ਅਤੇ ਅਸੀਸਾਂ ਦੇ ਕੇ ਕਰਾਮਾਤ ਦਾ ਭੰਡਾਰ ਬਣਾਦਾ ਪ੍ਰਸੰਨ ਕਰਦਾ ਰਿਹਾ ਸੀ। ਉਹ ਸਭ ਕੁਝ ਜਾਣਦਾ ਸੀ ਕਿ ਨਿਰੰਕਾਰੀ ਹੁਕਮ ਦੀ ਪਾਲਣਾਂ ਵਿਚ ਜੋ ਅਸੀਂ ਕੀਤਾ ਹੈ ਇਹ ਹੋਰ ਕਈਆਂ ਨੂੰ ਵੀ ਅਯੋਗ ਦਿਸਿਆ ਤੇ ਲਖਮੀ ਚੰਦ ਦੇ ਮਨ ਉਤੇ ਵੀ ਠੀਸ ਵਜੀ ਹੈ। ਤੱਦੇ ਬੇ ਸ਼ੁਮਾਰ ਬਖਸ਼ਸ਼ਾਂ ਅਤੇ ਰਿੱਧੀਆਂ ਸਿੱਧੀਆਂ ਕਰਾਮਾਤਾਂ ਦੇ ਵਰਦਾਨਾਂ ਨਾਲ ਮਾਲਸ਼ ਕਰ ਕੇ ਉਨ੍ਹਾਂ ਨੂੰ ਰਾਜੀ ਕੀਤਾ ਸੀ, ਐਸੀ ਹਾਲਤ ਵਿਚ ਵੀ ਗੁਰੂ ਨਾਨਕ ਜੀ ਦੇ ਆਸ਼ੇ ਵਿਰੁਧ ਉਨ੍ਹਾਂ ਦੇ ਕਿਸੇ ਸਿਖ ਨੂੰ ਇਹ ਹੱਕ ਨਹੀਂ ਹੈ ਕਿ ਗੁਰੂ ਪਿਤਾ ਵਲੋਂ ਵਰੋਸਾਏ ਜਾ ਚੁਕੇ ਸਾਹਿਬ ਜਾਦਿਆਂ ਦੀ ਸ਼ਾਨ ਵਿਚ ਕੋਈ ਇਤਨੀ ਸਖਤ ਕਲਾਮੀ ਦੇ ਸ਼ਬਦ ਵਰਤੇ।

ਹੁਣ ਇਥੇ ਇਕ ਹੋਰ ਵੀ ਸਵਾਲ ਪੈਦਾ ਹੋ ਜਾਂਦਾ ਹੈ ? ਕਿ ਭਾਈ ਗੁਰਦਾਸ ਜੀ ਦੀ ਲਿਖਤ ਮੁਤਾਬਕ ਸਾਹਿਬ ਜਾਦਿਆਂ ਦੇ ਮਨ ਅਗਰ ਜਰੂਰ ਖੋਟੇ ਹੀ ਸਨ ਕਿ ਉਨ੍ਹਾਂ ਨੇ ਬਚਨ ਨਹੀਂ ਪਾਲਿਆ ਤੇ ਨਸਦੇ ਰਹੇ। ਪਰ ਜੇ ਕਰ ਇਹ ਤਿੰਨ ਚਾਰ ਬਚਨ ਵੀ ਹਮੇਸ਼ਾਂ ਦੀ ਤਰ੍ਹਾਂ ਜ਼ਰੂਰ ਪਾਲਦੇ ? ਤਦ ਤਾਂ ਭਾਈ ਜੀ ਦੇ ਖਿਆਲ ਵਿਚ ਗੁਰਗੱਦੀ ਕਿਸੇ ਇਕ ਪੁੱਤ੍ਰ ਨੂੰ ਜਰੂਰ ਮਿਲਣੀ ਸੀ ਅਤੇ ਇਹ ਵੀ ਉਨ੍ਹਾਂ ਨੂੰ 'ਮਨ ਖੋਟੇ' ਨ ਲਿਖਦੇ, ਪਰ ਗੁਰੂ ਨਾਨਕ ਜੀ ਵਲੋਂ ਪਹਿਲੇ ਦਿਤੇ ਬਚਨਾਂ ਦਾ

ਕੀ ਬਣਦਾ ? ਜੋ ਸ੍ਰੀ ਲਹਿਣਾਂ ਜੀ ਨੂੰ ਆਉਂਦੇ ਹੀ ਕਿਹਾ ਸੀ, 'ਤੈਂ ਲਹਿਣਾ ਹੈ ਅਸੀਂ ਦੇਣਾ ਹੈ: ਫੇਰ ਘਾਹ ਦੀ ਪੰਡ ਚੁਕਾਈ ਨੂੰ ਤ੍ਰਲੋਕੀ ਦਾ ਭਾਰ ਚੁਕਾਇਆ ਆਖਿਆ । ਤਾਂਤੇ ਪ੍ਰੇਰਕ ਨਿਰੰਕਾਰ ਨੇ ਸਗੋਂ ਇਨ੍ਹਾਂ ਪਾਸੋਂ ਬਹੁਤ ਉਤਮ ਕੰਮ ਕਰਾਇਆ ਕਿ ਪੁਤ੍ਰਾਂ ਸਿਰ ਉਲਾਹਮਾਂ ਭਾਵੇਂ ਆਇਆ ਸਹੀ, ਪਰ ਇਨ੍ਹਾਂ ਦੇ ਨਿਰੰਕਾਰੀ ਪਿਤਾ ਜੀ ਉਤੇ ਕੋਈ ਉਲਾਹਮਾਂ ਨਹੀਂ ਆ ਸਕਿਆ । ਇਸਤਰ੍ਹਾਂ ਨਾਲ ਵੀ ਸਾਹਿਬ ਜਾਦੇ ਨਿਰਦੋਸ਼ ਹਨ, ਕਿ ਨਿਯੰਤਾ (ਪ੍ਰੇਰਕ) ਨਿਰੰਕਾਰ ਨੇ ਵੀ ਗੁਰੂ ਨਾਨਕ ਜੀ ਦੇ ਬੋਲੇ ਵਾਕ ਨੂੰ ਈਹਾ ਊਹਾ ਦੋਹੀਂ ਜਹਾਨੀ ਸੱਚਾ ਕਰ ਵਿਖਾਣ ਨੂੰ ਸਾਹਿਬ ਜਾਦਿਆਂ ਪਾਸੋਂ ਇਨਕਾਰ ਕਰਾਇਆ ਜਿਸ ਤੇ ਵੀ ਇਨ੍ਹਾਂ ਪ੍ਰਥਾਂਇ ਐਸੇ ਸਖਤ ਸ਼ਬਦ ਵਰਤਣੇ ਠੀਕ ਨਹੀਂ ਸਨ ।

ਇਥੇ ਹੈਰਾਨੀ ਤਾਂ ਇਸ ਗਲੋਂ ਵੀ ਹੁੰਦੀ ਹੈ ਕਿ ਬਾਬਾ ਸ੍ਰੀ ਚੰਦ ਜੀ ਦਾ ਅਪਣਾ ਕੁਝ ਹੱਕ ਖੁਸਦਾ ਵੇਖ ਕੇ ਪਿਤਾ ਨਾਤੇ ਰੋਸਾ ਤਾਂ ਬਾਬਾ ਲਖਮੀ ਚੰਦ ਨੇ ਕੀਤਾ, ਪਰ ਭਾਈ ਗੁਰਦਾਸ ਜੀ ਜੈਸੇ ਮਹਾਂ ਵਿਦਵਾਨ ਨੇ 'ਮਨ ਖੋਟੇ ਆਕੀ ਨਸਿਆਰਾ' ਦੋਹਾਂ ਸਾਹਿਬ ਜਾਦਿਆਂ ਪ੍ਰਥਾਂਇ ਕਿਹਾ ਹੈ । ਇਹ ਕਿਤਨੀ ਵਧੀਕੀ ਅਤੇ ਸਖਤ ਕਲਾਮੀ ਦੀ ਗੱਲ ਹੈ । ਐਸਾ ਇਨ੍ਹਾਂ ਪਾਸੋਂ ਤੱਦੇ ਹੋਇਆ ਦਿਸਦਾ ਹੈ ਕਿ ਵਿਦਵਾਨ ਹੁੰਦੇ ਹੋਇਆਂ ਵੀ 'ਅਭੁਲ ਗੁਰੂ ਕਰਤਾਰ' ਨਹੀਂ ਸਨ । ਯਾ ਨਿਰਮਾਨ ਹੁੰਦੇ ਵੀ ਕਵਿਤਾ ਦੇ ਜੋਸ਼ ਤੇ ਮਾਨ ਵਿਚ ਭਰ ਕੇ ਐਸਾ ਲਿਖਿਆ ਗਿਆ†

---

† ਦੇਖੋ—ਹਿੰਦੀ ਵਿਚ ਲਿਖਿਆ ਸਿਖ ਇਤਹਾਸ ਲੇਖਕ ਲੇਖ ਰਾਜ (ਕੇਸ਼ਵਾ ਨੰਦ ਜੀ M.P. ਛਪਿਆ ਸੰਨ ੧੯੫੪ ਵਿਚ

ਨੋਟ—ਸ੍ਰੀ ਕੇਸ਼ਵਾ ਨੰਦ ਦੇ ਲਿਖੇ ਇਸ ਹਿੰਦੀ ਇਤਹਾਸ ਨੂੰ ਸ਼੍ਰੋਮਣੀ ਗੁਰਦਵਾਰਾ ਕਮੇਟੀ ਸ੍ਰੀ ਅੰਮ੍ਰਿਤਸਰ ਨੇ ੫੦੦੦) ਇਨਾਮ ਦਿਤਾ ਅਤੇ ਮਾਸਟਰ ਤਾਰਾ ਸਿੰਘ ਜੈਸੇ ਸਾਰੇ ਸਿਖ ਲੀਡਰਾਂ ਨੇ ਰੀਵੀਉ ਲਿਖੇ । ਜਿਸ ਦੇ ਸਫਾ ੧੪੦ ਉਤੇ ਲਿਖਿਆ ਹੈ, ਗੁਰੂ ਹਰਿ ਗੋਬਿੰਦ ਸਾਹਿਬ ਕੋ ਏਕ ਬਾਰ ਅੈਹਸਾਸ ਹੂਆ । ਕਿ ਭਾਈ ਗੁਰਦਾਸ ਜਿਤਨੇ ਵਿਦਵਾਨ ਹੈਂ ਉਤਨੇ ਨਿੰਮ੍ਰ (ਨਿਰਮਾਨ) ਨਹੀਂ ਹੈ— (ਇਹ ਇਸ਼ਾਰਾ ਇਨ੍ਹਾਂ ਦੇ ਕਾਬਲ ਭੇਜੇ ਜਾਣ ਦੀ ਸਾਖੀ ਵਲ ਹੈ

ਭਾਈ ਗੁਰਦਾਸ ਜੀ ਅਗੇ ਜਾ ਕੇ ਅਪਣੀ ਇਸੇ ਵਾਰ ਦੀ ਪਉੜੀ ੪੭ ਵਿਚ 'ਗੁਰੂ ਰਾਮ ਦਾਸ ਸਾਹਿਬ' ਦੀ ਉਸਤਤ ਕਰਦੇ ਇਉਂ ਵੀ ਲਿਖਦੇ ਹਨ–

'ਦਿੱਚੇ ਪੂਰਬ ਦੇਵਣਾਂ ਜਿਸ ਕੀ ਵਸਤ ਤਿਸੈ ਘਰ ਆਵੈ ।'
'ਬੈਠਾ ਸੋਢੀ ਪਾਤਸ਼ਾਹ ਰਾਮ ਦਾਸ ਸਤਿ ਗੁਰੂ ਕਹਾਵੈ ॥'

ਇਸ ਦਾ ਸਾਫ ਭਾਵ ਇਹ ਹੈ ਕਿ ਪੂਰਬ ਜਨਮ ਦਾ ਦੇਣਾ ਲੈਣਾ ਇਹ ਚਲਿਆ ਆਇਆ ਸੀ ਜਿਸ ਦੀ ਅਸਲ ਵਸਤ ਹੈ ਗੀ ਸੀ ਉਸੇ ਦੇ ਘਰ ਆ ਗਈ। ਅਗਰ ਗੁਰੂ ਨਾਨਕ ਜੀ ਅਪਣੀ ਜਾਨਸ਼ੀਨੀ ਦੀ ਗੱਦੀ ਪੁਤ੍ਰਾਂ ਵਿਚੋਂ ਕਿਸੇ ਨੂੰ ਦਿੰਦੇ ਤਾਂ ਗੁਰੂ ਰਾਮ ਦਾਸ ਘਰ ਅਸਲ ਟਿਕਾਣੇ ਇਸ ਵਸਤੂ ਦਾ ਆਵਣਾਂ ਕਠਣ ਸੀ। ਇਸ ਗਲ ਨੂੰ ਸਮਝ ਕੇ ਹੀ 'ਗੁਰ ਗੱਦੀ ਗੁਰੂ ਅੰਗਦ ਜੀ ਨੂੰ ਦਿਤੀ ਗਈ; ਨ ਕਿ ਕਿਸੇ ਹੁਕਮ ਅਦੂਲੀ ਦੇ ਕਾਰਣ ਪੁਤਰਾਂ ਨੂੰ ਵਾਜੇ ਰਖਿਆ ਸੀ। ਜੈਸਾ ਕਿ 'ਗੁਰੂ ਗੋਬਿੰਦ ਸਿੰਘ ਸਾਹਿਬ ਵੀ ਅਪਣੇ ਸ੍ਰੀ ਮੁਖ ਵਾਕ ਬਚਿਤ੍ਰ ਨਾਟਕ ਧਿਆਏ ਚਾਰ ਵਿਚ ਲਿਖਦੇ ਹਨ ਕਿ ਪੁਰਾਤਨ ਸਮੇਂ ਦੇ ਵੇਦੀ ਵਿਦਵਾਨ ਨੇ ਸੋਢੀ ਰਾਜਾ ਵਲੂੰ ਭੇਟ ਕੀਤਾ ਰਾਜ ਪਾ ਕੇ ਉਹਨੂੰ ਇਹ ਵਰਦਾਨ (ਬਚਨ) ਦਿਤਾ ਸੀ।

ਅੜਿਲ– ਬੇਦੀ ਭਏ ਪ੍ਰਸੰਨ ਰਾਜ ਕਹ ਪਾਇਕੈ ।
ਦੇਤ ਭਯੋ ਬਰਦਾਨ ਹੀਐ ਹੁਲਸਾਇਕੈ ।
ਜਬ ਨਾਨਕ ਕੱਲ ਮੈਂ ਹਮ ਆਨ ਕਹਾਏ ਹੈ ।
ਹੋ ਜਗਤ ਪੂਜ ਕਰਿ ਤੋਹਿ ਪਰਮ ਪਦ ਪਾਇ ਹੈ ।

ਐਸੀ ਹਾਲਤ ਵਿਚ ਨਿਸਚੇ ਤੇ ਭਰੋਸੇ ਨਾਲ ਇਹ ਮੰਨਣਾ ਪਵੇਗਾ ਕਿ ਤਿੰਨ ਕਾਲ ਦਰਸੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅਪਣੀ ਅੰਤਰ ਯਾਮਤਾ ਯਾ ਇਤਹਾਸਕ ਪੜਚੋਲ ਰਾਂਹੀ ਉਕਤ ਜੋ ਕੁਝ ਫੁਰਮਾਇਆ ਹੈ ਉਹ ਠੀਕ ਹੀ ਕਿਹਾ ਹੈ। ਐਸੇ ਹੀ ਗੁਰੂ ਨਾਨਕ

ਅੰਤਰ ਯਾਮੀ ਤਿੰਨ ਕਾਲ ਦਰਸੀ ਨੂੰ ਵੀ ਅਪਣੇ ਵਡੇ ਵੇਦੀ ਅੰਮ੍ਰਿਤ ਰਾਏ ਵਲੂੰ ਸੋਢੀ ਰਾਜਾ ਜੀ ਨੂੰ ਦਿਤੇ ਪੁਰਾਤਨ ਬਚਨ ਦਾ ਪਤਾ ਸੀ। ਜਿਸ ਤੇ ਤਿੰਨ ਸ੍ਰੀਰਾਂ ਵਿਚ ਵਰਤ ਕੇ ਆਪਣੀ ਜੋਤ ਵਸਤ ਨੂੰ ਚੌਥੇ ਗੁਰੂ 'ਰਾਮ ਦਾਸ' ਰੂਪ ਵਿਚ ਨਿਵਾਸ ਦੇਣਾ ਸੀ। ਤਾਂਤੇ ਸਮਝਣਾਂ ਚਾਹੀਏਂ,—'ਸਰਣਿ ਕੇ ਦਾਤੇ ਬਚਨ ਕੇ ਸੂਰੇ' ਸਤਿਗੁਰੂ ਜੀ ਨੇ ਇਸੇ ਰੀਤੀ ਨਾਲ 'ਗੁਰੂ ਅੰਗਦ ਸਾਹਿਬ ਨੂੰ ਗੁਰ ਗੱਦੀ ਦੇ ਕੇ ਅਪਣੇ ਵਡਿਆਂ ਦਾ ਤੇ ਅਪਣੇ ਦਿਤੇ ਬਚਨਾਂ ਨੂੰ ਪੂਰਾ ਕਰਨਾ ਸੀ ਨ ਕਿ ਸਾਹਿਬ ਜਾਦਿਆਂ ਦੇ ਕਿਸੇ ਹੁਕਮ ਅਦੂਲੀ ਦੇ ਕਾਰਣ ਐਸਾ ਹੋਇਆ ਸੀ। ਫੇਰ ਸਮਝ ਨਹੀਂ ਆਉਂਦੀ ਕਿ ਭਾਈ ਸਾਹਿਬ ਪਾਸੂੰ ਗੁਰੂ ਸਪੁੱਤ੍ਰਾਂ ਬਾਬਤ ਐਸੇ ਸਖਤ ਸ਼ਬਦ ਕਿਵੇਂ ਵਰਤੇ ਗਏ ?

ਇਸ ਤੋਂ ਪਿਛੋਂ ਸਹੀ ਪੜਚੋਲ ਮਗਰੂੰ ਭਾਈ ਗੁਰਦਾਸ ਜੀ ਅਪਣੀ ਵਾਰ ੨੬ ਦੀ ਪਉੜੀ ੩੩ ਵਿਚ ਜਿਥੇ ਕਈ ਹੋਰ ਸਾਹਿਬ-ਜ਼ਾਦਿਆਂ ਦਾ ਉਸੇ ਤਰ੍ਹਾਂ ਜ਼ਿਕਰ ਕਰਦੇ ਹਨ, ਉਥੇ ਅਪਣੇ ਪਹਿਲੇ ਖਿਆਲਾਂ ਥੀਂ ਉਚੇਰੇ ਹੋ ਕੇ ਗੁਰੂ ਨਾਨਕ ਜੀ ਦੇ ਸਾਹਿਬ ਜਾਦਿਆਂ ਦੀ ਫੇਰ ਇਉਂ ਉਸਤਤ ਕਰਣ ਲਗਦੇ ਹਨ—

'ਬਾਲ ਜਤੀ ਹੈ ਸ੍ਰੀ ਚੰਦ ਬਾਬਾਣਾ ਦੇ ਹੁਰਾ ਬਣਾਯਾ'
ਲਖਮੀ ਦਾਸਹੁ ਧਰਮ ਚੰਦ ਪੋਤਾ ਹੋਇਕੈ ਆਪ ਗਣਾਯਾ'

ਭਾਵ—ਬਾਬਾ ਸ੍ਰੀ ਚੰਦ—ਬਾਲ ਜਤੀ ਹੋਇ ਜਿਨ੍ਹਾਂ ਨੇ ਅਪਣੇ ਪਿਤਾ (ਬਾਬਾ ਨਾਨਕ) ਦਾ (ਰਾਵੀ ਦਰਿਆ ਦੀ ਬਾਹੜ ਥੀਂ ਬਚਾਕੇ) ਭਭੂਤੀ ਉਤੇ ਦੇਹੁਰਾ ਬਣਾਯਾ। ਤਾਕੇ ਸਦਾ ਵਾਸਤੇ ਉਨ੍ਹਾਂ ਦੀ ਯਾਦਗਾਰ ਅਟੱਲ ਰਹੇ। ਜੋ ਹੁਣ ਤੀਕ—'ਡੇਹਰਾ ਬਾਬਾ ਨਾਨਕ ਨਾਮ ਨਾਲ ਮਸ਼ਹੂਰ ਹੈ।

ਦੂਜੇ ਸ੍ਰੀ ਲਖਮੀ ਚੰਦ ਜੀ ਦੇ ਸਾਹਿਬ ਜਾਦੇ ਬਾਬਾ ਧਰਮ ਚੰਦ ਜੀ ਹੋਇ। ਜਿਨ੍ਹਾਂ ਨੇ ਗੁਰੂ ਦੀ ਅੰਸ਼ ਹੁੰਦੇ ਹੋਇ ਵੀ ਅਪਣੇ ਨੂੰ 'ਗੁਰੂ ਨਾਨਕ ਸਾਹਿਬ ਦਾ ਪੋਤ੍ਰਾ ਹੀ ਗਣਾਯਾ (ਅਖਾਇਆ) ਹੈ। ਤੇ ਇਸੇ

ਸਤਿਕਾਰ ਨਾਲ ਸਦਾ ਸਤਿਕਾਰੇ ਗਏ । ਭਾਈ ਗੁਰਦਾਸ ਜੀ ਦੀ ਅਪਣੀ ਇਸ ਲਿਖਤ ਥੀਂ ਵੀ ਸਾਬਤ ਹੁੰਦਾ ਹੈ ਕਿ ਗੁਰੂ ਨਾਨਕ ਜੀ ਦੇ ਸਪੁੱਤ੍ਰਾਂ ਅਤੇ ਪੋਤਰੇ ਦੇ ਦਿਲ ਵਿਚ ਅਪਣੇ ਗੁਰੂ ਪਿਤਾ ਵ ਗੁਰੂ ਦਾਦਾ ਜੀ ਦਾ ਅਥਾਹ ਮਾਣ ਸਤਿਕਾਰ ਸੀ। ਉਨ੍ਹਾਂ ਬਾਬਤ ਉਹ ਦਿਲ਼ ਦੇ ਖੋਟੇ ਨਹੀਂ ਬਲਿਕੇ ਪਰੇਮ ਭਰਿਆ ਦਿਲ ਰਖਦੇ ਰਹੇ ।ਅਤੇ ਗੁਰੂ ਹਰ ਗੋਬਿੰਦ ਸਾਹਿਬ ਵੀ ਇਸ ਗਲ ਥੀਂ ਜਾਣੂੰ ਸਨ ਤੱਦੇ ਅਪਣੇ ਵਡੇ ਸਾਹਿਬਜਾਦ੍ਹਾ* ਬਾਬਾ ਗੁਰਦਿਤਾ ਜੀ ਨੂੰ ਬਾਬਾ ਸ੍ਰੀ ਚੰਦ ਦੀ ਭੇਟ ਕਰ ਦਿਤਾ ਸੀ ।

## ਨੋਟ

ਇਸ ਭਾਰੀ ਲੰਮੀ ਵਿਚਾਰ ਰਾਹੀਂ ਅਸੀਂ ਪਾਠਕਾਂ ਸਾਹਮਣੇ ਦੁੱਧ ਦੁੱਧ ਤੇ ਪਾਂਣੀ ਪਾਂਣੀ ਨਖੇੜ ਕੇ ਰਖਣ ਦਾ ਤੁੱਛ ਯਤਨ ਕੀਤਾ ਹੈ ਬਲਕਿ ਸਹੀ ਗਲ ਤਾਂ ਇਹ ਹੈ--ਕਿ ਗੁਰੂ ਨਾਨਕ ਸਾਹਿਬ ਨੇ ਆਪ ਹੀ ਬੱਲ਼ ਬੁੱਧੀ ਬਖਸ਼ ਕੇ ਜੋਰੋ ਜੋਰੀ ਦਾਸ ਪਾਸੂੰ ਇਹ ਅਪਣਾ ਕਾਰਜ ਆਪ ਕਰਾਇਆ ਹੈ। ਤਾਕੇ ਉਨ੍ਹਾਂ ਦੇ ਸਾਹਿਬ ਜਾਦਿਆਂ ਬਾਬਤ ੪੫੦ ਸਾਲ ਦਾ ਪਿਆ ਭੁਲੇਖਾ ਦੂਰ ਹੋ ਸਕੇ, ਤੇ ਬਾਬਾ ਸ੍ਰੀ ਚੰਦ ਜੀ ਦੀ ਮਹਾਨ ਵਿਆਕਤੀ ਦਾ ਸਾਰਿਆਂ ਨੂੰ ਗਿਆਨ ਹੋ ਜਾਇ, ਕਿ ਅਪਣੇ ਸਤਿਗੁਰੂ ਪਿਤਾ ਦੀ ਸਿਮਰਣ ਭਗਤੀ ਅਤੇ ਪ੍ਰੇਮ ਭਰੇ ਉਪਦੇਸ਼ਾਂ ਦਾ ਇਨ੍ਹਾਂ ਉਤੇ ਕਿਤੱਨਾਂ ਕੁਝ ਪ੍ਰਭਾਉ ਪਿਆ ਸੀ ? ਤੇ ਉਸੇ ਅਸਰ ਨੂੰ ਪਾ ਕੇ ਅਗੋਂ 'ਦੇਸ਼ ਸੁਧਾਰ ਧਰਮ ਪ੍ਰਚਾਰ' ਹਿਤ ਇਨ੍ਹਾਂ ਨੇ ਸਾਧੂ ਰੂਪ ਵਿਚ ਫਿਰ ੨ ਕੇ ਕੀ ਕੁਝ ਯਤਨ ਕੀਤਾ ਸੀ ? ਇਹ ਸਾਰੇ ਸਮਾਚਾਰ ਪਾਠਕ ਹੁਣ ਅਗੇ ਪੜ੍ਹਨਗੇ ।

---

* ਦੇਖੋ–ਬਾਬਾ ਨੋਧ ਸਿੰਘ-ਕ੍ਰਿਤ ਡਾਕਟਰ ਭਾਈ ਵੀਰ ਸਿੰਘ ਜੀ ਸਫਾ ੩੪੯

# ਗੁਰੂ ਨਾਨਕ ਜੀ ਦੇ ਪਿਛੋਂ ਦੀ ਰਹੁ ਰੀਤੀ।

# * ਭਾਗ ਤੀਜਾ *

ਗੁਰੂ ਨਾਨਕ ਪਿਤਾ ਦੀ ਅੰਤਮ ਕਿਰਯਾ ਤੇਹਰਵੀਂ ਦੀ ਰਸਮ ਥੀਂ ਵੇਹਲੇ ਹੋਕੇ ਬਾਬਾ ਸ੍ਰੀ ਚੰਦ ਅਤੇ ਲਖਮੀ ਚੰਦ ਜੀ ਨੇ ਅਪਣੀ ਮਾਤਾ ਦੀਆਂ ਖੁਸ਼ੀਆਂ ਤੇ ਅਸੀਸਾਂ ਪਾਈਆਂ। ਗੁਰੂ ਨਾਨਕ ਦੇਵ ਜੀ ਜੋ ਹਿੰਦੂਆਂ ਵਿਚ ਜਗਤ ਗੁਰੂ ਪ੍ਰਸਿੱਧ ਸਨ। ਤਿਵੇਂ ਹੀ ਮੁਸਲਮਾਨ ਉਨ੍ਹਾਂ ਨੂੰ ਪੀਰਾਨ ਪੀਰ ਮੰਨਦੇ ਸਨ। ਫੇਰ ਹਜ਼ਾਰਾਂ ਦੀ ਗਿਣਤੀ ਵਿਚ ਉਹ ਸਣ ਦੇਹੀ ਹੀ ਪ੍ਰਲੋਕ ਸਿਧਾਰੇ ਸਨ* ਕਿਸੇ ਨੂੰ ਉਨ੍ਹਾਂ ਦੀ ਦੇਹੀ ਹੱਥ ਨਹੀਂ ਆਈ ਸੀ। ਤੱਤਾਂ ਨਾਲ ਤੱਤ ਅਤੇ ਜੋਤੀ ਨਾਲ ਜੋਤ ਰਲਾਕੇ ਦਸੀ। ਸਪੁਤ੍ਰਾਂ ਨੇ ਉਨ੍ਹਾਂ ਦੀ ਇਸੇ ਸ਼ਾਨ ਤੇ ਮਹਾਨਤਾ ਮੁਤਾਬਿਕ ਹੀ ਘਰ ਆਇ ਹੋਇ ਗੁਰੂ ਪਿਆਰਿਆਂ ਦੀ ਸੇਵਾ ਟੈਹਲ ਕੀਤੀ ਤੇ ਜੱਸ ਪਾਇਆ ਸੀ। ਫੇਰ ਸ੍ਰੀ ਕਰਤਾਰ ਪੁਰ ਧਰਮਸਾਲ ਦੀ ਮਰਯਾਦਾ ਵੀ ਪਹਿਲੀ ਤਰ੍ਹਾਂ ਹੀ ਚਾਲੂ ਕਰ ਦਿਤੀ ਤੇ ਕਥਾ ਕੀਰਤਨ ਸੱਤਸੰਗ ਹੋਣ ਲਗਾ ਸੀ।

ਦੋਹਾਂ ਭਰਾਵਾਂ ਨੂੰ ਅੰਮ੍ਰਿਤ ਵੇਲੇ ਜਾਗਣ ਦਾ ਸੁਭਾਉ ਵੀ ਪਹਿਲੇ ਦਾ ਪਿਆ ਹੋਇਆ ਸੀ। ਬਾਬਾ ਸ੍ਰੀ ਚੰਦ ਤਾਂ ਸਦਾ ਹੀ ਨਾਮ ਖੁਮਾਰੀ ਵਿਚ ਮਸਤ ਰਹਿੰਦੇ, ਪਰ ਬਾਬਾ ਲਖਮੀ ਚੰਦ ਵੀ ਸੱਚੀ ਮੁਚੀ ਰਬੀ ਪਿਆਰ ਦੀ ਲਗਨ ਵਾਲੇ ਸਨ। ਫਿਰ ਵੀ ਇਨ੍ਹਾਂ ਦੀ ਬ੍ਰਿਤੀ ਰਜੋ ਗੁਣੀ

---

*ਦੇਖੋ ਉਮਦਾਤੁ ਤਵਾਰੀਖ ਫਾਰਸੀ ਸਫਾ ੧੭— ਨੋਟ
ਕਈ ਹੋਰ ਲਿਖਾਰੀਆਂ ਨੇ ਵੀ ਇਸ ਗੱਲ ਨੂੰ ਸਹੀ ਮੰਨਿਆ ਹੈ, ਤੇ ਅਜੇ ਤੀਕ ਇਹ ਗਲ ਖ਼ੰਡਨ ਨਹੀਂ ਕੀਤੀ ਜਾ ਸਕੀ ਕਿ ਐਸਾ ਨਹੀਂ ਹੋਇਆ।

(ਵਿਵਹਾਰਕ) ਤਰ੍ਹਾਂ ਦੀ ਸੀ। ਇਸੇ ਕਰਕੇ ਗੁਰੂ ਅੰਗਦ ਸਾਹਿਬ ਦੀ ਗੱਦੀ ਨਸ਼ੀਨੀ ਵੇਲੇ ਦੁਖ ਮੰਨਿਆ ਤੇ ਰੋਸਾ ਕੀਤਾ ਸੀ। ਉਹ ਵੀ ਬਹੁਤਾ ਇਸ ਖਿਆਲ ਵਿਚ ਕਿ ਲੋਕੀ ਅਸਲੀਤ ਨੂੰ ਨ ਜਾਣਦੇ ਹੋਇਆਂ ਸਾਨੂੰ ਹੀ ਉਲਾਹਮੇ ਦਿਆ ਕਰਣਗੇ।

ਭਾਵੇਂ ਗੁਰੂ ਪਿਤਾ ਦੀਆਂ ਅੰਤਮ ਅਸੀਸਾਂ ਨੇ ਇਨ੍ਹਾਂ ਦੋਹਾਂ ਦੇ ਦਿਲ ਵੀ ਖਿੜਾ ਦਿਤੇ ਸਨ। ਪਰ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਮਗਰੂੰ 'ਗੁਰੂ ਅੰਗਦ ਸਾਹਿਬ' ਜੀ ਨੇ ਜਿਸ ਪ੍ਰੇਮ ਪਿਆਰ ਅਤੇ ਸਰਧਾ ਸੇਵਾ ਦਾ ਸਬੂਤ ਦਿਤਾ ਸੀ ਉਸ ਨਾਲ ਸਾਰੇ ਸੰਸੇ ਭਰਮ ਇਧਰ ਦੇ ਵੀ ਦੂਰ ਹੋ ਚੁਕੇ ਸਨ। ਤੱਦੇ ਸ੍ਰੀ ਮਾਤਾ ਜੀ ਨੇ ਜਾਂਦੀ ਵੇਰ ਗੁਰੂ ਅੰਗਦ ਜੀ ਨੂੰ ਬਹੁਤ ੨ ਅਸੀਸਾਂ ਦਿਤੀਆਂ ਸਨ। ਕਿ ਤੁਸੀਂ ਮੇਰੇ ਸਵਾਂਮੀ ਨੂੰ ਬਹੁਤ ਰੀਝਾਇਆ ਹੈ। ਹੁਣਿ ਉਨ੍ਹਾਂ ਦੀ ਦਿਤੀ ਪੋਥੀ ਦਾ ਪ੍ਰਚਾਰ ਜ਼ਰੂਰ ਕਰਨਾਂ। ਐਸਾ ਕਰਨ ਨਾਲ ਤੁਸਾਡਾ ਪਰਤਾਪ ਵੀ ਬਹੁਤ ਵਧੇਗਾ। ਗੁਰੂ ਅੰਗਦ ਦੇਵ ਜੀ ਨੇ ਖਡੂਰ ਜਾ ਕੇ ਐਸਾ ਹੀ ਕੀਤਾ।

ਇਧਰ ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਜੀ ਨੇ ਸ੍ਰੀ ਕਰਤਾਰਪੁਰ ਧਰਮਸਾਲ ਦੀ ਰਹੁ ਰੀਤੀ ਕਥਾ ਕੀਰਤਨ ਦੇ ਨਾਲ ਨਾਲ ਲੰਗਰ ਵੀ ਚਾਲੂ ਰਖਿਆ। ਦਰ ਆਏ ਮੁਸਾਫਰਾਂ ਅਭਿਆਗਤਾਂ ਯਾ ਗੁਰਸਿਖ ਪਰੇਮੀਆਂ ਦੀ ਪ੍ਰਸ਼ਾਦੇ ਦੇ ਨਾਲ ਨਾਲ ਕਈਆਂ ਲੋੜ ਵੰਦਾਂ ਨੂੰ ਬਸਤ੍ਰ ਵੀ ਦਿੰਦੇ ਸਨ। ਸਗੂੰ ਪਹਿਲੇ ਨਾਲੋਂ ਵਧੇਰੇ ਧਿਆਨ ਰਖਦੇ ਅਤੇ ਪ੍ਰੇਮ ਭਾਵ ਨਾਲ ਪੇਸ਼ ਆਉਂਦੇ ਸਨ। ਜੋ ਕੋਈ ਇਹ ਨ ਆਖੇ ਕਿ ਸਭ ਕੁਝ ਗੁਰੂ ਨਾਨਕ ਜੀ ਦੇ ਹੁੰਦਿਆਂ ਹੀ ਸੀ. ਉਹ ਗਇ ਤਾਂ ਨਾਲੇ ਲੈ ਗਏ ਹਨ। ਪਰ ਸਾਹਿਬ ਜਾਦਿਆਂ ਨੇ ਐਸਾ ਨਹੀਂ ਹੋਣ ਦਿਤਾ, ਤੇ ਨ ਕੋਈ ਉਲਾਹਮਾਂ ਹੀ ਮਿਲਿਆ ਸੀ। ਇਹ ਦੋਵੇਂ ਭ੍ਰਾਤਾ ਅਪਣੀ ਮਾਤਾ ਸੁਲਖਣੀ ਜੀ ਦੀ ਛੱਤ੍ਰ ਛਾਇਆ ਹੇਠ ਧਰਮਸਾਲ ਦੀ ਸੇਵਾ ਨਿਭਾਉਂਦੇ ਰਹੇ।

# ਇਕ ਸਿਖ ਤਾਂਈ ਸਹੀ ਸਿਖਿਯਾ ਦਿਤੀ।

ਗੁਰੂ ਨਾਨਕ ਜੀ ਦਾ ਜੱਸ ਪ੍ਰਤਾਪ ਸਾਰੇ ਭਾਰਤ ਵਿਚ ਫੈਲ ਚੁਕਾ ਸੀ। ਆਪ ਦਾ ਜੋਤੀ ਜੋਤ ਸਮਾਣਾ ਸੁਣ ਕੇ ਸ੍ਰੀ ਮਾਤਾ ਜੀ ਤੇ ਸਾਹਿਬ ਜਾਦਿਆਂ ਪਾਸ ਪਰਚਾਉਣੀ ਲਈ ਦੂਰ ਦੂਰ ਥੀਂ ਅਜੇ ਤੀਕ ਲੋਕੀ ਆਉਂਦੇ ਹੁੰਦੇ, ਅਤੇ ਗੁਰੂ ਪਿਆਰ ਵਿਚ ਬਿਹਬਲ ਹੋ ਕੇ ਅਥਰੂ ਵਹਾਂਦੇ ਰਹਿੰਦੇ ਸਨ। ਇਕ ਦਿਨੇ ਕਿਸੇ ਦੁਰਾਢੀ ਥਾਂ ਦਾ ਇਕ ਸਿਖ ਆਇਆ। ਇਹ ਧਨੀ ਪੁਰਸ਼ ਅਗੇ ਵੀ ਆਉਂਦਾ ਅਤੇ ਅਪਣੀ ਕਿਰਤ ਕਮਾਈ ਦਾ ਕੁਝ ਹਿਸਾ ਲਿਆ ਕੇ ਗੁਰੂ ਲੰਗਰ ਵਿਚ ਸੁਫਲ ਕਰਦਾ ਹੁੰਦਾ ਸੀ। ਹੁਣ ਵੀ ਆਇਆ ਤੇ ਇਸ ਨੇ ਗੁਰੂ ਅੰਗਦ ਜੀ ਨੂੰ ਗੁਰਆਈ ਹੋਣ ਦਾ ਸਾਰਾ ਜ਼ਿਕਰ ਸੁਣਿਆ।

ਇਸ ਸਿਖ ਦੇ ਮਨ ਵਿਚ ਕੁਝ ਸੰਸਾ ਹੋਇਆ ਤੇ ਟੁਰਨ ਵੇਲੇ ਥੋੜੀ ਮਾਇਆ ਇਥੇ ਦੇ ਲੰਗਰ ਲਈ ਸ੍ਰੀ ਬਾਬਾ ਜੀ ਅਗੇ ਰਖ ਕੇ ਮੱਥਾ ਟੇਕਿਆ। ਇਹ ਦਾ ਖਿਆਲ ਸੀ ਕਿ ਜਿਥੇ 'ਗੁਰ ਗੱਦੀ ਨਸ਼ੀਨ' ਗੁਰੂ ਹਨ ਬਾਕੀ ਮਾਇਆ ਉਥੇ ਖਡੂਰ ਜਾ ਕੇ ਭੇਟ ਕਰਾਂਗਾ। ਇਸ ਦੇ ਮਨ ਦੀ ਕਲਪਣਾਂ ਨੂੰ ਬਾਬਾ ਸ੍ਰੀ ਚੰਦ ਨੇ ਜਾਣ ਲਿਆ ਤੇ ਸਿਖ ਮੱਤ ਦੇਣ ਨੂੰ ਥਾਪੀ ਦੀ ਥਾਂ ਇਹਦੀ ਕੰਢ ਉਤੇ ਅੰਗੂਠਾ ਰਖਿਆ। ਪਰ ਇਹ ਸਿਖ ਫਿਰ ਫੇਰ ਉਠ ਨਹੀਂ ਸਕਿਆ ਸੀ ਮਾਨੋਂ ਜਿਮੀ ਨਾਲ ਹੀ ਜਕੜਿਆ ਗਿਆ।

ਬਾਬਾ ਸ੍ਰੀ ਚੰਦ ਪ੍ਰਕਾਸ਼ ਧਿਆਏ ੪੮ ਚੋਪਈ ੪੫ ਵਿਚ ਲਿਖਿਆ ਹੈ ਕਿ ਇਹਦੀ ਚੀਖ ਪੁਕਾਰ ਕਰਨ ਤੇ ਬਾਬਾ ਬੁੱਢਾ ਜੀ ਤੇ ਹੋਰ ਸਿਖਾਂ ਨੇ ਐਸਾ ਹੋਣ ਦਾ ਕਾਰਨ ਪੁਛਿਆ ? ਉਸ ਸਿਖ ਨੇ ਸਭ ਕੁਝ ਸੱਚ ਸੱਚ ਆਖ ਦਿਤਾ—ਤੱਦ ਬਾਬਾ ਜੀ ਨੇ ਖਿਮਾਂ ਕੀਤੀ ਤੇ ਉਹੀ ਅੰਗੂਠਾ ਫੇਰ ਛੁਹਾ ਕੇ ਉਠਾ ਬਹਾਇਆ; ਅਤੇ ਸੰਗਤ ਪ੍ਰਥਾਂਏ ਗੁਰੂ ਲੰਗਰ ਦੀ ਮਹਤੱਤਾ ਪ੍ਰਗਟਾਉਣ ਨੂੰ ਇਉਂ ਉਪਦੇਸ਼ ਸੁਣਾਇਆ।

ਬਾਬਾ ਸ੍ਰੀ ਚੰਦ ਜੀ ਨੇ ਫੁਰਮਾਇਆ ਕਿ ਕਰਤਾਰ ਪੁਰ ਧਰਮ-ਸਾਲ ! ਇਹ ਸ੍ਰੀ 'ਕਰਤਾ ਪੁਰਖ' ਦੇ ਹੁਕਮ ਨਾਲ ਆਪ ਗੁਰੂ ਨੇ ਥਾਪੀ ਹੈ, ਤੇ ਇਥੋਂ ਦਾ ਲੰਗਰ ਵੀ ਉਹਦਾ ਜਾਰੀ ਕੀਤਾ ਅਪਣਾ ਹੀ ਹੈ, ਉਸੇ ਨੇ ਚਲਾਣਾਂ ਹੈ। ਜ਼ਮੀਨ ਦਾ ਅੰਨ ਦਾਣਾਂ ਹੀ ਇਤਨਾ ਹੋ ਜਾਂਦਾ ਹੈ ਕਿ ਮੁਕਦਾ ਨਹੀਂ। ਫੇਰ ਇਸ ਲੰਗਰ ਵਿਚ ਕਿਸੇ ਨੇ ਅਪਣੀ ਕ੍ਰਿਤ ਕਮਾਈ ਦਾ ਕੁਝ ਪਾਂਣਾ ਹੈ ਤਾਂ ਸਦਾ ਅਪਣੇ ਭਲੇ ਨੂੰ ਮੁਖ ਰਖ-ਕੇ ਪਾਣਾ ਹੈ। ਪਰ ਇਸ ਸਿਖ ਨੇ ਕਲਪਣਾਂ ਹੀ ਕੋਝੀ ਕੀਤੀ ਹੈ। ਜਿਸਤੇ ਦਸਣਾ ਜ਼ਰੂਰੀ ਸੀ ਕਿ ਇਹ ਦਾ ਆਇਆ ਵੀ ਸੁਫਲ ਰਹੇ।

ਸ੍ਰੀ ਬਾਬਾ ਜੀ ਨੇ ਫੁਰਮਾਇਆ- ਕਿ ਇਸ ਨੂੰ ! ਇਹ ਤਾਂ ਪਤਾ ਲੱਗ ਗਿਆ ਸੀ ਕਿ ਗੁਰੂ ਅੰਗਦ ਜੀ ਨੂੰ ਕੀ ਕੁਝ ਮਿਲਿਆ ਹੈ ? ਪਰ ਇਹ ਪਤਾ ਨਹੀਂ ਸੀ ਕਿ ਪਿਤਾ ਸਤਿਗੁਰੂ ਪੁੱਤ੍ਰਾਂ ਨੂੰ ਵੀ ਕੀ ਕੁਝ ਦੇ ਗਏ ਹਨ ? ਉਹ ਦਸਣਾਂ ਜ਼ਰੂਰੀ ਸੀ। ਕਿ ਇਸ ਨੂੰ ਸੰਸਾ ਨ ਰਹੇ।

ਸ੍ਰੀ ਬਾਬਾ ਜੀ ਨੇ ਆਖਿਆ–ਇਹ ! ਉਹੀ ਧਰਮ ਸਾਲਾ ਹੈ ਜਿਥੋਂ ਦੇ ਲੰਗਰ ਦੀ ਸੇਵਾ ਨੂੰ ਸ੍ਰੀ ਲਹਿਣਾਂ ਜੀ ਨੇ ਸਿਰ ਤੇ ਲੂਣ ਦੀ ਪੰਡ ਚੁਕ ਲਿਆਂਦੀ ਸੀ ਅਤੇ ਕਈ ਸਾਲ ਦੀ ਸੇਵਾ ਘਾਲ ਮਗਰੋਂ ਕੁਝ ਪਾਇਆ ਹੈ। ਹੁਣ ਉਹ ਖਡੂਰ ਵਿਚ–ਤੇ ਅਸੀਂ ਇਥੇ–ਯਾ ਹੋਰ ਕੋਈ ਜਿਥੇ ਕਿਤੇ ਹੋਵੇ ਅਤੇ ਗੁਰੂ ਨਾਮ ਦਾ ਲੰਗਰ ਚਲਾਏਗਾ—ਉਹ ਹਰ ਥਾਂ ਗੁਰੂ ਦਾ ਲੰਗਰ ਹੀ ਮੰਨਿਆ ਜਾਇਗਾ। ਇਸ ਵਿਚ ਕਿਸੇ ਨੂੰ ਸੰਸਾ ਨਹੀਂ ਰਹਿਣਾਂ ਚਾਹੀਦਾ। ਪਰ ਜਿਥੇ ਦੀ ਭਾਵਨਾ ਨਾਲ ਕੋਈ ਜਾਏ ? ਉਥੇ ਬਿਨਾ ਕਿਸੇ ਵਿਤਕਰੇ (ਸੰਸੇ) ਦੇ ਹਰ ਥਾਂ ਗੁਰੂ ਦੀ ਜਾਣ ਕੇ ਸਰਬਤ ਦੇ ਭਲੇ ਲਈ ਸੇਵਾ ਕਰੇ। ਤੱਦੇ ਹੀ ਪ੍ਰਵਾਨ ਹੋ ਸਕਦਾ ਹੈ। ਇਉਂ ਸੁਣ ਕੇ ਸਿਖ ਨੇ ਭੁਲ ਦੀ ਖਿਮਾਂ ਮੰਗੀ ਤੇ ਸਾਰੀ ਭੇਟਾ ਅਗੈ ਧਰੀ। ਪਰ ਬਾਬਾ ਜੀ ਨੇ ਮੋੜਕੇ ਆਖਿਆ– ਜਾਉ ! ਉਹ ਵੀ ਅਪਣਾਂ ਹੀ ਘਰ ਹੈ। ਉਥੇ ਦਾ ਲੰਗਰ ਵੀ ਅਪਣਾ ਹੈ। ਅਸੀਂ ਤੇਰੇ ਅਤੇ ਤੇਰੇ ਜਹੇ ਕਈ ਹੋਰਾਂ ਦੇ ਸਮਝਾਣ ਨੂੰ ਐਸਾ ਕੀਤਾ ਹੈ।

# ਸ੍ਰੀ ਮਾਤਾ ਸੁਲਖਣੀ ਜੀ ਦਾ ਬੈਕੁੰਠ ਗਮਨ

ਇਸ ਪਰਮ ਪਿਆਰੀ ਮਾਤਾ ਜੀ ਦਾ ਜਨਮ ਸੰਮਤ ੧੫੩੩ ਕਤਕ ੧੪ ਵੀਰਵਾਰ ਨੂੰ ਪਖੋਕੇ ਹੋਇਆ ਸੀ। ਇਨ੍ਹਾਂ ਨੂੰ ਸ਼ੁਭ ਮਹੂਰਤ ਵਿਚ ਜਨਮੀ ਅਤੇ ਸ਼ੁਭ ਲੱਖਣਾਂ ਦੀ ਜਾਣਕੇ ਪੰਡਤ ਨੇ ਨਾਮ 'ਸ਼ੁਭ ਲੱਖਣੀ' ਰਖਿਆ ਸੀ। ਜੋ ਪਿਛੋਂ 'ਸੁਲੱਖਣੀ' ਨਾਮ ਪ੍ਰਸਿਧ ਹੋਇਆ * ਇਨ੍ਹਾਂ ਦੀ ਸ਼ਾਦੀ ਸੰਮਤ ੧੫੪੬ ਜੇਠ ੨੪ ਨੂੰ ਵਟਾਲੇ ਹੋਈ। ਸ਼ਾਦੀ ਹੋਣ ਤੋਂ ੧੫੫੮ ਤੀਕ ਗੁਰੂ ਜੀ ਪਾਸ ਸੁਲਤਾਨ ਪੁਰ ਵਸੇ। ਫੇਰ ੨੧ ਸਾਲ ਪੇਵਕੇ ਘਰ ਰਹਿਕੇ ਪਤੀ ਵਿਛੋੜਾ ਸਹਿਆ ਸੀ। ਗੁਰੂ ਜੀ ਨੇ ਕਰਤਾਰ ਪੁਰ ਵਸਾਇਆ ਤੇ ਪ੍ਰਵਾਰ ਨੂੰ ਇਥੇ ਛੱਡ ਕੇ ਚੌਥੀ ਉਦਾਸੀ ਨੂੰ ਫੇਰ ਗਏ। ਜੋ ੯ ਸਾਲਾਂ ਪਿਛੋਂ ਮੁੜੇ ਸਨ। ਹੁਣ ਮਾਤਾ ਸੁਲਖਣੀ ਜੀ ਨੂੰ ਅਪਣੇ ਪ੍ਰਾਣ ਪਤੀ ਦੀ ਛੱਤਰ ਛਾਇਆ ਹੇਠ ਵਸਦੇ ੭ ਸਾਲ ਹੋਇ ਸਨ, ਪਰ ਗੁਰੂ ਜੀ ਪ੍ਰਲੋਕ ਗਮਨ ਕਰ ਗਏ।

ਇਨ੍ਹਾਂ ਨੇ ਜੋ ਜੋ ਮਰਿਯਾਦਾ ਅਪਣੇ ਘਰ ਦੀ ਅਪਣੇ ਸਵਾਮੀ ਗੁਰੂ ਨਾਨਕ ਜੀ ਵਲੋਂ ਚਲਾਈ ਵੇਖੀ ਸੀ। ਉਸ ਵਿਚ ਪਿਛੋਂ ਵੀ ਸਫਲਤਾ ਅਤੇ ਸਾਹਿਬ ਜਾਦਿਆਂ ਦੀ ਪੂਰੀ ਲਗਣ ਲਗੀ ਵੇਖੀ। ਹੁਣ ਮਾਤਾ ਜੀ ਹਰ ਤਰ੍ਹਾਂ ਪ੍ਰਸੰਨ ਸਨ—ਕਿ ਪੁਤਰਾਂ ਨੇ ਪਿਤਾ ਦੀ ਥਾਂ ਸੰਭਾਲ ਲਈ ਹੈ। ਅਗਰ ਕੋਈ ਸੰਸਾ ਹੈ ਸੀ ਤਾਂ ਇਕੋ ਇਹੋ ਸੀ, ਕਿ ਸ੍ਰੀ ਚੰਦ ਤਾਂ ਜਤੀ ਸੱਤੀ ਰਹਿਣਗੇ। ਪਰ ਲਖਮੀ ਚੰਦ ਵੀ ੪੨ ਸਾਲਾਂ ਦੇ ਹੋਣ ਲਗੇ ਹਨ। ਅਜੇ ਤੱਕ ਸ਼ਾਦੀ ਕਰਣ ਨੂੰ ਇਹ ਤਿਆਰ ਨਹੀਂ ਹਨ। ਜੋ ਘਰ ਆਏ ਕਈ ਨਾਤੇ ਮੋੜ ਦਿੰਦੇ ਰਹੇ।

---

* ਇਨ੍ਹਾਂ ਵਿਚ ਸਾਸਤ੍ਰ ਉਕਤੀ ਅਨੁਸਾਰ ੩੨ ਲਛਣ ਪੂਰੇ ਸਨ—ਜੋ ਕਰੋੜਾਂ ਵਿਚੋਂ ਕਿਸੇ ਇਕ ਭਾਗਵਾਨ ਇਸਤ੍ਰੀ ਵਿਚ ਪਾਏ ਜਾਂਦੇ ਹਨ। ਅਗਰ ਇਥੇ ਉਨ੍ਹਾਂ ਦਾ ਨਿਰਨਾਂ ਲਿਖਦੇ ਤਾਂ ਪੁਸਤਕ ਵਧਣ ਦਾ ਡਰ ਸੀ।

ਸ੍ਰੀ ਮਾਤਾ ਜੀ ਦੀ ਇਹ ਖਾਹਿਸ਼ ਰਹਿੰਦੀ। ਕਿ ਮੇਰੇ ਹੁੰਦਿਆਂ ਹੀ ਇਹ ਸ਼ਾਦੀ ਕਰ ਲੈਂਦੇ ? ਤਾਂ ਅਗੇ ਦੀ ਮੈਂ ਅਪਣੀ ਵੇਲ ਵਧਦੀ ਵੇਖ ਜਾਂਦੀ। ਪਰ ਇਨ੍ਹਾਂ ਦੇ ਐਸਾ ਸਮਾਂ ਵੇਖਣ ਵਿਚ ਦੇਰ ਸੀ, ਅਤੇ ਸ੍ਰੀਰ ਤਿਆਗਣ ਵਿਚ ਕੋਈ ਦੇਰ ਨਹੀਂ ਰਹਿ ਗਈ ਸੀ।

ਸ੍ਰੀ ਮਾਤਾ ਸੁਲਖਣੀ ਜੀ–ਪੂਰਨ ਧੰਨਤਾ ਦੇ ਯੋਗ ਸਨ। ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੀ ਧਰਮ ਪਤਨੀ (ਘਰ ਵਾਲੀ) ਹੋਣ ਦਾ ਮਾਣ ਪ੍ਰਾਪਤ ਸੀ। ਇਨ੍ਹਾਂ ਨੇ ਅਪਣੇ ਸਵਾਂਮੀਂ ਦੀਆਂ ੪ ਉਦਾਸੀਆਂ ਦੇ ੩੦ ਸਾਲਾ ਅਰਸੇ ਅੰਦਰ ਉਨ੍ਹਾਂ ਦੀ ਉਡੀਕਾਂ ਰਖ ਰਖ ਕੇ ਦਿਨ ਬਿਤਾਏ ਸਨ। ਇਨ੍ਹਾਂ ਦੇ ਸੱਬਰ ਸੰਤੋਖ ਅਤੇ ਸ਼ੁਕਰ ਗੁਜ਼ਾਰੀ ਨੂੰ ਸਤਿਗੁਰੂ ਦੂਰ ਬੈਠੇ ਵੀ ਅਨਭਵ ਕਰਦੇ ਰਹੇ। ਪਰ ਮਜ਼ਬੂਰੀ ਦੀ ਹਾਲਤ ਵਿਚ ਇਨ੍ਹਾਂ ਨੂੰ ਇਤੱਨਾਂ ਭਾਰੀ ਵਿਛੋੜਾ ਦਿਤਾ ਸੀ। ਹੁਣ ਦੁਬਾਰਾ ਉਹ, ਇਨ੍ਹਾਂ ਨੂੰ ਬ੍ਰਿਹੋਂ ਦੁਖਾਂ ਵਿਚ ਘੁਲਦੇ ਵੇਖਣਾਂ ਪਸੰਦ ਨਹੀਂ ਕਰਦੇ ਸਨ।

ਗੁਰੂ ਜੀ ਆਪ ਤਾਂ ਸੱਚ ਖੰਡ ਅੰਦਰ ਨਿਰੰਕਾਰ ਦੀ ਜੋਤ ਵਿਚ ਵਸੱਦੇ ਹੋਵਣ, ਅਤੇ ਇਥੇ ਉਨ੍ਹਾਂ ਦੀ 'ਅਰਧੰਗੀ' ਅਜੇ ਬ੍ਰਿਹੋਂ ਦੁਖ ਵਿਚ ਧੁਖੱਦੀ ਪਈ ਹੋਵੇ--ਇਹ ਅਯੋਗ ਗਲ ਸੀ।

ਚਾਹੇ ਗੁਰੂ ਜੀ ਅਬਨਾਸ਼ੀ ਰੂਪ ਹੋ ਕੇ 'ਅਬਨਾਸ਼ੀ ਸੁਖ ਪਏ ਮਾਂਣਦੇ ਸਨ। ਪਰ ਜਗਤ ਮਾਤ 'ਸੁਲਖਣੀ' ਦੀ ਬ੍ਰਿਹੋ ਤੜਪ ਆਪ ਨੂੰ ਉਸ ਰੂਪ ਵਿਚ ਵੀ ਕਦੀ ਕਦੀ ਝਲਕਾਰਾ ਮਾਰ ਦੇਂਦੀ, ਤੇ ਉਨ੍ਹਾਂ ਨੂੰ ਕਈ ਵਾਰ ਦੇ ਦਿਤੇ ਹੋਏ ਭਰੋਸੇ ਤੇ ਬਚਨ ਚੇਤੇ ਆ ਜਾਂਦੇ ਕਿ ਹੁਣ ਨਹੀਂ ਵਿਛੋੜਾ ਦਿਆਂਗੇ।

ਇਉਂ ਜਾਪਦਾ ਹੈ ਕਿ ਗੁਰੂ ਜੀ ਨੇ ਅਪਣੇ ਸ਼ਹੁ ਨਿਰੰਕਾਰ ਪਾਸ ਬੇਨਤੀ ਕੀਤੀ ਹੋਣੀ ਹੈ ਕਿ ਤੁਸੀ ਅਪਣੀ ਸੁਹਾਗਣ ਨੂੰ ਬੁਲਾ ਲਿਆ ਹੈ। ਪਰ ਮੇਰੀ ਸੁਹਾਗਣ ਤਾਂ ਮੇਰੇ ਬਿਨਾ ਵਿਲਕਦੀ ਪਈ ਹੈ।

ਉਹਨੇ ਅਗੇ ਹੀ ਬਹੁਤ ਵਿਛੋੜਾ ਸਹਿਆ ਹੈ, ਹੁਣ ਹੁਕਮ ਹੋਵੇ ? ਤਾਂ ਉਹਨੂੰ ਲਿਆ ਕੇ ਅਕੱਠੇ ਹੀ ਤੇਰੇ-"ਤੇਰੇ ਦਰ-ਘਰ"-ਵਿਚ ਬੈਠੇ ਸੋਹਿਲੇ ਗਾਈਏ। ਭੱਲਾ ਇਹ ਗਲ ਕਿਉਂ ਨਾ ਮੰਨੀ ਜਾਂਦੀ ? ਅਗੇ ਤਾਂ ਗੁਰੂ ਜੀ ਸਰਬਤ ਦਾ ਭਲਾ ਮੰਗਦੇ ਰਹੇ ਉਹ ਸਾਰੇ ਫਿਰਦੇ ਅਤੇ ਜਗਤ ਜਲੰਦੇ ਨੂੰ ਠਾਰਨ ਦਾ ਜਤਨ ਕਰਦੇ ਰਹੇ। ਪਰ ਹੁਣਿ ਤਾਂ ਨਿਰੰਕਾਰ ਦੀ ਹਜ਼ੂਰੀ ਵਿਚ ਬੁਲਾਏ ਬੈਠੇ ਸਨ।

ਅੱਜ ਆਪਣੀ ਸੇਵਕਣ ਲਈ ਕੁਝ ਮੰਗ ਕੀਤੀ--ਤਾਂ ਪਾ ਲੀਤੀ ਦਿਸਦੀ ਹੈ ਕਿਉਂਕਿ ਅੱਜ ਗੁਰੂ ਜੀ ਨੇ ਠੀਕ ਅੰਤ ਸਮੇਂ ਆਪਣੀ ਪਿਆਰੀ ਜੀ ਨੂੰ ਆ ਕੇ ਦਰਸ਼ਨ ਦਿਤੇ।

ਇਧਰ ! ਕਰਤਾਰ ਪੁਰ ਵਸਦੀ ਮਾਤ ਸੁਲਖਣੀ ਜੀ-ਜੋ ਆਪਣੇ ਪਿਆਰੇ ਸ੍ਵਾਮੀ ਜੀ ਦਾ "ਅਬਨਾਸ਼ੀ ਰੂਪ" ਮਨ ਵਿਚ ਵਸਾ ਕੇ ਸਿਮਰਨ ਧਿਆਨ ਕਰਦੇ ਹੁੰਦੇ ਸਨ। ਅਜ ਅਖੀਰ ਦੇ ਦਿਨ ਵੀ ਬੈਠੇ ਸਨ। ਸਤਿਗੁਰੂ ਜੀ ਨੇ ਆਕੇ ਅੰਤਰ ਆਤਮੇਂ ਨੂਰੀ ਰੂਪ ਵਿਚ ਇਨ੍ਹਾਂ ਨੂੰ ਦਰਸ਼ਨ ਦਿੱਤੇ। ਆਪਣੇ ਆਵਨ ਦਾ ਗਿਆਨ ਕਰਾਇਆ, ਅਤੇ ਇਨ੍ਹਾਂ ਦੀ ਜੀਵ ਕਲਾ ਨੂੰ ਦਸਮ ਦੁਆਰ ਰਾਹੀਂ ਖਿੱਚ ਕੇ `ਬਾਹਰ ਕੀਤਾ।

ਉਹ ਗੁਰੂ ਨਾਨਕ ਦੇਵ ਜੀ ! ਜੋ ਕੱਦੀ ਲਾੜੇ ਦੇ ਰੂਪ ਵਿਚ-- ਸ੍ਰੀ ਸੁਲਖੱਣੀ ਨੂੰ ਵਿਆਹ ਕੇ ਵਟਾਲੇ ਤੋਂ "ਸੁਲਤਾਨ ਪੁਰ"—ਲੈ ਗਏ ਸਨ। ਅਜ ਉਸ ਨਾਤੇ ਅੰਤ ਸਮੇਂ ਸਹਾਇਕ ਹੋਣ ਨੂੰ ਆਏ, ਅਤੇ ਇਨ੍ਹਾਂ ਦੀ ਆਤਮਾ ਨੂੰ ਸ੍ਰੀਰ ਦੀ ਮੜ੍ਹੋਲੀ ਵਿਚੋਂ ਕੱਢ ਕੇ ਸੱਚੇ ਸੁਲਤਾਨ ਦੀ ਸੱਚੀ ਪੁਰੀ (ਸੱਚ ਖੰਡ) ਵੱਲ ਲੈ ਤੁਰੇ।

ਗੁਰੂ ਨਾਨਕ ਸਾਹਿਬ ਨੂੰ ਇਵੇਂ ਹੀ ਫਬਦਾ ਸੀ। ਉਹ ਦੂਜੇ ਦੁਨੀਆਂ ਦਾਰਾਂ ਵਾਂਗੂੰ ਨਹੀਂ ਸਨ। ਜੋ ਮਤਲਬ ਦੇ ਸਾਥੀ ਅਤੇ ਜੀਂਵੰਦੇ ਹੀ ਵਿਛੱੜ ਜਾਂਦੇ ਹਨ। ਪਰ ਗੁਰੂ ਜੀ ਤਾਂ ਆਪਣੇ ਸੇਵਕਾਂ

ਨੂੰ ਜਮਾਂ ਦੇ ਵੱਸ ਪੈਣ ਨੂੰ ਛੱਡ ਨਹੀਂ ਦਿੰਦੇ। ਉਹ ਲੋਕ ਪ੍ਰਲੋਕ ਦੇ ਸਹਾਇਕ ਹਨ। ਗੁਰੂ ਨਾਨਕ ਜੀ—ਜੋ ਹੋਰਾਂ ਨੂੰ ਅੰਤ ਸਮੇਂ ਸਹਾਇਤਾ ਕਰਦੇ ਹਨ। ਉਹ ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਜੀ ਦੀ ਜਨਮ ਦਾਤਾ ਤੇ ਆਗਿਆਕਾਰ—ਉਮਰ ਦੀ ਸਾਥਨ, ਸ੍ਰੀ ਸੁਲਖੱਣੀ ਜੀ ਦੀ ਸਹਾਇਤਾ ਕਰਨ ਨੂੰ ਅੰਤ ਵੇਲੇ ਆਏ ਤੇ ਸਦਾ ਸੁੱਖੀ ਰਖਣ ਲਈ ਆਪਣੇ ਵਿਚ ਅਭੇਦ ਕੀਤਾ, ਇਹ ਦਿਨ ਮਘਰ ੨੪ ਬੁਧਵਾਰ ਅਤੇ ਬਿਕ੍ਰਮੀ ਸੰਮਤ ੧੫੯੬ ਦਾ ਸੀ। ਜਦੋਂ ਕਿ ਸ੍ਰੀ ਮਾਤ ਸੁਲਖੱਣੀ ਜੀ ਕਰਤਾਰ ਪੁਰ ਵਿਚੋਂ ਸੱਚ ਖੰਡ ਨੂੰ ਪਧਾਰੇ ਸਨ।

ਬਾਬਾ ਸ੍ਰੀ ਚੰਦ ਅਤੇ ਲਖਮੀ ਚੰਦ ਜੀ ਨੇ ਅੱਜ ਨਿਤ ਦੇ ਸਮੇਂ ਤੋਂ ਵਧੀਕ ਆਪਣੀ ਮਾਤਾ ਜੀ ਨੂੰ ਸਮਾਧੀ ਵਿਚ ਬੈਠੇ ਵੇਖਿਆ। ਪਹਿਲੇ ਬੁਲਾਇਆ, ਫਿਰ ਹਿਲਾ ਜੁਲਾ ਕੇ ਸੁਰਤ ਵਿਚ ਲਿਆਉਣ ਦੀ ਕੋਸ਼ਸ਼ ਕੀਤੀ। ਪਰ ਅਕਾਰਥ ਗਈ, ਕਿ ਉਹ ਤਾਂ ਸਮਾ ਚੁੱਕੇ ਸਨ। ਦੋਵੇਂ ਸਾਹਿਬਜ਼ਾਦੇ ਹੈਰਾਨ ਹੋਇ। ਸ੍ਰੀ ਮਾਤਾ ਜੀ ਦਾ ਅਚੱਨ ਚੇਤ ਚਲਾਣਾਂ ਕਰ ਜਾਣਾਂ ਵੀ ਇਹਨਾਂ ਲਈ ਬਹੁਤ ਦੁਖਦਾਈ ਸੀ। ਪਰ ਭਾਣੇ ਨੂੰ ਸੱਤ ਕਰ ਮੰਨਿਆਂ ਤੇ ਇਨ੍ਹਾਂ ਨੂੰ ਆਸਨ ਉਤੇ ਹੀ ਲਿਟਾ ਦਿੱਤਾ।

ਇਹ ਖਬਰ ਪਲੋ ਪਲੀ ਵਿਚ ਸਾਰੇ ਨਗਰ ਵਿਚ ਪਸਰ ਗਈ, ਤੇ ਵਹੀਰਾਂ ਪਾ ਕੇ ਲੋਕੀ ਆਏ। ਸਾਰੇ ਹੀ ਇਨ੍ਹਾਂ ਨੂੰ ਆਪਣੀ "ਧਰਮ ਮਾਤਾ" ਜਾਣ ਕੇ ਸਤਿਕਾਰਿਆ ਕਰਦੇ ਸਨ। ਅਜ ਬ੍ਰਿਹੋਂ ਵਿਚ ਵਿਲਕਦੇ, ਅਥਰੂ ਵਹਾਦੇ, ਤੇ ਇਨ੍ਹਾਂ ਦੇ ਗੁਣਿ ਚੰਗਿਆਈਆਂ ਨੂੰ ਸਲਾਂਹੁੰਦੇ ਪਏ ਸਨ। ਬਾਬਾ ਸ੍ਰੀ ਚੰਦ ਜੀ ਨੇ ਸਾਰਿਆਂ ਨੂੰ ਚੁੱਪ ਕਰਾਇਆ ਤੇ ਸ਼ਬਦ ਨਾਲ ਜੋੜਿਆ। ਫੇਰ ਮਾਤਾ ਜੀ ਦੇ ਸ੍ਰੀਰ ਨੂੰ ਅਸ਼ਨਾਨ ਕਰਵਾਏ, ਬਬਾਨ ਤੇ ਰਖਾਇਆ, ਅਤੇ ਸ਼ਬਦ ਚੌਂਕੀ ਦੀ ਧੁਨੀ ਵਿਚ ਚਿਖਾ ਤੇ ਟਿਕਾ ਕੇ ਦਾਹ ਸੰਸਕਾਰ ਕੀਤਾ। ਤੇਰਵੇਂ ਦਿਨ ਉਸੇ ਤਰ੍ਹਾਂ ਭਾਰੀ ਜੱਗ ਕੀਤਾ, ਜੈਸਾ ਕਿ ਗੁਰੂ ਪਿਤਾ ਜੀ ਦੇ

ਮਗਰੋਂ ਜੱਸ ਪਾਇਆ ਸੀ। ਇਸ ਸਮੇਂ ਵੀ ਅਲਾਕੇ ਵਾਰ ਸਿਖ ਸੰਗਤਾਂ ਅਤੇ ਗੁਰੂ ਅੰਗਦ ਸਾਹਿਬ ਵੀ ਆਏ। ਜੋ ਕਈ ਦਿਨ ਰਹਿਣ ਮਗਰੋਂ ਘਰਾਂ ਨੂੰ ਪਧਾਰੇ ਸਨ।

## ਬਾਬਾ ਸ੍ਰੀ ਚੰਦ ਜੀ ਦੀ ਤੀਰਥ ਯਾਤਰਾ

ਅਸੀਂ ਪਿਛੇ ਦਸ ਆਏ ਹਾਂ ਕਿ ਜਿਥੇ ਬਾਬਾ ਸ੍ਰੀ ਚੰਦ ਜੀ ਆਪਣੇ ਗੁਰੂ ਪਿਤਾ ਦੀ ਬਾਣੀ ਦੇ ਪੂਰਨ ਗਿਆਨੀ ਸਨ। ਉਥੇ ਉਹ ਬ੍ਰਹਮਚਾਰੀ ਰੂਪ ਵਿਚ ਸ੍ਰੀ ਨਗਰ (ਕਸ਼ਮੀਰ) ਜਾ ਕੇ ਵੇਦਾਂਤ ਅਤੇ ਦੂਜੇ ਕਈ ਹਿੰਦੂ ਧਰਮ ਗ੍ਰੰਥਾਂ ਦਾ ਅਧੈਨ ਵੀ ਕਰ ਚੁਕੇ ਸਨ। ਤਦੇ ਇਨ੍ਹਾਂ ਦੇ ਮਨ ਵਿਚ "ਸਨਤਾਨ ਧਰਮ"—ਮਰਿਯਾਦਾ ਦਾ ਵੀ ਬਹੁਤ ਸਤਿਕਾਰ ਸੀ।

ਇਥੇ ਇਹ ਗਲ ਦਸ ਦੇਣੀ ਜਰੂਰੀ ਹੈ ਕਿ ਗੁਰੂ ਨਾਨਕ ਸਾਹਿਬ ਆਪ ਵੀ ਸਨਾਤਨ ਧਰਮ ਮਰਿਯਾਦਾ ਦੀਆਂ ਸਹੀ ਰੀਤਾਂ ਰਸਮਾਂ ਦੇ ਖਿਲਾਫ ਨਹੀਂ ਸਨ। ਸਗੋਂ ਮੁਸਲਮਾਨੀ ਰਾਜ ਵੇਲੇ ਹਿੰਦੂ ਧਰਮ ਦੀਆਂ ਭਾਰਤੀ ਨਸ਼ਾਨੀਆਂ ਨੂੰ ਉਹ ਮਿਟ ਰਹੀਆਂ ਵੇਖ ਕੇ ਸਖਤ ਦੁਖੀ ਹੁੰਦੇ ਸਨ। ਤਦੇ ਉਹਨਾਂ ਨੇ--"ਬਸੰਤ ਹਿੰਡੋਲ ਰਾਗ" ਦੇ ਇਕ ਸ਼ਬਦ ਅੰਦਰ ਆਪਣੇ ਨਿਰੰਕਾਰ ਪਾਸੋਂ ਇਹ ਸ਼ੁਭ ਮੰਗਾਂ ਮੰਗੀਆਂ ਸਨ।

"ਤੀਰਥ ਸਿੰਮ੍ਰਤ ਪੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ *

ਭਾਵ—ਹੇ ਵਾਹਿਗੁਰੂ ਜੇ ਕਰ ਆਪ ਮੇਰੀ ਕਿਸੇ ਘਾਲ ਕਮਾਈ ਉਤੇ ਪ੍ਰਸੰਨ ਹੋ ਸਕੇ ਹੋਵੋ ? ਤਾਂ ਮੈਨੂੰ ਦਿਹਾੜਦਾਰੀ (ਮਜ਼ੂਰੀ) ਬਦਲੇ ਇਹ ਕੁਝ ਦੇਵੋ।—ਜਿਨ੍ਹਾਂ ਨੂੰ ਭਾਰਤ ਵਿਚੋਂ ਮਿਟਾ ਦਿਤਾ ਜਾ ਰਿਹਾ ਹੈ। ਮੇਰੀ ਖਾਹਸ਼ ਹੈ ਕਿ—'ਤੀਰਥ ਸਤਿਕਾਰ--ਸ਼ਾਸਤਰ ਸਿੰਮ੍ਰਤੀ ਮਰਯਾਦਾ ਅਤੇ ਪੁੰਨ ਦਾਨ ਕਰਨਾ' (ਗੁਰਮੁਖ ਨਾਮ ਦਾਨ ਇਸ਼ਨਾਨ) ਸਦਾ ਕਾਇਮ ਰਹੇ।

ਗੁਰੂ ਨਾਨਕ ਸਾਹਿਬ ਅਗਰ ਕਿਸੇ ਮਨ ਘੜਤ ਪੁਰਾਤਨ

ਰਸਮ ਯਾ ਗਲਤ ਚਾਲੂ ਹੋ ਚੁਕੀ (ਸਨਾਤਨ ਮੰਨੀ ਜਾ ਰਹੀ) ਰੀਤ ਰਸਮ ਦੇ ਖਿਲਾਫ ਸਨ, ਯਾ ਉਸ ਦੇ ਦੂਰ ਕਰਨ ਦਾ ਉਪਰਾਲਾ ਕਰਦੇ ਰਹੇ ਤਾਂ ਇਸ ਲਈ ਕਿ ਆਪਣੇ ਖਿਆਲ ਮੁਤਾਬਿਕ ਉਸ ਨੂੰ ਉਹ ਦੇਸ਼ ਲਈ ਹਾਨੀਕਾਰਕ ਜਾਣਦੇ ਸਨ । ਜੈਸਾ ਕਿ ਮਨੂੰ ਸਿੰਮ੍ਰਤੀ ਮੁਤਾਬਿਕ ਛੱਡੀਆਂ ਬ੍ਰਾਹਮਣਾਂ ਬੀਂ ਬਿਨਾਂ ਕਿਸੇ ਨੂੰ ਵੇਦ ਪੜ੍ਹਨ ਸੁਣਨ ਦਾ ਅਧਿਕਾਰ ਨਹੀਂ ਸੀ ਅਤੇ ਸੂਦਰ ਵੈਸ਼ਾਂ ਨੂੰ ਨੀਚ ਜਾਣ ਕੇ ਦੁਰਕਾਰਿਆ ਰੱਖਿਆ ਸੀ। ਇਹੋ ਜਹੀਆਂ ਰਸਮਾਂ ਰੀਤਾਂ ਜੋ ਪੁਰਾਤਨ ਸਮੇਂ ਦੇ ਬ੍ਰਾਹਮਣ ਪੰਡਤਾਂ ਯਾ ਹਿੰਦੂ ਰਾਜ ਪ੍ਰਮੁਖਾਂ ਤੇ ਕਰਮਚਾਰੀਆਂ ਬਈ ਭਾਵੇਂ ਫਾਇਦੇ ਮੰਦ ਸਨ। ਪਰ ਦੇਸ਼ ਵਾਸਤੇ ਸਖਤ ਹਾਨੀਕਾਰਕ ਸਾਬਤ ਹੋ ਚੁਕੀਆਂ ਸਨ।

ਇਹ ਦੇਸ਼ (ਭਾਰਤ) ਅਤੇ ਸਮਾਜ ! ਇਸੇ ਵਿੱਤਕਰੇ ਭਰੀ ਫੁਟ ਦੇ ਕਾਰਨ ਹੀ ਗੁਲਾਮੀ ਵਿਚ ਜਕੜਿਆ ਗਿਆ ਸੀ। ਗੁਰੂ ਨਾਨਕ ਸਾਹਿਬ ਨੇ ਸਚਾ ਵੈਦ ਰੂਪ ਹੋ ਕੇ ਇਸ ਬੀਮਾਰੀ ਨੂੰ ਮੁੱਢ ਬੀਂ ਫੜਿਆ, ਅਤੇ ਦੂਰ ਕਰਨ ਦਾ ਇਹ ਅਲਾਜ ਦਸਿਆ ਸੀ—"–ਕਿ ਸਾਰੇ ਲੋਕੀ ਉਸ ਪਿਤਾ ਪਰਮੇਸ਼ਰ ਦੇ ਬਨਾਏ ਤੇ ਭੇਜੇ ਆਏ ਹਨ। ਜੈਸੇ ਪਿਤਾ ਪਰਮੇਸ਼ਰ ਵਲੋਂ ਸਿਰ ਉਤੇ ਆਕਾਸ਼-ਪੈਰਾਂ ਹੇਠ ਧਰਤੀ ਅਤੇ ਵਿਚਾਲੇ ਸੂਰਜ ਚੰਨ੍ਹ ਦੀ ਰੋਸ਼ਨੀ ਤੇ ਫੇਰ ਸਰਦੀ ਗਰਮੀ ਤੇ ਹਵਾ-ਪਾਂਣੀ ਸਾਰਿਆ ਲਈ ਸਾਂਝਾ ਤੇ ਵਰਤਣ ਦਾ ਕੁਦਰਤੀ ਹੱਕ ਹੈ ਤੈਸੇ ਹੀ ਵੇਦ ਬਾਣੀ ਵ ਰੱਬੀ ਗਿਆਨ ਦੀ ਪ੍ਰਾਪਤੀ ਦਾ ਵੀ ਸਾਰਿਆਂ ਨੂੰ ਇਕੋ ਜਿਹਾ ਹੱਕ ਹੈ।" ਗੁਰੂ ਜੀ ਮਨੋਂ ਸਿੰਮ੍ਰਤੀ ਦੀਆਂ ਇਹੋ ਜਹੀਆ ਵਿਚਾਰਾਂ ਨਾਲ ਸਹਿਮਤ ਨਹੀਂ ਸਨ--ਜਿਨ੍ਹਾਂ ਨਾਲ ਕਿਸੇ ਪੁਰਸ਼ ਨੂੰ ਐਸੇ ਅਧਿਕਾਰਾਂ ਬੀ ਵਾਂਜੇ ਰਖਿਆ ਜਾਏ।

ਜਿਨ੍ਹਾਂ ਲੋਕਾਂ ਨੂੰ ਐਸੇ ਪ੍ਰਚਾਰ ਨਾਲ ਆਪਣਾ ਜਾਤੀ ਨੁਕਸਾਨ ਦਿਸਦਾ ਸੀ, ਉਨ੍ਹਾਂ ਨੇ ਹੀ ਗੁਰੂ ਜੀ ਨੂੰ ਇੱਟਾਂ ਵੱਟੇ ਮਾਰੇ ਤੇ ਕੁਰਾਹੀਆ ਆਖਦੇ ਰਹੇ। ਪਰ ਉਹ ਤਾਂ ਇਸ ਵਿੱਤਕਰੇ ਦੀ ਪੈਦਾਵਾਰ ਫੁਟ ਨੂੰ

ਦੂਰ ਕਰ ਕੇ ਭਾਰਤ ਵਾਸੀਆਂ ਨੂੰ-"ਭਾਈ ਭਾਈ-ਭਾਈ"-ਹੋ ਜਾਣਾ ਸਿਖਾਂਦੇ ਰਹੇ ਸਨ। ਤੱਦੇ ਉਨ੍ਹਾਂ ਨੇ ਆਪ ! ਰਘੁਵੰਸ਼ੀ ਕੁੱਲ ਦੇ ਬੇਦੀ ਛੱਤ੍ਰੀ (ਖੱਤ੍ਰੀ) ਹੁੰਦਿਆਂ ਵੀ ਇਹ ਕਿਹਾ ਸੀ-

"ਨੀਚਾਂ ਅੰਦਰ ਨੀਚ ਜਾਤਿ ਨੀਚੀ ਹੂ ਅਤਿ ਨੀਚ।
ਨਾਨਕ ਤਿਨ ਕੈ ਸੰਗ ਸਾਥ ਵਡਿਆਂ ਸਿਉਂ ਕਿਆ ਰੀਸ।"

ਇਸ ਉਕਤ ਵਿਚਾਰ ਥੀਂ ਸਾਬਤ ਹੋ ਜਾਂਦਾ ਹੈ ਕਿ ਗੁਰੂ ਨਾਨਕ ਜੀ-"ਸਨਾਤਨ ਧਰਮ ਮਰਯਾਦਾ" ਦੀਆਂ ਬਿਗੜ ਚੁਕੀਆਂ ਰਸਮਾਂ ਯਾ ਪਖੰਡ ਦੇ ਖਿਲਾਫ ਸਨ। ਵਰਨਾਂ ਉਹ ਆਪ ਸੱਤ ਧਰਮ ਦੇ ਪ੍ਰਚਾਰ ਲਈ ਆਏ ਅਤੇ ਸੱਤ ਧਰਮ ਪ੍ਰਚਾਰਨ ਵਾਲੇ ਧਰਮ ਗ੍ਰੰਥਾਂ ਯਾ ਧਾਰਮਿਕ ਕੇਂਦਰੀ (ਤੀਰਥਾਂ) ਅਸਥਾਨਾਂ ਦੇ ਸਤਿਕਾਰ ਨੂੰ ਸੁਰਜੀਤ ਰਖਣ ਦੇ ਪੂਰੇ ਖਾਹਸ਼ਮੰਦ ਸਨ। ਇਸੇ ਕਾਰਨ ਬਾਬਾ ਸ੍ਰੀ ਚੰਦ ਵੀ ਆਪਣੇ ਗੁਰੂ ਨਾਨਕ ਪਿਤਾ ਦੇ ਇਸ ਆਸ਼ੇ ਥੀਂ ਪੂਰੇ ੨ ਜਾਣੂੰ ਤੇ ਪ੍ਰਭਾਵਤ ਸਨ।

ਹੁਣਿ ਆਪਣੀ ਸ੍ਰੀ ਮਾਤ ਸੁਲੱਖਣੀ ਜੀ ਦੇ ਪ੍ਰਲੋਕ ਗਮਨ ਮਗਰੋਂ ਬਾਬਾ ਸ੍ਰੀ ਚੰਦ ਜੀ ਬਹੁਤ ਇਕਾਂਤ ਵਾਸੀ ਹੋ ਗਏ। ਇਹ ਕਈ ੨ ਦਿਨ ਸਮਾਧੀ ਲਾ ਕੇ ਲੁਕੇ ਬੈਠੇ ਰਹਿੰਦੇ। ਜੇ ਉਠਦੇ ਤਦ ਭੀ ਬਹੁਤ ਥੋੜਾ ਬੋਲਦੇ ਸਨ। ਉਹ ਵੀ ਵੈਰਾਗ ਭਰੇ ਉਪਦੇਸ਼ ਹੀ ਸੁਣਾਇਆ ਕਰਦੇ, ਜਿਸ ਤੇ ਮੋਹ ਮਾਇਆ-ਅਤੇ ਕੁਟੰਬ ਪ੍ਰਵਾਰ ਵਿਚ ਨਿਰਲੇਪ ਰਹਿਣ ਦਾ ਢੰਗ ਦਸਦੇ ਹੁੰਦੇ, ਅਤੇ ਇਉਂ ਨਿਸਚਤ ਹੁੰਦਾ ਸੀ ਕਿ ਆਪ ਹੁਣ ਕਿਤੇ ਦੁਰਾਢੇ ਜਾਣ ਦੀਆਂ ਸੋਚਾਂ ਸੋਚਦੇ ਤੇ ਰਾਹ ਬਣਾ ਰਹੇ ਹਨ।

ਇਸੇ ਤਰ੍ਹਾਂ ਇਕ ਦਿਨ ਕਥਾ ਉਪਦੇਸ਼ ਮਗਰੂੰ ਬਾਬਾ ਸ੍ਰੀ ਚੰਦ ਜੀ ਨੇ ਆਪਣਾ ਤੀਰਥ ਯਾਤਰਾ ਨੂੰ ਜਾਣ ਦਾ ਖਿਆਲ ਦਸਿਆ, ਤਾਂ ਬਾਬਾ ਲਖਮੀ ਚੰਦ ਜੀ ਨੂੰ ਫਿਕਰ ਹੋਇਆ-ਕਿ ਇਸੇ ਬਹਾਨੇ ਆਪ ਜੀ

ਮੇਰੇ ਪਾਸੋਂ ਪਲਾ ਛੁੱਡਾ ਰਹੇ ਹਨ। ਪਰ ਇਨ੍ਹਾਂ ਨੇ ਬਾਬਾ ਸ੍ਰੀ ਚੰਦ ਜੀ ਦੀ ਜ਼ਬਰਦਸਤ ਖਾਹਸ਼ ਵੇਖ ਕੇ ਰੋਕਨ ਦਾ ਹੱਠ ਨਾ ਕੀਤਾ ਅਤੇ ਆਪ ਵੀ ਨਾਲੇ ਚਲੇ ਗਏ ਕਿ--ਇਸ ਤਰ੍ਹਾਂ ਨਾਲ ਛੇਤੀ ਮੋੜ ਲਿਆ ਸਕਾਂਗੇ।

ਬਾਬਾ ਸ੍ਰੀ ਚੰਦ–ਭਾਈ ਕਮਲੀਆ ਜੀ (ਇਨ੍ਹਾਂ ਦੇ ਸੇਵਕ) ਅਤੇ ਸ੍ਰੀ ਲਖਮੀ ਚੰਦ ਜੀ ਕੁਝ ਹੋਰ ਸਾਥੀਆਂ ਸਮੇਤ–ਕਈ ਥਾਈਂ ਰਾਹ ਵਿਚ ਮੁਕਾਮ ਕਰਦੇ ਇਹ ਸਾਰੇ ਹਰਦਵਾਰ ਜਾ ਅਪੜੇ * ਅਤੇ "ਕਨਖਲ"—ਵਿਚ ਸ੍ਰੀ ਗੰਗਾ ਕਨਾਰੇ ਜਾ ਡੇਰਾ ਕੀਤਾ। ਫੇਰ–ਹਰਿ ਕੀ ਪਉੜੀ–ਬ੍ਰਹਮ ਕੁੰਡ" ਭੀਮ ਗੋਡਾ–ਤੇ ਹੋਰ ਕੋਈ ਨੀਅਤ ਥਾਵਾਂ ਉਤੇ ਅਸ਼ਨਾਨ ਦਾਨ ਕਰਕੇ ਮਨ ਨੂੰ ਨਿਰੰਕਾਰੀ ਧਿਆਨ ਵਿਚ ਜੋੜਦੇ ਰਹੇ।

ਇਥੇ ਆਪ ਜੀ ਨੇ ਆਪਣੇ "ਸਤਿ ਗੁਰੂ ਨਾਨਕ ਪਿਤਾ" ਦੇ ਪਵਿਤਰ ਅਸਥਾਨ ਦੇ ਦਰਸ਼ਨ ਵੀ ਕੀਤੇ–ਸਾਧੂ ਸੰਤਾਂ ਅਤੇ ਯਾਤਰੂਆਂ ਤਾਂਈਂ ਸ਼ੁੱਭ ਉਪਦੇਸ਼ ਸੁਣਾਂਦੇ ਰਹੇ ਸਨ। ਇਸੇ ਤਰ੍ਹਾਂ ਕਈ ਦਿਨ "ਰਿਖੀ ਕੇਸ਼"- "ਲਛਮਨ ਝੂਲਾ" ਤੇ ਹੋਰ ਕਈ ਥਾਵਾਂ ਨੂੰ ਵੇਖਿਆ ਸੀ। ਬਾਬਾ ਸ੍ਰੀ ਚੰਦ ਇਸ ਰੀਤੀ ਇਸ ਪਾਸੇ ਕਈ ਮਹੀਨੇ ਰਹੇ। ਅਤੇ "ਚੇਤਰ ਚੌਦਸ–ਅਮਾਵਸ ਵ ਨਵੇਂ ਸੰਮਤ ੧੫੯੭ ਚੜ੍ਹੇ ਪੁਰਬੀ ਨੂੰ ਹਰਿ ਕੀ ਪਉੜੀ ਨਹਾ ਕੇ ਮੁੜ ਆਪ ਜੀ ਵਿਸਾਖੀ ਤੀਕ ਸ੍ਰੀ ਕਰਤਾਰ ਪੁਰ ਆ ਨਿਵਾਸ ਕੀਤਾ।

## ਸ੍ਰੀ ਲਖਮੀ ਚੰਦ ਨੂੰ ਸ਼ਾਦੀ ਕਰਨ ਦੀ ਪ੍ਰੇਰਨਾਂ

ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਜੀ ਦੇ ਤੀਰਥ ਯਾਤਰਾ ਚਲੇ

*ਵੇਖੋ–ਸ੍ਰੋਤ ਮੁਨੀ ਚਿਰਤ੍ਰਾਂਮ੍ਰਿਤ-ਪਰਵਾਹ ੭ ਤਰੰਗ ੨ ਵਿਚ ਬਾਬਾ ਸ੍ਰੀ ਚੰਦ ਦੀ ਹਰਦਵਾਰ ਯਾਤਰਾ ਸੰਮਤ ੧੬੦੦ ਵਿਚ ਅਰੰਭ ਕੀਤੀ ਲਿਖੀ ਹੈ। ਪਰ ਇਹ ਠੀਕ ਨਹੀਂ ਕਿਉਂਕਿ ਸ੍ਰੀ ਬਾਬਾ ਜੀ ਆਪਣੀ ਮਾਤ ਸੁਲੱਖਣੀ ਦੇ ਚਲਾਣੇ ਪਿਛੋਂ ਛੇਤੀ ਹੀ ਸੰਮਤ ੧੫੯੬ ਨੂੰ ਹਰਦਵਾਰ ਗਏ ਸਨ।

ਜਾਣ ਪਿਛੋਂ ਕਰਤਾਰ ਪੁਰ ਧਰਮ ਸਾਲ ਦੀ ਸੰਭਾਲ ਭਾਈ ਬੁੱਢਾ ਸਾਹਿਬ–ਪਾਰੋ ਜੀ ਜੁਲਕਾ ਅਤੇ ਮੂਲਾ ਕੀੜ ਜੀ ਜੈਸੇ ਮੁਖੀ-ਸਿਖਾਂ ਦੇ ਸਪੁਰਦ ਸੀ। ਇਨ੍ਹਾਂ ਨੇ ਸਤਿ ਸੰਗ ਦੀ ਟੱਕਸਾਲ ਸੋਹਣੀ ਤਰ੍ਹਾਂ ਚਲਾਏ ਰਖੀ। ਹੁਣ ਦੋਵੇਂ ਸਾਹਿਬਜ਼ਾਦੇ ਵਾਪਸ ਕਰਤਾਰਪੁਰ ਆਏ ਤਾਂ ਵੱਡਾ ਸਵਾਲ ਜੋ ਸਾਰਿਆਂ ਦੇ ਸਾਹਮਣੇ ਸੀ–ਕਿ ਸ੍ਰੀ ਚੰਦ ਜੀ ਸ਼ੁਰੂ ਤੋਂ ਤਿਆਗ ਬ੍ਰਿਤੀ ਹਨ। ਉਨ੍ਹਾਂ ਤਾਈਂ ਹੁਣਿ "ਗ੍ਰਹਸਥ" ਧਾਰਨ ਦੀ ਪ੍ਰੇਰਨਾ ਕਰਨੀ ਉਨ੍ਹਾਂ ਦੀ ਤੋਹੀਨ ਹੈ। ਪਰ ਲਖਮੀ ਚੰਦ ਜੋ ਰਾਜਸੀ ਬ੍ਰਿਤੀ ਦੇ ਹਨ, ਅਤੇ ੪੩ ਸਾਲਾਂ ਦੇ ਹੋ ਚੁਕੇ ਸਨ। ਇਹ ਵੀ ਅਜੇ ਤੀਕ ਕੰਵਾਰੇ ਹੀ ਹਨ, ਤੇ ਸ਼ਾਦੀ ਦਾ ਨਾਂਮ ਨਹੀਂ ਲੈਂਦੇ। ਇਹ ਗੱਲ ਕੀ ਬਣੀ? ਤੇ ਕਿਵੇਂ ਇਨ੍ਹਾਂ ਨੂੰ ਮਨਾਇਆ ਜਾਏ? ਸਾਰਿਆਂ ਨੇ ਇਕ ਦਿਨ ਮਿਲ ਕੇ ਬਾਬਾ ਸ੍ਰੀ ਚੰਦ ਜੀ ਅਗੇ ਆਪਣਾ ਇਹ ਖਿਆਲ ਰਖਿਆ ਕਿ ਉਹ ਲਖਮੀ ਚੰਦ ਜੀ ਨੂੰ ਸ਼ਾਦੀ ਕਰਣ ਨੂੰ ਪ੍ਰੇਰਨ।

ਬਾਬਾ ਸ੍ਰੀ ਚੰਦ ਜੀ ਨੇ ਇਨ੍ਹਾਂ ਪ੍ਰੇਮੀਆਂ ਦੀ ਇਸ ਗਲ ਨਾਲ ਸੰਮਤੀ ਕਹੀ। ਤੇ ਭ੍ਰਾਤਾ ਜੀ ਨੂੰ ਬੁਲਾ ਕੇ ਬਹੁਤ ਕੁਝ ਸਮਝਾਇਆ। ਪਰ ਉਹ! ਇਹੀ ਉਤਰ ਦਿੰਦੇ ਰਹੇ–ਕਿ ਮੇਰੇ ਗ੍ਰਹਸਥੀ ਹੋਣ ਨੂੰ ਜੇ ਚੰਗਾ ਜਾਣਦੇ ਹੋ? ਤਾਂ ਆਪ ਕਾਹਨੂੰ ਉਦਾਸੀ ਬਣੇ ਬੈਠੇ ਹੋ? ਤਦ ਬਾਬਾ ਜੀ ਨੇ ਮੁਸਕਰਾ ਕੇ ਆਖਿਆ–ਅਸੀਂ ਸ਼ੁਰੂ ਤੋਂ ਹੀ ਇਸ ਰੂਪ ਵਿਚ ਉਦਾਸ ਬ੍ਰਿਤੀ ਰਹੇ। ਅਤੇ ਵਿਆਹ ਕਰਨਾ ਸਾਨੂੰ ਹੁਣ ਫਬਦਾ ਨਹੀਂ। ਤੱਦ ਲਖਮੀ ਚੰਦ ਜੀ ਕਿਹਾ–ਫਬਦਾ ਕਿਉਂ ਨਹੀਂ? ਅਗਰ ਸ਼ਿਵਜੀ ਮਹਾਰਾਜ–ਸਦਾ ਮਸਤ ਰਹਿੰਦੇ, ਅੱਕ ਧਤੂਰਾ ਖਾਂਦੇ ਅਤੇ ਬਿਭੂਤ ਰਮਾਂਦੇ ਨੂੰ ਪਾਰਬਤੀ ਨਾਲ ਵਸਣਾ ਫਬਦਾ ਹੈ? ਤਾਂ ਆਪ ਨੂੰ ਅਜ ਕਲ ਕਲਜੁਗ ਵਿਚ ਹੁੰਦੇ ਕਿਉਂ ਨਹੀ ਫਬਦਾ?

ਇਹ ਸੁਣ ਕੇ ਬਾਬਾ ਸ੍ਰੀ ਚੰਦ ਜੀ ਖਿੜ ਖਿੜਾ ਕੇ ਹੱਸੇ–ਅਤੇ ਫੁਰਮਾਇਆ ਕਿ ਸ਼ਿਵਜੀ ਤੇ ਮਹਾਂ ਸ਼ਿਵਜੀ ਜੀ ਕਈ ਹੋਏ ਹਨ *

* ਦੇਖੋ ਸ੍ਰੀ ਦਸਮ ਗ੍ਰੰਥ ਸਾਹਿਬ ਪ: ੧੦ ਸੂਝੇ—ਕਈ ਸ਼ਿਵ ਭੁਏ—
ਵ—ਦੇਖੋ-ਗੁਰੂ ਗ੍ਰੰਥ ਸਾਹਿਬ ਪੰਨਾਂ ੧੧੫੬-ਭੇਰਉ ਮਹਲਾ ੫

ਉਹ ਸਾਰੇ ਗ੍ਰਹਸਥੀ ਨਹੀਂ ਹੋਏ। ਪਰ ਤੁਸੀਂ ਜੋ ਕਰ ਪਾਰਬਤੀ ਦੇ ਪਤੀ (ਸ਼ਿਵਜੀ) ਦੀ ਮਿਸਾਲ ਦਿਤੀ ਹੈ? ਤਾਂ ਪਾਰਬਤੀ ਵੀ ਉਹਾ ਇਕੋ ਹੈ। ਜੋ ਜਟਾਧਾਰੀ-ਸੱਪਾਂ ਵਲੇਟੇ ਸ਼ਿਵਾਂ ਪ੍ਰਬ੍ਰਾਂਇ ਆਪਣੇ ਇਹ ਸ਼ੁਭ ਵਿਚਾਰ ਰਖਦੀ ਰਹੀ।

ਕੋਟ ਜਨਮ ਲੱਗ ਰਗੜ ਹਮਾਰੀ ॥
ਬਰੂੰ ਸੰਭੂ ਨਾ ਤੋ ਰਹੂੰ ਕੰਵਾਰੀ ॥

(ਤੁਲਸੀ ਰਾਮਾਇਣ)

ਐਸੀ ਹੋਰ ਕੋਈ ਦੂਜੀ ਪਾਰਬਤੀ ਯਾ ਉਸ ਸਮਾਨ ਇਸਤ੍ਰੀ ਨਹੀਂ ਜੋ ਸਾਡੇ ਇਸ ਜੱਟਾ ਧਾਰੀ ਨਗਨ ਰੂਪ ਉਤੇ ਰੀਂਝ ਜਾਏ, ਤੇ ਆਪਣੇ ਪਿਤਾ ਦੇ ਘਰ ਵੀ ਪੱਤੀ ਦੀ ਨਰਾਦਰੀ ਨਾ ਸਹਾਰ ਕੇ ਜ਼ਿੰਦਾ ਸੱੜ ਜਾਇ *

ਬਾਬਾ ਸ੍ਰੀ ਚੰਦ ਜੀ ਨੇ ਫੇਰ ਆਖਿਆ—ਤੁਸੀਂ ਸਾਨੂੰ ਗਲਤ ਸਮਝਿਆ ਹੈ। ਅਸੀ ਕੋਈ "ਗ੍ਰਹਸਥ" ਧਰਮ ਦੇ ਵਿਰੋਧੀ ਨਹੀਂ ਹਾਂ। ਸਾਰੇ ਅਵਤਾਰ—ਰਾਜੇ ਰਾਣੇ ਤੇ ਰਿਸ਼ੀ ਫਕੀਰ ਗ੍ਰਹਸਥ ਦੀ ਹੀ ਪੈਦਾਵਾਰ ਹਨ। ਅਤੇ ਸਾਡੇ ਦੋਹਾਂ ਭ੍ਰਾਵਾਂ ਦਾ ਹੋਣਾਂ ਵੀ ਪਿਤਾ ਗੁਰੂ ਦੇ ਗ੍ਰਹਸਥੀ ਹੋਣ ਦਾ ਪ੍ਰਤੱਖ ਸਬੂਤ ਹੈ, ਅਗਰ ਉਨ੍ਹਾਂ ਨੂੰ ਗ੍ਰਹਸਥ ਨਾ ਭਾਵੰਦਾ ਤਾਂ ਸ਼ਾਦੀ ਹੀ ਨਾ ਕਰਦੇ।

ਬਾਬਾ ਸ੍ਰੀ ਚੰਦ ਜੀ ਨੇ ਦਸਿਆ—ਕਿ ਅਸੀ ਗ੍ਰਹਸਥ ਨੂੰ ਨਿੰਦਨੀਜ—ਜਾਣ ਕੇ ਨਹੀਂ ਤਿਆਗ ਰਹੇ। ਬਲਕਿ ਸ਼ੁਰੂ ਤੋਂ ਆਪਣਾ ਸੁਭਾਓ ਹੀ ਐਸਾ ਰਿਹਾ ਹੈ—ਕਿ ਸੰਸਾਰਕ ਵਾਸ਼ਨਾਵਾਂ ਵਲੋਂ ਮਨ ਉਪ੍ਰਾਂਮ ਅਤੇ ਸਿਮਰਨ ਧਿਆਨ ਵਿਚ ਵਧੇਰੇ ਖੁੱਭਾ ਰਹਿੰਦਾ ਹੈ। ਇਹਨੂੰ ਗ੍ਰਹਸਥ

* ਇਕ ਵੇਰੀ ਪਾਰਬਤੀ ਦੇ ਪਿਤਾ ਨੇ ਜੱਗ ਕੀਤਾ-ਹੋਰ ਸਭ ਨੂੰ ਬੁਲਾਇਆ ਪਰ ਸ਼ਿਵਜੀ ਨੂੰ ਨਾ ਸਦਿਅ ਕਿ ਨੰਗਾ ਰਹਿੰਦਾ ਹੈ—ਪਾਰਬਤੀ ਇਸ ਗਲੂੰ ਪਿੱਤਾ-ਦਖ ਪੂਜਾ ਪਤੀ—ਨਾਲ਼ ਦੁਖ ਕੇ ਜ਼ਿੰਦਾ ਸੜ ਗਈ ਇਹ ਪੁਰਾਣਕ ਕਥਾ ਹੈ।

ਵੱਲ ਹੋੜਨਾ ਹੁਣ ਫਬਦਾ ਨਹੀਂ ਹੈ। ਤੁਸਾਨੂੰ ਇਸ ਲਈ ਸਾਰੇ ਮਨਾ ਰਹੇ ਹਾਂ ਕਿ ਗੁਰੂ ਨਾਨਕ ਪਿਤਾ ਜੀ ਦੀ ਬਿੰਦੀ ਸੰਤਾਨ ਵੀ ਜੱਗ ਅਸਥਿਰ ਰਹੇ। ਜੋ—ਜ਼ਰੂਰੀ ਰਹਿਣੀ ਚਾਹੀਦੀ ਹੈ।

ਬਾਬਾ ਸ੍ਰੀ ਚੰਦ ਜੀ ਨੇ ਕਿਹਾ--ਅਸੀ ਅੰਤ ਸਮੇਂ ਜੋ ਪਿਤਾ ਪਾਸੋਂ ਅਸੀਸਾਂ ਪਾਂਈਆਂ ਸਨ, ਤੇ ਉਨ੍ਹਾਂ ਨੇ ਫੁਰਮਾਇਆ ਸੀ ਕਿ ਤੁਸਾਡੇ ਦੁੱਧ ਪੁੱਤਰ ਦਾ ਘਾਟਾ ਨਹੀਂ ਰਹੇਗਾ। ਸੋ ਮੰਨ ਲਿਆ-ਕਿ ਦੁੱਧ ਤਾਂ ਸੰਤ ਫਕੀਰਾਂ ਨੂੰ ਲੋਕੀ ਬਹੁਤ ਪਿਆ ਦਿਆ ਕਰਨਗੇ, ਪਰ "ਪੁੱਤਰ" ਤਾਂ ਤੁਸਾਡੇ ਸ਼ਾਦੀ ਕਰਨ ਨਾਲ ਹੀ ਹੋਣਗੇ। ਇਸ ਲਈ ਸਾਰਿਆਂ ਦੀ ਕਹੀ ਨੂੰ ਮੰਨ ਲੈਣਾ ਤੁਸਾਡੇ ਲਈ ਜ਼ਰੂਰੀ ਹੈ।

ਸ੍ਰੀ ਬਾਬਾ ਲਖਮੀ ਚੰਦ ਜੀ-ਇਹ ਸੁਣ ਕੇ ਸਹਿਜੇ ਹੀ ਫੇਰ ਬੋਲੇ-ਕਿ ਮੈਂ ਤਾਂ ਆਪਣੇ ਮਨ ਵਿਚ ਇਹੀ ਧਾਰ ਬੈਠਾ ਸੀ। ਕਿ ਆਪ ਜੀ! ਸ਼ਾਦੀ ਕਰ ਲਈ-ਤੱਦ ਮੈਂ ਵੀ ਕਰਾਂਗਾ। ਜੇ ਤੁਸੀ ਸਾਰੀ ਉਮਰ ਸਾਧੂ ਰਹੇ ਤੱਦ ਮੈਂ ਵੀ ਸਾਧੂ ਹੀ ਰਹਾਂਗਾ। ਪਰ ਆਪ ਜੀ ਸਾਰਿਆਂ ਦੇ ਸਾਹਮਣੇ ਸ਼ਰਮਾਂਦੇ ਤੇ ਮਜਬੂਰ ਕਰਦੇ ਹੋ।

ਬਾਬਾ ਸ੍ਰੀ ਚੰਦ ਜੀ ਫੇਰ ਮੁਸਕਰਾਏ, ਤੇ ਫੁਰਮਾਇਆ--ਭਈ! ਇਹ ਕਿਹੜੀ ਵਡੀ ਗੱਲ ਹੈ? ਪਹਿਲੇ ਤੇਰੀ ਮੰਨ ਕੇ ਅਸੀ ਸਾਧੂ ਬਣਾ ਦਿਆਂਗੇ। ਫੇਰ ਸਾਡੀ ਮੰਨ ਕੇ ਤੁਸੀਂ ਲਾੜਾ ਬਣ ਜਾਣਾਂ। ਕਹੋ! ਫੇਰ ਤਾਂ ਠੀਕ ਹੈ? ਇਹਦਾ ਉੱਤਰ ਬਾਬਾ ਲਖਮੀ ਚੰਦ ਜੀ ਨੇ ਕੋਈ ਨਾ ਦਿੱਤਾ। ਅੱਖਾਂ ਨਿਵਾ ਲਈਆਂ। ਜਿਸ ਤੇ ਸਾਰੀ ਸੰਗਤ ਵਿਚ ਖੁਸ਼ੀ ਦੀ ਮਾਨੋਂ ਇਕ ਲਹਿਰ ਚਲ ਨਿਕਲੀ।

## ਬਾਬਾ ਲਖਮੀ ਚੰਦ ਜੀ ਦੀ ਸ਼ਾਦੀ

ਸ੍ਰੀ ਲਖਮੀ ਚੰਦ ਜੀ ਆਪਣੀ ਸੁੰਦਰਤਾ ਤੇ ਗੁਣਾਂ ਕਰ ਕੇ ਪਰਸਿੱਧ ਸਨ। ਇਹ ਪਹਿਲੇ ਹੀ ਸ਼ਾਦੀ ਕਰਨੀ ਮੰਨ ਗਏ ਹੁੰਦੇ ਤਾਂ

ਗੁਰੂ ਨਾਨਕ ਜੀ ਦੀ ਮੌਜੂਦਗੀ ਵਿਚ ਕਦੋਂ ਦੀ ਹੋ ਗਈ ਹੁੰਦੀ ਅਤੇ ਇਹ ਹੁਣ ਤੀਕ ਬਾਲ ਬੱਚੇ ਦਾਰ ਹੁੰਦੇ। ਪਰ ਮੰਨਦੇ ਨਹੀਂ ਸਨ, ਅੱਜ ਬਾਬਾ ਸ੍ਰੀ ਚੰਦ ਜੀ ਦੀ ਹਾਸਰੱਸ ਭਰੀ ਵਿਚਾਰ ਜੁਗਤੀ ਨੇ ਇਨ੍ਹਾਂ ਨੂੰ ਮਨਾ ਲਿਆ ਤੇ ਸੰਗਤ ਵਿਚ ਵੀ ਗੱਲ ਖੁਲ੍ਹ ਗਈ ਸੀ। ਜਿਸ ਤੇ ਕਈ ਧੀਆਂ ਵਾਲੇ ਦਿੱਲ ਹੀ ਦਿੱਲ ਵਿਚ ਸੋਚਦੇ ਤੇ ਗੁਰੂ ਜੀ ਦਾ ਧਿਆਨ ਧਰ ਕੇ ਪ੍ਰਾਰਥਨਾ ਕਰਨ ਲਗੇ, ਕਿ ਚਰਨ ਸੇਵਕਾਂ ਨੂੰ ਆਪਣੀ ਕੁੜਮਾਂਚਾਰੀ ਦਾ ਮਾਣ ਬਖਸ਼ੋ-ਤੇ ਸੰਜੋਗ ਜੋੜਨਾਂ ਕਰੋ! ਪਰ ਇਹ ਤਾਂ ਧੁਰ ਤੋਂ ਜਿਸਦੇ ਭਾਗਾਂ ਵਿਚ ਲਿਖਿਆ ਹੋਇਆ ਸੀ–ਉਸਦਾ ਸੰਜੋਗ ਜੁੜਨਾਂ ਸੀ।

ਥੋੜੇ ਦਿਨ ਬੀਤ ਚੁਕੇ, ਤਾਂ ਬਾਬਾ ਸ੍ਰੀ ਚੰਦ ਜੀ ਪਾਸ ਇਕ ਜਾਤ ਦਾ ਖੱਤ੍ਰੀ-ਪ੍ਰੇਮੀ ਸਿਖ ਬਟਾਲੇ ਦਾ ਹਾਜ਼ਰ ਹੋਇਆ। ਇਹਦੀ ਘਰ ਵਾਲੀ ਦਾ ਸ਼ੁਭ ਨਾਮ 'ਦਿਆ ਕੌਰ ਤੇ'' ਤੇ ਸਪੁੱਤ੍ਰੀ ਦਾ ਨਾਮ-"ਧੰਨ ਵੰਤੀ"-ਹੈ ਸੀ! ਪ੍ਰੇਮ ਚੰਦ ਜੀ ਨੇ ਬਾਬਾ ਸ੍ਰੀ ਚੰਦ ਅਗੇ ਸਨਿਮ੍ਰ ਹੋ ਕੇ ਬੇਨਤੀ ਕੀਤੀ ਕਿ ਉਹ ਇਹਨਾਂ ਦੀ ਸਪੁਤ੍ਰੀ "ਧੰਨ ਵੰਤੀ" ਦਾ ਨਾਤਾ ਸ੍ਰੀ ਲਖਮੀ ਚੰਦ ਵਾਸਤੇ ਪ੍ਰਵਾਨ ਕਰਨ। ਸ੍ਰੀ ਬਾਬਾ ਜੀ ਨੇ ਇਹਦੀ ਅੱਤ ਪ੍ਰੇਮ ਭਰੀ ਬੇਨਤੀ ਨੂੰ ਪ੍ਰਵਾਨ ਕਰ ਲਿਆ ਤੇ ਸਾਹੇ ਦੇ ਦਿਨ ਦੀ ਸੋਧ ਮਗਰੋਂ ਬ੍ਰਾਤ ਢੁਕਾਉ ਦਾ ਦਿਨ ਤੇ ਸਮਾਂ ਵੀ ਦੱਸ ਦਿੱਤਾ।

ਇਧੱਰ ਆਪ ਜੀ ਨੇ ਗਹਿਣੇ ਕਪੜੇ ਦੀ ਮੁਨਾਸਬ ਤਿਆਰੀ ਮਗਰੂੰ-"ਨਾਨਕੇ ਦਾਦਕੇ" ਰਿਸ਼ਤੇਦਾਰਾਂ ਅਤੇ ਹੋਰ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੂੰ ਬੁਲਾਇਆ। "ਗੁਰੂ ਘਰ ਦਾ ਅਤਿ ਪ੍ਰੇਮੀ ਦੀਵਾਨ ਕ੍ਰੋੜੀ ਮਲ ਜੀ ਲਾਹੌਰ ਤੋਂ ਆਇਆ ਅਤੇ ਇਸ ਨੇ ਵੀ ਬਹੁਤ ਕੁਝ ਗਹਿਣੇ ਕਪੜੇ ਬਣਵਾ ਲਿਆਂਦੇ। ਗੁਰੂ ਘਰ ਵਲੋਂ ਵੀ ਇਨ੍ਹਾਂ ਦੀ ਬੇਅੰਤ ਸੇਵਾ ਕੀਤੀ ਗਈ। ਬ੍ਰਾਤ ਚੜ੍ਹਾਓ ਦੇ ਦਿਨ ਨਗਰਵਾਸੀ ਸੁਹਾਗਣਾਂ ਨੇ ਸ੍ਰੀ ਲਖਮੀ ਚੰਦ ਜੀ ਨੂੰ ਚੌਂਕੀ ਚੜ੍ਹਾ ਕੇ ਸਗਨਾਂ ਦੇ ਗੀਤ

ਗਾਂਦਿਆਂ ਸਕੇਸ਼ੀ ਅਸ਼ਨਾਨ ਕਰਾਇਆ। ਕਿਉਂਕਿ ਆਪਣੇ ਪਿਤਾ ਜੀ ਤੇ ਭ੍ਰਾਤਾ ਵਾਂਗੂ ਇਹ ਵੀ ਜਟਾ ਜੂਟ ਰਹਿੰਦੇ ਸਨ। ਬਾਬਾ ਸ੍ਰੀ ਚੰਦ ਜੀ ਨੇ ਜੱਦ ਪਹਿਲੇ ਇਨ੍ਹਾਂ ਨੂੰ ਸਾਧੂ ਬਣਾ ਦੇਣ ਦੀ ਸੁਭਾਵਕ ਗਲ ਆਖੀ ਸੀ-ਤਾਂ ਸਾਰਿਆਂ ਨੇ ਹਾਸੀ ਕੀਤੀ ਜਾਣੀ, ਅਤੇ ਭੇਦ ਨਹੀਂ ਪਾਇਆ ਸੀ। ਪਰ ਅੱਜ ਅਸ਼ਨਾਨ ਮਗਰੋਂ ਅਜੇ ਲਖਮੀ ਚੰਦ ਜੀ ਚੌਂਕੀ ਚੜ੍ਹੇ ਖਲੋਤੇ ਹੀ ਸਨ–ਕਿ ਸ੍ਰੀ ਚੰਦ ਜੀ ਨੇ ਖੜ੍ਹਾਵਾਂ ਅਗੇ ਰਖ ਕੇ ਮ੍ਰਿਗਾਨ ਦਾ ਆਸਨ ਵਲੇਟਿਆ ਇਨ੍ਹਾਂ ਦੀ ਕੱਛ ਹੇਠਾਂ ਦਿੱਤਾ ਤੇ ਲਾਲ (ਗੂਹੜੀ–ਗੁਲਾਬੀ) ਚਦੱਰ ਉਢਾ ਕੇ ਹਸਦੇ ਹਸਦੇ ਆਖਿਆ– ਲੌ! ਅੱਜ ਤੁਸਾਡੀ ਸੱਧਰ ਪੂਰੀ ਕੀਤੀ, ਅਤੇ ਉਦਾਸੀ ਭੇਖ ਦੇ ਕੇ ਸਾਧੂ ਬਣਾ ਦਿੱਤਾ ਹੈ। ਹੁਣਿ ਜਾਉ ਤੇ ਦੇਹੁਰਿਆਂ ਉਤੇ ਜਾ ਕੇ ਮੱਥਾ ਟੇਕ ਆਉ।

ਬਾਬਾ ਸ੍ਰੀ ਚੰਦ ਨੇ ਇਸ ਵੇਲੇ ਜੋ ਕੁੱਝ ਕੀਤਾ, ਆਪਣੇ ਖਿਆਲ ਦਾ ਚੰਗਾ ਕੀਤਾ। ਇਹਨਾਂ ਵਾਸਤੇ ਇਹ ਸਾਧਾਰਨ ਜਹੀ ਗਲ ਸੀ। ਪਰ ਨਗਰ ਦੀਆਂ ਸੁਹਾਗਣਾਂ ਨੂੰ ਇਹ ਨਵੀਂ ਰੀਤ ਓਪਰੀ ਜੇਹੀ ਜਾਪੀ। ਕਿ–ਖੁਸ਼ੀਆਂ ਦੇ ਵੇਲੇ ਲਾੜੇ ਨੂੰ ਆਪਣੇ ਵਰਗਾ ਸਾਧੂ ਕਿਉਂ ਬਣਾ ਦਿਤਾ ਨੇ? ਹੁਣ ਰੋਕਨ ਦਾ ਹੀਆ ਕਿਸੇ ਵਿਚ ਨਹੀਂ ਸੀ। ਇਨ੍ਹਾਂ ਸਾਰੀਆਂ ਦੇ ਨੇਤ੍ਰ ਭਰ ਆਏ, ਤੇ ਆਪੋ ਵਿਚ ਘੁਸ ਮੁਸ ਕਰਣ ਲਗੀਆਂ। ਕਿ ਇਹ ਵੇਲਾ ਸਗਣਾਂ ਦਾ ਸੀ। ਇਹ ਸਮਾਂ ਸੇਹਰੇ ਸਜਾਣ ਦਾ ਤੇ ਫੁੱਲਾਂ ਦੇ ਹਾਰਾਂ ਦਾ ਸੀ, ਨਾ ਕਿ–ਉਦਾਸੀ ਭੇਸ ਦੇ ਸ਼ਿੰਗਾਰਾਂ ਦਾ ਸੀ?

ਇਹ! ਇਕ ਦੂਜੀ ਨੂੰ ਆਖਣ ਲਗੀਆਂ--ਅੱਜ ਮਾਤਾ ਜੀ ਹੁੰਦੇ? ਤੱਦ ਐਸਾ ਨਾ ਕਰਨ ਦਿੰਦੇ। ਉਹ ਤਾਂ ਇਸ ਸਮੇਂ ਨੂੰ ਸਹਿਕਦੇ ਗਏ। ਅੱਜ ਭੂਆ ਨਾਨਕੀ ਜੀ ਹੁੰਦੇ? ਤੱਦ ਵੀ ਇਨ੍ਹਾਂ ਨੂੰ ਰੋਕਦੇ? ਜੇ ਨਾਲ ਦੀ ਜੰਮੀ-ਮਾਂ ਪਿਉ ਜਾਈ ਕੋਈ ਭੈਣ ਹੁੰਦੀ? ਤਾਂ ਖੋਹ ਕੇ ਪਰੇ ਸੁਟਦੀ! ਤੇ ਆਖਦੀ ਇਨ੍ਹਾਂ ਨੂੰ,ਸਾਧੂ ਨਾ ਬਣਾਉ। ਪਰ ਕਿਥੋਂ

ਕਿਸੇ ਨੂੰ ਲਿਆਈਏ ? ਇਹ ਡਾਹਢੇ ਹਨ ।

ਬਾਬਾ ਲਖਮੀ ਚੰਦ ਜੀ ਨੂੰ ਸੱਚ ਮੁੱਚ ਹੀ ਇਨ੍ਹਾਂ ਸੁਹਾਗਣਾਂ ਭੈਣਾਂ ਵਿਚ ਇਸ ਵੇਲੇ ਨਾ ਆਪਣੀ ਮਾਤਾ ਨਾ ਕੋਈ ਨਾਲ ਦੀ ਭੈਣ ਦਿਸਦੀ ਸੀ। ਇਨ੍ਹਾਂ ਦਾ ਮਨ ਵੀ ਇਸ ਖੁਸ਼ੀ ਦੇ ਵੇਲੇ ਵੈਰਾਗ ਨਾਲ ਭਰਿਆ ਪਿਆ ਸੀ ਤੇ ਉਦਾਸੀ ਬਾਣਾਂ ਧਾਰੇ ਹੋਇਆਂ ਵੈਰਾਗ ਵਧਦਾ ਅਤੇ ਨੇਤ੍ਰ ਤਰ ਹੁੰਦੇ ਜਾ ਰਹੇ ਸਨ। ਤੱਦ ਧਰਮੀ ਭੈਣਾਂ ਨੇ ਇਨ੍ਹਾਂ ਨੂੰ ਬਾਹੂੰ ਫੜ ਕੇ ਚੌਂਕੀ ਬੀਂ ਹੇਠਾਂ ਉਤਾਰਿਆ। ਤਾਂ ਕੁੱਝ ਸਿਖ ਸਜਨਾਂ ਸਮੇਤ ਜਾ ਕੇ ਪਿਤਾ-ਮਾਤਾ ਜੀ ਦੇ ਦੇਹੁਰਿਆਂ ਉਤੇ ਮੱਥੇ ਟੇਕ ਕੇ ਸ੍ਰੀ ਲਖਮੀ ਚੰਦ ਮੁੜ ਧਰਮਸਾਲੇ ਆਏ ।

ਹੁਣਿ ਤੰਬੋਲ ਲੈਣ ਨੂੰ ਬੈਠੇ। ਨਕਦੀ ਅਤੇ ਬਸਤਰਾਂ ਦੇ ਰੂਪ ਵਿਚ ਪਹਿਲਾ ਤੰਬੋਲ ਗੁਰੂ ਅੰਗਦ ਸਾਹਿਬ ਨੇ ਭੇਟ ਕੀਤਾ। ਦੂਜਾ ਲਾਹੌਰ ਦੇ ਦੀਵਾਨ ਕ੍ਰੋੜੀ ਮੱਲ ਨੇ। ਫੇਰ ਸਿਖ ਸੰਗਤਾਂ ਤੇ ਸਬੰਧੀਆਂ ਨੇ ਦਿਤੇ। ਉਪ੍ਰੰਤ ਬਾਬਾ ਸ੍ਰੀ ਚੰਦ ਜੀ ਨੇ ਆਖਿਆ—ਭਾਈ! ਅਸੀ ਸਾਧੂ ਬਣਾ ਕੇ ਤੇਰੀ ਸੱਧਰ ਪੂਰੀ ਕਰ ਦਿੱਤੀ ਹੈ। ਤੁਸੀ ਲਾੜਾ ਸੱਜ ਕੇ ਹੁਣ ਸਾਡੀ ਸੱਧਰ ਪੂਰੀ ਕਰੋ ! ਇਹ ਸੁਣ ਕੇ ਲਖਮੀ ਚੰਦ ਜੀ ਕੁੱਝ ਨਾ ਬੋਲੇ। ਉਹ ਗੱਚ ਨਾਲ ਭਰੇ ਪਏ ਸਨ। ਤੇ ਸਾਧੂ ਭੇਖ ਦੇ ਛੱਡਣ ਨੂੰ ਤਿਆਰ ਨਹੀਂ ਸਨ। ਪਰ ਬਾਬਾ ਸ੍ਰੀ ਚੰਦ ਜੀ ਨੇ ਆਪਣੇ ਹੀ ਹਥੀਂ ਦਿਤੀਆਂ ਭੇਖ ਦੀਆਂ ਸਾਰੀਆਂ ਚੀਜ਼ਾਂ ਮੋੜ ਲਈਆਂ, ਤੇ ਨਵੀਂ ਪੁਸ਼ਾਕ ਪੁਆ ਕੇ ਉਨ੍ਹਾਂ ਨੂੰ ਲਾੜਾ ਰੂਪ ਸਜਾ ਦਿਤਾ *

* ਇਸੇ ਕਾਰਨ ਹੀ ਬਾਬਾ ਗੁਰੂ ਨਾਨਕ ਦੀ ਅੰਸ ਬੰਸ ਦੇ ਸਾਰੇ ਬੇਦੀ ਆਪਣੇ ਕਿਸ ਸਾਹਿਬਜ਼ਾਦੇ ਨੂੰ ਸ਼ਾਦੀ ਸਮੇਂ ਲਾੜਾ ਸਜਾਉਨ ਤੋਂ ਪਹਿਲੇ ਬਾਬਾ ਸ੍ਰੀ ਚੰਦ ਜੀ ਦਾ ਉਦਾਸੀ ਭੇਖ (ਬਾਣਾਂ) ਧਾਰਨ ਕਰਾਂਦੇ ਹਨ। ਫੇਰ (ਰਸਮੀ ਤੌਰ ਤੇ ਤਰਲੇ ਮਿਨਤਾਂ ਨਾਲ) ਉਹ ਵਾਪਸ ਲੈ ਕੇ ਨਵੀਂ ਪੁਸ਼ਾਕ ਪੁਵਾਂਦੇ ਹਨ। ਪਰ ਪਹਿਲੇ ਸਮੇਂ ਵਿਚ ਕੁਝ ਐਸੇ ਹੇ ਬੀਤੀ ਭੀ ਸੁਣੀ ਹੈ ਕਿ ਕੋਈ ਬੇਦੀ ਬਾਬੇ ਸੱਚ ਮੁਚ ਉਸ ਵੇਲੇ ਵੈਰਾਗ ਨਾਲ ਭਰੇ ਗਏ ਤੇ ਵਿਆਹ ਕਰਨਾ ਨਹੀਂ ਮੰਨੇ। ਬਲਕਿ ਉਸੇ ਤਰ੍ਹਾਂ ਉਸ ਸਮੇਂ ਘਰੋਂ ਚਲੇ ਗਏ ਤੇ ਸਾਧੂ ਰੂਪ ਵਿਚ ਆਪਣੀ ਕਰਣੀ ਕਰਾਮਾਤ ਨਾਲ ਬਹੁਤ ਪ੍ਰਸਿਧ ਹੋਇਆ ਸਨ।

ਹੁਣਿ ਬਰਾਤ ਚੜ੍ਹਾਉਣ ਦਾ ਵੇਲਾ ਸੀ। ਖੁਸ਼ੀਆਂ ਦੇ ਵਾਜੇ ਵਜਾਏ ਤੇ ਘੋੜੀ ਸ਼ਿੰਗਾਰ ਕੇ ਉਤੇ ਸ੍ਰੀ ਲਖ਼ਮੀ ਚੰਦ ਜੀ ਨੂੰ ਚੜ੍ਹਾਇਆ ਗਿਆ। ਤੱਦ ਸੁਹਾਗਣਾਂ ਭੈਣਾਂ ਨੇ ਇਸਤ੍ਰਾਂ ਦੇ ਗੀਤ ਗਾਏ।

## ਸਗਨਾਂ ਦਾ ਗੀਤ

ਇਸ ਵੇਲੇ ਕੋਈ ਆਏ ਜੀ ਖੁਸ਼ੀਆਂ ਦੇ ਸਗਨ ਮਨਾਏ

੧--ਮਾਤ ਸੁਲਖਣੀ ਜੀ ਨਜ਼ਰ ਨਾ ਆਏ,
ਆਏ ਤਾਂ ਰੱਜ ਰੱਜ ਕੇ ਖੁਸ਼ੀਆਂ ਮਨਾਏ।
ਦੇਵੇ ਅਸੀਸਾਂ ਤੇ ਘੋੜੀਆਂ ਗਾਏ
ਹਾਰ ਫੁੱਲਾਂ ਦੇ ਪਾਏ ਜੀ, ਖੁਸ਼ੀਆਂ ਸਗਨ ਮਨਾਏ।
ਇਸ ਵੇਲੇ ਕੋਈ ਆਏ ਜੀ ਖੁਸ਼ੀਆਂ ਦੇ ਸਗਨ ਮਨਾਏ

੨---ਆਏ ਚਾ ਨਾਨਕੀ ਬੇਬੇ ਜੀ ਆਏ,
ਸੋਨੇ ਦਾ ਕੰਠਾ ਤੰਬੋਲ ਦਾ ਪਾਏ।
ਜੰਜ ਭਤੀਜੇ ਦੀ ਸਾਹਵੇਂ ਚੜ੍ਹਾਏ,
ਉਹਨੂੰ ਜਾ ਕੋਈ ਬੁਲਾਏ, ਜੀ ਖੁਸ਼ੀਆਂ ਦੇ ਸਗਨ ਮਨਾਏ।
ਇਸ ਵੇਲੇ ਕੋਈ ਆਏ ਜੀ, ਖੁਸ਼ੀਆਂ ਦੇ ਸਗਨ ਮਨਾਏ।

੩---ਨਾਲ ਦੀ ਮਾਂ ਪਿਉ ਜਾਈ ਜੇ ਹੁੰਦੀ,
ਨਾਲ ਅਸਾਡੇ ਉਹ ਰੱਲ ਕੇ ਖਲੋਂਦੀ।
ਮੱਚ ਮੱਚ ਕੇ ਬਹਿੰਦੀ ਤੇ ਉਠਦੀ ਉਹ ਹੋਂਦੀ,
ਹੱਥੀਂ ਉਹ ਸਿਹਰੇ ਸਜਾਏ ਜੀ, ਖੁਸ਼ੀਆਂ ਦੇ ਸਗਨ ਮਨਾਏ।
ਇਸ ਵੇਲੇ ਕੋਈ ਆਏ ਜੀ, ਖੁਸ਼ੀਆਂ ਦੇ ਸਗਨ ਮਨਾਏ

੪---ਆਉ ਨੀ ਸਹੀਓ ਚਾ ਘੋੜੀਆਂ ਗਾਈਏ,
ਭੂਆ ਤੇ ਭੈਣਾਂ ਅਸੀ ਬੱਣ ਜਾਈਏ।
"ਨਾਨਕ ਪਿਤਾ" ਦੀਆਂ ਬੱਚੀਆਂ ਸਦਾਈਏ,
ਘੋੜੀ ਦੀ ਵਾਗਾਂ ਗੁੰਦਾਏ ਜੀ-ਖੁਸ਼ੀਆਂ ਦੇ ਸਗਨ ਮਨਾਏ।

ਇਸ ਵੇਲੇ ਕੋਈ ਆਏ ਜੀ, ਖੁਸ਼ੀਆਂ ਦੇ ਸਗਨ ਮਨਾਏ

੫---ਮਾਤਾ ਨਹੀਂ ਤਾਂ ਅਸੀ ਭਰਜਾਈਆਂ,
ਨਿੱਕੀਆਂ ਤੇ ਵੱਡੀਆਂ ਹਾਂ ਰੱਲ ਮਿਲ ਕੇ ਆਈਆਂ।
ਲਾੜੇ ਦੇ ਸਿਹਰੇ ਤੇ ਘੋੜੀਆਂ ਗਾਈਆਂ,
ਸੁੱਖ ਨਾਲ ਡੋਲੀ ਲਿਆਏ ਜੀ-ਖੁਸ਼ੀਆਂ ਦੇ ਸਗਨ ਮਨਾਏ।
ਇਸ ਵੇਲੇ ਕੋਈ ਆਏ ਜੀ, ਖੁਸ਼ੀਆਂ ਦੇ ਸਗਨ ਮਨਾਏ।

ਇਸੇ ਤਰ੍ਹਾਂ ਦੇ ਸਗਨਾਂ ਨਾਲ ਬਾਬਾ ਲਖਮੀ ਚੰਦ ਜੀ ਦੀ ਜੰਞ ਚੜ੍ਹਾਈ ਗਈ। ਅਤੇ ਦੱਸੇ ਵੇਲੇ ਬਟਾਲੇ ਵਿਚ ਅਪੱੜ ਕੇ ਸ੍ਰੀ ਪ੍ਰੇਮ ਚੰਦ ਦੇ ਜਾ ਢੁਕਾਉ ਕੀਤਾ। ਜਿਨ੍ਹਾਂ ਨੇ ਅਗ੍ਹੂ ਨਗਰਵਾਸੀ ਪਤਵੰਤਿਆਂ ਨੂੰ ਲੈ ਕੇ ਬਰਾਤ ਨੂੰ ਸਤਿਕਾਰਿਆ, ਅਤੇ "ਜੀ ਆਇਆਂ"-ਆਖਦੇ ਹੋਇਆਂ ਹਰਿ ਤਰ੍ਹਾਂ ਦੀ ਸੇਵਾ ਨਿਭਾਹੀ।

ਰਾਤ ਬੀਤ ਜਾਣ ਪਿਛੋਂ ਸਾਰਿਆਂ ਨੇ ਅਸ਼ਨਾਨ ਕੀਤਾ। ਫੇਰ ਸ੍ਰੀ ਲਖਮੀ ਚੰਦ ਅਤੇ ਇਨ੍ਹਾਂ ਦੀ ਮੰਗੇਤਰ ਸ੍ਰੀ ਧਨਵੰਤੀ ਜੀ ਨੂੰ ਵੇਦੀ ਵਿਚ ਬਿਠਾਇਆ ਗਿਆ। ਪੰਡਤ ਨੇ "ਪੁਰਾਤਨ ਸਨਾਤਨ" ਰੀਤ ਮੁਤਾਬਕ ਵੇਦ ਮੰਤਰਾਂ ਦੇ ਉਚਾਰਨ ਨਾਲ ਵਿਆਹ ਪੜ੍ਹਿਆ, ਅਤੇ ਪਾਨ ਗ੍ਰਿਹਣ ਕਰਾਨ ਮਗਰੋਂ ਸਾਰਿਆਂ ਨੂੰ ਵਧਾਈ ਦਿਤੀ।

ਵਿਆਹ ਪਿਛੋਂ ਦਿਨ ਦੇ ਪ੍ਰਸ਼ਾਦ ਛਕਨ ਦਾ ਵੇਲਾ ਹੋਇਆ, ਤਾਂ ਪੰਗਤ ਬੈਠਾਈ ਗਈ। ਬਾਬਾ ਸ੍ਰੀ ਚੰਦ ਸਾਹਿਬ ਅਤੇ ਗੁਰੂ ਅੰਗਦ ਸਾਹਿਬ, ਲਾੜੇ ਦੇ ਸੱਜੇ ਖੱਬੇ ਬੈਠੇ ਹੋਇ ਪੇਂਡੂ ਕੁੜੀਆਂ ਤੇ ਸ਼ਰਕਨੀਆਂ ਦਾ ਨਿਸ਼ਾਨਾ ਬਣੇ ਬੈਠੇ-ਸਨ। ਜਿਉਂ ਜਿਉਂ ਸਾਰੇ ਪ੍ਰਸ਼ਾਦ ਛੱਕਦੇ ਤਿਉਂ ਤਿਉਂ ਖੁਸ਼ੀ ਦੀ ਸਾਣੇ ਚੜ੍ਹੀਆਂ-ਕੁੜੀਆਂ ਬੋਲੀਆਂ ਦੀਆਂ ਫੁੱਲ ਝੜੀਆਂ ਵਰਸਾ ਰਹੀਆਂ ਸਨ। ਤੇ ਹੱਸਦੇ ਹਸਦੇ ਜਾਂਵੀਆਂ ਨੂੰ ਉਥਰੂ ਆ ਰਹੇ ਸਨ।

ਅੱਜ ਗੁਰੂ ਨਾਨਕ ਸਾਹਿਬ ਆਪ ਸ੍ਰੀਰ ਕਰ ਕੇ ਹੁੰਦੇ ਤਾਂ ਇਹ ਵਰਖਾ ਉਹ ! ਖੁਸ਼ੀ ਖੁਸ਼ੀ ਸਹਾਰਦੇ। ਪੁੱਤਰ ਦਾ ਵਿਆਹ ਸੀ।

ਪਰ ਉਨ੍ਹਾਂ ਦੀ ਥਾਂ ਨੰਗੇ ਬਦਨ ਬਾਬਾ ਸ੍ਰੀ ਚੰਦ ਜੀ ਨੂੰ ਵਧੇਰੇ ਸਹਾਰਨਾ ਪਿਆ । ਜੋ ਹਾਸ ਰੱਸ ਤੇ ਪਿਆਰ ਭਰੇ ਗੀਤਾਂ ਵਿਚ ਇਹੋ ਜੇਹੀਆਂ ਮਿਠੀਆਂ ਬੋਲੀਆਂ ਠੋਲੀਆਂ ਉਨ੍ਹਾਂ ਪਾਸੋਂ ਸੁਣਦੇ ਰਹੇ ।

## ਹਾਸ-ਰਸ ਦਾ ਗੀਤ

ਇਕ ਕੁੜੀ ਵਲੋਂ—ਆਉ ਨੀ ਕੁੜੀਓ ਕੋਈ ਬਣਿਤ ਬਣਾਈਏ,
ਮੁੰਡੇ ਕਿਸੇ ਨੂੰ ਪਾਰਬਤੀ ਸਜਾਈਏ ।
ਸ਼ਿਵਜੀ ਦਾ ਰੂਪ ਸ੍ਰੀ ਚੰਦ ਜੀ ਵਿਆਹੀਏ ।
ਕੱਲੇ ਤਾਂ ਸਜਦੇ ਨਹੀਂ । ਨੀ ਸਹੀਓ ਕਲੇ ਤਾਂ ਸਜਦੇ ਨਹੀਂ ।
ਦੂਜੀ ਵਲੋਂ—ਇਵੇਂ ਤਾਂ ਕਰੀਏ ਜੇ ਕਰ ਕੁੜੀਆਂ ਨਾ ਪਾਈਏ ,
ਇਕ ਜੇ ਆਖਨ ਕੁੜੀਆਂ ਦੋ ਵਿਖਾਈਏ ।
ਗੁਰਾਂ ਦੇ ਪੁੱਤ੍ਰ ਨਾਲ ਚਾਂਵਾਂ ਵਿਆਹੀਏ ,
ਉਹ ! ਤਾਂ ਮੰਨਦੇ ਹੀ ਨਹੀਂ ।ਨੀ ਸਹੀਓ ਉਹ ਤਾਂ ਮੰਨਦੇ ਹੀ ਨਹੀਂ ।
ਤੀਜੀ ਵਲੋਂ—ਆਉ ਨੀ ਅੜੀਉ ਉਨ੍ਹਾਂ ਜ਼ੋਰੀ-ਮੰਨਾਈਏ,
ਜਿਉਂ ਤਿਉਂ ਕਰਕੇ ਗੁੱਝੀ ਗੱਲ ਸਮਝਾਈਏ ।
ਫੇਰ ਤਾਂ ਸੋਹਣਾਂ ਕੋਈ ਢੋ ਢੁਕਾਈਏ ,
ਇਹ ਗੱਲ ਫੱਬਦੀ ਸਹੀ । ਨੀ ਸਹੀਓ ਇਹ ਗਲ ਫੱਬਦੀ ਸਹੀ ।
ਚੌਥੀ ਵਲੋਂ—ਇਨ੍ਹਾਂ ਤਾਂ ਆਖਨ ਲੋਕੀ ਸ਼ਿਵ ਦਾ ਸਰੂਪ ਹੈ ,
ਭੋਲਾ ਭਗਵਾਨ ਸ੍ਰੀ ਚੰਦ ਭੂਪਾਂ ਦਾ ਭੂਪ ਹੈ ।
ਮਹਿਮਾਂ ਅਗਾਧ ਬੋਧ ਉਪਮਾ ਅਨੂਪ ਹੈ ।
ਖਾਹਸ਼ ਕੋਈ ਰਖਦੇ ਨਹੀਂ , ਨੀ ਸਹੀਓ ਚਾਹ ਕੋਈ ਰਖਦੇ ਨਹੀਂ ।
ਪੰਜਵੀਂ ਵਲੋਂ—ਇਨ੍ਹਾਂ ਨੂੰ ਖਾਹਸ਼ ਇਕੋ ਭਜਨ ਭਗਵਾਨ ਦੀ ,
ਅੰਤਰ ਮੁਖ ਬੈਠ ਕੇ ਸਮਾਧੀਆਂ ਲਾਨ ਦੀ ।
ਹੋਰ ਨਾ ਇੱਛਾ ਕੋਈ ਪਹਿਨਣ ਤੇ ਖਾਣ ਦੀ ,
ਬਿਖੇ ਰਸ ਚਖਦੇ ਨਹੀਂ । ਨੀ ਸਹੀਓ ਬਿਖੇ ਰਸ ਚਖਦੇ ਨਹੀਂ ।

"—ਕੋਈ ਕੁਝ ਮੰਗੋ ਤਾਂ ਇਹ ਆਸਾਂ ਪੁਜਾਂਵਦੇ,
ਸਤਿਨਾਮ ਵਾਹਿਗੁਰੂ ਜਾਪ ਜਪਾਂਵਦੇ।
ਪਿਤਾ ਗੁਰੂ ਨਾਨਕ ਵਲੋਂ ਸਿਖਿਆ ਕਮਾਂਵਦੇ,
ਹੋਰ ਕੁਝ ਭਾਂਵਦਾ ਨਹੀਂ। ਨੀ ਸਹੀਓ ਹੋਰ ਕੁਝ ਭਾਂਵਦਾ ਨਹੀਂ।

ਕੁਝ ਇਸ ਤਰ੍ਹਾਂ ਦੇ ਹਾਸ ਬਿਲਾਸ ਪ੍ਰੇਮ ਅਤੇ ਸਿਦਕ ਭਰੇ ਗੀਤਾਂ ਨੂੰ ਸੁਣ ਕੇ ਬਾਬਾ ਸ੍ਰੀ ਚੰਦ ਹਸਦੇ ਮੁਸਕ੍ਰਾਂਦੇ ਵੀ ਰਹੇ। ਫੇਰ ਸਮੇਂ ਦੇ ਰਿਵਾਜ ਮੁਤਾਬਿਕ ਦੋ ਤਿਨ ਦਿਨਾਂ ਦੀ ਸੇਵਾ ਮਗਰੋਂ ਸ੍ਰੀ ਪ੍ਰੇਮ ਚੰਦ ਜੀ ਨੇ ਵਿਤੋਂ ਵੱਧ ਕੇ ਦਿੱਤ ਦਾਨ ਵੀ ਦਿੱਤਾ ਤੇ ਧੀ ਨੂੰ ਡੋਲੇ ਪਾਇਆ। ਇਸ ਵੇਲੇ ਆਪਣੀ ਮਾਤਾ ਅਤੇ ਸਹੇਲੀਆਂ ਵਲੋਂ "ਧੰਨ ਵੰਤੀ" ਜੀ ਨੂੰ ਜੋ ਸਹੁਰੇ ਘਰ ਰਾਵੀ ਕੰਢੇ ਸ੍ਰੀ "ਕਰਤਾਰਪੁਰ" ਜਾ ਰਹੀ ਸੀ ਇਉਂ ਕੁਝ ਸਿਖਿਆ ਤੇ ਅਸੀਸਾਂ ਦਿੱਤੀਆਂ।

# ਮਾਤਾ ਵਲੋਂ ਅਸੀਸ

(ਤਰਜ਼ ਝੋਕ-ਦੀ)

ਵਗਦੀ ਆ ਰਾਵੀ ਧੀਏ ਜਿੱਥੇ ਤੂੰ ਜਾ ਰਹੀ।

---

੧—ਵਗਦੀ ਆ ਰਾਵੀ ਧੀਏ ਜਿੱਥੇ ਤੂੰ ਜਾ ਰਹੀ,
ਪੇਕਾ ਘਰ ਛੱਡ ਕੇ ਸਾਡਾ ਸਾਹੁਰੇ ਅਪੱਣਾ ਰਹੀ।
ਆਪਣੇ ਘਰ ਜਾਂਦੀ ਅਸੀਸਾਂ ਸਾਡੇ ਥੀਂ ਪਾ ਰਹੀ।
ਸਤਿਗੁਰ ਗੁਰ ਨਾਨਕ ਦੀ ਅਜ ਨੂੰਹ ਹੈਂ ਅਖਵਾ ਰਹੀ,
ਕੂੜੇ ਤੈਂ ਸਾਕ ਤਿਆਗੇ ਸਚਿਆਂ ਵੱਲ ਧਾ ਰਹੀ,
ਵਗਦੀ ਆ ਰਾਵੀ ਧੀਏ ਜਿੱਥੇ ਤੂੰ ਜਾ ਰਹੀ।
੨—ਅਸੀ ਅੱਜ ਧੀਏ ਤੈਨੂੰ ਡੋਲੀ ਵਿਚ ਪਾਇਆ ਹੈ,
ਲਖਮੀ ਚੰਦ ਬਾਬੇ ਜੀ ਦੇ ਚਰਨੀ ਲਗਾਇਆ ਹੈ।
"ਬਾਬਾ ਸ੍ਰੀ ਚੰਦ" ਜੀ ਤੇਰਾ ਜੇਠ ਕਹਾਇਆ ਹੈ,
ਸਤਿਗੁਰ ਨਾਨਕ ਸੱਚਾ ਪਿਤਾ ਬਣਾਇਆ ਹੈ।

ਜਿੱਨ੍ਹਾਂ ਦੇ ਦੇਹੁਰੇ ਸਿਖੀ ਸਿਰ ਨੂੰ ਝੁਕਾ ਰਹੀ,
ਵਗੱਦੀ ਆ ਰਾਵੀ ਧੀਏ ਜਿੱਥੇ ਤੂੰ ਜਾ ਰਹੀ।

੩----ਹੁੰਦੀ ਸੁਲੱਖਣੀ ਮਾਤਾ ਅੱਜ ਤੱਕ ਜੇ ਜੀਂਵਦੀ,
ਕੋਠੇ ਤੇ ਚੜ੍ਹ ਕੇ ਤੇਰੇ ਰਾਹ ਨੂੰ ਤੱਕੀਂਵਦੀ।
ਡੋਲੀ ਦੇ ਉਤੋਂ ਪਾਣੀ ਵਾਰ ਵਾਰ ਪੀਂਵਦੀ,
ਪੀਹੜੇ ਤੇ ਤੈਨੂੰ ਬੈਠੀ ਵੇਖ ਖ਼ੁਸ਼ ਥੀਂਵਦੀ।
ਉਨ੍ਹਾਂ ਦੇ ਵੇਹੜੇ ਤਾਈਂ ਅੱਜ ਤੂੰ ਅਪਣਾ ਰਹੀ,
ਵਗੱਦੀ ਆ ਰਾਵੀ ਧੀਏ ਜਿੱਥੇ ਤੂੰ ਜਾ ਰਹੀ।

੪—ਜੇ ਕਰ ਗੁਰੂ ਨਾਨਕ ਹੁੰਦੇ ਰੁੱਸ ਰੁੱਸ ਤੈਂ ਬਹਿਣਾਂ ਸੀ,
ਪੱਕੜੀ ਮੁਹਾਠਾਂ ਦਾ ਫਿਰ ਕੀ ਕੀ ਕੁੱਝ ਲੈਣਾਂ ਸੀ।
ਝੋਲੀ ਭਰ ਦਾਤਾਂ ਲੈਂਦੀ ਚਰਣੀ ਢੈਹ ਪੈਣਾਂ ਸੀ,
ਵਿਚੋਂ ਤੂੰ ਹਸਦੀ ਹੁੰਦੀ ਉਤੋਂ ਨਹੀਂ ਕਹਿਣਾ ਸੀ।
ਇਹ ਕੁਝ ਤਾਂ ਹੋਣਾਂ ਹੁਣ ਨਹੀਂ ਤੱਦੇ ਘਬਰਾ ਰਹੀ,
ਵਗਦੀ ਆ ਰਾਵੀ ਧੀਏ ਜਿੱਥੇ ਤੂੰ ਜਾ ਰਹੀ।

੫—ਧੀਏ ਧੰਨਵੰਤੀ ! ਬੱਸ ਕਰ ਅਖੀਆਂ ਦੁਖਾਈਂ ਨਾ,
ਰੋਂਦੀ ਤੂੰ ਟੁਰ ਕੇ ਧੀਏ ਸਾਨੂੰ ਰੁਆਈਂ ਨਾ।
ਘਾਓ ਵਿਛੋੜਿਆਂ ਵਾਲੇ ਡੂੰਘੇ ਤੂੰ ਲਾਈਂ ਨਾ,
ਯਾਦ ਇਹ ਮਾਪਿਆਂ ਵਾਲੀ ਦਿਲ ਥੀਂ ਭੁਲਾਈਂ ਨਾ।
ਧੀਆਂ ਨੇ ਧੱਨ ਪਰਾਇਆ ਰੀਤ ਇਹ ਆ ਰਹੀ,
ਵਗੱਦੀ ਆ ਰਾਵੀ ਧੀਏ ਜਿੱਥੇ ਤੂੰ ਜਾ ਰਹੀ।

੬—ਵਗੱਦੀ ਦਾ ਰਾਵੀ ਕੰਢੇ ਬਣਿਆ ਘਰ ਤੇਰਾ ਹੈ,
ਵੱਸ ਗਏ "ਗੁਰੂ ਨਾਨਕ" ਜਿੱਥੇ ਸਾਂਝ ਵੀ ਸਵੇਰਾ ਹੈ।
ਉਹ ਨਹੀਂ ਹੁਣੇ ਉਥੇ ਕਰ ਗਏ ਜੋਗੀ ਦਾ ਫੇਰਾ ਹੈ,
ਨਗਰ ਕਰਤਾਰ ਪੁਰ ਤੇ ਬਾਬੇ ਦਾ ਡੇਹਰਾ ਹੈ।
ਡੇਹਰੇ ਦੇ ਲਾਗੇ ਝਾੜੂ ਦੇਵਨ ਤੂੰ ਜਾ ਰਹੀ,

ਵਗੱਦੀ ਆ ਰਾਵੀ ਧੀਏ ਜਿੱਥੇ ਤੂੰ ਜਾ ਰਹੀ।

੭—ਐਹ ਪਰ ਸੁਣ ਧੀਏ ਜੇ ਕਰ ਸਿਖਿਆ ਕਮਾਏਂਗੀ,
ਖਿਮਾਂ ਸ਼ਿੰਗਾਰ ਤੇ ਕੱਜਲ ਲਜਿਆ ਦਾ ਪਾਏਂਗੀ।
ਨਿੱਵ ਨਿੱਵ ਕੇ ਚਲੀ ਜੇ ਕਰ ਸਭਨਾਂ ਨੂੰ ਭਾਏਂਗੀ,
ਫ਼ਿਰ ਤਾਂ ਤੂੰ ਸਾਈਂ ਦੇ ਸਦਕੇ ਗਗੱਨ ਚੱੜ੍ਹ ਜਾਏਂਗੀ।
ਹੁਣਿ ਤਾਂ ਤੂੰ ਮਾਤਾ ਜੱਗ ਦੀ ਅੱਜ ਥੀਂ ਕਹਾ ਰਹੀ,
ਵਗੱਦੀ ਆ ਰਾਵੀ ਧੀਏ ਜਿਥੇ ਤੂੰ ਜਾ ਰਹੀ।

੮—ਜਾਹ ਜਾਹ ਨੀ ਧੀਏ ਸਤਿਗੁਰ ਭਾਗ ਚਾ ਲਾਣਗੇ,
ਕੀਤੇ ਨੇ ਵਾਕ ਜਿਹੜੇ ਸੱਚੇ ਹੋ ਜਾਣਗੇ।
ਆਪਣੀ ਉਹ ਕੁੱਲ ਦੀਆਂ ਵੇਲਾਂ ਆਪੇ ਵਧਾਂਨਗੇ,
ਸੂਰਜ ਚੰਨ੍ਹ ਜਿਵੇਂ ਬੇਦੀ ਬੰਸ ਚਮਕਾਣਗੇ।
ਲੇਖਕ ਦੀ ਲਿੱਖੀ ਸਿਖਿਆ ਮਾਤਾ ਸੁਣਾ ਰਹੀ,
ਵਗੱਦੀ ਆ ਰਾਵੀ ਧੀਏ ਜਿੱਥੇ ਤੂੰ ਜਾ ਰਹੀ।

ਲੇਖਕ ਗਿਆਨੀ ਈਸ਼ਰ ਨਾਰਾ

ਗੁਰੂ ਨਾਨਕ ਸਾਹਿਬ ਦੇ ਪੋਤ੍ਰੇ

# ਬਾਬਾ ਧਰਮ ਚੰਦ ਜੀ ਦਾ ਜਨਮ

ਬਾਬਾ ਸ੍ਰੀ ਚੰਦ ਜੀ ਆਪਣੇ ਭ੍ਰਾਤਾ ਸ੍ਰੀ ਲਖਮੀ ਚੰਦ ਜੀ ਨੂੰ ਵਿਆਹ ਲਿਆਏ। ਅੱਜ ਮਾਤਾ ਜੀ ਹੁੰਦੇ ਤਾਂ ਆਪਣੀ ਆਸ ਪੂਰੀ ਹੋਈ ਵੇਖ ਕੇ ਬਹੁਤ ਖੁਸ਼ ਹੁੰਦੇ। ਪਰ ਅੱਜ ਉਨ੍ਹਾਂ ਦੀ ਆਤਮਾਂ ਹੀ ਵੇਖ ਵੇਖ ਕੇ ਪ੍ਰਸੰਨ ਹੋ ਰਹੀ ਸੀ। ਕਿ ਉਨ੍ਹਾਂ ਦੇ ਘਰ ਨੂੰ ਭਾਗ ਲਗੇ, ਅਤੇ ਬੂਹਾ ਫੇਰ ਖੁੱਲ ਗਿਆ। ਉਨ੍ਹਾਂ ਦੀ ਨੂੰਹ ਨੂੰ ਲਾਲ ਪੀੜ੍ਹੇ ਉਤੇ ਬੈਠੇ ਵੇਖ ਕੇ ਸਾਰਿਆਂ ਦੇ ਮਨ ਖਿੜ ਰਹੇ ਸਨ। ਇਸ ਸਮੇਂ ਨੂੰ ਸੱਚੇ ਦਿਲੋਂ ਸਾਰੇ ਉਡੀਕ ਰਹੇ ਸਨ, ਕਿ ਘਰ ਦੀ ਕੋਈ ਮਾਲਕਣ ਆਏ। ਅੱਜ

ਸਾਰਿਆਂ ਦੀਆਂ ਆਸਾਂ ਪੂਰੀਆਂ ਹੋਈਆਂ, ਅਤੇ ਇਨ੍ਹਾਂ ਨੇ ਅਰਦਾਸਾਂ ਕੀਤੀਆਂ ਕਿ ਆਪਣੇ ਪਿਆਰੇ ਗੁਰੂ ਨਾਨਕ ਦੀ ਬਿੰਦੀ ਵੇਲ ਵਧੱਦੀ ਵੀ ਵੇਖ ਸਕਣ ।

ਵਿਆਹ ਦੀ ਨਿਰਵਿਘਨ ਖੁਸ਼ੀ ਮਗਰੋਂ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਅੰਗਦ ਸਾਹਿਬ ਅਤੇ ਹੋਰ ਸਾਰੇ ਮੁਖੀ ਸਿਖਾਂ ਸਬੰਧੀਆਂ ਨੂੰ ਸਿਰੋਪਾਉ ਦੀਆਂ ਬਖਸ਼ੀਸ਼ਾਂ ਕੀਤੀਆਂ । ਭਾਈ ਬੁੱਢਾ ਜੀ ਤੇ ਕੁਝ ਹੋਰ ਸਿਖ "ਗੁਰੂ ਅੰਗਦ ਸਾਹਿਬ ਨਾਲ"—ਖਡੂਰ ਨੂੰ ਚਲੇ ਗਏ । ਅਤੇ ਦੂਜੇ ਸਾਰੇ ਆਪਣੇ ਆਪਣੇ ਘਰਾਂ ਨੂੰ ਪਧਾਰੇ । ਸ੍ਰੀ ਲਖਮੀ ਚੰਦ ਆਪਣੇ ਘਰ ਵਸੇ ਅਤੇ ਬਾਬਾ ਸ੍ਰੀ ਚੰਦ ਜੀ "ਸ੍ਰੀ ਕਰਤਾਰਪੁਰ ਧਰਮਸਾਲ" ਵਿਚ ਨਿਵਾਸ ਰਖਦੇ । ਕੱਥਾ ਕੀਰਤਨ ਸਤਿਸੰਗ ਇਹ ਨਿਭਾਉਂਦੇ ਅਤੇ ਲੰਗਰ ਸ੍ਰੀ ਲਖਮੀ ਚੰਦ ਜੀ ਚਲਾਂਦੇ ਰਹੇ ।

ਬਾਬਾ ਲਖਮੀ ਚੰਦ ਜੀ ਦਾ ਘਰ ਵੱਸੇ ਸਾਲ ਤੋਂ ਉਤੇ ਹੋਣ ਲਗਾ ਸੀ । ਰੱਬ ਦੀਆਂ ਮੇਹਰਾਂ ਹੋਣ ਤੇ ਆਈਆਂ, ਤਾਂ ਇਨ੍ਹਾਂ ਦੇ ਘਰ ਭਾਦਰੋਂ ਵਦੀ ਅਸ਼ਟਮੀ ਚਾਰ ਘੜੀ ਰਾਤ ਰਹਿੰਦੀ ਸੰਮਤ ੧੬੦੩ ਵਿਚ ਸਾਹਿਬਜ਼ਾਦੇ ਦਾ ਜਨਮ ਹੋਇਆ (ਇਹੋ ਦਿਨ ਤੇ ਸਮਾਂ ਸ੍ਰੀ ਕ੍ਰਿਸ਼ਨ ਭਗਵਾਨ ਦੀ ਜਨਮ ਅਸ਼ਟਮੀਂ ਦਾ ਸੀ) ਸਾਰੀ ਸੰਗਤ ਦੇ ਮਨ ਖੁਸ਼ੀ ਨਾਲ ਖਿੜ ਗਏ ਲੋਕੀ ਵਧਾਈਆਂ ਦੇਣ ਲੈਣ ਨੂੰ ਆਏ, ਤੇ ਵਾਜੇ ਵਜਵਾਏ । ਬਾਬਾ ਸ੍ਰੀ ਚੰਦ ਜੀ ਨੇ ਤੇਰਵੇਂ ਦਿਨ ਮਾਤਾ ਸਮੇਤ "ਬਾਲਕ" ਨੂੰ ਬਾਹਰ ਵੇਹਿੜੇ ਵਿਚ ਮੰਗਵਾ ਕੇ ਸੂਰਜ ਦੇ ਦਰਸ਼ਨ ਕਰਾਏ । ਅਤੇ ਗੋਦੀ ਵਿਚ ਲੈ ਕੇ ਕੁੰਡਲੀ ਮੁਤਾਬਿਕ ਨਾਮ "ਧਰਮ ਚੰਦ" ਰਖਿਆ ।

ਇਸ ! ਨਿਕੇ ਜਿਹੇ "ਬਾਬਾ ਧਰਮ ਚੰਦ" ਜੈਸਾ ਵਡਭਾਗੀ ਕੌਣ ਹੈ ? ਜਿਸ ਨੂੰ ਗੁਰੂ ਨਾਨਕ ਦੇਵ ਦਾ ਪੋਤਰਾ ਹੋਣ ਦਾ ਮਾਨ ਪਰਾਪਿਤ ਹੋਇਆ । ਲੋਕੀ ਚਾਂਈ ਚਾਂਈ ਵਧਾਈਆਂ ਦੇਣ ਨੂੰ ਆਉਂਦੇ , ਤੇ ਚੁੱਕ ਚੁੱਕ ਕੇ ਚੁੰਮਦੇ ਪਿਆਰ ਕਰਦੇ । ਪਿਆਰ ਵੀ ਕਿਉਂ ਨਾ

ਕਰਣ? ਸਿਖ ਤਾਂ ਗੁਰੂ ਨਾਨਕ ਹਥੀਂ ਛੋਹੇ ਪਥੱਰਾਂ--ਬੇਰੀਆਂ ਤੇ ਰੇਠਿਆਂ ਦਾ ਸਤਿਕਾਰ ਪਏ ਕਰਦੇ ਹਨ। ਇਹ ਤਾਂ ਉਨ੍ਹਾਂ ਦਾ ਪੋਤਰਾ ਸੀ, ਅਤੇ ਇਹਦੀਆਂ ਰਗਾਂ ਵਿਚ ਗੁਰੂ ਨਾਨਕ ਜੀ ਦਾ ਪਵਿਤਰ ਖ਼ੂਨ ਰਸਿਆ ਪਿਆ ਸੀ।

"ਸ੍ਰੀ ਧਰਮ ਚੰਦ" ਜੀ ਦੇ ਜਨਮ ਦੀ ਖੁਸ਼ੀ ਅਗਰ ਸਭ ਤੋਂ ਵਧੀਕ ਕਿਸ ਨੂੰ ਹੈ ਸੀ? ਤਾਂ ਉਹ ਬਾਬਾ ਸ੍ਰੀ ਚੰਦ ਜੀ ਸਨ। ਇਕ ਪਾਸੇ ਆਪਣੇ ਲਈ ਸ਼ੁਰੂ ਤੋਂ ਤਿਆਗ ਬ੍ਰਿਤੀ ਤੇ ਨਿਰਮੋਹਤਾ ਦੇ ਸਰੂਪ ਸਨ। ਪਰ ਦੂਜੇ ਪਾਸੇ "ਧਰਮ ਚੰਦ" ਨੂੰ ਚੁੱਕੇ ਹੋਇ ਉਹ! ਇਉਂ ਦਿਸਦੇ, ਜਿਉਂ ਬਨਬਾਸਨ ਸੀਤਾ ਦੇ ਪੁੱਤ੍ਰ ਲਊ ਨੂੰ ਰਿਸ਼ੀ ਬਾਲਮੀਕ ਗਲੇ ਲਗਾਏ ਰਖਦੇ ਸਨ।

ਬਾਬਾ ਸ੍ਰੀ ਚੰਦ ਜੀ ਦਾ ਆਪਣੇ ਭਤੀਜੇ "ਧਰਮ ਚੰਦ" ਨਾਲ ਇਤਨਾ ਪਿਆਰ ਕਰਨਾਂ ਕੇਵਲ ਇਕੋ ਗਲ ਦਾ ਸੂਚਕ ਹੈ ਕਿ ਉਹ ਆਪਣੇ ਗੁਰੂ ਪਿਤਾ ਦੀ ਬਿੰਦੀ ਪੀੜੀ ਨੂੰ ਵੀ ਸੁਰਜੀਤ ਵੇਖਣਾ ਚਾਹੁੰਦੇ ਸਨ। ਉਹ ਸਮਝਦੇ ਸਨ--ਕਿ ਗੁਰੂ ਨਾਨਕ ਪਿਤਾ ਦੀ ਨਾਦੀ ਪੀਹੜੀ (ਸੰਤਾਨ) ਗੁਰੂ ਅੰਗਦ ਸਾਹਿਬ ਤੇ ਅਗੋਂ ਬੇਅੰਤ ਸਿਖ ਸੰਗਤਾਂ ਹੋਣਗੀਆਂ। ਪਰ ਬਿੰਦੀ ਸੰਤਾਨ ਦੀ ਵੇਲ ਇਹੋ ਧਰਮ ਚੰਦ ਹੀ ਹਨ। ਜੋ ਆਪਣੇ ਦਾਦਾ ਗੁਰੂ ਨਾਨਕ ਜੀ ਦੇ ਵਾਕਾਂ ਅਨੁਸਾਰ ਫਲਣ ਫੁਲਣਗੇ। ਇਸ ਤਰ੍ਹਾਂ ਨਾਲ ਬਾਬਾ ਸ੍ਰੀ ਚੰਦ ਜੀ "ਧਰਮ ਚੰਦ" ਨੂੰ ਕਦੀ ਕਦੀ ਪਿਆਰ ਨਾਲ ਖਿਡਾਂਦੇ ਪਰਚਾਂਦੇ ਰਹਿੰਦੇ ਅਤੇ ਇਹ ਵੀ ਡੂਢ ਸਾਲ ਦੇ ਹੋਣ ਲਗੇ ਸਨ।

ਇਕ ਦਿਨ ਬਾਬਾ ਸ੍ਰੀ ਚੰਦ ਜੀ ਨੇ ਆਪਣੇ ਹੀ ਵੇਹੜੇ ਵਿਚ ਧਰਮ ਚੰਦ ਜੀ ਨੂੰ ਨੰਗੇ ਮਨੁੰਗੇ ਧੂੜ ਭਰੇ ਖੇਡਦੇ ਵੇਖਿਆ--ਤਾਂ ਚੁੱਕ ਕੇ ਗਲੇ ਲਗਾਇਆ, ਅਤੇ ਭਰਜਾਈ ਨੂੰ ਗੁੱਸੇ ਨਾਲ ਆਖਿਆ--ਕੀ ਘਰ ਵਿਚ ਧਨ ਨਹੀਂ ਰਿਹਾ? ਜੋ ਇਹਨੂੰ ਕਪੜਾ ਯਾ ਕੋਈ ਗਹਿਣਾ ਨਹੀਂ ਪਾਇਆ? ਉਸ ਸਮੇਂ ਬਚਿਆਂ ਨੂੰ--"ਛਬਾ-ਮੁੰਦ੍ਰੀ-ਕੰਠਾ-ਕੜੇ-ਜੰਜੀਰੀ"

ਉਸ ਸਮੇਂ ਬੱਚਿਆਂ ਨੂੰ 'ਛੱਬਾ, ਮੁੰਦਰੀ, ਕੰਠਾ, ਕੜੇ ਜੰਜੀਰ" ਆਦਿਕ ਗਹਿਣੇ ਪਾਣ ਦਾ ਰਿਵਾਜ ਸੀ। ਬਾਬਾ ਜੀ ਨੇ ਉਸ ਵੇਲੇ ਇਕ ਪਤ੍ਰਕਾ ਲਿਖ ਕੇ ਅਪਣੀ ਮੋਹਰ ਦੀ ਨਿਸ਼ਾਨੀ ਨਾਲ ਕਮਲੀਆ ਜੀਨੂੰ ਦਿਤੀ ਤੇ ਦੀਵਾਨ ਕ੍ਰੋੜੀ ਮਲ ਪਾਸ ਲਾਹੌਰ ਨੂੰ ਭੇਜਿਆ ਕਿ ਸਾਹਿਬਜ਼ਾਦੇ ਵਾਸਤੇ ਕੁਝ ਗਹਿਣੇ ਬਨਵਾ ਲਿਆਇ, ਜੋ ਥੋੜੇ ਦਿਨਾਂ ਅੰਦਰ ਹੀ ਬਹੁਤ ਕੁਝ ਬਣਵਾ ਲਿਆਇਆ ਸੀ। ਬਾਬਾ ਸ੍ਰੀ ਚੰਦ ਜੀ ਦੀ ਮੋਹਰ ਉਤੇ ਇਹ ਅੱਖਰ ਲਿਖੇ ਸਨ:—

"ਅਬ ਮੋਹਰ ਬ੍ਰਹਮ ਪੁੱਤ੍ਰ ਨਾਨਕ ਸਾਹਿ ਕੇ ॥
ਗਤ ਕਰਤ ਹੈ ਅਨ ਗਤੀ ਕੀ ॥
ਪ੍ਰਗਟ ਭਈ ਤ੍ਰੈ ਲੋਕ ਮਹਿ ਏ ਮੋਹਰ ਸ੍ਰੀ ਚੰਦ ਜਤੀ ਕੀ।
(ਸ੍ਰੀ ਚੰਦ ਪ੍ਰਕਾਸ਼)

—o—

## ਪੱਕਾ ਡੇਹਰਾ ਬਾਬਾ ਨਾਨਕ ਦੀ ਸਥਾਪਣਾ

ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤ ਸਮਾਣ ਪਿਛੋਂ ਉਨ੍ਹਾਂ ਉਤੇ ਦੀ ਇਕ ਚੱਦਰ ਨੂੰ ਹਿੰਦੂਆਂ ਨੇ ਸਸਕਾਰ ਕੇ ਉਤੇ ਦੇਹੁਰਾ ਬਣਾਇਆ ਸੀ। ਦੂਜੀ ਮੁਸਲਮਾਣਾਂ ਨੇ ਦਬਾਕੇ ਉਤੇ ਚਬੂਤਰਾ (ਮਜ਼ਾਰ) ਕਾਇਮ ਕੀਤਾ। ਜੋ ਬਹੁਤ ਸਮਾਂ ਐਸੇ ਹੀ ਰਹੇ, ਪਰ ਬਰਸਾਤਾਂ ਦੇ ਕਾਰਣ ਇਕ ਵੇਰ "ਰਾਵੀ ਦਰਿਆ" ਦੀ ਬਾਹੜ ਨੇ ਦੋਹਾਂ ਦਾ ਥਾਂ ਰੁੜ੍ਹਾ ਦਿਤਾ ਸੀ। ਮੁਸਲਮਾਨਾਂ ਨੇ ਅਪਣੀ ਥਾਂ ਫੇਰ ਸੰਵਾਰਕੇ ਸੰਭਾਲ ਕੀਤੀ। ਇਸੇ ਤਰ੍ਹਾਂ ਬਾਬਾ ਸ੍ਰੀ ਚੰਦ ਜੀ ਨੇ ਵੀ ਉਸ ਰਾਖ (ਬਿਭੂਤੀ) ਦੀ ਗਾਗਰ ਨੂੰ ਲਭਕੇ 'ਕਰਤਾਰ ਪੁਰ' ਦੇ ਦਖਣ ਵਲ ਦੋ ਕੋਹਾਂ ਦੀ ਵਿੱਥ ਉਤੇ ਦਬਾ ਕੇ ਪੱਕਾ ਦੇਹੁਰਾ ਬਣਾ ਦਿਤਾ। ਨਾਲੇ ਇਕ ਖੂਹ ਖੁਟਾਇਆ—ਜਿਸਦਾ ਨਾਮ 'ਸਰ ਜੀ' ਰਖਿਆ ਅਤੇ ਦੇਹੁਰੇ ਦਾ ਨਾਮ 'ਡੇਹਰਾ ਬਾਬਾ ਨਾਨਕ' ਹੁਣ ਤੀਕ

ਮਸ਼ਹੂਰ ਗੁਰਦੁਵਾਰਾ ਹੈ। ਪਿਛੋਂ ਇਸੇ ਨਾਮ ਨਾਲ ਇਥੇ ਨਗਰ ਦਾ ਨਾਮ ਵੀ 'ਡੇਹਰਾ ਬਾਬਾ ਨਾਨਕ' (ਜਿਲਾ ਗੁਰਦਾਸਪੁਰ) ਪ੍ਰਸਿਧ ਹੋਇਆ ਜੋ ਗੁਰੂ ਨਾਨਕ ਜੀ ਦੀ ਅੰਸ ਬੰਸ ਬੇਦੀ ਬਾਬਿਆਂ ਦਾ ਹੀ ਵਸਾਇਆ ਇਹ ਸ਼ੈਹਰ ਹੈ।

ਬਾਬਾ ਸ੍ਰੀ ਚੰਦ ਜੀ ਨੇ ਇਸ ਡੇਹਰਾ ਸਾਹਿਬ ਦੀ ਸੰਭਾਲ ਅਪਣੇ ਸੇਵਕ ਭਾਈ ਕਮਲੀਆ ਜੀ ਦੇ ਸਪੁਰਦ ਕੀਤੀ, ਜੋ ਧੂਪ ਦੀਪ ਕਰਦਾ। ਅੰਮ੍ਰਿਤ ਵੇਲੇ ਨਾਮ ਬਾਣੀ ਦਾ ਸਿਮਰਨ ਤੇ ਸੰਞ ਨੂੰ ਆਰਤੀ (ਗੁਰੂ ਨਾਨਕ ਜੀ ਦੀ ਉਚਾਰਨ) ਅਤੇ ਆਰਤਾ (ਸ੍ਰੀ ਚੰਦ ਮੁਖਵਾਕ) ਪ੍ਰੇਮ ਨਾਲ ਪਦੜ੍ਹਾ ਹੁੰਦਾ। ਇਧਰ ਕਰਤਾਰਪੁਰ ਧਰਮਸਾਲ ਦੀ ਸੇਵਾ ਸੰਭਾਲ ਸ੍ਰੀ ਲਖਮੀ ਚੰਦ ਜੀ ਨੂੰ ਸੌਂਪੀ ਤੇ ਆਪ ਥੋੜੀ ਦੂਰ ਜੰਗਲ ਵਿਚ ਛੱਪਰੀ ਪਾਕੇ ਸਮਾਧੀ ਵਿਚ ਲੀਨ ਹੋ ਬੈਠ ਗਏ, ਜੋ ਕਈ ੨ ਦਿਨਾਂ ਦੀ ਇਕ ਰਸ ਅਖੰਡ ਸਮਾਧੀ ਅੰਦਰ ਨਿਰੰਕਾਰੀ ਧਿਆਨ ਵਿਚ ਜੁੜੇ ਰਹਿੰਦੇ ਸਨ। ਫੇਰ ਜਦ ਕਦੀ ਅੱਖ ਖੁਲਦੀ ਤਾਂ ਕਰਤਾਰਪੁਰ ਜਾਕੇ ਸ੍ਰੀ ਮਾਤਾ ਪਿਤਾ ਜੀ ਦੇ ਪਵਿਤ੍ਰ ਦੇਹੁਰਿਆਂ ਉਤੇ ਸੀਸ ਝੁਕਾਕੇ ਕਦੀ ਲਹਿੜੀ, ਗਾਹਲੜੀ ਯਾ ਬਰਾਠ, ਵਡਾਲੇ ਆਦਿਕ ਥਾਵਾਂ ਵਿਚ ਜਾ-ਆਕੇ ਮੁੜ ਸਮਾਧੀ ਵਿਚ ਲੀਨ ਹੋ ਜਾਇਆ ਕਰਦੇ ਸਨ।

ਇਕ ਵੇਰ ਬਾਬਾ ਸ੍ਰੀ ਚੰਦ ਜੀ ਕਈ ਦਿਨਾਂ ਦੀ ਅਖੰਡ ਸਮਾਧੀ ਮਗਰੋਂ ਉਥਾਨ ਹੋਏ ਤਾਂ ਬਹੁਤ ਉਪਰਾਮ ਚਿਤ ਹੋ ਬੈਠੇ। ਕਿਸੇ ਨਾਲ ਬੋਲਣਾ ਚਾਲਣਾ ਛੱਡ ਦਿਤਾ। ਕਦੀ ੨ ਕਿਸੇ ਵੇਲੇ ਦੁਧ ਲੱਸੀ ਯਾ ਅੰਨ ਜਲ ਭਾਈ ਕਮਲੀਆ ਜੀ ਛਕਾ ਦਿੰਦਾ ਨਹੀਂ ਤਾਂ ਪਵਨ ਅਹਾਰੀ ਰਹਿਕੇ ਦਿਨੇ ਰਾਤ ਨਿਰੰਕਾਰ ਦੇ ਧਿਆਨ ਵਿਚ (ਜਿਥੇ ਹੁਣ ਟਾਹਲੀ ਸਾਹਿਬ ਗੁਰਦਵਾਰਾ ਹੈ) ਆਪਣੀ ਛੱਪਰੀ ਅੰਦਰ ਹੀ ਬੈਠੇ ਰਹਿੰਦੇ।

—o—

# ਟਾਹਿਲੀ ਸਾਹਿਬ ਗੁਰਦਵਾਰੇ ਦੀ ਵਿਥਿਆ

ਇਹ ਥਾਂ ਸ੍ਰੀ ਡੇਹਰਾ ਬਾਬਾ ਨਾਨਕ ਦੇ ਨੇੜੇ ਹੀ ਉਸ ਵੇਲੇ ਘਣਾ ਜੰਗਲ ਅਤੇ ਦਰਿਯਾਏ ਰਾਵੀ ਦਾ ਬੇਲਾ ਸੀ। ਜਿਥੇ ਕਿ ਇਕਾਂਤ ਵਿਚ ਬਾਬਾ ਸ੍ਰੀ ਚੰਦ ਛਪਰੀ ਪਾਕੇ ਤੱਪ ਸਾਧ ਰਹੇ ਸਨ। ਚਾਹੇ ਸਰੀਰ ਕਰਕੇ ਨਗਨ ਤਾਂ ਪਹਿਲੇ ਹੀ ਬਹੁਤ ਰਿਹਾ ਕਰਦੇ, ਪਰ ਕਦੀ ਕਦੀ ਸਰਦੀਆਂ ਵਿਚ ਖੱਦਰ ਦੀ ਚੱਦਰ ਜਾਂ ਗਰਮ ਕੰਬਲ ਵੀ ਓੜ੍ਹ ਲੈਂਦੇ, ਜਦੋਂ ਕਿ ਕਰਤਾਰਪੁਰ ਵਸਦੇ ਸਨ। ਹੁਣ ਇਥੇ ਕੱਖਾਂ ਦੀ ਝੁਗੀ (ਛਪਰੀ) ਵਿਚ ਰਾਵੀ ਦਰਿਯਾ ਦਾ ਸਰੂਟਾਂ ਭਰਿਆ ਬੇਲਾ ਤੇ ਠੰਡਾ ਬਰੇਤਾ ਹੋਣ ਦੇ ਕਾਰਨ ਕੜਾਕੇ ਦੀ ਸਰਦੀ ਪੈਂਦੀ ਸੀ। ਫੇਰ ਹੁਣ ਤਾਂ ਉਤੇ ਦੀ ਚਦਰ ਯਾ ਕੰਬਲੀ ਲੈਣੀ ਵੀ ਛੱਡ ਦਿਤੀ। ਇਕੋ ਤੇੜ ਲੰਗੋਟੀ ਤੇ ਬਾਕੀ ਦਾ ਸਾਰਾ ਸਰੀਰ ਨਗਨ ਹੀ ਰਖਦੇ ਸਨ।

ਭਾਈ ਕਮਲੀਆ ਜੀ ਬਹੁਤ ਸਿਆਣਾ ਸੇਵਕ ਸੀ। ਇਹ ਪੋਹ ਮਾਘ ਦੀ ਸਰਦੀ ਤੋਂ ਬਚਾਉ ਲਈ ਸ੍ਰੀ ਬਾਬਾ ਜੀ ਦੇ ਸਨਮੁਖ ਧੂੰਣੀ ਧੁਖਾ ਦਿਤਾ ਕਰਦਾ ਜਦ ਕਿ ਆਪ ਜੀ ਸਮਾਧੀ ਇਸਥਿਤ ਹੁੰਦੇ। ਫੇਰ ਤਾਂ ਗਰਮੀਆਂ ਵਿਚ ਵੀ ਧੂੰਣੇ ਦੇ ਸੇਕ ਅਤੇ ਉਤੋਂ ਕੜਾਕੇ ਦੀ ਧੁਪ ਸਹਿਕੇ ਬਹੁਤ ਚਿਰ ਤੱਪ ਤਪਦੇ ਰਹੇ* ਜੈਸਾ ਕਿ ਆਪ ਦੇ ਗੁਰੂ ਨਾਨਕ ਪਿਤਾ ਜੀ ਨੇ ਵੀ ਕੁਝ ਚਿਰ ਰੇਤ ਅੱਕ ਦਾ ਅਹਾਰ ਕਰਕੇ ਰੋੜਾਂ ਦੀ ਵਿਛਾਈ ਉਤੇ ਐਮਨਾ ਬਾਦ ਵਿਚ ਤੱਪ ਤਪਿਆ ਸੀ †।

---

* ਬਾਬਾ ਸ੍ਰੀ ਚੰਦ ਜੀ ਦੀ ਇਸ ਯਾਦਗਾਰੀ ਧੂਣੇ ਨੂੰ ਹੁਣ ਤੀਕ ਉਨ੍ਹਾਂ ਦੀ ਉਦਾਸੀ ਸੰਪ੍ਰਦਾਏ ਆਪਣੀ ੨ ਥਾਵਾਂ ਤੇ ਧੁਖਾਂਦੀ ਤੇ ਪਵਿਤ੍ਰ ਮੰਨਦੀ ਚਲੀ ਆ ਰਹੀ ਹੈ।

† ਐਮਨਾ ਬਾਦ (ਜ਼ਿਲਾ ਗੁਜਰਾਂ ਵਾਲਾ) ਵਿਚ ਉਥੇ ਰੋੜੀ ਸਾਹਿਬ ਨਾਮ ਦਾ ਮਸ਼ਹੂਰ ਗੁਰਦਵਾਰਾ ਸੀ। ਹੁਣ ਪਾਕਿਸਤਾਨ ਅੰਦਰ ਹੈ।

ਬਾਬਾ ਸ੍ਰੀ ਚੰਦ ਜੀ ਨੇ ਆਪਣੀ ਇਸ ਧੂੰਣੀ ਤੇ ਛਪਰੀ ਦੇ ਸਾਹਮਣੇ ਇਕ ਦਿਨ ਟਾਹਲੀ ਦੀ ਦਾਤਨ ਕਰਕੇ ਸੁਟੀ ਜੋ ਕਮਲੀਆ ਜੀ ਨੇ ਗਡ ਦਿਤੀ। ਉਹ ਜ਼ੰਮ ਪਈ ਤੇ ਕੁਝ ਸਾਲਾ ਪਿਛੋਂ ਛਾਂਓਂ ਦੇਣ ਜੋਗਾ ਬ੍ਰਿਛ ਹੋਗਿਆ, ਜਿਥੇ ਕਿ ਹੁਣ ਤੀਕ ਡੇਹਰਾ ਬਾਬਾ ਨਾਨਕ ਦੇ ਨੇੜੇ ਹੀ 'ਟਾਹਲੀ ਸਾਹਿਬ' ਬਾਬਾ ਸ੍ਰੀ ਚੰਦ ਜੀ ਦੇ ਨਾਮ ਦਾ ਮਸ਼ਹੂਰ ਤਵਾਰੀਖੀ ਗੁਰਦਵਾਰਾ ਹੈ।

—o—

## ਬਾਬਾ ਲਖਮੀ ਚੰਦ ਜੀ ਦਾ ਪ੍ਰਲੋਕ ਗਮਨ

ਸ੍ਰੀ ਟਾਹਲੀ ਸਾਹਿਬ ਗੁਰਦਵਾਰੇ ਦੀ ਇਹ ਥਾਂ, ਉਸ ਸਮੇਂ ਘਣੇ ਜੰਗਲ ਦੇ ਰੂਪ ਵਿਚ ਸੀ ਜੋ ਕਿਕੱਰਾਂ, ਕ੍ਰੀਰਾਂ ਤੇ ਕਾਨਿਆਂ (ਸਰੂਟਾਂ) ਨਾਲ ਭਰਿਆ ਅਤੇ ਸੂਰ ਚਿਤਰਿਆਂ ਬਘਿਆੜਾਂ ਦਾ ਮਾਨੋ ਘਰ ਸੀ। ਲੋਕੀਂ ਇਨ੍ਹਾਂ ਤੋਂ ਡਰਦੇ ਕਲੇ ਦਕਲੇ ਇਸ ਰਾਹ ਨਹੀਂ ਚਲਦੇ ਸਨ। ਇਹ ਜਾਨਵਰ ਖੇਤਾਂ ਦੀਆਂ ਹਰੀਆਂ ਫਸਲਾਂ ਅਤੇ ਛੋਟੇ ਮੋਟੇ ਪਸ਼ੂਆਂ ਦਾ ਨੁਕਸਾਨ ਵੀ ਕਰਦੇ ਸਨ। ਬਾਬਾ ਲਖਮੀ ਚੰਦ ਜੀ ਨੇ ਐਸੇ ਖੂਨੀ ਜਾਨਵਰਾਂ ਨੂੰ ਮਾਰ ਮੁਕਾਣ ਦੇ ਲਾਭ ਦਸ ਦਸਾਕੇ ਬਾਬਾ ਸ੍ਰੀ ਚੰਦ ਜੀ ਪਾਸੋਂ ਸ਼ਕਾਰ ਦੀ ਆਗਿਆ ਪ੍ਰਾਪਤ ਕੀਤੀ ਤੇ ਕੁਝ ਹੋਰ ਸਾਥੀਆਂ ਸਣੇ ਸ਼ਕਾਰ ਨੂੰ ਜਾਣ ਲਗੇ।

ਬਾਬਾ ਸ੍ਰੀ ਚੰਦ ਧਾਰਮਿਕ ਗ੍ਰੰਥਾਂ ਦੇ ਜਾਣੂ ਸਨ। ਆਪਨੂੰ ਪਤਾ ਸੀ ਕਿ ਸ੍ਰੀ ਰਾਮ ਚੰਦ, ਸ੍ਰੀ ਕ੍ਰਿਸ਼ਨ ਚੰਦ ਆਦਿਕ ਸਾਰੇ ਧਨਸ਼ ਧਾਰੀ ਹੋਏ। ਫੇਰ ਮਾਸ ਸਬੰਧੀ ਅਪਣੇ ਪਿਤਾ ਸਤਿਗੁਰੂ ਦੇ ਵਿਚਾਰ ਵੀ ਪਤਾ ਸਨ, ਇਸ ਸ਼ਰਤ ਨਾਲ ਆਗਿਆ ਕੀਤੀ, ਕਿ ਦੁਖਦਾਈ ਜਾਨਵਰਾਂ ਨੂੰ ਮਾਰਨਾਂ ਹੈ, ਜੋ ਪਸ਼ੂਆਂ ਅਤੇ ਫਸਲਾਂ ਵਾਸਤੇ ਹਾਨੀ ਕਾਰਕ ਹੁੰਦੇ ਹਨ। ਇਸ ਰੀਤ ਦਾ ਬਾਬਾ ਲਖਮੀ ਚੰਦ ਜੀ ਕਈ ਵੇਰ ਸ਼ਕਾਰ ਕਰਦੇ ਰਹੇ।

ਬਾਬਾ ਲਖਮੀ ਚੰਦ ਜੋ ਸਦਾ ਤੋਂ ਬਾਬਾ ਸ੍ਰੀ ਚੰਦ ਜੀ ਦੇ ਅਨੁਸਾਰੀ ਤੇ ਆਗਿਆ ਕਾਰੀ ਰਹੇ। ਪਰ ਇਕ ਦਿਨ ਭਾਵੀ ਕਰਤਾਰ ਦੀ ਵਿਚ ਕੁਝ ਹਰਨ ਸਹੇ ਤੇ ਹੋਰ ਜੀਵ ਵੀ ਇਨ੍ਹਾਂ ਹਥੋਂ ਯਾ ਨਾਲ ਦੇ ਦੂਜੇ ਸ਼ਕਾਰੀਆਂ ਹਥੋਂ ਮਾਰੇ ਗਏ। ਜੋ ਇਸੇ ਰਸਤੇ ਲਟਕਾਏ ਆ ਰਹੇ ਸਨ। ਅਗੇ ਬਾਬਾ ਸ੍ਰੀਚੰਦ ਜੀ ਕਈ ਦਿਨਾਂ ਦੀ ਸਮਾਧੀ ਪਿਛੋਂ ਉਠਕੇ ਬਾਹਰ ਬੈਠੇ ਅਤੇ ਰੱਬ ਦੇ ਪ੍ਰੇਮ ਵਿਚ ਰੰਗੇ ਬੈਠੇ ਸਨ। ਸ੍ਰੀ ਲਖਮੀ ਚੰਦ ਵੀ ਸਾਹਮਣੇ ਆਏ ਅਤੇ ਨੇੜੇ ਹੋਕੇ ਬਾਬਾ ਸ੍ਰੀ ਚੰਦ ਦੇ ਚਰਨੀ ਸਾਰਿਆਂ ਨੇ ਨਿਮਸਕਾਰ ਕੀਤੀ।

ਬਾਬਾ ਸ੍ਰੀ ਚੰਦ ਜੀ–ਜੋ ਅਗੇ ਹੀ 'ਬਲਿਹਾਰੀ ਕੁਦਰਤ ਵਸਿਆ' ਨੂੰ ਵੇਖ ਰਹੇ ਤੇ ਵੈਰਾਗ ਚਿਤੇ ਵੈਰਾਗੇ ਹੋਏ ਸਨ। ਇਤਨੇ ਜੀਅ ਜੰਤਾਂ ਦਾ ਘਾਤ-ਸਹਿਆਂ ਤੇ ਪੰਛੀਆਂ ਦੀ ਗ੍ਰੀਬਮਾਰ ਨੂੰ ਵੇਖ ਕੇ ਸਹਿ ਨ ਸਕੇ। ਆਪ ਦਰਦ ਨਾਲ ਭਰੇ ਗਏ ਤੇ ਮੁਸਕ੍ਰਾਂਦੇ ਹੋਏ ਸ੍ਰੀ ਲਖਮੀ ਚੰਦ ਨੂੰ ਆਖਿਆ–'ਅਸੀਂ ਐਸੇ ਸ਼ਕਾਰ ਦੀ ਅਗਿਆ ਨਹੀਂ ਦਿਤੀ ਸੀ ਗੁਰੂ ਪਿਤਾ ਅਗੇ ਤੁਸਾਨੂੰ ਹਿਸਾਬ ਦੇਣਾਂ ਪਏਗਾ' ਤਦ ਸ਼ਰਮਾ ਕੇ ਲਖਮੀ ਚੰਦ ਜੀ ਨੇ ਕਿਹਾ—'ਅਸੀਂ ਬਾਬਾ ਨਾਨਕ ਦੇ ਸਪੁਤ੍ਰ ਹਾਂ ਕੀ ਸਾਨੂੰ ਵੀ ਹਿਸਾਬ ਦੇਣਾ ਪਏਗਾ? ਤਦ ਬਾਬਾ ਜੀ ਨੇ ਫੁਰਮਾਇਆ —ਤੁਸੀਂ ਨਿਤ ਪੜ੍ਹਦੇ ਹੋ:

" ਕਰਮੀ ਆਪੋ ਆਪਣੀ ਕੇ ਨੇੜੇ ਕੇ ਦੂਰ"

ਫੇਰ ਕਿਵੇਂ ਹਿਸਾਬ ਨਹੀਂ ਦਿਉਗੇ? ਪਿਤਾ ਜੀ ਤਾਂ ਸਤਿਗੁਰੂ ਸਨ। ਉਹ ਸੱਤ ਧਰਮ ਦਾ ਰਾਹ ਦਸਣ ਨੂੰ ਆਏ ਸਨ-ਦਸ ਗਏ। ਜੇ ਉਨ੍ਹਾਂ ਦੇ ਸਪੁਤ੍ਰ ਹੋਕੇ ਅਸੀਂ ਹੀ ਗ੍ਰੀਬਮਾਰ ਕਰਾਂਗੇ ਤਾਂ ਦੂਜੇ ਸਾਨੂੰ ਵੇਖ ੨ ਕੇ ਚੌਗੁਣਾਂ ਗੁਨਾਹ ਕਰਨਗੇ। ਤਾਂਤੇ ਯਕੀਨ ਜਾਣੋਂ ਗੁਰ ਪਿਤਾ ਜ਼ਰੂਰ ਪੁਛ ਕਰਨਗੇ:

ਐਸਾ ਜੀਵ ਜੋ ਪਾਏ ਅਜਾਬਾ। ਦੇਨਾ ਪੜ ਹੈ ਤੋਹਿ ਹਸਾਬਾ।

ਜਬ ਗੁਰ ਧਾਮ ਮੱਧ ਤੁਮ ਜਾਵਹਿ। ਸਤਿਗੁਰ ਲੇਖਾ ਤੁਮਹਿ ਪੁਛਾਵਹਿ
(ਸ੍ਰੀ ਚੰਦ ਪ੍ਰਕਾਸ਼)

ਇਹ ਸੁਣਕੇ ਸ੍ਰੀ ਲਖਮੀ ਚੰਦ ਜੀ ਚੁਪ ਕੀਤੇ ਡੇਰੇ ਨੂੰ ਚਲੇ ਗਏ। ਆਪ ਇਸੇ ਚਿੰਤਾ ਵਿਚ ਡੁਬੇ ਸਨ ਕਿ ਭ੍ਰਾਤਾ ਜੀ ਕੀ ਸੋਚਣਗੇ ? ਲਖਮੀ ਚੰਦ ਨੇ ਸਾਡੀ ਕਹੀ ਨੂੰ ਨਹੀਂ ਮੰਨਿਆ ਹੈ। ਇਹ ਅਣਖੀ ਸੁਭਾ ਦੇ ਸਨ। ਕੁਝ ਰੱਬ ਵਲੋਂ ਹੋਣਹਾਰ ਨੇ ਪ੍ਰੇਰਨਾਂ ਕੀਤੀ ਤੇ ਇਥੋਂ ਦਾ ਅੰਨ ਦਾਣਾ ਵੀ ਮੁਕ ਗਿਆ ਦਿਸਿਆ, ਅਤੇ 'ਰਾਈ ਵਧੇ ਨ ਤਿਲ ਘਟੇ' ਵਾਲੀ ਗੱਲ ਮਾਲੂਮ ਕੀਤੀ।

ਬਾਬਾ ਲਖਮੀ ਚੰਦ—ਇਸੇ ਵਹਿਣ ਵਿਚ ਵਹੇ ਜਾ ਰਹੇ ਸਨ ਕਿ ਭ੍ਰਾਤਾ ਜੀ ਪਾਸੋਂ ਸ਼ਰਮਸਾਰ ਹੋਏ ਹਾਂ। ਇਹਨਾਂ ਨੇ ਘਰ ਆਕੇ ਸਾਰੀ ਗਲ ਬਾਤ ਆਪਣੀ ਧਰਮਪਤਨੀ ਤਾਂਈ ਵੀ ਸਮਝਾ ਦਿਤਾ ਕਿ ਲੇਖਾ ਦੇਣ ਹੁਣੇ ਜਾਣਾ ਹੈ। ਉਹ ਵੀ ਨਾਲੇ ਤਿਆਰ ਹੋ ਬੈਠੀ। ਬਾਬਾ ਲਖਮੀ ਚੰਦ ਜੀ ਉਸ ਵੇਲੇ ਧਰਮ ਚੰਦ ਅਤੇ ਧਨਵੰਤੀ ਜੀ ਸਮੇਤ ਘੋੜੀ ਉਤੇ ਸਵਾਰ ਹੀ ਬਾਬਾ ਸ੍ਰੀ ਚੰਦ ਜੀ ਦੇ ਸਾਹਮਣੇ ਆਏ। ਸੀਸ ਝੁਕਾਇਆ ਤੇ ਨਿਮਸਕਾਰ ਕੀਤੀ ਅਤੇ ਸਨਿਮਰ ਆਖਿਆ—'ਵੀਰ ਜੀਓ ! ਅਸੀਂ ਆਪ ਦੇ ਆਗਿਆ ਮੁਤਾਬਿਕ ਸਣੇ ਪ੍ਰਵਾਰ ਦੇ ਹੁਣੇ ਹਿਸਾਬ ਚੁਕਾਣ ਨੂੰ ਜਾ ਰਹੇ ਹਾਂ ਇਉਂ ਆਖਦੇ ਹੋਇਆਂ ਘੋੜੀ ਨੂੰ ਥਾਪੀ ਦਿਤੀ ਤੇ ਅਕਾਸ਼ ਵਲ ਨੂੰ ਉਡਾ ਲੀਤੀ*।

ਬਾਬਾ ਸ੍ਰੀ ਚੰਦ ਇਸ ਕੌਤਕ ਨੂੰ ਵੇਖ ਕੇ ਸਖਤ ਬੇਚੈਨ ਤੇ ਹੈਰਾਨ ਹੋਏ। ਇਨ੍ਹਾਂ ਨੇ ਭ੍ਰਾਤਾ ਨੂੰ ਜੋ ਉਲਾਹਮਾਂ ਦਿਤੀ ਸੀ। ਉਹ

* ਦੇਖੋ ਸ੍ਰੀ ਚੰਦ ਪ੍ਰਕਾਸ਼ ਧਿਆਏ। ਵਾ ਦੇਖੋ ਸੂਰਜ ਪ੍ਰਕਾਸ਼ ਪੰਜਵੀ ਪੋਥੀ ਸਫਾ ੧੩੨੯ਅਸੂੰ ੫, ੧੧ ਚੋਪਈ ਉਦਾਸੀ ਇਤਹਾਸ ਅਤੇ ਬੇਦੀ ਵੰਸ਼ ਦੇ ਬਾਬੇ ਸੀਨੇ ਬਸੀਨੇ ਇਹੀ ਸੁਨਦੇ ਕਿ ਬਾਬਾ ਲਖਮੀ ਚੰਦ ਸਣੇ ਪ੍ਰਵਾਰ ਅਕਾਸ ਨੂੰ ਗਏ। ਵਾ ਦੇਖੋ ਤਵਾਰੀਖ ਤੇ ਗਾਈਡ ਗੁਰਦਵਾਰਿਆਂ ਨਵੀਂ ਛਪੀ ਸਫਾ ੩੦।

ਅਗੇ ਨੂੰ ਐਸਾ ਨ ਕਰਨ ਲਈ ਸੁਭਾਵਕ ਸਿਖਿਆ ਸੀ। ਪਰ ਆਪ ਦੇ ਆਖਣ ਦਾ ਲਖਮੀ ਚੰਦ ਉਤੇ ਉਲਟਾ ਅਸਰ ਹੋਇਆ। ਉਹ ਘੋੜੀ ਉਤੇ ਸਵਾਰ ਹੀ ਸ਼ਕਤੀ ਪ੍ਰਗਟਾਕੇ ਅਕਾਸ਼ ਵਲ ਨੂੰ ਉਡ ਚੜੇ, ਪਰ ਬਾਬਾ ਸ੍ਰੀ ਚੰਦ ਜੋ ਇਨ੍ਹਾਂ ਦੇ ਹੱਠ ਥੀਂ ਜਾਣੂੰ ਸਨ। ਅਨਭਵ ਕੀਤਾ ਕਿ ਉਨ੍ਹਾਂ ਦਾ ਮੁੜ ਪਰਤਣਾਂ ਔਖੀ ਗਲ ਹੈ। ਕੀ ਕੀਤਾ ਜਾਏ? ਆਪ ਚਿੰਤਾ ਨਾਲੇ ਭਰੇ ਗਏ ਸਨ।

ਇਤਹਾਸ ਸ੍ਰੀ ਚੰਦ ਪ੍ਰਕਾਸ਼ ਕ੍ਰਿਤ ਪ੍ਰਤਾਪ ਹਰੀ (ਬੇਦੀ) ਵਿਚ ਲਿਖਿਆ ਹੈ ਕਿ ਬਾਬਾ ਸ੍ਰੀ ਚੰਦ ਜੀ ਇਸ ਚਿੰਨਤਾ ਵਿਚ ਗਲਤਾਨ ਬੈਠੇ ਸਨ ਤਾਂ ਪਲ ਵਿਚ ਬਦਲਾਂ ਦੀ ਗਰਜ ਵਾਂਗੂੰ ਇਨ੍ਹਾਂ ਨੇ ਅਕਾਸ਼ ਬਾਣੀ ਹੁੰਦੀ ਸੁਣੀ, ਜੋ ਇਨ੍ਹਾਂ ਸ਼ਬਦਾਂ ਦੇ ਰੂਪ ਵਿਚ ਸੀ :

'ਦੀਨ ਦੁਨੀਆ ਮੈ ਨਸਰ ਦਰਾਗਹਿ ਬੇ ਪ੍ਰਵਾਹਿ ਦੀ
ਆਲ ਔਲਾਦ ਦੇਹੁਰਾ ਮੋਹਰੁ ਨਾਨਕ ਸਾਹਿ ਦੀ"

ਇਸ ਅਕਾਸ਼ ਬਾਣੀ ਦਾ ਭਾਵ ਅਰਥ-ਬਾਬਾ ਸ੍ਰੀ ਚੰਦ ਜੀਨੂੰ ਇਹ ਫੁਰਿਆ, ਜੋ 'ਕਰਤਾਰ ਪੁਰਖ' ਦਾ ਹੁਕਮ ਹੋਇਆ ਹੈ ਕਿ ਦੀਨ ਦੁਨੀਆਂ ਵਿਚ ਮਸ਼ਹੂਰ ਹੋ ਚੁਕੇ ਬੇਪ੍ਰਵਾਹ 'ਨਾਨਕ ਸ਼ਾਹ' ਦੀ ਦਰਗਾਹ (ਦੇਹੁਰਾ) ਅਤੇ ਅੰਸ ਔਲਾਦ ਮੋਹਰ (ਨਸ਼ਾਨੀ ਹੈ) ਕਾਇਮ ਰਹੇ। ਇਸ ਅਵਾਜ਼ ਨੇ ਬਾਬਾ ਸ੍ਰੀ ਚੰਦ ਜੀ ਨੂੰ ਚੰਗੇ ਜੋਸ਼ ਵਿਚ ਭਰ ਦਿਤਾ ਤੱਦ ਆਪਣੇ ਗੁਰੂ ਪਿਤਾ ਵਲੋਂ ਪਾਈ ਅੰਤਮ ਅਸੀਸਾਂ ਨੂੰ ਚੇਤੇ ਕਰਕੇ ਸੀਸ ਝੁਕਾਇਆ ਅਤੇ ਪ੍ਰਤੀਤ ਭਰੇ ਮਨ ਵਾ ਆਪਣੇ ਆਤਮਕ ਬਲਦੇ ਭਰੋਸੇ ੧ ਓ ਸਤਿਨਾਮ ਆਖ ਕੇ ਸੱਜੀ ਬਾਂਹ ਨੂੰ ਅਕਾਸ਼ ਵੱਲ ਵਧਾਇਆ ਤੇ ਭਤੀਜੇ ਧਰਮ ਚੰਦ ਨੂੰ ਹੇਠਾਂ ਖਿਚ ਲਿਆਂਦਾ*।

* ਦੇਖੋ ਗੁਰ ਪ੍ਰਤਾਪ ਸੂਰਜ ਪ੍ਰਕਾਸ—ਡਾ: ਭਾਈ ਵੀਰ ਸਿੰਘ ਜੀ ਵਲੋਂ ਛਾਪਿਆ—ਪੰਜਵੀਂ ਪੋਥੀ ਰਾਸੀ ਅਤੇ ਅੰਸੂ ਪੰਜਵੀ ਵਿਚ ਇਹ ਕਥਾ ਵਿਸਥਾਰ ਨਾਲ ਲਿਖੀ ਹੈ। ਵਾ ਦੇਖੋ ਸ੍ਰੀ ਚੰਦ ਪ੍ਰਕਾਸ਼ ਅਤੇ ਉਦਾਸੀ ਇਤਹਾਸ

ਸ੍ਰੀ ਲਖਮੀ ਚੰਦ ਜੀ ਦੇ ਇਸ ਤਰਾਂ ਸ਼ਕਤੀ ਵਿਖਾਕ ਪ੍ਰਲੋਕ ਗਮਨ ਕਰ ਜਾਣ ਨੂੰ ਸਿਖ ਸੰਗਤਾਂ ਨੇ ਬੜੀ ਹੈਰਾਨੀ ਨਾਲ ਸੁਣਿਆ ਤੇ ਬਾਬਾ ਸ੍ਰੀ ਚੰਦ ਪਾਸ ਸ਼ੋਕ ਪ੍ਰਗਟ ਕਰਣ ਨੂੰ ਆਏ। ਜਿਨ੍ਹਾਂ ਦੀਆਂ ਰੋ ਰੋ ਅਖੀਆਂ ਲਾਲ ਸਨ। ਪਰ ਬਾਬਾ ਜੀਨੇ ਸਾਰਿਆਂ ਨੂੰ ਧੀਰਜ ਦੇਕੇ ਰੱਬਦੀ ਰਜਾਏ ਮੰਨਣ ਦਾ ਉਪਦੇਸ਼ ਸੁਣਾਇਆ ਨਾਲੇ ਧਰਮ ਚੰਦ ਜੀ ਵੱਲ ਵੇਖਕੇ ਦਸਿਆ, ਜੋ ਹੋਣਾਂ ਸੀ ਹੋਕੇ ਰਿਹਾ ਹੈ। ਇਹ ਬਾਲਕ ਵੀ ਚੰਗਾ ਹੋਣ ਹਾਰ ਤੇ ਸਪੁੱਤ੍ਰਾ ਹੋਕੇ ਪਿਤਾ ਦੀ ਥਾਂ ਸੰਭਾਲ ਲਏਗਾ। ਇਉਂ ਬਾਬਾ ਸ੍ਰੀਚੰਦ ਜੀ-ਸਿਖ ਸੰਗਤਾਂ ਨੂੰ ਵੀ ਧੀਰਜ ਧਰਾਂਦੇ ਅਤੇ ਪ੍ਰੇਮ ਵੈਰਾਗ ਵਿਚ ਭਰੇ ਹੋਇਆਂ ਆਪ ਵੀ ਦਿਨ ਬਿਤਾ ਰਹੇ ਸਨ।

## ਵੈਰਾਗ ਦੇ ਵਚਨ

ਪੰਛੀ ਉੱਡਚੜ੍ਹੇ ਅਸਮਾਨ–ਸ਼ਕਤ ਵਿਖਾਈ ਮਹਾਨ

ਬ੍ਰਹਮ ਆਸਣ ਨੂੰ ਛੱਡ ਕੇ ਆਏ। ਗੁਰੂਨਾਨਕ ਦੇ ਪੁੱਤ੍ਰ ਕਹਾਏ,
ਪਾਇਆ ਜੱਗ ਮੈਂ ਮਾਨ–ਪੰਛੀ ਉੱਡਚੜ੍ਹੇ ਅਸਮਾਨ—੧
ਐਸੇ ਗਏ ਮੁੜ੍ਹਫੇਰ ਨ ਆਏ। ਕੌਤਕ ਨਿਯਾਰੇ ਕਰ ਦਿਖਲਾਏ
ਹੋਇਆ ਜਗਤ ਹੈਰਾਨ–ਪੰਛੀ ਉੱਡਚੜ੍ਹੇ ਅਸਮਾਨ––੨
ਸ੍ਰੀ ਚੰਦ ਜੀ, ਡਾਂਟ ਜੁ ਪਾਈ। ਲੇਖਾ ਦਿਉਗੇ–ਗੱਲ ਸਮਝਾਈ,
ਗਏ ਹਿਸਾਬ ਚੁਕਾਨ–ਪੰਛੀ ਉੱਡ ਚੜ੍ਹੇ ਅਸਮਾਨ––੩
ਧਰਮ ਚੰਦ ਨੂੰ ਖਿੱਚ ਲਿਅ ਏ। ਬੰਸ ਪਿਤਾ ਦੀ ਜੱਗ ਰਹਿ ਜਾਏ,
ਸ੍ਰੀ ਚੰਦ ਹੋਇਪ੍ਰੇਸ਼ਾਨ—ਪੰਛੀਉੱਡਚੜ੍ਹੇ ਅਸਮਾਨ––੪
ਲਖਮੀਚੰਦ ਪ੍ਰਲੋਕ ਸਿਧਾਰੇ। ਮਾਤਸੁਖਲਣੀ ਦੇ ਛੋਟੇ ਦੁਲਾਰੇ,
ਹੋ ਗਏ ਅੰਤਰ ਧਿਆਨ–ਪੰਛੀਉੱਡ ਚੜ੍ਹੇ ਅਸਮਾਨ––੫

# ਸ੍ਰੀ ਧਰਮ ਚੰਦ ਦੀ ਪਾਲਣਾਂ ਅਤੇ ਕਰਤਾਰ ਪੁਰ ਦਾ ਤਿਆਗ

ਬਾਬਾ ਸ੍ਰੀਚੰਦ ਜੀ ਵਾਸਤੇ ਹੁਣ ਉਹੀ ਗੱਲ ਹੋਈ, 'ਜੋ ਬੋਲੇ ਸੋ ਬੂਹਾ ਖੋਹਲੇ' ਇਨ੍ਹਾਂ ਨੇ ਆਪਣੀ ਸ਼ੁਭ ਖਾਹਸ਼ ਨੂੰ 'ਬਾਬਾ ਧਰਮਚੰਦ' ਦੇ ਰੂਪ ਵਿਚ ਪੂਰੀ ਹੋਈ ਵੇਖਿਆ ਤੇ ਅਕਾਲਪੁਰਖ ਦਾ ਧੰਨਵਾਦਿ ਕੀਤਾ।

ਪਰ ਭਾਣਾ ਕਰਤਾਰ ਦਾ ਸਦਾ ਵਾਸਤੇ ਪਿਆਰੇ ਭ੍ਰਾਤਾ ਦਾ ਵਿਛੋੜਾ ਅਤੇ ਧਰਮਚੰਦ ਦੀ ਪਾਲਣਾਂ ਦਾ ਬੋਝਾ ਇਨ੍ਹਾਂ ਉਤੇ ਹੀ ਆਣਪਿਆ ਸੀ। ਆਪਜੀ ਕੋਮਲ ਮਨ, ਵੈਰਾਗ ਚਿੱਤ ਅਗੇ ਹੀ ਰਿਹਾ ਕਰਦੇ ਸਨ, ਪਰ ਹੁਣ ਤਾਂ ਭਗਤ ਨਾਮ ਦੇਵ ਦੀ ਤਰ੍ਹਾਂ ਸੋਚਦੇ ਤੇ ਕਦੀ ੨ ਹੱਸ ਵੀ ਪੈਂਦੇ ਸਨ। ਜਿਵੇਂ ਨਾਮ ਦੇਵ ਨੇ ਘੋੜੀ ਚੜ੍ਹਨ ਨੂੰ ਮੰਗੀ ਤੇ ਚੁਕਣੀ ਪੈ ਗਈ ਜਾਣ ਕੇ ਹੱਸੇ ਸਨ, ਤਿਵੇਂ ਪਿਤਾ ਗੁਰੂ ਦੀ ਵੱਧਦੀ ਵੇਲ ਵੇਖਣ ਦੀ ਬਾਬਾ ਸ੍ਰੀਚੰਦ ਜੀ ਨੂੰ ਖਾਹਸ਼ ਸੀ। ਉਹ ਵੇਲ ਸ੍ਰੀ ਧਰਮਚੰਦ ਰੂਪ ਵਿੱਚ ਵੱਧੀ, ਪਰ 'ਜਤੀ ਸਤੀ' ਹੁੰਦੇ ਵੀ ਬਾਬਾ ਸ੍ਰੀਚੰਦ ਦੇ ਗਲੇ ਚਿਮਟੀ ਰਹਿਣ ਲਗੀ ਸੀ।

ਬਾਬਾ ਸ੍ਰੀਚੰਦ ਹੁਣ ਅਪਣੀ ਛੱਪਰੀ (ਟਾਹਲੀ ਵਾਲੀ ਥਾਂ) ਨੂੰ ਛੱਡ ਕੇ ਸ੍ਰੀ ਕਰਤਾਰ ਪੁਰ ਆਗਏ ਸਨ, ਇਥੇ ਸਮਾਧੀ ਲਾਕੇ ਬੈਠੇ ਹੁੰਦੇ ਤਾਂ ਧਰਮਚੰਦ ਦੌੜਦੇ ੨ ਕਦੀ ਇਨ੍ਹਾਂ ਦੇ ਮੋਢੇ ਉਤੇ ਵੀ ਚੜ੍ਹ ਜਾਇਆ ਕਰਦੇ। ਸ੍ਰੀ ਬਾਬਾ ਜੀ ਦੀ ਸਮਾਧੀ ਖੁੱਲ ਜਾਂਦੀ, ਤਾਂ ਕਮਲੀਆ ਜੀ ਨੂੰ ਆਖਦੇ, ਵੇਖੋ ਭਾਈ ਕਮਲੀਆ ਜੀ—ਅਸੀਂ ਕਦੀ ਤੇਰੇ ਮੋਢੇ ਉਤੇ ਚੜ੍ਹਦੇ ਰਹੇ, ਪਰ ਅੱਜ ਸਾਡੇ ਮੋਢੇ ਉਤੇ ਵੀ ਕੋਈ ਚੜ੍ਹਨ ਲਗਾ ਹੈ। ਵੇਖੋ ਕਰਤਾਰ ਦੇ ਰੰਗ ਕਿਹਾ ਹਸਾਬ ਮੁਕਦਾ ਹੈ? ਇਉਂ ਪਿਆਰ ਵਿਚ ਭਰਕੇ ਬਾਬਾ ਸ੍ਰੀ ਚੰਦਉਹਦਾਮੂੰਹ ਮੱਥਾ ਚੁੰਮਦੇ, ਅਤੇ ਜਦੋਂ ਰੋਣ ਲਗਦਾ ਤਾਂ ਪੈਰ ਦਾ ਅੰਗੂਠਾ ਚੁਸਾ ਕੇ ਚੁੱਪ ਕਰਾ ਦਿੱਤਾ ਕਰਦੇ ਸਨ*।

---

*ਉਦਾਸੀ ਬਾਬਿਆਂ ਦੀ ਪੱਕੀ ਮਨੌਤ ਹੈ ਕਿ ਬਾਬਾ ਸ੍ਰੀ ਚੰਦ ਜੀ ਆਪਣੇ ਸੱਜੇ ਪੈਰ ਦੇ ਅੰਗੂਠੇ ਰਾਂਹੀ ਧਰਮ ਚੰਦ ਜੀ ਨੂੰ ਦੁੱਧ ਪਿਲਾਂਦੇ ਰਹੇ ਤੇ ਵਡਾ ਕੀਤਾ

ਸ੍ਰੀ ਧਰਮ ਚੰਦ ਨਿਆਂਣੇ ਬਾਲ ਸਨ। ਇਨ੍ਹਾਂ ਨੂੰ ਕੀ ਪਤਾ ਜੋ ਐਸਾ ਕਰਣਾਂ ਹੈ ਕਿ ਨਹੀਂ ? ਇਹ ਆਪਣੇ ਤਾਏ ਜੀ ਦੇ ਗਲੇ ਚਿਮਟੇ ਹੋਏ ਕਦੀ ਜ਼ਟਾਂ ਨੂੰ ਪਕੜਦੇ, ਕਦੀ ਕੰਨ੍ਹ ਦੀ ਮੁੰਦ੍ਰਾ ਨੂੰ ਖਿਚਦੇ ਤੇ ਹਸਦੇ ਰਿਹਾ ਕਰਦੇ ਸਨ। ਸ੍ਰੀ ਬਾਬਾ ਜੀ ਵੀ ਹਰ ਤਰ੍ਹਾਂ ਇਨਾਂ ਦਾ ਧਿਆਨ ਰਖਦੇ ਦੁੱਧ ਪਿਆਂਦੇ, ਪ੍ਰਸ਼ਾਦ ਛਕਾਂਦੇ, ਅਤੇ ਰਾਤ ਨੂੰ ਆਪਣੇ ਨਾਲ ਹੀ ਸੁਆਇਆ ਕਰਦੇ ਸਨ।

ਬਾਬਾ ਲਖਮੀ ਚੰਦ ਜੀ ਦੇ ਪ੍ਰਲੋਕ ਗਮਣ ਕਰ ਜਾਣ ਪਿਛੋਂ ਜਦੋਂ ਤੋਕ ਲੋਕੀ ਪਿਆਰ ਪਰਚਾਉਣੀ ਦੇ ਖਿਆਲ ਨਾਲ ਆਉਂਦੇ ਰਹੇ ਤਦ ਤੋਕ ਬਾਬਾ ਸ੍ਰੀ ਚੰਦ ਨੇ ਕਰਤਾਰ ਪੁਰ ਰਹਿਣਾਂ ਪਸੰਦ ਕੀਤਾ। ਫੇਰ ਧਰਮ ਚੰਦ ਜੀ ਦੇ ਪਾਲਣ ਪੋਸਣ ਦਾ ਕੰਮ ਔਖਾ ਵੇਖ ਕੇ ਆਪਜੀ ਨੇ ਚਿੱਤ ਉਪ੍ਰਾਂਮ ਕਰਲਿਆ ਅਤੇ ਕਰਤਾਰ ਪੁਰ ਦਾ ਤਿਆਗ ਕਰਕੇ 'ਬਾਰਠ' (ਗੁਰੂ ਨਾਨਕ ਜੀ ਦੇ ਨਾਨਕੇ ਪਿੰਡ) ਜਾ ਰਹਿਣ ਦੀ ਤਿਆਰੀ ਕੀਤੀ। ਸ੍ਰੀ ਬਾਬਾ ਜੀ ਨੇ ਸ੍ਰੀ ਲਖਮੀ ਚੰਦ ਵਾਲੇ ਘਰ ਦਾ ਸਾਰਾ ਮਾਲ ਮਤਾਹ ਅਤੇ ਧਰਮ ਸਾਲ ਦਾ ਅੰਨ ਦਾਣਾ ਸਭ ਕੁਝ ਗ੍ਰੀਬਾਂ ਨੂੰ ਵੰਡ ਦਿਤਾ। ਆਪ ਜੀ ਨੇ ਸਾਰੇ ਬੂਹੇ ਖੁੱਲ੍ਹੇ ਛੱਡ ਕੇ ਨਗਰ ਵਾਸੀ ਸੰਗਤ ਦੇ ਹਵਾਲੇ ਕੀਤੇ, ਅਤੇ ਬਿਕਰਮੀ ਸੰਮਤ ੧੬੦੮ ਵਿਚ ਨਗਰ ਸ੍ਰੀ ਕਰਤਾਰ ਪੁਰ ਦਾ ਤਿਆਗ ਕਰਦੇ ਹੋਇਆਂ ਇਥੋਂ ਧਰਮ ਚੰਦ ਅਤੇ ਕਮਲੀਆ ਜੀ ਸਮੇਤ ਚੱਲ ਕੇ ਪਹਿਲੇ ਗਾਹਲੜੀ ਫੇਰ ਅਪਨੀ ਝੁੱਗੀ ਅੰਦਰ ਕੱਝ ਦਿਨ ਨਿਵਾਸ ਰੱਖਣ ਮਗਰੋਂ ਅਗੇ ਬਾਰਠ ਵੱਲ ਨੂੰ ਚਾਲੇ ਪਾ ਦਿਤੇ।

## ਬਾਬਾ ਸ੍ਰੀ ਚੰਦ ਬਾਰਠ ਵਿੱਚ ਆਏ

ਬਾਬਾ ਸ੍ਰੀ ਚੰਦ ਜੀ ਦੇ ਸਾਹਮਣੇ ਚਿਰ ਤੋਂ ਅਪਣਾਂ-ਦੇਸ਼ ਸੇਵਾ ਤੇ 'ਸਾਧੂ ਸਮਾਜ ਸੁਧਾਰ' ਦਾ ਅਦਰਸ ਸੀ। ਜੋ ਸ੍ਰੀ ਲਖਮੀ ਚੰਦ ਜੀ ਦੇ ਵਿਆਹ ਦੇ ਪਿਛੋਂ ਹੀ ਇਸ ਕੰਮ ਦੇ ਸ਼ੁਰੂ ਕਰਨ ਦਾ ਖਿਆਲ ਸੀ। ਇਸੇ ਕਾਰਨ ਇਸ ਸੇਵਾ ਵਿਚ ਜੁੱਟ ਜਾਣ ਥੀਂ ਪਹਿਲੇ ਆਪਣੀ

ਝੁਗੀ ਵਿਚ ਰਹਿਕੇ ੪ ਸਾਲ ਭਾਰੀ ਤਪਸਿਆ ਕੀਤੀ, ਤੇ ਸਾਰਿਆਂ ਪਾਸੋਂ ਛੁਟੀਆਂ ਪਾਣ ਨੂੰ ਤਿਆਰ ਸਨ, ਪਰ ਭ੍ਰਾਤਾ ਲਖਮੀ ਚੰਦ ਜੀ ਦੇ ਪ੍ਰਲੋਕ ਗੰਮਣ ਕਰਕੇ ਧਰਮ ਚੰਦ ਦੀ ਸੇਵਾ ਸੰਭਾਲ ਹੁਣ ਇਨ੍ਹਾਂ ਅਗੇ ਕੰਧ ਬਣ ਕੇ ਖਲੋ ਗਈ ਸੀ। ਆਪ ਜੀ ਨੇ ਬਾਰਠ ਆ ਰਹਿਣਾ ਏਸ ਲਈ ਵੀ ਚੰਗਾ ਜਾਣਿਆ ਕਿ ਇਥੇ ਗੁਰੂਨਾਨਕ ਪਿਤਾ ਦੇ ਮਾਮਾਂ ਕ੍ਰਿਸ਼ਨਾਂ ਜੀ ਦੇ ਪ੍ਰਵਾਰ (ਪੁੱਤ੍ਰ-ਪੋਤ੍ਰਿਆਂ) ਨਾਲ ਧਰਮ ਚੰਦ ਵੀ ਖੇਡ ਕੇ ਪ੍ਰਚਿਆ ਰਹੇਗਾ ਤੇ ਰੱਲ ਕੇ ਪੜ੍ਹੇਗਾ। ਨਾਲੇ ਇਨ੍ਹਾਂ ਦੇ ਸਿੰਮ੍ਰਨ ਧਿਆਨ ਵਿੱਚ ਵੀ ਫਰਕ ਨਹੀਂ ਪਏਗਾ। ਇਸ ਲੰਮੀ ਸੋਚ ਵਿਚਾਰ ਮਗਰੂ ਆਪ ਜੀ ਬਾਰਠ ਆਣ ਵਸੇ ਅਤੇ ਆਪਣੇ ਇਕ ਪਹਿਲੇ ਦੇ ਪ੍ਰੇਮੀ ਨੂੰ ਵੀ ਦਰਸ਼ਨ ਦੇਕੇ ਨਿਹਾਲ ਕੀਤਾ।

ਇਥੇ ਬਾਰਠ (ਜਿਲਾ ਗੁਰਦਾਸ ਪੁਰ। ਵਿਚ ਜਦੋਂ ਕਿ ਪਹਿਲੀ ਵੇਰ ਸ੍ਰੀ ਨਗਰ (ਕਸ਼ਮੀਰ) ਜਾਂਦੇ ਕੁੱਝ ਦਿਨ ਰਹੇ ਸਨ, ਤਾਂ ਆਪ ਦੇ ਸ਼ੁੱਭ ਉਪਦੇਸ਼ਾਂ ਦਾ ਅਸਰ ਇਥੋਂ ਦੇ ਇਕ ਰਵਦਾਸੀਏ ਸਿਖ ਉਤੇ ਸਭ ਥੀਂ ਵਧੇਰੇ ਹੋਇਆ ਸੀ। ਬਾਬਾ ਜੀ ਇਥੋਂ ਚਲੇ ਗਏ ਸਨ, ਪਰ ਇਸ ਪ੍ਰੇਮੀ ਨੇ ਉਨ੍ਹਾਂ ਦੀ ਦਸੀ ਸਿੰਮ੍ਰਨ ਰੀਤ ਮੁਤਾਬਿਕ ਬਹੁਤ ਅਭਿਆਸ ਕੀਤਾ ਸੀ। ਇਹਦੀ ਸੁਰਤ ਉਚੇਰੀ ਤੇ ਰੱਬ ਦੇ ਪ੍ਰੇਮ ਰੰਗ ਵਿਚ ਸਦਾ ਰੰਗੀ ਰਹਿੰਦੀ ਸੀ ਇਸ ਨੇ ਬਾਬਾ ਜੀ ਵਾਲੀ ਕੁਟੀਆ (ਘਰ) ਨੂੰ ਪੋਚ ਸੰਵਾਰ ਕੇ ਆਪਣੇ ਗੁਰੂਦਾ ਦਵਾਰਾ (ਗੁਰਦਵਾਰਾ) ਹੀ ਜਾਣਿ ਰਖਿਆ ਸੀ। ਇਹ ਪਿੰਡ ਵਿਚੋਂ ਦੋਵੇ ਵੇਲੇ ਮਧੂਕੜੀ ਮੰਗ ਕੇ ਆਏ ਗਏ ਸਾਧੂ ਅਭਿਆਗਤ ਦੀ ਸੇਵਾ ਵੀ ਕਰਦਾ ਹੁੰਦਾ, ਤੇ ਕਈ ਲੋਕ ਇਹ ਨੂੰ ਭਗਤ ਰਵਿਦਾਸ ਦਾ ਅਵਤਾਰ ਯਾ ਉਹੀ ਰੂਪ ਹੀ ਜਾਣਦੇ ਸਨ।

ਇਹ ਪ੍ਰੇਮੀ ਰਾਤ ਵੇਲੇ ਕਦੀ ੨ ਪ੍ਰੇਮ ਨਾਲ ਭਰਿਆ ਉੱਛਲ ਪੈਂਦਾ ਤੇ ਉੱਚੀ ੨ ਅਵਾਜ ਨਾਲ ਆਖਦਾ, 'ਧੰਨ ਬਾਬਾ ਸ੍ਰੀ ਚੰਦ ਜਤੀ' 'ਧੰਨ ਗੁਰੂ ਸ੍ਰੀਚੰਦ ਤੱਪੀ' ਜਿਸਨੇ ਮੈਨੂੰ ਨੀਚ ਨੂੰ ਉਚ ਬਣਾ

ਦਿਤਾ ਹੈ। ਲੋਕੀ ਇਸ ਪਾਸੋਂ ਅਪਣਾਂ ਸਹੀ ਨਾਮ ਪਤਾ ਪੁਛਦੇ ਤਾਂ ਦਸਦਾ ਕਿ ਨਾਮ, 'ਦਰਸ਼ਨ ਦਾਸ' ਅਤੇ ਥਾਂ, 'ਸੱਚ ਖੰਡ', ਹੈ। ਇਹ ਇਕ ਰਮਜ਼ ਭਰਿਆ ਉਤਰ ਸੀ ਜ਼ਿਸ ਦਾ ਭਾਵ ਅਰਥ ਇਉਂ ਸੁੱਝਦਾ ਹੈ ਕਿ ਜੱਦ ਤੋਂ ਗੁਰੂ ਸ੍ਰੀ ਚੰਦ ਜੀ ਦਾ ਦਰਸ਼ਨ ਕੀਤਾ ਹੈ ਉਨ੍ਹਾਂ ਦਾ ਦਾਸ ਹੋ ਚੁਕਾ ਹਾਂ ਅਤੇ 'ਸੱਤ ਸਰੂਪ,'ਦਾ ਗਿਆਨ ਕਰਾਕੇ ਉਨ੍ਹਾਂ ਨੇ 'ਸੱਚ ਖੰਡ' ਵਿਚ ਵਸਣ ਦੇ ਜੋਗ ਬਣਾ ਦਿਤਾ ਹੈ, ਜਿਸਤੇ 'ਸੱਚ ਖੰਡ' ਹੀ ਮੇਰਾ ਘਰ ਹੈ।

ਇਹ ਕਿਤਨਾਂ ਗੂਹੜਾ ਸੁੰਦਰਤਾ ਭਰਿਆ ਉਤਰ ਸੀ। ਭਲਾ ਇਹ ਉਤਰ ਸੁਣ ਕੇ ਸੱਚ ਦੇ ਗਿਆਨੀ ਤੇ ਖੋਜੀ ਕਿਤਨੇ ਅੰਨਦ ਨਾਲ ਭਰੇ ਜਾਂਦੇ ਹੋਣਗੇ? ਪਰ ਮੂਰਖ ਲੋਕੀ ਟਿਚਰਾਂ ਵੀ ਕਰਦੇ ਹੋਣਗੇ। ਪਰ ਦਰਸ਼ਨ ਦਾਸ ਅਪਣੀ ਧੁੰਨ ਵਿਚ ਮਸਤ ਤੇ ਧਿਆਨ ਵਿਚ ਰੱਤਾ ਰਹਿੰਦਾ ਸੀ। ਗੁਰੂਵਾਕ ਹਨ—'ਸੰਤਨ ਕੀ ਸੁਣਿ ਸਾਚੀ ਸਾਖੀ। ਸੋ ਬੋ ਲਹਿ ਜੋ ਪੇਖਹਿ ਆਖੀ ॥ (ਪੰਨਾ ੮੯੪) ਸੱਚੇ ਸੰਤ ਜੋ ਕੁੱਝ ਅੰਤ੍ਰੀਵ ਅੱਖਾਂ ਨਾਲ ਵੇਖਦੇ (ਅਨਭਵ) ਕਰਦੇ ਹਨ, ਸੱਚ ਸੱਚ ਆਖਦੇ ਰਹੇ ਹਨ। ਉਨ੍ਹਾਂ ਨੂੰ ਇਸ ਗੱਲ ਦੀ ਕੋਈ ਕਾਣ ਨਹੀਂ ਹੁੰਦੀ ਕਿ ਸਾਡੇ ਐਸਾ ਆਖਣ ਤੇ ਲੋਕੀ ਕੀ ਕਹਿਣਗੇ ? ਉਹ! 'ਸਮਸਤਬ੍ਰੇਜ਼' ਅਤੇ ਮਨਸੂਰ ਜਿਉਂ ਜਾਣ ਦੇ ਦੇਣਗੇ ਪਰ ਸਚਾਈ ਦੀ ਗਲ ਨੂੰ ਆਖਰੀ ਸਵਾਸਾਂ ਤੀਕ ਆਖੰਦੇ ਰਹਿਣਗੇ। ਤਿਵੇਂ ਹੀ, 'ਰਵਦਾਸੀਆ ਦਰਸ਼ਨ ਦਾਸ ਵੀ ਅਪਣੇ ਨੂੰ ਜੋ ਸਮਝ ਚੁੱਕਾ ਸੀ, ਨਿਧੜਕ ਆਖ ਦਿੰਦਾ ਸੀ। ਇਸੇ ਅਵਸਥਾ ਵਿਚ ਅਪੜ ਕੇ ਭਗਤ ਰਵਿਦਾਸ ਦਾਸ ਜੀ ਨੇ ਵੀ ਇਉਂ ਕਿਹਾ ਸੀ।

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥ (ਪੰਨਾਂ ੯੩)

ਫੇਰ ਸ੍ਰੀ ਕਬੀਰ ਸਾਹਿਬ ਵੀ ਐਸੇ ਹੀ ਬੋਲੇ ਸਨ :—

ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ

ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ (ਪੰਨਾਂ ੯੬੯)

ਇਨ੍ਹਾਂ ਪਵਿਤਰ ਵਾਕਾ ਤੇ ਦ੍ਰਿਸਟਾਂਤਾਂ ਥੀਂ ਨਿਸਚਾ ਹੁੰਦਾ ਹੈ ਕਿ ਪਾਰ ਬ੍ਰਹਮ ਪਰਮੇਸ਼ਰ ਦਾ ਘਰ ਕੋਈ ਉੱਚ ਜਾਤ ਦੇ ਅਭਮਾਨੀ ਯਾ ਧਨੀ ਲੋਕਾਂ ਵਾਸਤੇ ਬੈ ਖ੍ਰੀਦ ਨਹੀਂ ਹੈ, ਕਿ ਦਿਖਲਾਵੇ ਦਾ ਦਾਨ ਯਾ ਚੰਦਾ ਦੇਕੇ ਉਹ ਰਾਹ ਦਾਰੀ ਲੈ ਲੈਣਗੇ, ਅਤੇ ਭੁੱਖ ਨਾਲ ਵਿਲਕਦੇ ਗ੍ਰੀਬ ਲੋਕ (ਜੋ ਗੰਦਾ ਮੰਦਾ ਯਾ ਛੋਟਾ ਮੋਟਾ ਹੱਥੀਂ ਕੰਮ ਕਰਨ ਵਾਲੇ ਅਛੂਤ ਮੰਨੇ ਜਾਂਦੇ ਹਨ) ਹਮੇਸ਼ਾਂ ਪਿਛੇ ਰਹਿਜਾਣਗੇ। ਸਗੋਂ ਰਬਦੇ ਘਰ ਵੜਨ ਤੋਂ ਪਹਿਲੇ ਸੂਈ ਦੇ ਨੱਕੇ ਥੀਂ ਬ੍ਰੀਕ (ਨਿਰਮਾਨਤਾ ਦੇ) ਦਰਵਾਜੇ ਵਿਚੋਂ ਲੰਘਣਾਂ ਪੈਂਦਾ ਹੈ।

ਕਬੀਰ ਮੁਕਤਿ ਦਵਾਰਾ ਸੰਕੁਰਾ ਰਾਈ ਦਸਏਂ ਭਾਇ ॥
ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉਕੈ ਜਾਇ ॥
(ਪੰਨਾਂ ੧੧੬੮)

ਭਾਵ—ਜਾਤ ਅਭਿਮਾਨੀ ਯਾ ਧਨ ਅਭਿਮਾਨੀ ਲੋਕ ਐਸੇ ਦਰਵਾਜੇ ਵਿਚੋਂ ਨਹੀਂ ਲੰਘ ਸਕਦੇ ਤੇ ਨ ਅੰਦਰ ਹੀ ਅਪੜ ਸਕਦੇ ਹਨ।

ਗੁਰੂ ਨਾਨਕ ਸਾਹਿਬ ਕਿਤਨੇ ਕੋਮਲ ਮਨ ਅਤੇ ਨਿਰਮਾਨ ਸਨ। ਆਪ ਦੇ ਇਨ੍ਹਾਂ ਗ੍ਰੀਬੀ ਭਰੇ ਵਾਕਾਂ ਥੀਂ ਸਹਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ।

ਸਿਰੁ ਨਾਨਕ ਲੋਕਾਂ ਪਾਵ ਹੈ ॥
ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥ (ਪੰਨਾਂ ੧੧੬੪)

ਉਹ ! ਰਾਮ ਦੇ ਉਪਾਸਕਾਂ ਨੂੰ, 'ਰਾਮ' ੨ ਜਪਦੇ ਯਾ ਕਿਸੇ ਨੂੰ 'ਹਰੇ ਗੋਬਿੰਦ-ਗੋਬਿੰਦ' ਉਚਾਰਦੇ ਯਾ ਮੁਸਲਮਾਨਾਂ ਨੂੰ, ਅੱਲਾ ਹੂ, ਅੱਲਾ ਹੂ' ਦਾ ਵਿਰਦ ਕਰਦੇ ਵੇਖ ਕੇ ਝੂਮ ਉਠਦੇ ਸਨ। ਤਦੇ ਆਖਦੇ ਰਹੇ, ਹੇ ਮੇਰੇ ਨਿਰੰਕਾਰ ! ਐਸੇ ਲੋਕਾਂ ਦੇ ਪੈਰਾਂ ਵਿਚ ਮੇਰਾ ਸਿਰ ਵੀ ਹਾਜਰ ਹੈ। ਜੋ ਤੇਰਾ ਕੋਈ ਵੀ ਨਾਂਮ ਜਪਦੇ ਹਨ। ਮੈਂ-ਤੇਰੇ ਸਾਰੇ (ਜਪੇ ਜਾ ਰਹੇ) ਨਾਵਾਂ ਥੀਂ ਬਲਿਹਾਰ ਜਾਂਦਾ ਹਾਂ, ਤੇ ਜਪਣ ਵਾਲਿਆਂ ਦੇ ਪੈਰਾਂ ਉਤੇ ਸਿਰ ਰਖਦਾ ਹਾਂ।

ਵਾਹ ! ਕਿਤਨਾ ਉਚਾ ਸੁੱਚਾ ਤੇ ਸੋਹਣਾਂ ਸੁਖੈਨ ਸਤਿਗੁਰੂ ਜੀ ਦਾ ਆਪਣਾਂ ਮੱਤ,'ਧਰਮ ਸਿਧਾਂਤ,' ਹੈ । ਤੱਦ ਹੀ ਗੁਰੂ ਨਾਨਕ ਸਾਹਿਬ ਨੂੰ 'ਸਭ ਤੇ ਵਡਾ' 'ਅਤੇ ਸਭਨਾਂ ਦਾ ਸਾਂਝਾ' ਪਿਆਰਾ ਗੁਰੂ ਮੰਨਿਆ ਜਾਂਦਾ ਹੈ। ਕਿਉਂਕਿ ਉਹ ਰੱਬ ਦੇ ਬੰਦਿਆਂ (ਸੱਚੇ ਆਸ਼ਕਾਂ) ਦੇ ਪੈਰਾਂ ਉਤੇ ਸਿਰ ਰਖਣ ਨੂੰ ਤਿਆਰ, ਅਤੇ ਇਉਂ ਵੀ ਆਖਦੇ ਰਹੇ।

ਨੀਚਾਂ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ ॥
ਨਾਨਕ ਤਿਨ ਕੈ ਸੰਗਿ ਸਾਥਿ ਬਡਿਆਂ ਸਿਉਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ ਤਥੈ ਨਦਰ ਤੇਰੀ ਬਖਸੀਸ ॥
(ਪੰਨਾਂ ੧੫)

ਗੁਰੂ ਜੀ ਦਾ ਵਿਚਾਰ ਹੈ ਕਿ ਜਿਥੇ (ਜਿਸ ਥਾਂ) ਵਜ਼ੀਰਾਂ ਵਲੋਂ ਨੀਂਵੇ ਲੋਕਾਂ ਦੀ ਸੰਭਾਲ ਕੀਤੀ ਜਾਂਦੀ ਉਂਥੇ (ਉਸ ਥਾਂ) ਵਾ ਉਨ੍ਹਾਂ ਉਤੇ ਰੱਬ ਦੀ ਮੇਹਰ ਦੀ ਨਜਰ ਅਤੇ ਬਖਸ਼ੀਸ਼ (ਕਿਰਪਾ) ਹੁੰਦੀਹੈ । ਇਹੋ ਕਾਰਣ ਸੀ ਕਿ ਬਾਬਾ ਸ੍ਰੀ ਚੰਦ ਜੀ ਵੇਦ ਸ਼ਾਸ਼ਤ੍ਰਾਂ ਦੇ ਗਿਆਤਾ ਹੁੰਦੇ ਹੋਇ ਵੀ ਅਪਣੇ ਗੁਰੂ ਪਿਤਾ ਜੀ ਦੇ ਮੱਤ ਸਿਧਾਂਤਾਂ ਮੁਤਾਬਿਕ ਅਪਣਾਂ ਉਪਦੇਸ਼ ਚੌਹਾਂ ਵਰਣਾਂ ਦੇ ਲੋਕਾਂ ਨੂੰ ਇਕੋ ਜਿਹਾ ਸੁਣਾਇਆ ਕਰਦੇ ਸਨ, ਜਿਨ੍ਹਾਂ ਵਿਚੋਂ ਹੀ ਇਕ, 'ਬਾਰਠ' ਦਾ ਵਸਨੀਕ ਹੋ ਚੁਕਾ ਇਹ,'ਦਰਸ਼ਨ ਦਾਸ' ਪ੍ਰੇਮੀ ਵੀ ਆਪ ਦੇ ਪ੍ਰੇਮ ਭਰੇ ਉਪਦੇਸ਼ਾਂ ਨਾਲ ਵਿੰਨਿਆ ਤੇ ਉਡੀਕਦਾ ਸੀ, ਜਿਸਨੂੰ ਬਾਰਠ ਆਕੇ ਬਾਬੀ ਸ੍ਰੀ ਚੰਦ ਜੀ ਨੇ ਦਰਸ਼ਨ ਦੇਕੇ ਨਿਹਾਲ ਕੀਤਾ।

——o——

# ਜੋਗੀ ਚਰਪਟ ਨਾਥ ਦਾ ਮਿਲਾਪ

ਇਥੇ ਦਾਰਠ ਵਿਚ 'ਭਗਤ ਦਰਸ਼ਨ ਦਾਸ' ਦੇ ਨੇੜੇ ਹੀ ਚਿਰਾਂ ਥੀਂ, ਜੋਗੀ ਚਰਪਟ ਨਾਥ ਰਿਹਾ ਕਰਦਾ ਸੀ, ਜਿਸਨੇ ਸਿੱਧ ਮੰਡਲੀ

ਨਾਲ, ਚਰਚਾ ਹੋਣ ਵੇਲੇ ਗੁਰੂ ਨਾਨਕ ਸਾਹਿਬ ਉਤੇ ਇਕ ਦੋ ਪ੍ਰਸ਼ਨ ਕੀਤੇ ਸਨ। ਗੁਰੂ ਜੀ ਨੇ ਸੋਹਣੇ ਉਤਰ ਦੇਕੇ ਇਹਨੂੰ ਨਿਰਤੁਰ ਕਰ ਦਿਤਾ ਸੀ। ਜੋ ਸਿੱਧ ਗੋਸ਼ਟ ਵਿਚ ਗੁਰੂ ਗ੍ਰੰਥ ਜੀ ਅੰਦਰ ਪੰਨਾ ੯੮੩ ਉਤੇ ਇਉਂ ਲਿਖਿਆ ਹੈ।

ਚਰਪਟ ਦਾ ਪ੍ਰਸ਼ਨ,

ਦੁਨੀਆ ਸਾਗਰ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥
ਚਰਪੱਟ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥

ਗੁਰੂ ਜੀ ਨੇ ਇਹ ਸੁਣ ਕੇ ਪਹਿਲੇ ਇਉਂ ਆਖ ਕੇ ਉਹਨੂੰ ਸ਼ਰਮਾਇਆ ਸੀ।

ਆਪੇ ਆਖੈ ਆਪੇ ਸਮਝੈ ਤਿਸ ਕਿਆ ਉਤਰ ਦੀਜੈ ॥
ਸਾਚ ਕਹਹੁ ਤੁਮ ਪਾਰ ਗਰਾਮੀ ਤੁਝ ਕਿਆ ਬੈਸਨ ਦੀਜੈ ॥

ਜਿਸਦਾ ਭਾਵ ਇਹ ਹੈ। ਕਿ ਹੇ ਚਰਪਟ ! ਤੂੰ ਦੁਨੀਆਂ ਨੂੰ ਦੁੱਤਰ (ਨ ਤਰਨ ਵਾਲਾ) ਸਮੁੰਦਰ ਸਮਝਦਾ ਅਤੇ ਆਖਦਾ ਹੈ। ਇਤਨਾਂ ਕੁਝ ਸਮਝਨ ਵਾਲੇ ਨੂੰ ਅਸੀਂ ਕੀ ਉਤਰ ਦੇਈਏ ? ਹੇ,'ਪਾਰ ਗਰਾਮੀ ! ਪਾਰ ਹੋਣ ਦੀ ਖਾਹਸ਼ ਰਖਣ ਵਾਲੇ ! ਸੱਚ ਕਹੋ ? ਇਹ ਠੀਕ ਹੈ ਕਿ ਨਹੀਂ ? ਜੇ ਠੀਕ ਹੈ ? ਤਾਂ ਇਸ ਸਿੱਧ ਸਭਾ ਵਿਚ ਤੁੱਝ ਕਿਆ ਬੈਸਨ ਦੀਜੈ,' ਤੈਨੂੰ ਫਿਰ ਕੀ ਉਤਰ ਦਿਤਾ ਜਾਏ ? ਕਿ ਸਮਝਦੇ ਬੁਝਦੇ ਹੋਇ ਵੀ ਤਰਣ ਦੇ ਢੰਗ ਨੂੰ ਤੂੰ ਅਪਨੇ ਗੁਰੂ ਪਾਸੋਂ ਪਾ ਨਹੀਂ ਸਕਿਆ। ਯਾ ਗੋਰਖ ਜੀ ਨੇ ਤੈਨੂੰ ਅਜੇ ਅਧਿਕਾਰੀ ਨਹੀਂ ਜਾਤਾ, ਯਾ ਦਸਿਆ ਹੀ ਨਹੀਂ, ਜੇ ਦਸਿਆ ਤਾਂ ਤੇਰੀ ਨਾਲਾਇਕੀ ਹੈ ਜੋ ਭੁਲਾ ਦਿਤਾ ਹੈ ਫੇਰ ਤੂੰ ਅਪਣੇ ਗੁਰੂ (ਗੋਰਖ) ਦੇ ਸਾਹਮਣੇ ਸਾਡੇ ਪਾਸੋ ਪੁੱਛ ਕੇ ਉਨ੍ਹਾਂ ਦੀ ਹੱਤਕ ਕਰ ਰਿਹਾ ਹੈ। ਕਿ ਚੇਲਾ ਉਨ੍ਹਾਂ ਦਾ ਅਖਵਾਂਦਾ ਰਿਹਾ ਅਤੇ ਸੰਸਾਰ ਸਮੁੰਦਰ ਦੇ ਤਰਣ ਦਾ ਗਿਆਨ ਢੰਗ ਸਾਡੇ ਪਾਸੋਂ ਚਾਹੁੰਦਾ ਹੈ। ਇਸ ਲਈ ਵੀ ਤੈਨੂੰ ਇਸ ਸਭਾ ਵਿਚ ਉਤਰ ਨਹੀਂ ਦੇਣਾਂ ਚਾਹੀਦਾ। ਗੁਰੂ ਜੀ ਨੇ ਸਿਧ ਗੋਸ਼ਟ ਦੇ ਸ਼ੁਰੂ ਵਿਚ ਆਪ ਲਿਖਿਆ ਹੈ, ਕਿ ਸਾਰੀ

ਸਿਧ ਸਭਾ ਆਸਨ ਵਿਛਾ ਕੇ ਬੈਠੇ ਸਨ, ਅਤੇ, ਜੈ ਹੋਇ ਸੰਤ ਮਹਾਤਮਾਂਉ ਕੀ' ਇਸ ਜੈਕਾਰੇ ਨਾਲ ਗੋਸ਼ਟ ਸ਼ੁਰੂ ਹੋਈ।

'ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈ ਕਾਰੋ'

(ਪੰਨਾਂ ੯੩੮)

ਗੁਰੂ ਜੀ ਨੇ, ਚਰਪਟ ਨਾਥ ਦੇ ਇਸ ਪਹਿਲੇ ਪ੍ਰਸ਼ਨ ਨੂੰ ਹੀ ਅਯੋਗ ਦੱਸ ਕੇ ਅਪਣੀ ਇਸ ਸੰਤ ਮੰਡਲੀ (ਸਭਾ) ਦੇ ਵਿਚ ਉਤਰ ਦੇਣ ਦੇ ਯੋਗ ਹੀ ਨਹੀਂ ਜਾਣਿਆ, ਤੇ ਸ਼ਰਮਾਇਆ। ਸਾਰੇ ਸਿਧ ਹਕੇ ਬੱਕੇ ਹੋ ਰਹੇ ਸਨ, ਤੇ ਚਰਪਟ ਨੇ ਵੀ ਅਖਾਂ ਨਿਵਾ ਕੇ ਚੁਪ ਸਾਧ ਲਈ ਸੀ। ਪਰ ਸਤਿਗੁਰੂ ਬੇ ਪ੍ਰਵਾਹ ਨੇ ਫੇਰ ਆਖਿਆ, ਅੱਛਾ ਨਾਥ ਜੀ ! ਤੁਸੀਂ ਪੁੱਛ ਜੋ ਬੈਠੇ ? ਤਾਂ ਸਿਧ ਮੰਡਲੀ ਇਹ ਨ ਕਹੇ, ਕਿ ਅਸੀਂ ਕੋਈ ਉਤਰ ਦੇਣਾਂ ਜਾਣਦੇ ਹੀ ਨਹੀਂ ? ਲੋ ਸੁਣੋਂ !

ਗੁਰੂ ਜੀ ਵਲੋਂ ਉਤਰ,

ਜੈਸੇ ਜਲ ਮਹਿ ਕਮਲ ਨਿਰਾਲਮ ਮੁਰਗਾਈ ਨੈਸਾਣੇ ॥
ਸੁਰਤਿ ਸ਼ਬਦ ਭਵ ਸਾਗਰ ਤਰੀਐ ਨਾਨਕ ਨਾਮ ਵਖਾਣੇ ॥

(ਪੰਨਾਂ ੯੩੮)

ਜਿਸ ਦਾ ਭਾਵਾਰਥ ਇਹ ਹੈ, 'ਹੇ ਚਰਪਟ ! ਜੈਸੇ ਪਾਣੀ ਵਿਚ ਕਮਲ ਫੁਲ ਅਤੇ, ਮੁਰਗਾਈ (ਨੈਸ਼ਾਨੇ) ਪ੍ਰਤੱਖ ਨਿਰਲੇਪ ਰਹਿੰਦੀ ਹੈ ਐਸੇ ਹੀ ਸੰਸੇ ਰੂਪੀ ਸੰਸਾਰ ਸਮੁੰਦਰ ਵਿਚ ਵਸਦੇ ਹੋਇ ਵੀ ਅਪਣੀ ਸੁਰਤ (ਤੱਵਜੋ ਧਿਆਨ) ਨੂੰ ਅੰਦਰੋਂ ਨਾਂਮ (ਸ਼ਬਦ) ਨਾਲ ਜੋੜ ਕੇ ਰਖੀਏ ਤਾਂ ਸੁਖੱਲਾ ਤਰ ਸਕੀ ਦਾ ਹੈ।

ਇਸ ਉਤਰ ਪਿਛੋਂ ਸਿਧਾਂ ਨੇ ਜੋ ਜੋ ਵੀ ਪੁਛਾਂ ਕੀਤੀਆਂ ਸਨ, ਗੁਰੂ ਜੀ ਨੇ ਪੂਰੀ ਤਰ੍ਹਾਂ ਬਾਂਣੀ ਰੂਪ ਉਤਰ ਦਿਤੇ ਜੋ ਸਿੱਧ ਗੋਸ਼ਟ ਨਾਂਮ ਦੀ ਪ੍ਰਸਿਧ ਬਾਣੀ 'ਰਾਮ ਕਲੀ ਦੇ ਰਾਗ ਵਿਚ ਲਿਖੀ ਹੈ। ਇਹ ਸਾਰੇ ਸਿਧ ਇਕ ਤੋਂ ਵੱਧ ਵੇਰ ਗੁਰੂ ਜੀ ਨੂੰ ਮਿਲੇ ਸਨ। ਪਰ ਅਚਲ ਵਟਾਲੇ ਦੇ ਅਖੀਰ ਦੇ ਮੇਲੇ ਪਿਛੋਂ ਇਹ ਆਪੋ ਵਿਚ ਖਿੰਡ ਪੁੰਡ ਗਏ ਸਨ,

ਕੁਝ ਅੰਚਲ ਵਟਾਲੇ (ਵਟਾਲੇ ਦੇ ਨੇੜੇ ਹੀ ਰਹੇ) ਕੁਝ ਨਾਨਕ ਮਤੇ (ਗੋਰਖ ਮਤੇ) ਤੇ ਹੋਰ ਕਈ ਥਾਂ ਚਲੇ ਗਏ ਸਨ, ਪਰ ਇਹ ਚਰਪਟ ਨਾਥ ਇਥੇ ਬਾਰਠ ਵਿਚ ਆ ਵਸਿਆ ਸੀ।

ਚਰਪੱਟ ਨਾਥ-ਗੁਰੂ ਨਾਨਕ ਜੀ ਦੀ ਮਹਿਮਾਂ ਤੇ ਕਰਣੀ ਕਰਾਮਾਤ ਥੀਂ ਪਹਿਲੇ ਦਾ ਜਾਣੂ ਸੀ, ਅਤੇ ਉਨ੍ਹਾਂ ਦੇ ਸਪੁੱਤ੍ਰ ਬਾਬਾ ਸ੍ਰੀ ਚੰਦ ਬਾਬਤ ਵੀ ਬਹੁਤ ਕੁਝ ਸੁਣ ਚੁੱਕਾ ਸੀ। ਹੁਣ ਸ੍ਰੀ ਬਾਬਾ ਸ੍ਰੀ ਚੰਦ ਜੀ ਬਾਰਠ ਆਏ, ਤਾਂ ਇਸ ਨੇ ਅਪਣੇ ਇਕ ਚੇਲੇ ਰਾਹੀਂ ੧ ਅੰਬ ਦਾ ਪ੍ਰਸ਼ਾਦ ਭੇਜਿਆ। ਸ੍ਰੀ ਬਾਬਾ ਜੀ ਨੇ ਹਸ ਕੇ ਫੁਰਮਾਇਆ– "ਧਰਮ ਚੰਦ ੧ ਭਾਈ ਕਮਲੀਆ ੨ ਤੇ ਅਸੀਂ ਤਿੰਨ ਬੰਦੇ ਹਾਂ। ਇਕ ਅੰਬ ਨੂੰ ਕੈਸੇ ਵੰਡੀਏ? ਤਿੰਨ ਹੋਵਣ ਤਾਂ ਭੇਜੋ! ਇਹਦੇ ਉਤਰ ਵਿਚ ਚਰਪਟ ਨੇ ਕਿਹਾ—ਕਿ ਗੁਰੂ ਨਾਨਕ ਜੀ ਨੇ ਤਾਂ ਇਕ ਤਿੱਲ ਨੂੰ ਜੁਗਤੀ ਨਾਲ ਵੰਡ ਕੇ ਸਾਰੇ ਸਿੱਧਾਂ ਨੂੰ ਛਕਾਇਆ ਸੀ। ਤੁਸੀਂ ਉਨ੍ਹਾਂਦੇ ਪੁੱਤ੍ਰ ਅਤੇ ਸ਼ਿਸ਼ ਵੀ ਹੋ! ਐਡਾ ਵੱਡਾ ਅੰਬ ਵੰਡ ਕੇ ਉਸੇ ਤਰ੍ਹਾਂ ਖਾ ਸਕਦੇ ਹੋ। ਨਹੀਂ ਤਾਂ ਅਪਣੀ ਕੋਈ ਹੋਰ ਬਗੀਚੀ ਲਾ ਸਕਦੇ ਹੋ। ਕਿਉਂਕਿ ਤੁਸੀਂ ਕਰਾਮਾਤੀ ਮੰਨੇ ਜਾਂਦੇ ਹੋ।

ਸ੍ਰੀ ਚੰਦ ਪ੍ਰਕਾਸ਼ ਵਿੱਚ ਬਾਬਾ ਪ੍ਰਤਾਪ ਹਰੀ ਬੇਦੀ ਜੀ ਨੇ ਲਿਖਿਆ ਹੈ—ਕਿ ਬਾਬਾ ਸ੍ਰੀ ਚੰਦ ਜੀ ਨੇ ਅੰਬ ਨੂੰ ਨਚੋੜ ਕੇ ਨਾਲ ਦੀ ਖਾਲੀ ਖੇਤੀ ਵਿਚ ਛਿੜਕ ਦਿਤਾ, ਅਤੇ ਰਾਤ ੨ ਵਿਚ ਹੀ ਅਪਣੀ ਕਰਾਮਾਤ ਸ਼ਕਤੀ ਵਰਤ ਕੇ ਅੰਬ ਦੀ ਬਗੀਚੀ ਨਾਲ ਅੰਬ ਪਕੇ ਲਾ ਦਿਤੇ ਸਨ। ਸ੍ਰੀ ਬਾਬਾ ਜੀ ਤਾਂ ਇਥੇ ਫੇਰ ਕਈ ਸਾਲ ਰਹੇ। (ਪਾਠਕ ਅਗੋਂ ਦੇ ਸਮਾਚਾਰ ਪੜ੍ਹਨਗੇ) ਪਰ ਚਰਪਟ ਨਾਥ ਨੇ ਇਥੋਂ ਦੀ ਅਪਣੀ ਥਾਂ ਕੁੱਝ ਦਿਨਾਂ ਪਿਛੋਂ ਬਾਬਾ ਜੀ ਦੇ ਸੇਵਕ "ਦਰਸ਼ਨ ਦਾਸ" ਨੂੰ ਦੇ ਦਿਤੀ ਅਤੇ ਆਪ ਅਗੇ ਚੰਬੇ (ਰਿਆਸਤ) ਵਿਚ ਚਲਾ ਗਿਆ। ਚਰਪੱਟ ਦੇ ਜਾਣ ਪਿਛੋਂ ਇਹਦੀ ਬਗੀਚੀ ਸੁੱਕ ਗਈ ਅਤੇ ਬਾਬਾ ਜੀ

ਨੇ ਅਪਣੀ ਅੰਬਾਂ ਦੀ ਬਗੀਚੀ ਬਾਬਤ ਫੁਰਮਾਇਆ ਕਿ ਇਹਦਾ ਫੱਲ ਵੰਡ ਕੇ ਸੰਗਤ ਨੂੰ ਖੁਆਇਆ ਜਾਇਆ ਕਰੇ। ਜੋ ਵੇਚੇਗਾ ਦੁਖ ਪਾਇਗਾ। ਇਸੇ ਤਰ੍ਹਾਂ ਇਥੇ ਇਕ ਬੇਰੀ ਦੀ ਦਾਤਨ ਵੀ ਗੱਡ ਦਿਤ੍ਰੀ ਸੀ। ਜੋ ਸਮਾਂ ਪਾਕੇ ਜੰਮ ਆਈ ਤੇ ਆਪ ਦੇ ਪਵਿਤਰ ਹੱਥਾਂ ਦੀ ਨਿਸ਼ਾਣੀ ਬਾਰਠ ਵਿਚ ਭਾਰੀ ਬੇਰੀ ਦਾ ਬ੍ਰਿੱਛ ਹੋਇਆ, ਜਿਥੇ ਕਿ ਬਾਬਾ ਜੀ ਦਾ ਪੂਜਨੀਕ ਅਸਥਾਨ ਹੁਣ ਤੀਕ ਗੁਰਦਵਾਰਾ ਵੀ ਕਾਇਮ ਹੈ।

--o--

## ਗੁਰੂ ਅਮਰ ਦਾਸ ਜੀ ਦਰਸ਼ਨ ਨੂੰ ਆਏ

ਮਹਾਰਾਜ ਬਾਬਾ ਸ੍ਰੀ ਚੰਦ ਜੀ ਨੂੰ 'ਬਾਰਠ' ਵਿਚ ਆਇ ਸਾਲ ਤੋਂ ਵਧੀਕ ਹੋਣ ਲਗਾ ਸੀ। ਇਥੇ ਧਰਮ ਚੰਦ ਵੀ ਅਪਣੇ ਦਾਦਾ (ਗੁਰੂ ਨਾਨਕ) ਸਾਹਿਬ ਦੇ ਨਾਨਕੈ ਘਰ ਦੇ ਬਚਿਆਂ ਨਾਲ ਪਰਚਿਆ ਰਹਿੰਦਾ ਅਤੇ ਆਪਦੇ ਸੱਜਨ ਪਿਆਰੇ ਵੀ ਦੋਵੇਂ ਵੇਲੇ ਆਕੇ ਦਰਸ਼ਨ ਸਤਿਸੰਗ ਕਰਦੇ। ਇਧਰ ਇਨ੍ਹਾਂ ਦੇ ਪ੍ਰੇਮ ਵਸੀ ਹੋ ਕੇ ਬਾਬਾ ਸ੍ਰੀ ਚੰਦ ਅਜੇ ਬਾਰਠ ਵਿਚ ਹੀ ਸਨ। ਉਧਰ ਖਡੂਰ ਵਿਚ ਸੰਮਤ ੧੬੦੯ ਦੀ ਚੇਤ ਸੁਦੀ ਚੌਥ ਨੂੰ ਗੁਰੂ ਅੰਗਦ ਸਾਹਿਬ ਜੋਤੀ ਜੋਤ ਸਮਾ ਗਏ ਅਤੇ ਅਪਣੀ ਥਾਂ ਗੁਰਆਈ ਦੀ ਗੱਦੀ ਉਤੇ ਗੁਰੂ ਅਮਰਦਾਸ ਜੀ ਨੂੰ ਬਿਠਾਇਆ ਸੀ।

ਗੁਰੂ ਅਮਰ ਦਾਸ ਜੀ ਜੋ ਗੁਰ ਗੱਦੀ ਮਿਲਣ ਥੀਂ ਪਹਿਲਾਂ 'ਪਿੰਡ ਬਾਸਰ ਕੇ ਵਸਦੇ ਅਤੇ ਯਾਤਰੂ ਹੋਕੇ ੨੦ ਵੇਰ ਨੰਗੇ ਪੈਰੀ ਜਾਕੇ ਗੰਗਾ ਜੀ ਤੀਰਥ ਉਤੇ ਅਸ਼ਨਾਨ ਦਾਨ ਕਰਦੇ ਰਹੇ ਹੁਣ ੧੩-੧੪ ਸਾਲ ਪਿਛੋਂ ਗੁਰੂ ਰੂਪ ਵਿਚ ਲੋਕ ਭਲੇ ਹਿਤ ਤੀਰਥ ਯਾਤਰਾ ਕਰਨ ਦਾ ਫੇਰ ਖਿਆਲ ਆਇਆ। ਜੈਸਾ ਕਿ ਗੁਰੂ ਨਾਨਕ ਸਾਹਿਬ ਨੇ ਹਰ-ਦਵਾਰ ਅਤੇ ਕੁਰਖੇਤ੍ਰ ਆਦਿਕ ਥਾਵਾਂ ਉਤੇ ਜਾਕੇ ਕੁਦਰਤੀ ਜਮਾਂ ਹੋਏ ਲੋਕਾਂ ਨੂੰ ਇਹ ਉਪਦੇਸ਼ ਸੁਨਾਇਆ ਸੀ—

'ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ।

ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨ ।
(ਸ੍ਰੀ ਰਾਗ ਮ: ੧ ਪੰਨਾ ੬੧)

ਵ—ਤੀਰਥ ਮਜਨ ਗੁਰ ਵੀਚਾਰਾ । ਅੰਤਰ ਪੂਜਾ ਥਾਨ ਮੁਰਾਰਾ ।
(ਰਾਗ ਆਸਾ ਮ: ੧ ਪੰਨਾ ੪੧੧)

ਵ—ਤੀਰਥ ਨਾਵਣਿ ਜਾਉ ਤੀਰਥ ਨਾਮੁ ਹੈ ।
ਤੀਰਥ ਸਬਦ ਵਿਚਾਰ ਅੰਤਰਿ ਗਿਆਨ ਹੈ ।
(ਧਨਾਸਰੀ ਮਹਲਾ ੧ ਪੰਨਾ ੬੮੭)

ਫੇਰ ਰਾਜਾ ਭਰਥਰੀ ਜੋਗੀ, ਪ੍ਰਥਾਂਏ ਵੀ ਅਪਣਾ ਮੱਤ ਸਿਧਾਂਤ ਇਉਂ ਦਸਿਆ ਸੀ–

'ਸੁਣਿ ਭਰਥਰ ਨਾਨਕੁ ਕਹੈ ਵੀਚਾਰ ਵੀਚਾ ।
ਨਿਰਮਲ ਨਾਮ ਮੇਰਾ ਅਧਾਰ ।' (ਗੁਰੂ ਗ੍ਰੰਥ ਜੀ ਪੰਨਾਂ ੪੧੨)

ਗੁਰੂ ਅਮਰ ਦੇਵ ਜੀ, ਹੁਣ ਉਸੇ ਗੁਰੂ ਨਾਨਕ ਸਾਹਿਬ ਦੇ ਤੀਜੇ ਰੂਪ ਵਿਚ ਗੱਦੀਨਸ਼ੀਨ ਸਨ, ਜਦ ਕਿ ਲੋਕਾਂ ਦੇ ਉਧਾਰਣ ਨੂੰ ਮੁਖ ਰਖਦੇ ਹੋਇਆਂ ਹੁਣ ਦੀ ਤੀਰਥ ਯਾਤਰਾ ਸ਼ੁਰੂ ਕੀਤੀ ।

'ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ।
ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ।'
(ਤੁਖਾਰੀ ਮਹਲਾ ੪ ਪੰਨਾਂ ੧੧੧੬)

ਇਸ ਵੇਰੀ ਗੁਰੂ ਅਮਰ ਦੇਵ ਅਕਲੇ ਤੀਰਥਾਂ ਨੂੰ ਨਹੀਂ ਚਲੇ ਸਨ । ਬਲਿਕੇ ਵੱਡੇ ਪੁਤੱਰ, 'ਮੋਹਣ ਜੀ' (ਜੋ ੨੦ ਸਾਲਾਂ ਦੇ) ਅਤੇ 'ਜੇਠਾ ਜੀ' (ਗੁਰੂ ਰਾਮਦਾਸ) ਤੇ ਹੋਰ ਵੀ ਕਈ ਸਿਖ ਨਾਲ ਸਨ । ਗੁਰੂ ਜੀ ਵਾਸਤੇ ਹੁਣ ਸਭ ਤੋਂ ਵਡਾ ਤੀਰਥ, ਸਭ ਤੋਂ ਵਡੇ ਸਤਿਗੁਰੂ ਨਾਨਕ ਦਾ ਦੇਹੁਰਾ ਅਤੇ ਉਥੇ ਦੀ ਖੂਹੀ, 'ਸਰ ਜੀ' ਦਾ ਅਸ਼ਨਾਨ ਸੀ । ਗੋਇੰਦਵਾਲ ਥੀਂ ਚਲ ਕੇ ਪਹਿਲੇ ਆਪ, 'ਡੇਹਰਾ ਬਾਬਾ ਨਾਨਕ' ਆਏ । ਇਥੋਂ ਦੇ ਦਰਸ਼ਨ ਇਸ਼ਨਾਨ ਸਗੋਂ ਫੇਰ ਬਾਬਾ ਸ੍ਰੀ ਚੰਦ ਜੀ ਦਾ,

'ਤੱਪਅਸਥਾਨ', (ਟਾਹਲੀ ਸਾਹਿਬ) ਤੇ ਕੁਟੀਆ ਵੇਖੀ। ਫੇਰ ਆਪ ਜੀ ਨੇ 'ਬਾਰਠ' ਜਾਕੇ ਪ੍ਰਤੱਖ ਬਾਬਾ ਸ੍ਰੀ ਚੰਦ ਜੀ ਦੇ ਦਰਸ਼ਨ ਕੀਤੇ।

'ਸ੍ਰੀ ਚੰਦ ਪ੍ਰਕਾਸ਼ ਇਤਹਾਸ' ਵਿਚ ਲਿਖਿਆ ਮਿਲਦਾ ਹੈ, ਕਿ ਬ੍ਰਿੱਧ ਸਰੂਪ ਗੁਰੂ ਅਮਰ ਦੇਵ ਜੀ ਨੇ ਜੱਦ ਜਟਾ ਧਾਰੀ, ਸੁੱਧ ਬ੍ਰਹਮ-ਚਾਰੀ, ਜਤੀ ਸਤੀ ਤਪਸਵੀ ਬਾਬਾ ਸ੍ਰੀ ਚੰਦ ਜੀ ਦੇ ਦਰਸ਼ਨ ਕੀਤੇ ਤਦ ਗੱਦ ੨ ਹੋਏ ਤੇ ਪ੍ਰੇਮ ਵਿਚ ਭਰੇ ਗਏ। ਕਿਉਂਕਿ ਆਪ ਜੀ ਪਹਿਲੇ ਹੀ ਤੀਰਥਾਂ ਦੇ ਅਸ਼ਨਾਨ ਦਾਨ ਅਤੇ ਸਾਧੂ ਸੰਗਤ ਦੇ ਸ਼ੌਕੀਨ ਸਨ ਅੱਜ ਅੰਮ੍ਰਿਤ ਵੇਲੇ ਹੀ ਆਪਣ ਪ੍ਰੀਤਮ 'ਗੁਰੂ ਨਾਨਕ ਸਾਹਿਬ ਦੇ ਸਾਹਿਬ ਜਾਦੇ (ਬਾਬਾ ਸ੍ਰੀ ਚੰਦ) ਦੇ ਸਾਧੂ ਰੂਪ ਵਿਚ ਦਰਸ਼ਨ ਕਰਕੇ ਬਹੁਤ ਨਿਹਾਲ ਹੋਏ, ਅਤੇ ਰਾਮ ਕਲੀ ਰਾਗ ਵਿਚ, 'ਅਨੰਦ ਭਇਆ ਮੇਰੀ ਮਾਇ ਸਤਿ ਗੁਰੂ ਮੈਂ ਪਾਇਆ' ਇਸ ਪਉੜੀ ਦਾ ਉਚਾਰਨ ਕਰਕੇ ਸੁਨਾਇਆ ਤੇ ਭੇਟਾ ਧਰ ਨਿਮਸਕਾਰਾਂ ਕੀਤੀਆਂ।

ਇਸੇ ਤਰ੍ਹਾਂ ਸ੍ਰੀ ਬਾਬਾ ਜੀ ਨੇ ਵੀ 'ਗੁਰੂ ਅਮਰ ਦੇਵ ਜੀ ਨੂੰ ਆਪਣੇ ਪਿਤਾ ਗੁਰੂ ਨਾਨਕ ਜੀ ਵਾਂਗੂ ਬ੍ਰਿੱਧ ਸਰੂਪ ਤੇ ਉਨ੍ਹਾਂ ਦੀ ਜੋਤ ਕਲਾ ਨਾਲ ਪ੍ਰਕਾਸ਼ਤ, ਤੀਜੇ ਰੂਪ ਵਿਚ ਗੁਰ ਗੱਦੀ ਨਸ਼ੀਨ ਸਤਿਗੁਰੂ ਜਾਤਾ, ਅਤੇ ਸੁੰਦਰ ਆਸਨ ਵਿਛੱਵਾ ਕੇ ਸੱਜੇ ਬਹਾਇਆ। ਨਾਲ ਹੀ ਫੁਰਮਾਇਆ ਕਿ ਇਸ ਅਨੰਦ ਮਈ ਬਾਣੀ ਨੂੰ ਪੂਰਨ ਰੂਪ ਵਿਚ ਸੁਣਾਕੇ ਨਿਹਾਲ ਕਰੀਏ। ਤਦ ਗੁਰੂ ਅਮਰ ਦੇਵ ਜੀ ਨੇ ੪੦ ਪਉੜੀਆਂ ਪੂਰਾ ਅਨੰਦ ਸਾਹਿਬ ਸੁਣਾਕੇ ਸ੍ਰੀ ਬਾਬਾ ਜੀ ਦੀਆਂ ਖੁਸ਼ੀਆਂ ਪਾਈਆਂ*।

---

* ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਗੁਰੂ ਅਮਰ ਦੇਵ ਦੀ ਨੇ ਆਪਣੇ ਪੋਤਰੇ ਸ੍ਰੀ ਅਨੰਦ ਜੀ ਦੇ ਜਨਮ ਦੀ ਖੁਸ਼ੀ ਵਿਚ ਇਹ 'ਅਨੰਦ' ਬਾਣੀ ਉਚਾਰਨ ਕੀਤੀ ਤੇ ਪੋਤੇ ਦਾ ਨਾਮ ਵੀ 'ਅਨੰਦ' ਰਖਿਆ। ਹੋ ਸਕਦਾ ਹੈ ਐਸਾ ਹੀ ਹੋਵੇ ਪਰ ਬਾਬਾ ਸ੍ਰੀ ਚੰਦ ਜੀ ਦੇ ਦਰਸ਼ਨ ਵੇਲੇ ਵੀ ਸੁਨਾਇਆ ਸੀ।

ਬਾਬਾ ਸ੍ਰੀ ਚੰਦ ਜੀ ਨੇ ਗੁਰੂ ਪੁਤ੍ਰ ਸ੍ਰੀ ਮੋਹਣ ਜੀ ਵਿਚ ਵੀ ਬੜੀ ਨਿੰਮ੍ਰਤਾ ਅਤੇ ਜਗਿਆਸਾ ਪੱਨ ਵੇਖਿਆ। ਤਦ ਗੁਰੂ ਜੀ ਨੂੰ ਆਖਿਆ, ਇਹ ਬੇਟਾ ਸਾਨੂੰ ਦੇ ਦੇਵੋ ! ਗੁਰੂ ਜੀ ਨੇ ਹੱਥ ਜੋੜੇ ਤੇ ਕਿਹਾ—ਮਹਾਰਾਜ ! ਅਗੇ ਹੀ ਸਭ ਕੁਝ ਆਪ ਦਾ ਹੈ। ਇਉਂ ਆਖ ਕੇ ਮੱਥਾ ਟਿਕਾ ਦਿਤਾ। ਸ੍ਰੀ ਬਾਬਾ ਜੀ ਨੇ ਉਸੇ ਵੇਲੇ ਸ੍ਰੀ ਮੋਹਣ ਜੀ ਨੂੰ ਇਕਾਂਤ ਵਿਚ ਬਿਠਾ ਕੇ, ੧ਓ ਸਤਿ ਨਾਮ' ਦਾ ਮੂਲ ਮੰਤ੍ਰ ਸੁਣਾਇਆ ਤੇ ਜਾਪ ਸਿੰਮ੍ਰਨ ਰੀਤ ਵੀ ਸਿਖਾਈ ਅਤੇ ਨਾਲ ਹੀ ਇਸ 'ਵਿੱਸ੍ਰ ਈਸਾਰ' (ਵਿਰਾਟ ਰੂਪ) ਦੀ ਅਸਲੀਅਤ ਸਮਝਾ ਕੇ, ਓਅੰ 'ਸੋ-ਹੰ' ਗਿਆਨ ਦਾ ਨਿਸੱਚੇ ਰਖਣਾ ਤੇ 'ਬ੍ਰਹਮ ਦਰਸੀ' ਹੋਣਾਂ ਦਸ ਕੇ ਅਪਣਾ ਉਦਾਸੀ ਚੇਲਾ ਬਣਾ ਲਿਆ।

ਬਾਬਾ ਸ੍ਰੀ ਚੰਦ ਤਪੱਸਵੀ ਦੀ ਹੁਣ ਤੀਕ ਲੱਗ ਭੱਗ ੬੦ ਸਾਲ ਦੀ ਉਮਰ ਅਤੇ ਸਾਧਨਾ ਤਪਸਿਆ ਮਗਰੋਂ ਉਨ੍ਹਾਂ ਦੇ ਸ਼ਬਦ ਬਾਣ ਦਾ ਸ਼ਾਇਦ ਇਹ ਪਹਿਲਾ ਨਿਸ਼ਾਨਾ ਸੀ ਜੋ ਗੁਰੂ ਪੁਤ੍ਰ ਹੁੰਦਿਆਂ ਆਪ ਜੀ ਨੇ 'ਗੁਰੂ ਪੁਤ੍ਰ ਮੋਹਣ' ਜੀ ਉਤੇ ਚਲਾਇਆ। ਭਲਾ ਇਹ ਬਾਣ ਕਿਵੇਂ ਖੱਤਾ ਜਾ ਸਕਦਾ ? ਸ੍ਰੀ ਮੋਹਣ ਜੀ ਦੀ ਬ੍ਰਿਤੀ ਅੰਤਰ ਮੁਖ ਜੁੜ ਗਈ। ਉਹ ਨਾਮੀ ਦੇ ਨਿਰਗੁਣ ਬ੍ਰਹਮ ਸਰੂਪ ਵਿਚ ਲੀਨ ਹੋ ਗਏ, ਤੇ ਦਿਨ ਭਰ ਬੈਠੇ 'ਨਾਮ ਰੱਸ' ਪੀਂਦੇ ਰਹੇ।

'ਗੁਰੂ ਅਮਰ ਦਾਸ ਜੀ' ਅਤੇ ਨਾਲ ਆਏ ਸਾਰੇ ਸਿਖਾਂ ਨੇ ਸ੍ਰੀ ਬਾਬਾ ਜੀ ਦੇ ਮੰਤ੍ਰ ਉਪਦੇਸ਼ ਦਾ ਸ੍ਰੀ ਮੋਹਣ ਜੀ ਉਤੇ ਗੂੜ੍ਹਾ ਅਸਰ ਹੋਇਆ ਅਨਭੱਵ ਕੀਤਾ ਤਾਂ ਨਿਹਾਲ ਹੋਏ। ਸਤਿਗੁਰੂ ਜੀ ਪੂਰੇ ੧੪ ਦਿਨ ਬਾਬਾ ਸ੍ਰੀ ਚੰਦ ਜੀ ਪਾਸ ਬਾਰਠ ਵਿਚ ਰਹੇ। ਫੇਰ ਖੁਸ਼ੀਆਂ ਪਾ ਕੇ ਪਹਿਲੇ ਕੁਰਖੇਤ੍ਰ ਵਲ ਨੂੰ ਚਲਣ ਲਗੇ ਤਦ ਬਾਬਾ ਜੀ ਨੇ ਆਪਣੇ ਪਾਸੋਂ 'ਗੁਰ ਬਾਣੀ' ਦੀਆਂ ਕੁਝ ਸੰਚੀਆਂ ਤੇ ਸਾਖੀਆਂ ਲਿਖੀਆਂ ਸ੍ਰੀ ਮੋਹਣ ਜੀ ਨੂੰ ਇਹ ਆਖ ਕੇ ਦਿਤੀਆਂ ਕਿ ਅਸੀਂ ਵੀ ਹੁਣ ਲੰਮੀ

ਦੇਸ਼ ਯਾਤ੍ਰਾ ਕਰਨੀ ਹੈ, ਤੇ ਇਹ ! ਅਮੁੱਲ ਵਸਤੂ ਕਿਤੇ ਗੁੰਮ ਨ ਹੋ ਜਾਏ। ਤੁਸੀ ਅਪਣੇ ਪਿਤਾ ਜੀ ਦੀ ਬਾਂਣੀ ਤੇ ਗੁਰੂ ਅੰਗਦ ਜੀ ਦੀ ਬਾਂਣੀ ਵੀ ਟੋਲ ਕੇ ਸੰਭਾਲ ਰਖਣੀ ਕਿ ਜ਼ਰੂਰੀ ਚੀਜ਼ ਗੁਰਾਂ ਦੀ ਆਤਮਾ ਹੈ। ਸ੍ਰੀ ਮੋਹਣ ਜੀ ਨੇ ਸਤਿ ਬਚਨ ਕਿਹਾ ਤੇ ਸੰਚੀਆਂ ਸਾਖੀਆਂ ਸੰਭਾਲ ਕੇ ਚਾਲੇ ਪਾ ਦਿਤੇ।

—o—

## ਸ੍ਰੀ ਮੋਹਣ ਜੀ ਦਾ ਸਿਮਰਨ ਸਮਾਧੀ

ਸ੍ਰੀ ਮੋਹਣ ਜੀ ਉਤੇ ਬਾਬਾ ਸ੍ਰੀ ਚੰਦ ਜੀ ਦੇ ਮੰਤ੍ਰ ਉਪਦੇਸ਼ ਦਾ ਬਹੁਤ ਅਸਰ ਹੋਇਆ ਇਨ੍ਹਾਂ ਨੇ ਤੀਰਥ ਯਾਤਰਾ ਥੀਂ ਮੁੜ ਆ ਕੇ ਗੁਰੂ ਅੰਗਦ ਜੀ ਦੀ ਬਾਂਣੀ ਨੂੰ ਵੀ ਬੜੇ ਯਤਨਾਂ ਨਾਲ ਹਾਸਲ ਕੀਤਾ ਅਤੇ ਅਪਣੇ ਪਿਤਾ ਸਤਿਗੁਰੂ ਜੀ ਦੀ ਬਾਂਣੀ ਵੀ ਸੰਚਿਤ ਕਰਦੇ ਰਹੇ। ਨਾਲ ਹੀ ਦਿਨ ਬਦਿਨ ਇਨ੍ਹਾਂ ਦੀ ਬ੍ਰਿਤੀ ਸਿੰਮ੍ਰਨ ਧਿਆਨ ਵਿੱਚ ਬਹੁਤ ਰਸੀ ਰਹਿਣ ਲਗੀ। ਤੇ ਕਈ ੨ ਦਿਨ ਸਮਾਧੀ ਲਾਕੇ ਬੈਠੇ ਰਹਿੰਦੇ। ਇਨ੍ਹਾਂ ਦੀ ਇਤਨੀ ਬੈਠਕ ਤੇ ਪੱਕੀ ਸਮਾਧੀ ਨੂੰ ਅਨਭੱਵ ਕਰਕੇ ਆਪ ਦੇ ਛੋਟੇ ਭ੍ਰਾਤਾ ਸ੍ਰੀ ਮੋਹਰੀ ਜੀ ਨੇ ਆਪ ਨੂੰ ਚੁਬਾਰਾ ਬਣਾ ਦਿਤਾ। ਜਿਥੇ ਇਕਾਂਤ ਬੈਠੇ ਇਹ ਨਾਮ ਮਹਾਂ ਰਸ ਪੀਂਦੇ ਰਿਹਾ ਕਰਦੇ।

ਇਸ ਪੁਸਤਕ ਦੇ 'ਭਾਗ ਤੀਜੇ' ਵਿਚ ਅਗੇ ਜਾਂਕੇ ਪਾਠਕ ਪੜ੍ਹਣਗੇ ਕਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰੀ ਵੇਲੇ ਸ੍ਰੀ ਮੋਹਣ ਜੀ ਪਾਸੋਂ ਜੱਦ ਗੁਰਬਾਣੀ ਦੀਆਂ ਇਹੋ ਸੰਚੀਆਂ ਪ੍ਰਾਪਤ ਕਰਨ ਦਾ ਸਵਾਲ ਗੁਰੂ ਅਰਜਨ ਦੇਵ ਦੇ ਸਾਹਮਣੇ ਆਇਆ ਤਾਂ ਭਾਈ ਗੁਰਦਾਸ ਜੀ ਨੇ ਇਸ ਵਡਿਆਈ ਨੂੰ ਆਪੇ ਪਾਣ ਦੀ ਖਾਹਸ਼ ਵਿਚ ਕਿਹਾ—ਮੈਨੂੰ ਹੁਕਮ ਕਰੋ ਜੋ ਲੈ ਅਵਾਂ ? ਤਦ ਮੁਸਕਰਾਂਦੇ ਹੋਇਆਂ ਗੁਰੂ ਜੀ ਨੇ ਭਾਈ

---

*ਪੜ੍ਹ ਵਖੋ ਇਸ ਤੀਰਥ ਯਾਤਰਾ ਦਾ ਅੱਖੀ ਡਿੱਠਾ ਹਾਲ 'ਗੁਰੂ ਰਾਮ ਦਾਸ' ਜੀ ਦੇ ਸ੍ਰੀ ਮੁਖ ਵਾਕ ਰਾਹੀਂ ਸ਼ਬਦ—ਤੁਖਾਰੀ ਮਹਲਾ ੪ ਪੰਨਾ ੧੧੧੬

ਗੁਰਦਾਸ ਜੀ ਨੂੰ ਮਾਂਮਾਂ ਮੋਹਣ ਜੀ ਪਾਸ ਭੇਜ ਦਿਤਾ। ਇਸ ਜ਼ਿਕਰ ਨੂੰ ਭਾਈ ਬੁੱਢਾ ਜੀ ਨੇ ਗੁਰੂ ਹਰ ਗੋਬਿੰਦ ਸਾਹਿਬ ਨੂੰ ਸੁਣਾਇਆ, ਜੋ 'ਸੂਰਜ ਪ੍ਰਕਾਸ਼' ਰਾਸ ੩ ਅੰਸੂ ੩੩ ਵਿਚ ਇਉਂ ਲਿਖਿਆ ਹੈ—

ਸ੍ਰੀ ਅਰਜਨ ਸੁਨ ਬਾਕ ਕੋ ਉਰ ਗਰਬਤ ਜਾਨਾ।
ਬਿਨਾਂ ਨਾਮ ਇਨਕੇ ਲੀਏ 'ਮੈਂ ਲਿਆਉ' ਬਖਾਨਾ।
ਜਾਹੁ ! ਕਹਿਯੋ, ਤਿਸ ਕਾਲ ਮੈਂ ਗੁਰ ਰਿਦੇ ਬਿਚਾਰੀ।
ਬਾਨੀ ਹਾਥ ਨਾ ਆਏ ਹੈ ਹੋਇ ਨਿਰਹੰਕਾਰੀ।

ਭਾਈ ਗੁਰਦਾਸ ਜੀ ਨੇ ਗੋਇੰਦ ਵਾਲ ਆਕੇ ਸ੍ਰੀ ਮੋਹਣ ਜੀਦੇ ਚੁਬਾਰੇ ਦੇ ਬੂਹੇ ਦਾ ਕੁੰਡਾ ਜ਼ੋਰ ੨ ਨਾਲ ਖੜਕਾਇਆ ਤੇ ਇਉਂ ਬੇਨਤੀਆਂ ਕਰਨ ਲਗੇ—

ਸੁੱਧਾ ਸਰੋਵਰ ਨਗਰ ਤੇ ਮੈ ਚਲ ਕਰ ਆਯੋ।
ਸ੍ਰੀ ਅਰਜਨ ਕਿਸ ਕਾਜ ਕੋ ਤੁਮ ਨਿਕਟ ਪਠਾਯੋ।
ਦਰਸ਼ਨ ਮੋ ਕਉਂ ਦੀਜੀਏ ਉਘਰਾਇ ਕਿਵਾਰੋ।
ਭੂਖਨ ਕੁਲ ਸ੍ਰੀ ਅਮਰ ਕੇ ਗੁਨ ਗਿਆਨ ਉਦਾਰੋ।
ਗੁਰ ਨੰਦਨ ਬੰਦਨ ਉਚਿਤ ਕੰਦਨ ਦੁਖ ਦੋਸ਼ਾ।
ਦਰਸ਼ਨ ਤੇ ਅੱਘ ਕਟਤ ਹੈ ਸਭ ਦਾਸ ਭਰੋਸਾ।
ਲੱਖ ਹਸਤਾਂਮਲ * ਆਤਮਾਂ ਦ੍ਰਿੜ ਗਿਆਨ ਸਦੀਵਾ।
ਰਹੇ ਜੋਗ ਅਰੂਢ ਬ੍ਰਿਤ ਇਕ ਰਸ ਨਿੱਤ ਥੀਵਾ।

ਇਤਨੇ ਤਰਲੇ ਤੇ ਬੇਨਤੀਆਂ ਕਰਨ ਤੇ ਵੀ ਮੋਹਣ ਜੀਦੀ ਸਮਾਧੀ ਨ ਖੁਲੀ। ਤੱਦ ਵਾਪਸ ਆਕੇ ਭਾਈ ਗੁਰਦਾਸ ਜੀ ਨੇ ਸਾਰਾ ਹਾਲ ਸੁਣਾਇਆ। ਦੂਜੀ ਵੇਰ ਭਾਈ ਬੁੱਢਾ ਸਾਹਿਬ ਨੂੰ ਭੇਜਿਆ ਗਿਆ

* ਹਥਾਂ ਉਤੇ ਜਿਵੇਂ ਆਮਲਾ ਪ੍ਰਤੱਖ ਦਿਸਦਾ ਹੈ ਤਿਵੇਂ ਮੋਹਣ ਜੀ ਨੂੰ ਆਤਮ ਗਿਆਨ ਸਦਾ ਪ੍ਰਤੱਖ ਸੀ।

ਪਰ ਇਹ ਵੀ ਖਾਲੀ ਆਏ । ਸ੍ਰੀ ਮੋਹਣ ਜੀ ਦੀ ਸਮਾਧੀ ਖੋਹਲਣ ਵਿਚ ਇਹ ਵੀ ਸਫਲ ਨ ਹੋਏ । ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼, ਰਾਸ ੩ ਦੀ ਅੰਸੂ ੩੩–੩੪ ਵਿਚ ਸ੍ਰੀ ਮੋਹਣ ਜੀ ਦੀ ਐਸੀ ਅਚੱਲ ਸਮਾਧੀ ਤੇ ਸਰੂਪ ਦਾ ਇਉਂ ਨਕਸ਼ਾ ਖਿਚਦੇ ਹਨ–

ਸ੍ਰੀ ਮੋਹਣ ਬੈਠੇ ਜਹਾਂ ਪਦਮਾਸਨ ਧਾਰੀ ।
ਲਗੀ ਸਮਾਧ ਅਖੰਡ ਰੱਸ ਨਹ ਦੇਹ ਸੰਭਾਰੀ ।
ਕਾਸ਼ਟ ਕੇਰ ਸਮਾਨ ਦ੍ਰਿੜ ਰਿਦ ਹੈ ਕਰ ਬੈਸਾ ।
ਅਚੱਲ ਅੰਗ ਸਗਰੇ ਕਰੇ ਥਿਤ ਕਸ਼ਟ ਜੈਸਾ ।

ਲੱਘੁ ਸਿਰ ਪਰ ਸ਼ੁਭ ਕੇਸ ਹੈਂ ਚਹੁ ਦਿਸਨ ਬਿਥੇਰੇ ।
ਸਦਾ ਰਹੈ ਜੋ ਨਗਨ ਹੀ ਮਨ ਮਸਤ ਬਡੇਰੇ ।
ਬੁੱਢਾ ਬਿਸਮਯੋ ਹੋਇ ਰਹਿਯੋ ਅਵਲੋਕਨ ਕੀਨਾਂ ।
ਰਹਿਯੋ ਹਲਾਏ ਸ੍ਰੀਰ ਕੋ ਆਸਨ ਆਸੀਨਾਂ ।
ਲਗੀ ਸਮਾਧ ਅਗਾਧ ਹੋ ਨਹ ਪੋਨ ਉਤਾਰਾ ।
ਇਤ ਉਤ ਰਹਿਯੋ ਹਲਾਏ ਬਹੁ ਨਹ ਭਈ ਸੰਭਾਰਾ ।

ਤੀਜੀ ਵੇਰ 'ਗੁਰੂ ਅਰਜਨ ਸਾਹਿਬ' ਆਪ ਜਾਕੇ ਮੋਹਣ ਜੀ ਦੇ ਚੁਬਾਰੇ ਹੇਠਾਂ ਗਲੀ ਵਿਚ ਭੁੰਜੇ ਹੀ ਬੈਠੇ ਅਤੇ ਸਿਰੰਦਾ ਵਜਾ ਕੇ ਆਪਣੀ ਮਨੋਹਰ ਰਸੀਲੀ ਤੇ ਸੁਰੀਲੀ ਧੁਨੀ ਨਾਲ ਗਉੜੀ ਰਾਗ ਦੇ ਅਲਾਪ ਰਾਹੀਂ ਇਹ ਸਾਰਾ ਸ਼ਬਦ ਸੁਨਾਇਆ–

ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ।
ਮੋਹਨ ਤੇਰੇ ਸੋਹਿਨ ਦੁਆਰ ਜੀਉ ਸੰਤ ਧਰਮ ਸਾਲਾ ।

ਸ੍ਰੀ ਗੁਰੂ ਜੀ ਆਪਣੇ ਇਸ ਸ਼ਬਦ ਨਾਲ ਮੋਹਿਣ ਜੀ ਦੀ ਸਮਾਧੀ ਖੋਹਲਣ ਵਿਚ ਸਫਲ ਹੋ ਗਏ । ਸ੍ਰੀ ਮੋਹਣ ਜੀ ਨੇ ਹੇਠਾਂ ਆਕੇ ਆਪਣੇ ਭਾਂਣਜੇ ਗੁਰੂ ਅਰਜਨ ਦੇਵ ਦੀ ਮਹਾਂਨਤਾ ਨੂੰ ਅਨਭਵ ਕਰਕੇ ਨਿਮਸਕਾਰ ਕਰਨ ਦੀ ਕੋਸ਼ਸ਼ ਵੀ ਕੀਤੀ । ਪਰ ਗੁਰੂ ਜੀ ਨੇ ਐਸਾ ਨ

ਕਰਣ ਦਿਤਾ। ਮੋਹਣ ਜੀ ਗੁਰੂ ਜੀ ਨੂੰ ਆਪਣੇ ਚੁਬਾਰੇ ਵਿਚ ਲੈ ਗਏ ਤੇ ਪੂਰਾ ੨ ਆਦਰ ਕੀਤਾ। ਗੁਰੂ ਜੀ ਤੋਂ ਆਵਣ ਦਾ ਕਾਰਣ ਪੁੱਛਕੇ ਸਾਰੀਆਂ ਸੈਂਚੀਆਂ ਆਪ ਦੇ ਹਵਾਲੇ ਕਰ ਦਿਤੀਆਂ। ਜੋ ਗੁਰੂ ਜੀ ਨੇ ਸਤਿਕਾਰ ਵਜੋਂ ਇਕ ਖਾਸੇ (ਪਾਲਕੀ) ਵਿਚ ਰਖਾਕੇ ਆਪ ਚੌਰ ਕਰਦੇ ਕੁਝ ਸਿਖਾਂ ਸਮੇਤ ਨੰਗੇ ਪੈਰੀਂ ਸ੍ਰੀ ਅੰਮ੍ਰਿਤਸਰ ਤੱਕ ਆਏ, ਅਤੇ ਸਾਰੀ ਗਲ ਸੁਣਾ ਕੇ ਸਿਖ ਸੰਗਤਾਂ ਸਾਹਵੇਂ ਸ੍ਰੀ ਮੋਹਣ ਜੀ ਦੇ ਉਪਕਾਰ ਅਤੇ ਸਿੰਮ੍ਰਨ ਬ੍ਰਿਤੀ ਦੀ ਸ਼ਲਾਘਾ ਕੀਤੀ। ਪਰ ਭਾਈ ਗੁਰਦਾਸ ਜੀ ਨੇ ਐਸੇ ਸ੍ਰੀ ਮੋਹਣ ਬਾਬਤ ਵੀ ਆਪਣੀ ਵਾਰ ੨੬ ਪਉੜੀ ੩੩ ਵਿਚ 'ਮੋਹਣ ਕਮਲਾ ਹੋਇਆ ਚੋਬਾਰਾ ਮੋਹਰੀ ਮਨਾਇਆ' ਐਸਾ ਹੀ ਸਖਤ ਲਿਖਿਆ ਜੈਸਾ ਕਿ ਮੋਹਣ ਨੂੰ ਅਜਿਹਾ ਕਮਲਾ (ਦੀਵਾਨਾ) ਬਨਾਣ ਵਾਲੇ ਬਾਬਾ ਸ੍ਰੀ ਚੰਦ ਬਾਬਤ ਸਖਤ ਸ਼ਬਦ ਲਿਖ ਦਿਤੇ ਹਨ। ਕੀ ਐਸੇ ਮੋਹਣ ਜੀ ਕਮਲੇ ਸਨ? ਨਿਰਨਾਂ ਪਾਠਕ ਆਪੇ ਕਰ ਲੈਣ।

—o—

## ਬਾਬਾ ਜੀ ਸਿੰਧ ਦੇਸ਼ ਦੇ 'ਠੱਟਾ ਨਗਰ' ਵਿਚ

ਗੁਰੂ ਅਮਰ ਦਾਸ ਜੀ ਦੇ ਤੀਰਥ ਯਾਤਰਾ ਨੂੰ ਚਲੇ ਜਾਣ ਪਿਛੋਂ ਬਾਬਾ ਸ੍ਰੀ ਚੰਦ ਬਹੁਤ ਚਿਰ ਬਾਰਠ ਵਿਚ ਰਹੇ। ਇਹ ਬੜੇ ਤਪਸਵੀ ਅਤੇ ਸਾਹਿਬੇ ਕਰਾਮਾਤ ਸਨ। ਆਪ ਜਨਮ ਤੋਂ ਹੁਣ ਤੀਕ ਜਤੀ ਸਤੀ ਅਤੇ ਸਨਾਤਨ ਧਰਮ ਸਿਧਾਂਤ, ਵੇਦ, ਸ਼ਾਸਤਰਾਂ ਤੀਕ ਪੜ੍ਹ ਚੁਕੇ ਹੋਏ ਸਨ। ਫਿਰ ਵੀ ਮਨ ਕਰਕੇ ਵੈਰਾਗ ਤਿਆਗ ਅਤੇ ਨਿਰਮਾਨਤਾ ਦੇ ਮਾਨੋ ਪੁੰਜ ਸਨ। ਆਪ ਜੀ ਜਦ ਕਦੀ ਮੌਜ ਵਿਚ ਬੈਠੇ ਹੁੰਦੇ ਤਾਂ ਆਪਣੇ ਪਿਤਾ ਜੀ ( ਗੁਰੂ ਨਾਨਕ ਸਾਹਿਬ ) ਦੇ ਇਸ ਸ਼ਬਦ ਦਾ ਬਹੁਤ ਵੇਰੀ ਗਾਇਨ ਰੀਤ ਨਾਲ ਉਚਾਰਣ ਕਰਦੇ। ਤੱਦ ਅੱਖਾਂ ਵਿਚ ਅਥਰੂ ਭਰ ਆਂਵਦੇ ਹੁੰਦੇ—

ਆਸਾ ਮਹਲਾ ੧

ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥
ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥
ਮਨ ਏਕੁ ਨ ਚੇਤਸਿ ਮੂੜ ਮਨਾ ।
ਹਰਿ ਬਿਸਰਤ ਤੇਰੇ ਗੁਣ ਗਲਿਆ ॥ ੧ ॥ਰਹਾਉ ॥
ਨਾ ਹਉ ਜਤੀ ਸਤੀ ਨਹੀ ਪੜਿਆ ।
ਮੂਰਖ ਮੁਗਧਾ ਜਨਮ ਭਇਆ ॥
ਪ੍ਰਣਵਤਿ ਨਾਨਕ ਤਿਨ ਕੀ ਸਰਣਾ
ਜਿਨ ਤੂੰ ਨਾਹੀ ਵਿਸਰਿਆ ॥ ੨ ॥

ਇਸ ਸ਼ਬਦ ਦੀਆਂ ਇਹ ਤੁਕਾਂ 'ਨਾ ਹਉ ਜਤੀ ਸਤੀ ਨਹੀ ਪੜਿਆ' ਅਤੇ ਅਖੀਰ ਦੀ ਪੰਗਤੀ ਨੂੰ ਵਾਰ ਵਾਰ ਪੜਦੇ । ਤੱਦ ਇਸੇ ਤਰ੍ਹਾਂ ਮੱਸਤ ਹੋ ਜਾਂਦੇ, ਜਿਵੇਂ ਗੁਰੂ ਨਾਨਕ ਦੇਵ 'ਸੁਲਤਾਨ ਪੁਰ' ਮੋਦੀ ਖਾਣੇ ਵਿਚ ਹੁੰਦੇ, 'ਤੇਰਾ ਹਾਂ, ਤੇਰਾ ਹਾਂ' ਆਖਦੇ ਮਸਤ ਹੋ ਜਾਇਆ ਕਰਦੇ ਸੀ । ਉਕਤ ਸ਼ਬਦ ਦਾ ਪ੍ਰਭਾਉ ਬਾਬਾ ਸ੍ਰੀ ਚੰਦ ਜੀ ਨੇ ਬਹੁਤ ਕਬੂਲ ਕੀਤਾ, ਅਤੇ ਆਪ ਥੀਂ ਜਾਣੂੰ ਹੋ ਚੁਕੇ ਕਈ ਦੇਵਾਂਤੀ ਅਤੇ ਸੂਫੀ ਫਕੀਰ ਲੋਕ ਦੂਰ ਦੂਰ ਥੀਂ ਆਕੇ ਆਪ ਪਾਸੋਂ ਰੱਬ ਦੇ ਮਿਲਣ ਦੇ ਰਾਜ਼ਾਂ ਨੂੰ ਸਮਝਦੇ । ਇਸੇ ਤਰ੍ਹਾਂ ਦੂਜੇ ਦੁਨੀਆਂਦਾਰ ਲੋਕ ਵੀ ਆਪ ਪਾਸੋਂ ਦੁਨੀਆਵੀ ਆਸਾਂ ਪੂਰੀਆਂ ਹੋਣ ਨੂੰ ਅਸੀਸਾਂ ਚਾਹੁੰਦੇ, ਇਉਂ ਆਪ ਜੀ ਪਾਸ ਬਾਰਠ ਵਿਚ ਆਏ ਗਏ ਸਰਧਾਲੂਆਂ ਦੀ ਕਈ ਵੇਰ ਭੀੜ ਪੈ ਜਾਇਆ ਕਰਦੀ ।

ਇਸੇ ਤਰ੍ਹਾਂ ਇਕ ਵੇਰ ਸਿੰਧ ਵਿਚੋਂ ਆਏ ਕੁਝ ਪ੍ਰੇਮੀਆਂ ਪਾਸੋਂ ਆਪ ਜੀ ਨੂੰ ਪਤਾ ਲਗਾ ਕਿ ਸਿੰਧ ਦੇਸ ਦੇ ਹਾਕਮਾਂ ਵਲੋਂ ਹਿੰਦੂ ਜਨਤਾ ਉਤੇ ਬਹੁਤ ਅਤਿਆਚਾਰ ਹੋ ਰਹੇ ਹਨ । ਲੋਭ ਦੇਕੇ ਜਾਂ ਲਾਠੀ ਨਾਲ

ਜ਼ੋਰੋ ਜ਼ੋਰੀ ਮੁਸਲਮਾਨ ਬਨਾਇਆ ਜਾ ਰਿਹਾ ਹੈ। ਖਾਸ ਕਰਕੇ 'ਠੱਟਾ ਨਗਰ, ਜੋ 'ਨਵਾਬ ਈਸਾ' ਖਾਨ ਦੀ ਰਾਜਧਾਨੀ ਹੈ। ਉਹਨੂੰ ਉਥੋਂ ਦੇ ਹਾਕਮ ਹਿੰਦੋਸਤਾਨ ਦਾ, 'ਮੱਕਾ ਸ਼ਰੀਫ' ਬਨਾਣ ਦਾ ਇਰਾਦਾ ਬੰਨ੍ਹ ਬੈਠੇ ਹਨ।

ਠੱਟੇ (ਸਿੰਧ) ਵਿਚ ਇਸ ਵੇਲੇ ਈਸਾ ਖਾਨ ਦੀ ਗੱਦੀ ਦਾ ਮਾਲਕ ਉਹਦਾ ਪੁਤਰ ਮੁਹੰਮਦ ਬਾਕੀ ਗੱਦੀ ਨਸ਼ੀਨ ਸੀ। ਇਹਦੇ ਹੁਕਮ ਨਾਲ ਇਥੇ ਹਿੰਦੂਆਂ ਨੂੰ ਪੂਜਾ ਪਾਠ ਕਰਨਾ, ਤਿਲਕ ਲਗਾਣਾਂ ਜਾਂ ਸੰਖ ਵਜਾਣਾ ਬੰਦ ਸੀ *ਇਹ ਧੱਕਾ ਹੁੰਦਾ ਸੁਣ ਕੇ ਆਪ ਸਹਾਰ ਨ ਸਕੇ। ਤੱਦ ਆਪਣੇ ਭਤੀਜੇ ਧਰਮ ਚੰਦ ਅਤੇ ਸੇਵਕ ਕਮਲੀਆ ਜੀ ਸਮੇਤ ਬਾਰਠ ਥੀਂ ਚਾਲੇ ਪਾਕੇ ਰਾਹ ਵਿਚ ਕਈ ਥਾਂ ਲੋਕਾਂ ਨੂੰ ਨਿਹਾਲ ਕਰਦੇ ਆਪ ਜੀ 'ਠੱਟਾ ਨਗਰ (ਸਿੱਧ) ਵਿਚ ਆਏ। ਇਥੇ ਸ਼ੈਹਰ ਦੇ ਬਾਹਰ ਇਕ ਬ੍ਰਿਛ ਹੇਠਾਂ ਡੇਰਾ ਕੀਤਾ। ਆਪ ਬਾਬਾ ਜੀ ਸੋਚ ਅਸ਼ਨਾਨ ਮਗਰੋਂ ਅਪਣੇ ਨਿੱਤ ਨੇਮ ਸਿਮਰਮ ਧਿਆਨ ਵਿਚ ਬੈਠੇ। ਕਮਲੀਆ ਜੀ ਡੇਰੇ ਦੀ ਥਾਂ ਨੂੰ ਲੇਪਨ ਪੋਚਨ, ਸੰਵਾਰਨ ਲਗੇ, ਅਤੇ ਧਰਮ ਚੰਦ ਜੀ ਭੁਖ ਦੇ ਕਾਰਨ ਨੇੜੇ ਹੀ ਜੰਗਲ ਦੇ ਬੇਰ ਫੱਲ ਖਾਣ ਨੂੰ ਚਲੇ ਗਏ।

ਆਉਂਦੀ ਵੇਰ ਧਰਮ ਚੰਦ ਜੀ ਨੇ ਇਕ ਸ਼ੀਹਣੀ ਨੂੰ ਝਾੜੀਆਂ ਵਿਚ ਬੈਠੀ ਬੱਚੇ ਨੂੰ ਦੁੱਧ ਪਿਆਂਦੇ ਡਿੱਠਾ। ਇਨ੍ਹਾਂ ਅਗੇ ਕਦੀ ਸ਼ੇਰ ਨਹੀਂ ਵੇਖਿਆ ਸੀ। ਇਸ ਬਾਲਕ ਬੁੱਧ ਨੂੰ ਇਹ ਚਿੱਤਰੀ ਮਿੱਤਰੀ ਸੋਹਣੀ ਦਿਸੀ ਤਾਂ ਬੱਚਾ ਚੁਕ ਕੇ ਸ਼ੀਹਣੀ ਨੂੰ ਕੰਨੋਂ ਫੜ ਕੇ ਡੇਰੇ ਲਿਆਏ ਤੇ ਬੰਨ ਦਿਤਾ *ਕਮਲੀਆ ਜੀ ਵੀ ਵੇਖ ਕੇ ਹੱਸੇ ਅਤੇ ਹੈਰਾਨ ਹੋਇ। ਸ਼ੇਰਨੀ ਉਸੇ ਤਰ੍ਹਾਂ ਇਥੇ ਵੀ ਬੱਚੇ ਨੂੰ ਦੁਧ ਪਿਅਉਣ ਲਗੀ ਜਿਵੇਂ

---

*ਵੇਖੋ ਸ੍ਰੀ ਚੰਦ ਪ੍ਰਕਾਸ਼ ਧਿਆਏ ੫੭

*ਵੇਖੋ ਸ੍ਰੀ ਚੰਦ ਪ੍ਰਕਾਸ਼, ਲਿਖਤੀ, ਧਿਆਏ ੫੭

ਸਰਕਸ ਦੇ ਸਿਖਾਏ ਸ਼ੇਰ ਹੁੰਦੇ ਹਨ। ਨਗਰ ਵਿਚ ਇਸ ਗਲ ਦੀ ਧੁੰਮ ਪੈ ਗਈ ਤੇ ਲੋਕੀ ਵਹੀਰਾਂ ਪਾ ਵੇਖਣ ਨੂੰ ਆਏ। ਇਨ੍ਹਾਂ ਦੀ ਭੀੜ ਭਾੜ ਤੇ ਸ਼ੋਰ ਸ਼ਰਾਬੇ ਦੇ ਕਾਰਨ ਬਾਬਾ ਸ੍ਰੀ ਚੰਦ ਦੀ ਸਮਾਧੀ ਵੀ ਖੁਲ੍ਹ ਗਈ। ਆਪ ਵੀ ਵੇਖਕੇ ਮੁਸਕਰਾਏ। ਲੋਕਾਂ ਨੇ ਇਨ੍ਹਾਂ ਨੂੰ ਕਰਾਮਾਤੀ ਫਕੀਰ ਜਾਣ ਕੇ ਮੱਥੇ ਟੇਕੇ ਅਤੇ ਮੁਸਲਮਾਨਾਂ ਨੇ ਸਲਾਮਾਂ ਕੀਤੀਆਂ।

ਇੱਥੇ ਠੱਟੇ ਨਗਰ ਵਿਚ ਇਕ ਸਾਧੂ-ਸੰਨਿਆਸੀ ਵੀ ਟਿਕਆ ਹੋਇਆ ਸੀ ਤੇ ਘੋਰੀ ਕਿਸਮ ਦਾ ਮਾਸ ਸ਼ਰਾਬ ਦਾ ਆਦੀ ਸੀ। ਇਹ ਮਸਾਂਣ ਪੂਜਕ ਭੂਤ ਪ੍ਰੇਤਾਂ ਨੂੰ ਵੱਸ ਰਖਣ ਵਾਲਾ ਤੇ ਜਾਦੂ ਟੂੰਣੇ, ਮੰਤਰ ਜੰਤਰਾਂ ਦਾ ਮਾਹਿਰ ਸੀ। ਇਹ ਉਸ ਪਾਸੇ ਦੀ ਮਸ਼ਹੂਰ ਦੇਵੀ 'ਹਿੰਗ ਲਾਜ' ਦੇ ਦਰਸ਼ਨ ਨੂੰ ਜਾਂਦਾ ਹੋਇਆ ਉਥੇ ਟਿਕਿਆ ਤੇ ਇਹਦਾ ਨਾਂ 'ਗੌਰਾ' ਸੀ। ਇਹ ਵੀ ਬਾਬਾ ਜੀ ਦੇ ਡੇਰੇ ਬੱਧੀ ਸ਼ੇਰਨੀ ਦਾ ਰੌਲਾ ਸੁਣਕੇ ਵੇਖਣ ਨੂੰ ਆਇਆ ਅਤੇ 'ਨਮੋ ਮਾਰਾਇਣ' ਆਖਕੇ ਬਾਬਾ ਜੀ ਪਾਸ ਬੈਠ ਗਿਆ। ਨਾਲ ਹੀ ਆਪ ਦਾ ਨਾਮ ਪਤਾ ਤੇ ਗੁਰਪ੍ਰਨਾਲੀ ਜਾਣਨ ਨੂੰ ਵੀ ਪੁਛਿਆ ਕਿ—'ਆਪ ਕੌਨ ਸੀ ਸੰਪ੍ਰਦਾ ਸੇ ਸਬੰਧਤ ਹੈਂ?' ਤੱਦ ਸ੍ਰੀ ਕਮਲੀਆ ਜੀ ਨੇ ਸਭ ਕੁਝ ਦਸਿਆ, ਕਿ ਇਹ ! ਚੱਕ੍ਰਵਰਤੀ 'ਜਗਤ ਗੁਰੂ ਨਾਨਕ' ਉਦਾਸੀ*ਦੇ ਚੇਲੇ ਅਤੇ ਸਪੁਤ੍ਰ ਬੀ 'ਗੁਰੂ' ਸ੍ਰੀ ਚੰਦ ਉਦਾਸੀ ਹੈਂ' ਤਦ ਗੌਰਾ ਸੁਣਕੇ ਖੁਸ਼ ਹੋਇਆ ਤੇ ਬਾਬਾ ਜੀ ਪ੍ਰਥਾਂਏ ਇਹ ਸੁੰਦਰ ਪ੍ਰਸ਼ਨ ਕੀਤਾ—

ਤੁਮ ਤੋ ਜਗ ਕੇ ਗੁਰੂ ਕਹਾਵਤ।
ਮਾਂਗਤ ਮੁੱਖ ਜੋ ਸੋ ਵਰ ਪਾਵਤ।
ਨਵੀਨ ਚਲਾਇਆ ਪੰਥ ਉਦਾਸੀ।
ਆਦਿ ਪੰਥ ਛਿਤ ਮੈਂ ਸੰਨਿਆਸੀ।

---

*ਦੇਖੋ, ਸ਼ਬਦ ਗੁਰੂ ਗ੍ਰੰਥ ਸਾਹਿਬ, ਪੰਨਾਂ 'ਗੁਰ ਬਚਨੀ ਬਾਹਿਰ ਘਰ ਏਕੋ ਨਾਨਕ ਭਇਆ ਉਦਾਸੀ'।

ਰਚਾ ਨਵੀਨ ਆਦਿ ਕਿਉ ਛੋਰਾ ?
ਐਸੇ ਭਾਖਤ ਹੈ ਸਿਧ ਗੌਰਾ ।
ਕੌਨ ਦੋਸ ਇਸ ਪੰਥ ਮੰਝਾਰਾ ?
ਜਿਸਤੇ ਨਹੀਂ ਕੀਆ ਅੰਗੀ ਕਾਰਾ ।
(ਸ੍ਰੀ ਚੰਦ ਪ੍ਰਕਾਸ਼)

ਇਸ ਗੌਰੇ ਸੰਨਿਆਸੀ ਦਾ ਇਹ ਭਾਵ ਸੀ, ਕਿ ਤੁਸੀਂ ਜਗਤ ਦੇ ਗੁਰੂ ਅਖਾਂਦੇ ਹੋ । ਗੁਰੂ ਤਾਂ ਉਹ ਹੁੰਦਾ ਹੈ ਜੋ ਮਰਿਯਾਦਾ ਪੁਰਸ਼ੋਤਮ ਹੋਵੇ । ਫੇਰ ਸ਼ਾਸਤਰ ਦੇ ਕਹੇ ਅਨੁਸਾਰ 'ਸੰਨਿਆਸ ਪੰਥ' ਧਰਤੀ ਉਤੇ ਸਭ ਥੀਂ ਪਹਿਲੇ ਦਾ ਮੰਨਿਆ ਜਾਂਦਾ ਹੈ। ਆਪ ਨੇ ਉਹਨੂੰ ਛੱਡ ਕੇ ਕਿਉਂ ਨਵੀਨ 'ਉਦਾਸੀ ਪੰਥ' ਚਲਾਇਆ ਹੈ ? ਪਹਿਲੇ (ਸੰਨਿਆਸ) ਵਿਚ ਕੀ ਦੋਸ਼ ਵੇਖਿਆ ਤੇ ਛਡਿਆ ਹੈ ? ਸ੍ਰੀ ਬਾਬਾ ਜੀ ਨੇ ਇਹਦੇ ਪ੍ਰਸ਼ਨ ਦੇ ਉਤਰ ਵਿਚ ਸੰਨਿਆਸ ਅਤੇ ਉਦਾਸ ਪੰਥ (ਮੱਤ) ਉਤੇ ਆਪਣਾ ਸ਼ੁਭ ਵਿਚਾਰ ਇਉਂ ਪ੍ਰਗਟ ਕੀਤਾ–

## ਸੰਨਿਆਸ ਅਤੇ ਉਦਾਸ ਭੇਖ ਉਤੇ ਵਿਚਾਰ

ਸ੍ਰੀ ਬਾਬਾ ਜੀ ਨੇ ਫੁਰਮਾਇਆ, ਕਿ ਸੰਨਿਆਸ ਦਾ ਅਰਥ 'ਭਲੀ ਪ੍ਰਕਾਰ ਤਿਆਗ' ਹੈ । ਇਸ ਥੀਂ ਸਾਬਤ ਹੈ ਕਿ ਪਹਿਲੇ ਦੀ ਕਿਸੇ ਗ੍ਰਹਿਣ ਵਸਤੂ ਵਲੋਂ ਚਿਤ ਉਪ੍ਰਾਮ (ਉਦਾਸ) ਹੋਏ, ਤੱਦ ਪਿਛੋਂ ਹੀ ਉਹਦਾ ਤਿਆਗ ਹੁੰਦਾ ਹੈ । ਤਾਂਤੇ ਸ਼ਾਸਤ੍ਰ ਉਕਤ–ਬ੍ਰਹਮਚਰਜ ੧ ਗ੍ਰਿਹਸਤ ੨ ਬਾਨਪ੍ਰਸਤ ੩ ਅਤੇ 'ਸੰਨਿਆਸ' ੪ ਆਸ਼੍ਰਮ ਵਿਚੋਂ ਤੁਸਾਡੇ ਕਹੇ ਮੁਤਾਬਿਕ ਫੇਰ ਸਭ ਥੀਂ ਪਹਿਲੇ 'ਸੰਨਿਆਸਾਂ' ਨਹੀਂ ਬਲਿਕੇ 'ਗ੍ਰਹਸਤ' ਹੈ । ਕਿਉਂਕਿ ਨਿਰਗੁਣ ਬ੍ਰਹਮ (ਕਰਤਾ ਪੁਰਖ) ਨੇ ਸਭ ਥੀ ਪਹਿਲੇ ਮਾਇਆ (ਸ਼ਕਤੀ) ਸਬੱਲ ਹੁੰਦਿਆਂ ਹੀ ਸੰਸਾਰ ਦੀ ਰਚਨਾ ਕੀਤੀ । ਜਿਸਤੇ ਉਹਦੀ ਇੱਛਾ ਅਨੁਸਾਰ ਹੀ ਖੀਰ ਸਮੁੰਦ੍ਰ

ਵਿਚੋਂ ਸਭ ਥੀਂ ਪਹਿਲੇ ਲਛਮੀ ਸਣੇ ਸ੍ਰੀ ਵਿਸ਼ਨੋ ਭਗਵਾਨ ਦਾ ਪ੍ਰਕਾਸ਼ ਹੋਇਆ । ਫੇਰ ਬ੍ਰਹਮਾਂ-ਸ਼ਿਵ ਆਦਿ ਦੇਵਤੇ ਸਾਰੇ ਗ੍ਰਹਸਥੀ ਹੋਇ। ਐਸੇ ਹੀ ਪਸ਼ੂ ਪੰਛੀ, ਕੀੜੇ ਕਿਰਮ ਵ ਜੱਲ ਥੱਲ ਦੇ ਜੀਵ ਜੰਤ ਅਤੇ ਦੈਂਤ ਰਾਕਸ਼ ਤੇ ਮਨੁੱਖ ਜਾਤੀ ਦੇ ਸਾਰੇ ਹੀ 'ਨਰ ਮਾਦੀ' ਦਾ (ਇਸਤ੍ਰੀ-ਪੁਰਸ਼) ਜੋੜਾ ਰੂਪ ਵਿਚ ਪੈਦਾ ਹੋਇ ਜੋ ਇਕ ਦੂਜੇ ਨਾਲ ਕਿਸੇ ਨ ਕਿਸੇ ਖਾਹਸ਼ ਵਿਚ ਬੱਧੇ ਜਾਂ ਗ੍ਰਸੇ ਹੋਏ ਗ੍ਰਹਸਥੀ ਹਨ। ਜਿਸਤੇ ਸਭ ਥੀਂ ਪਹਿਲੇ ਦਾ ਗ੍ਰਹਸਥ ਧਰਮ ਹੈ, ਸੰਨਿਆਸ ਨਹੀਂ ।

ਬਾਬਾ ਸ੍ਰੀ ਚੰਦ ਜੀ ਨੇ ਕਿਹਾ—ਸਾਡੀ ਵਿਚਾਰ ਤਾਂ ਇਹ ਹੈ ਕਿ ਜਿਸ ਦਿਨ ਥੀਂ 'ਕਰਤਾ. ਪੁਰਖ' ਨੇ ਸ੍ਰਿਸ਼ਟੀ ਸਾਜੀ ਹੈ, ਸਾਰਿਆਂ ਦੀ ਜੀਵ ਆਤਮਾਂ, ਹੱਡ ਮਾਸ ਦੇ ਪਿੰਜਰੇ (ਸ੍ਰੀਰ) ਵਿਚ ਗ੍ਰਸੀ ਹੋਈ ਹੀ ਜਨਮੀ ਤੇ ਥੋੜਾ ਬਹੁਤ ਸ੍ਰੀਰਕ ਲੋੜਾਂ ਕਰਕੇ ਸਦਾ ਗ੍ਰੱਸੀ ਰਹਿੰਦੀ ਹੈ। ਕੋਈ ਇਸਤ੍ਰੀ ਸਮੇਤ ਪ੍ਰਵਾਰੀ ਹੋਕੇ ਗ੍ਰਸਿਆ ਗ੍ਰਹਸਥੀ ਹੈ । ਕੋਈ ਅਪਣੇ ਸ੍ਰੀਰ ਦੇ ਰੋਟੀ ਕਪੜੇ ਜਾਂ ਝੁੱਗੀ ਦੇ ਸੰਕਲਪ ਵਿਚ ਗ੍ਰਸਿਆ ਹੋਇਆ ਗ੍ਰਹਸਥੀ ਹੈ । ਇਸ ਲਈ ਸਭ ਤੋਂ ਆਦਿ 'ਗ੍ਰਹਸਥ ਹੀ ਪ੍ਰਧਾਨ ਹੈ'* ਪਰ ਹੈਰਾਨੀ ਦੀ ਗਲ ਹੈ, ਕਿ ਪਸ਼ੂ ਪੰਛੀ ਅਤੇ ਜੱਲ ਥੱਲ ਦੇ ਸਾਰੇ ਜੀਵ ਜੰਤ ਆਪਣੇ ੨ ਗ੍ਰਹਸਥੀਪਨ ਦੇ ਕੁਦਰਤੀ ਨਿਯਮਾਂ ਵਿਚ ਰਹਿੰਦੇ ਅਤੇ ਖਾਣਾਂ, ਸੌਣਾ ਤੇ ਸੂਣਾਂ ਵ ਬਚਿਆਂ ਦੀ ਪਿਆਰ ਨਾਲ ਪਾਲਣਾ ਪੋਸਣਾ ਕਰਦੇ ਆ ਰਹੇ ਹਨ । ਇਨ੍ਹਾਂ ਵਿਚ ਨ ਕੋਈ ਜੋਗੀ, ਸੰਨਿਆਸੀ ਨ ਹੋਰ ਕੁਝ ਹੈ, ਪਰ ਇਕ ਮਨੁੱਖ ਹੀ ਐਸਾ ਹੈ, ਜੋ ਆਪਣੇ ਆਪ ਨੂੰ ਸਾਰੀ ਜੋਨੀਆਂ ਥੀਂ ਉਤਮ ਜਾਣਦਾ ਹੋਇਆ ਵੀ ਗ੍ਰਹਸਤ ਦੇ ਦੁਖਾਂ ਜਾਂ ਬਚਿਆਂ ਦੇ ਪਾਲਣ ਪੋਸਣ ਥੀਂ ਕੰਨ੍ਹੀ ਕਤਰਾਂਦਾ ਤੇ ਦੁਖ ਭੁੱਖ ਤੋਂ ਡਰਦਾ ਹੈ । ਇਹ ਤੰਗ ਆਕੇ ਆਤਮ ਘਾਤ ਕਰ ਲੈਂਦਾ ਹੈ, ਜਾਂ ਆਪਣੇ ਸੁਖ

*ਦੇਖੋ ਕਬਿਤ ਸਵਯੇ ਭਾਈ ਗੁਰਦਾਸ ਜੀ 'ਸਗਲ ਧਰਮ ਮਹਿ ਗ੍ਰਹਿਸਤ ਹੀ ਪ੍ਰਧਾਨ ਹੈ ।'

ਸਾਧਨ ਨੂੰ ਮੁਖ ਰਖਦਾ ਘਰ ਬਾਰ ਤਿਆਗ ਕੇ ਤਿਆਗੀ ਜਾਂ 'ਸਾਧੂ ਸੰਨਿਆਸੀ' ਕਹਾਂਦਾ ਹੈ। ਤਾਂਤੇ ਇਹੋ ਜਿਹਾ ਤਿਆਗ ਜਾਂ ਸੰਨਿਆਸ ਕੋਈ ਸਭ ਥੀਂ ਆਦਿ ਦਾ ਸੰਨਿਆਸ ਨਹੀਂ ਹੈ। ਸ੍ਰੀ ਬਾਬਾ ਜੀ ਨੇ ਦਸਿਆ, ਕਿ ਆਪਣੇ ਮਾਨਸਿਕ ਤੇ ਸ੍ਰੀਰਕ ਸੁਖ ਦੀ ਖਾਹਸ਼ ਵਿਚ ਗ੍ਰਹਸਤ ਨੂੰ ਤਿਆਗ ਕੇ ਕਈ ਸੰਨਿਆਸੀ 'ਨਾਰਾਇਣ ਪ੍ਰਾਇਣ' ਹੋਇ ਆਪਣੇ ਨੂੰ ਜਾਣਦੇ ਹਨ। ਪਰ ਸਹੀ 'ਨਾਰਾਇਣ ਪ੍ਰਾਇਣ' ਤਾਂ ਇਹ ਹੈ ਕਿ ਆਪਣੇ ਆਪ ਨੂੰ ਨਾਰਾਇਣ ਦੇ 'ਹੁਕਮ ਰਾਜਾਈ' ਵਿਚ ਰਖ ਕੇ ਸਾਰੀ ਸ੍ਰਿਸਟੀ ਦੀ ਪੈਦਾਇਸ਼ ਨੂੰ ਹੀ ਨਾਰਾਇਣ ਦਾ ਪ੍ਰਵਾਰ ਜਾਣੇ। ਜਿਨ੍ਹਾਂ ਵਿਚ ਅਪਣਾ ਪ੍ਰਵਾਰ ਵੀ ਸ਼ਾਮਲ ਸਮਝੇ, ਤੇ ਜਿਵੇ ਸਾਧੂ ਹੋਕੇ ਦੂਜਿਆਂ ਦੀ ਭਲਾਈ ਪਰਉਪਕਾਰ ਦਾ ਕੰਮ ਕਰਦਾ ਹੈ, ਤਿਵੇਂ ਹੀ ਆਪਣੇ ਨਿਆਣਿਆਂ ਨੂੰ ਰੱਬ ਦਾ ਜਾਣੇ, ਅਤੇ ਇਨ੍ਹਾਂ ਦਾ ਪ੍ਰਬੰਧ ਰੱਬ ਵਲੋਂ ਆਪਣੇ ਸਿਰ ਸੌਂਪਿਆ ਸਮਝੇ। ਫੇਰ ਇਨ੍ਹਾਂ ਨੂੰ ਆਪਣੇ ਪੈਰਾਂ ਤੇ ਖੜੇ ਹੋਣ ਜੋਗਾ ਕਰੇ ਜਾਂ ਪਾਲਣ ਪੋਸਣ ਸੰਭਾਲਣ ਦਾ ਪੂਰਾ ਪ੍ਰਬੰਧ ਕਰਕੇ ਰੱਬ ਤੋਂ ਸੁਰਖਰੂ ਹੋਵੇ। ਤਦ ਦੂਜਿਆਂ ਦੀ ਸੇਵਾ ਲਈ ਮੋਹ ਮਾਇਆ ਦਾ ਤਿਆਗ ਕਰਨ ਵਾਲਾ ਹੀ ਸੱਚਾ ਸੰਨਿਆਸੀ ਕਿਹਾ ਜਾ ਸਕਦਾ ਹੈ। ਪਰ ਅਜਿਹਾ ਵੀ ਪਿਛੋਂ ਹੀ ਕੁਝ ਹੋ ਸਕਦਾ ਹੈ, ਪਹਿਲੇ ਨਹੀਂ। ਹੁਣ ਉਦਾਸ ਮੱਤ ਦਾ ਨਿਰਣਾ ਸੁਣੀਏ—

ਬਾਬਾ ਸ੍ਰੀ ਚੰਦ ਜੀ ਨੇ ਫੁਰਮਾਇਆ—ਕਿ ਉਦਾਸੀ ਪੰਥ ਅਸੋਂ ਨਵਾਂ ਨਹੀਂ ਚਲਾਇਆ। ਬਲਿਕੇ ਸ਼ਿਵ, ਸਨਕਾਦਿਕ ਜੈਸੇ ਦੇਵਤਿਆਂ ਤੇ ਸੰਤਾਂ ਦੇ ਵੇਲੇ ਥੀਂ ਅਤੇ ਤ੍ਰੇਤਾ ਜੁਗ-ਸ੍ਰੀ ਰਾਮ ਚੰਦਰ ਜੀ ਦੇ ਵੇਲੇ ਥੀਂ ਚਲਾ ਆਇਆ ਹੈ *ਜੈਸਾ ਕਿ ਬਨਬਾਸ ਨੂੰ ਜਾਣ ਵੇਲੇ ਰਾਜਾ ਰਾਮ ਜੀ ਨੇ ਉਪ੍ਰਾਂਮ ਚਿੱਤ (ਉਦਾਸ) ਹੋ ਉਦਾਸੀ ਭੇਖ ਬਣਾਇਆ ਤੇ ਘਰੋਂ ਤੁਰੇ ਸਨ।

---

*ਦੇਖੋ ਸ਼ਬਦ ਗੁਰੂ ਗ੍ਰੰਥ ਸਾਹਿਬ, ਪੰਨਾਂ ੩੩੬, 'ਇਸ ਧਨ ਕਾਰਣਿ ਸ਼ਿਵ ਸਨਕਾਦਿਕ ਖੋਜਤ ਭਏ ਉਦਾਸੀ।

੧—"ਤਾਪਸ ਭੇਖ ਵਿਸ਼ੇਸ਼ ਉਦਾਸੀ।
ਚੌਦਹਿ ਬਰਖ ਰਾਮ ਬਨ ਬਾਸੀ।"

ਫੇਰ ਭਰਤ ਨੂੰ ਕਿਹਾ ਸੀ 'ਸਨੁਹ ਭਰਤ ਹਮ ਝੂਠ ਨ ਕਹਹੀ। ਉਦਾਸੀਨ ਤਾਪਸ ਬਨ ਰਹਹੀ' *ਉਹ ੧੪ ਸਾਲ ਇਸੇ ਤਪਸ੍ਵੀ ਰੂਪ ਭੇਸ ਵਿਚ ਵਿਚਰਦੇ ਰਹੇ, ਤੇ ਫੇਰ ਘਰੇ ਆਕੇ ਵਸੇ ਸਨ।

ਸ੍ਰੀ ਬਾਬਾ ਜੀ ਨੇ ਦਸਿਆ, ਕਿ ਸਭ ਥੀਂ ਪਹਿਲੇ ਜਿਨ੍ਹਾਂ ਲੋਕਾਂ ਨੇ ਇਸ ਉਦਾਸੀ ਭੇਖ ਨੂੰ ਅਪਣਾਇਆ ਸੀ ਉਹ ਮਨ ਕਰਕੇ ਮਾਇਆ ਵਿਚ ਉਦਾਸ ਰਹੇ। ਉਹ ਕਟੰਬ (ਪ੍ਰਵਾਰ) ਵਿਚ ਵਸਦੇ ਹੋਇਆਂ ਵੀ ਮੋਹ ਮਾਇਆ ਤੇ ਕਟੰਬ ਨੂੰ ਮਨ ਵਿਚ ਨਹੀਂ ਵਸਾਂਦੇ ਸਨ। ਤਦੇ ਉਹ ਉਦਾਸ ਬ੍ਰਿਤੀ ਧਾਰ ਕੇ ਦੇਸ਼ ਸੇਵਾ ਤੇ ਜਾਤੀ ਸੁਧਾਰ ਕਰਦੇ ਕਰਮ ਯੋਗੀ ਜਾਂ ਪਰਉਪਕਾਰੀ ਮੰਨੇ ਗਏ। ਜੈਸਾ ਕਿ ਸਾਡੇ ਪਿਤਾ ਗੁਰੂ ਨਾਨਕ ਸਾਹਿਬ ਨੇ ਵੀ ਪਹਿਲੇ ਗ੍ਰਿਹਸਥ ਧਰਮ ਧਾਰਨ ਕੀਤਾ। ਕਾਰ ਵਿਹਾਰ ਚਲਾਇਆ। ਪਰ ਦੇਸ਼ ਸੇਵਾ ਜਾਤੀ ਸੁਧਾਰ,ਪਰਉਪਕਾਰ ਦੀ ਖਾਹਸ਼ ਵਿਚ ਅਸੀਂ ਛੋਟੇ ਹੁੰਦੇ ਬਚਿਆਂ ਦਾ ਯੋਗ ਪ੍ਰਬੰਧ ਵਾ ਸੌਂਪ ਸਪੁੰਨੀ ਕਰਕੇ ਮੁੜ ਆਉਣ ਦਾ ਭਰੋਸਾ ਦਿਤਾ ਤੇ ਭਗਵੇਂ ਵੇਸ (ਉਦਾਸੀ ਭੇਸ) ਵਿਚ ਘਰੋਂ ਤੁਰੇ ਸਨ।

ਭਗਵੇ ਚੀਰ *ਸ੍ਰੀਰਹਿ ਸਾਜਹਿ। ਸੁਭਰ ਸਿਤਾਸਿਤ ਸਮਸੁ ਬ੍ਰਿਾਜਹ॥
ਤੀਨ ਲੋਕ ਕੋ ਕਰਤਾ ਜੋਊ। ਬੇਸ ਫਕੀਰੀ ਬਿਚਰਤ ਸੋਊ॥

ਸ੍ਰੀ ਬਾਬਾ ਜੀ ਨੇ ਕਿਹਾ—ਸਾਡੇ ਪਿਤਾ ਜੀ ਨੇ ਗ੍ਰਿਹਸਥ ਦੇ ਦੁਖਾਂ ਥੀਂ ਡਰਕੇ ਅਤੇ ਅਪਣੇ ਸੁਖਾਂ ਨੂੰ ਲੋਚਦੇ ਹੋਇਆਂ ਘਰ ਦਾ

---

*ਦੇਖੋ ਤੁਲਸੀ ਰਾਮਾਇਣ, ਅਯੁਧਿਆ ਕਾਂਡ, ਦੋਹਿਰਾ ੨੮ ਚੋਪਈ ਤੀਜੀ। ਵਾ ਦੋਹਰਾ ੨੦੧ ਦੀ ਚੋਪਈ।

*ਦੇਖੋ ਸ੍ਰੀ ਨਾਨਕ ਪ੍ਰਕਾਸ਼ ਉਤਰਧੇ ਧਿਆਏ ੨੯, ਚੋਪਈ ੧੯, ਨਵੇ: ਛਪੇ ਵਿਚ 'ਭਗਵੇ ਚੀਰ' ਦੀ ਥਾਂ 'ਸੰਤਨ ਚੀਰ' ਲਿਖਿਆ ਹੈ।

ਤਿਆਗ ਨਹੀਂ ਕੀਤਾ ਸੀ, ਬਲਿਕੇ ਲੋਕ ਭਲੇ ਹਿਤ ਘਰ ਬਾਰ ਤੇ ਕਾਰ ਵਿਹਾਰ ਛੱਡ ਕੇ ਗਏ ਸਨ। ਜੋ ੩੦ ਸਾਲ ਦੀਆਂ ਚਾਰ ਉਦਾਸੀਆਂ ਧਾਰਕੇ ਆਪਣੇ ਉਪਦੇਸ਼ਾਂ ਨੂੰ ਦੇਸ਼ ਵਿਦੇਸ਼ 'ਪ੍ਰਕਾਸ਼ਨ ਮਗਰੋਂ' ਮੁੜ ਪ੍ਰਵਾਰ ਵਿਚ ਆਣ ਵਸੇ ਸਨ । ਤਾਂਤੇ ਇਸ ਰੀਤ ਨਾਲ ਨਿਰਲੇਪ ਰਹਿਣ ਵਾਲੇ ਤਿਆਗੀ ਜਾਂ ਗ੍ਰਹਸਥੀ ਕੋਈ ਵੀ ਉਦਾਸੀ ਪੰਥ ਦੇ ਕਹੇ ਜਾ ਸਕਦੇ ਹਨ । ਪਰ ਜਨਕ ਰਾਜੇ ਦੀ ਤਰ੍ਹਾਂ ਮਾਇਆ ਵਿਚ ਨਿਰਲੇਪ (ਉਦਾਸ) ਰਹਿਣਾਂ ਗ੍ਰਹਸਥੀਆਂ ਵਾਸਤੇ ਬਹੁਤ ਔਖਾ ਕੰਮ ਸੀ, ਜੋ ਇਸ ਰਾਹ ਤੇ ਥੋੜੇ ਹੀ ਚਲੇ ।

ਦੂਜੇ ਪਾਸੇ ਕਈ ਨਾਮ ਧਰੀਕ ਤਿਆਗੀਆਂ ਨੇ 'ਜਗਤ ਮਿਥਿਆ' ਦੱਸ ਦਸਾ ਕੇ ਬੇਸ਼ੁਮਾਰ ਸਾਧਾਰਣ ਲੋਕਾਂ ਨੂੰ ਆਪਣੇ ਨਾਲ ਮਿਲਾ ਲਿਆ ਅਤੇ ਉਕਤ ਪ੍ਰਚਾਰ ਰਾਹੀਂ ਸਹੀ ਉਦਾਸ ਮੱਤ ਸਿਧਾਤਾਂ ਨੂੰ ਧੁੰਧਲਾ ਕਰ ਦਿਤਾ । ਇਸ ਕਾਰਣ ਤੇ ਸਾਡੇ ਪਿਤਾ ਜੀ ਨੇ 'ਜਗਤ ਸੁਧਾਰ' ਨੂੰ ਮੁਖ ਰਖਦੇ ਹੋਇਆਂ, ਨਾਲੇ 'ਸਾਧੂ ਸਮਾਜ ਸੁਧਾਰ' ਵੀ ਜ਼ਰੂਰੀ ਜਾਣਿਆ, ਅਤੇ ਉਨ੍ਹਾਂ ਨੂੰ ਸਹੀ ਤਿਆਗ ਦਾ ਮਾਰਗ ਸਿਖਾਂਣ ਨੂੰ ਆਪ ਵੀ ਉਦਾਸੀ ਰੂਪ (ਸੰਤ ਭੇਸ) ਧਾਰ ਕੇ ਤੁਰੇ ਸਨ । ਇਉਂ ਆਪਣੇ ਨਿਰਮਲ ਆਚਰਣ ਅਤੇ ਸ਼ੁਭ ਉਪਦੇਸ਼ਾਂ ਨਾਲ ਗ੍ਰਹਸਥੀਆਂ ਅਤੇ ਤਿਆਗੀਆਂ ਦੋਹਾਂ ਨੂੰ ਮਾਇਆ ਵਿਚ ਉਦਾਸ ਰਹਿਣ ਦੀ 'ਪੂਰੀ ਜੁਗਤ' ਸਿਖਾ ਕੇ ਪਿਤਾ ਜੀ ਨੇ ਨਵੇਂ ਸਿਰੋਂ ਇਸ ਉਦਾਸੀ ਪੰਥ ਮਰਯਾਦਾ ਨੂੰ ਸੁਰਜੀਤ ਕੀਤਾ । ਸਾਡੇ ਲਈ ਸਭ ਤੋਂ ਵਡਾ ਨਿਜਮ ਉਹਨਾਂ ਨੇ ਇਹੋ ਫੁਰਮਾਇਆ ਸੀ–

ਸੋ ਉਦਾਸੀ ਜਿ ਪਾਲੇ ਉਦਾਸੁ । ਅਰਧ ਉਰਧ ਕਰੇ ਨਿਰੰਜਨ ਵਾਸੁ ॥
ਚੰਦ ਸੂਰਜੀ ਕੀ ਪਾਏ ਗੰਢਿ । ਤਿਸੁ ਉਦਾਸੀ ਕਾ ਪੜੈ ਨ ਕੰਧੁ ॥

(ਗੁਰੂ ਗ੍ਰੰਥ ਸਾਹਿਬ ਪੰਨਾਂ ੯੫੨)

ਭਾਵ, ਉਹ ਸੱਚਾ ਓਦਾਸੀ ਹੈ ਜੋ ਉਕਤ ਤਰ੍ਹਾਂ ਦੇ ਨਿਯਮਾਂ ਨੂੰ ਪਾਲੇ। ਕਿ ਅਰਧ ਊਰਧ (ਹੇਠ ਉਤੇ) ਹਰ ਥਾਂ ਨਿਰੰਜਨ (ਮਾਇਆ ਰਹਿਤ-ਨਿਰਗੁਣ ਬ੍ਰਹਮ) ਦਾ ਵਾਸਾ ਪ੍ਰਤੀਤ ਕਰੇ, ਅਤੇ ਚੰਦ ਸੂਰਜ ਦੇ ਵਿਚਕਾਰ ਦੀ ਵਿੱਥ (ਖਲਾ) ਵਿਚ ਵੀ ਕਰਤਾ ਪੁਰਖ ਨੂੰ ਵਸਦਾ ਅਤੇ ਹੁਕਮ ਚਲਾਉਂਦਾ ਇਉਂ ਨਿਸਚਤ ਕਰੇ, ਜਿਉਂ ਕਿਸੇ ਚੀਜ਼ ਨੂੰ ਪੱਕੀ ਗੰਢ ਪਾ ਕੇ ਸੰਭਾਲ ਰਖੀਦੀ ਹੈ। ਇਹੋ ਜਿਹੇ ਉਦਾਸੀ ਨੂੰ ਫੇਰ 'ਜਨਮ-ਮਰਣ' ਦੇ ਗੇੜ ਵਿਚ ਫਸ ਕੇ ਵਾਰ ੨ ਸ੍ਰੀਰ ਨਹੀਂ ਧਾਰਣਾ ਪੈਂਦਾ। ਉਹ ਸਦਾ ਵਾਸਤੇ ਅਮਰ ਹੋ ਜਾਂਦਾ ਤੇ ਅਬਨਾਸ਼ੀ ਸੁਖ ਨੂੰ ਮਾਣਦਾ ਹੈ। ਹੋਰ ਬਾਹਰ ਦੀ ਸ੍ਰੀਰਕ ਰਹਿਣੀ ਸਾਡੀ ਇਸ ਤਰ੍ਹਾਂ ਦੀ ਹੈ-

'ਸਆਹ ਸਪੇਦ ਸੁਰਖ ਜਰਦਾਈ, ਜੋ ਲੈ ਪਹਿਰੇ ਸੋ ਗੁਰ ਭਾਈ।

ਬੱਸ ! ਇਹੋ ਸਾਡੇ ਪਿਤਾ ਗੁਰ ਦੇਵ ਦੇ, ਨਵੀਨ ਚਲਾਏ 'ਉਦਾਸੀ ਪੰਥ' ਦਾ ਮੱਤ ਸਿਧਾਂਤ ਹੈ, ਅਤੇ ਉਹਨਾਂ ਪਾਸੋਂ ਹੀ ਅਸੀਂ 'ਨਾਮ ਉਪਦੇਸ਼' ਅਤੇ ਭੇਖ ਦੀ ਬਖਸ਼ਸ਼' ਪਾਕੇ *ਥੋੜਾ ਬਹੁਤ ਕਮਾਉਣ ਦੇ ਆਹਿਰ ਲਗੇ ਹਾਂ। ਬਾਬਾ ਸ੍ਰੀ ਚੰਦ ਇਤਨਾ ਕੁਝ ਆਖਕੇ ਚੁਪ ਹੋ ਰਹੇ। ਪਰ 'ਗੋਰਾ ਸੰਨਿਆਸੀ' ਜੋ ਗੱਦ ੨ ਹੋ ਚੁਕਾ ਸੀ, ਪ੍ਰੇਮ ਵਿਚ ਰੱਤੇ ਹੋਇਆਂ ਦੋਵੇਂ ਹੱਥ ਜੋੜ ਕੇ ਇਉਂ ਬੋਲਿਆ-

ਮਹਾਰਾਜ ! ਧੰਨ ਹੈਂ ਆਪ ! ਔਰ ਧੰਨ ਹੈਂ ਆਪਕੇ ਪਿਤਾ ਗੁਰ ਦੇਵ ! ਜਿਨ੍ਹੋਂ ਨੇ ਆਪ ਕੋ ਇਸ ਯੋਗ ਬਨਾਇਆ ਕਿ ਮੇਰੇ ਜੈਸੇ ਹੱਠੀ ਵਾਚਾਲ (ਬਹੁਤ ਬੋਲਤ) ਕੋ ਨਿਰੁਤਰ ਹੀ ਨਹੀਂ, ਬਲਿਕੇ ਅਪਣਾ ਸ਼ਰਧਾਲੂ ਬਣਾ ਲੀਆ ਹੈ। ਮੁੱਝੇ 'ਹਰਿਦਵਾਰ, ਕੁਰਛੇਤ੍ਰ, ਗੱਯਾ ਜੀ, ਜਗਨ ਨਾਥ' ਜੈਸੇ ਅਨੇਕ ਤੀਰਥੋਂ ਕੇ ਪਰਸਨ ਵਾ ਦੇਸ਼

---

*ਦੇਖੋ, ਸ੍ਰੀ ਉਦਾਸੀ ਪਰਮ ਹੰਸ ਪੰਡਤ ਸ੍ਰੀ ੧੦੮ ਕੇਸ਼ਵਾ ਨੰਦ ਮਹਾਰਾਜ 'ਕੰਖਲ' (ਹਰਦਵਾਰ) ਦੀ ਲਿਖੀ ਪੁਤਸਕ, 'ਸ੍ਰੀ ਮਦ ਗੁਰੂ ਨਾਨਕ ਗੀਤਾ, ਅਦਭੁਤ ਗੀਤਾ' ਸਫਾ ੭

ਰਟਨ ਕਰਤੇ ਹੁਏ ਕਈ ਵਿਦਵਾਨੋਂ ਔਰ ਅਨੁਭੱਵੀ ਸੰਤ ਮਹਾਤਮਾਓਂ ਸੇ ਮਿਲਨੇ ਕਾ ਅਵਸਰ ਮਿਲਾ, ਔਰ ਆਪ ਜੀ ਕੇ ਪੂਜਜ ਪਿਤਾ ਜੀ ਕੇ ਵਿਚਾਰੋਂ (ਬਾਂਣੀ) ਕੇ ਸਬੰਧ ਮੈਂ ਬੀ ਵਾਰਤਾਲਾਪ ਹੋਤਾ ਰਹਾ। ਮਹਾਂਨੁ ਭਾਵ ਰਖਨੇ ਵਾਲੇ ਸਭੀ ਲੋਗੋਂ ਕਾ ਯੇਹ ਨਿਸਚਾ ਹੈ ਕਿ 'ਗੁਰੂ ਨਾਨਕ' ਦੇਵ ਤੋਂ 'ਸਾਖਿਆਤ ਅਬਿਨਾਸ਼ੀ, ਪਾਰਬ੍ਰਹਮ ਪ੍ਰਮੇਸ਼੍ਵਰ' ਕੇ ਰੂਪ ਅਦ੍ਵੈਤ ਵਾਦੀ ਥੇ। ਪਰ ਮੁਝੇ ਅਬ ਤੱਕ ਐਸਾ ਸੁਨਤੇ ਹੂਏ ਸੰਦੇਹ ਥਾ, ਕਿ ਐਸਾ ਹੋਨੇ ਪਰ ਭੀ ਉਨ੍ਹੋਂ ਨੇ ਸ੍ਰੀਰ ਪਰ ਅਗਰ ਕੋਈ ਭੇਖ ਧਾਰਨ ਕਰਨਾ ਹੀ ਥਾ, ਤੋ 'ਆਦ ਸੰਨਿਆਸ' ਕੋ ਕਿਉ ਨ ਧਾਰਨ ਕੀਆ? ਯੇਹ ਸੰਸਾ ਸੰਦੇਹ ਆਪ ਨੇ ਆਜ ਮੇਰਾ ਚੁਕਾ ਦੀਆ ਹੈ। ਅੱਬ ਕਿਰਪਾ ਕੀਜੀਏ! ਜੈਸੇ ਆਪ ਜੀ ਕੋ 'ਗੁਰੂ ਨਾਨਕ' ਪਿਤਾ ਨੇ ਅਪਨੇ ਮੰਤ੍ਰ ਉਪਦੇਸ਼ ਸੇ ਕਿਰਤਾਰਥ ਕੀਆ ਔਰ 'ਅਗਮ ਨਿਗਮ' ਕੇ ਗੂਹੜ ਸਿਧਾਂਤੋਂ ਕਾ ਗਿਆਨ ਕਰਾਕੇ ਅਪਨਾਂ ਭੇਖ ਦੀਆ ਹੈ, ਐਸੇ ਹੀ ਆਪ ਜੀ! ਅੱਬ ਮੁਝੇ ਬੀ ਅਪਨੇ ਮੰਤ੍ਰ ਉਪਦੇਸ਼ ਔਰ ਉਦਾਸੀ ਭੇਖ ਸੇ ਕਿਰਤਾਰਥ ਕਰੀਏ। ਸ਼ਰਨ ਹੂੰ, ਸ਼ਰਨ ਹੂੰ ਸ਼ਰਨ-ਹੂੰ।

ਐਸਾ ਆਖਦੇ ਹੋਇਆਂ ਗੌਰੇ ਨੇ ਬਾਬਾ ਸ੍ਰੀ ਚੰਦ ਸਾਹਿਬ ਦੇ ਚਰਨਾਂ ਉਤੇ ਸੀਸ ਧਰਕੇ ਡੰਡਉਤ ਕੀਤੀ। ਸ੍ਰੀ ਬਾਬਾ ਜੀ ਵੀ ਆਪਣੇ ਪਿਤਾ ਦੀ ਗੁਰੂ ਉਸਤਤ ਸੁਣਕੇ ਉਨ੍ਹਾਂ ਦੇ ਪ੍ਰੇਮ ਧਿਆਨ ਵਿਚ ਰਸੇ ਗਏ, ਤੇ ਸਮਾਧੀ ਲਗ ਗਈ। ਥੋੜੀ ਦੇਰ ਪਿਛੋਂ ਆਪ ਦੇ ਰਸ ਭਿੰਨੇ ਨੈਨ ਖੁਲੇ ਤਾਂ ਆਪਣੇ ਸ੍ਰੀ ਮੁਖ ਤੋਂ ਇਹ ਵਾਕ ਉਚਾਰਨ ਕੀਤੇ, ਜੋ ਆਪ ਜੀ ਵਲੋਂ ਮਾਤ੍ਰਾ ਦੇ ਨਾਮ ਨਾਲ ਮਸ਼ਹੂਰ ਹੈ, ਅਤੇ ਆਪ ਦੀ ੨੪ ਮਾਤ੍ਰਾ ਵਿਚੋਂ ਹੈ†

---

† ਬਾਬਾ ਸ੍ਰੀ ਚੰਦ ਜੀ ਵਲੋਂ ੨੪ ਮਾਤ੍ਰਾ ਦਾ ਉਚਾਰਨ ਤੇ ਇਹਦੇ ਉਤੇ ਅਮਲ ਕਰਨਾ ਉਦਾਸੀ ਮਹਾਤਮਾਂ ਆਪਣੇ ਲਈ ਇਤਨਾ ਹੀ ਜ਼ਰੂਰੀ ਜਾਣਦੇ ਹਨ ਜੈਸੇ 'ਗੁਰ ਸਿਖ ਆਪਣੇ ਲਈ ਪੰਜ ਬਾਣੀਆਂ ਦਾ ਪਾਠ ਕਰਨਾ ਤੇ ਰਹਿਤ ਰਖਣੀ ਜ਼ਰੂਰੀ ਸਮਝਦੇ ਹਨ।

੧—ਗੁਰ ਅਬਿਨਾਸ਼ੀ ਖੇਲ ਰਚਾਇਆ।
ਅਗਮ ਨਿਗਮ ਕਾ ਪੰਥ ਬਤਾਇਆ ॥
੨—ਗੁਰ ਅਬਿਨਾਸ਼ੀ ਸੂਖਮ ਵੇਦ।
ਨਿਰਬਾਣ ਵਿਦਿਆ ਅਪਾਰ ਭੇਦ ॥

ਇਹ ਮਾਤ੍ਰਾ ਉਚਾਰਣ ਪਿਛੋਂ ਸ੍ਰੀ ਬਾਬਾ ਜੀ ਨੇ, ਇਸ ਗੋਰੇ ਸੰਨਿਆਸੀ ਨੂੰ ਚਰਣ ਪਾਹੁਲ ਤਾਂ ਆਪਣੇ ਭਤੀਜੇ ਸ੍ਰੀ ਧਰਮ ਚੰਦ ਪਾਸੋਂ ਦਿਵਾਈ ਅਤੇ ੧ਓ ਸਤਿ ਨਾਮ, ਮੂਲ ਮੰਤ੍ਰ ਦਾ ਉਪਦੇਸ਼ ਅਤੇ ਭੇਖ ਦੀ ਬਖਸ਼ਸ਼ ਆਪ ਕਰਕੇ ਅਪਣਾ ਉਦਾਸੀ ਚੇਲਾ ਬਣਾ ਲਿਆ †ਜੋ ਪਿਛੋਂ ਅੰਤਮ ਸ੍ਵਾਸਾਂ ਤੀਕ ਸਿਦਕ ਨਿਭਾਕੇ ਨਾਮ ਜਪਦਾ ਜਪਾਂਦਾ ਤੇ ਇਧਰ ਠੱਟੇ (ਸਿੰਧ) ਦੇ ਅਲਾਕੇ ਦਾ ਪ੍ਰਸਿੱਧ ਮਹਾਤਮਾਂ ਹੋਇਆ।

—o—

## ਸ੍ਰੀ ਬਾਬਾ ਜੀ ਦੇ ਵਾਕ ਸਤਿ ਹੋਇ

(ਸਿੰਧ) ਠੱਟੇ ਨਗਰ ਦੇ ਲੋਕਾਂ ਨੇ ਇਕ ਤਾਂ ਬਾਬਾ ਜੀ ਦੇ ਡੇਰੇ ਸ਼ੇਰਨੀ ਨੂੰ ਬੱਧੇ ਵੇਖਿਆ ਫੇਰ ਗੋਰੇ ਸਾਧੂ ਨੂੰ ਚਰਨਾਂ ਉਤੇ ਸੀਸ ਝੁਕਾਂਦੇ ਤੇ ਚੇਲਾ ਹੋਕੇ ਉਸਤਤ ਗਾਂਦੇ ਡਿੱਠਾ ਤਾਂ ਹਿੰਦੂ ਲੋਕਾਂ ਨੇ ਇਨ੍ਹਾਂ ਨੂੰ ਭਾਰੀ ਸ਼ਕਤੀ ਵਾਨ ਸੰਤ ਜਾਣ ਕੇ ਅਪਣਾ ਦੁਖ ਦਰਦ ਸੁਣਾਇਆ, ਕਿ ਇਥੇ ਠੱਟੇ ਸ਼ੈਹਰ ਤੇ ਅਲਾਕੇ ਅੰਦਰ ਕਿਸੇ ਨੂੰ ਤਿਲਕ ਲਗਾਣਾ ਅਤੇ ਜੰਞੂ ਬੋਦੀ ਰਖਕੇ ਤੁਰਨਾਂ ਫਿਰਨਾ ਜਾਂ ਠਾਕਰ ਪੂਜਾ ਆਦਿਕ ਕਰਨਾਂ ਸਭ ਬੰਦ ਹੈ। ਐਸਾ ਕੁਝ ਕਰਣ ਵਾਲੇ ਨੂੰ ਮਿਰਜ਼ਾ ਸਾਹਿਬ ਵਲੋਂ

†ਦੇਖੋ, ਸ੍ਰੀ ਚੰਦ ਪ੍ਰਕਾਸ, ਲਿਖਤੀ ਪ੍ਰਤਾਪ ਹਰੀ ਬੇਦੀ ਜੀ, ਵਾ ਦੇਖੋ, 'ਹਿੰਦੂ ਧਰਮ ਅਤੇ ਉਦਾਸੀ ਸੰਤ' ਨਾਮ ਦੀ ਉਰਦੂ ਲਿਖੀ ਪੁਸਤਕ ਵਿਚ ਸਫਾ ੧੧੬ ਉਤੇ ਮਸ਼ਹੂਰ ਹਿੰਦੂ ਸਭਾਈ ਲੀਡਰ ਭਾਈ ਪ੍ਰਮਾਂ ਨੰਦ ਜੀ, ਐਮ. ਐਲ ਏ. ਵੀ ਲਿਖਦੇ ਹਨ ਕਿ (ਅਪਣੇ ਪਿਤਾ ਜੀ ਤੋਂ ਸੁਣ ਚੁਕੇ) ਬਾਬਾ ਸ੍ਰੀ ਚੰਦ ਵੀ 'ਸਤਿ ਨਾਮ' ਮੰਤ੍ਰ ਦਾ ਪ੍ਰਚਾਰ ਕਰਦੇ ਹੁੰਦੇ ਸਨ।

ਭਾਰੀ ਸਜ਼ਾ ਦਿਤੀ ਜਾਂਦੀ ਹੈ। ਸ੍ਰੀ ਬਾਬਾ ਜੀ ਨੇ ਸੁਣਿਆ ਤਾਂ ਇਸ ਧੱਕੇ ਵਿਰੁੱਧ ਪ੍ਰਚਾਰ ਸ਼ੁਰੂ ਕਰ ਦਿਤਾ। ਅਤੇ ਅਪਣੇ ਆਸਨ ਉਤੇ ਦੋਵੇਂ ਵੇਲੇ ਸੰਖ ਘੜਿਆਲ ਵਜਾ ਕੇ 'ਆਰਤੀ-ਆਰਤਾ' ਕਰਣੇਂ ਲਗੇ।

ਇਹ ਖਬਰ ਮਿਰਜ਼ਾ ਸਾਹਿਬ ਤੀਕ ਸੁਣਾਈ ਗਈ। ਉਸ ਨੇ ਕਿਹਾ ਕਿ ਛੱਡੋ ! ਇਸ ਮਲੰਗ ਦੀਆਂ ਕੀ ਗਲਾਂ ਨੇ ? ਉਹ ਤਾਂ ਪਾਗਲ ਸੁਣੀਦਾ ਹੈ; ਆਪੇ ਚਲਾ ਜਾਏਗਾ। ਸ੍ਰੀ ਬਾਬਾ ਜੀ ਨੇ ਐਸਾ ਸੁਣਿਆ, ਤਾਂ ਫੁਰਮਾਇਆ ਕਿ ਅਸੀਂ ਤਾਂ ਪਾਗਲ ਨਹੀਂ ਹਾਂ। ਪਰ ਦੂਜਿਆਂ ਨੂੰ ਪਾਗਲ ਜਾਣਨ ਵਾਲਾ ਉਹਆਪ ਹੀ ਪਾਗਲ ਹੈ। ਇਹ ਵਾਕ ਹੋਣ ਦੀ ਦੇਰ ਸੀ। ਬਸ ਫੇਰ ਕੀ ਸੀ ? ਤੀਰ ਨਿਕਲ ਗਿਆ ਤੇ ਠੀਕ ਨਿਸ਼ਾਨੇ ਉਤੇ ਜਾ ਲਗਾ।

ਸਾਧੂ ਬੋਲੇ ਸਹਿਜ ਸੁਭਾਇ।
ਜਾਧੂ ਕਾ ਬੋਲਿਆ ਬਿਰਥਾ ਨ ਜਾਏ।

ਇਧਰ ਗਲਾਂ ਕਰਦਾ੨ 'ਮਹੁੰਮਦ ਖਾਨ ਬਾਕੀ' ਆਪਣੇ ਆਪ ਵਿਚ ਬਾਕੀ ਨ ਰਿਹਾ। ਉਹ ਪਲ ਵਿਚ ਪਾਗਲ ਹੋ ਗਿਆ। ਇਹਦੇ ਹਥ ਵਿਚ ਨੰਗੀ ਤਲਵਾਰ ਸੀ। ਜੋ ਖਿਚ ਕੇ ਅਪਣੇ ਹੀ ਪੇਟ ਵਿਚ ਮਾਰੀ ਤੇ ਉਥੇ ਹੀ ਢੇਹ ਢੇਰੀ ਹੋ ਗਿਆ। ਇਉ ਬਾਬਾ ਜੀ ਦਾ ਬਚਨ ਸੱਤ ਹੋਇਆ।

ਇਹ ਸੁਣਕੇ ਠੱਟੇ ਸ਼ੈਹਰ ਵਿਚ ਹਾ ਹਾ ਕਾਰ ਮੱਚ ਗਈ। ਐਸਾ ਹੋ ਜਾਣਾ ਸ੍ਰੀ ਬਾਬਾ ਜੀ ਦੇ ਬਚਨ ਦੀ ਤਾਸੀਰ ਸਮਝੀ ਗਈ। ਸਾਰੇ ਪਛੁਤਾਏ ਪਰ ਹੁਣ ਕੀ ਬਣ ਸਕਦਾ ਸੀ ? ਇਹਦੇ ਪੁਤਰ 'ਮਿਰਜ਼ਾ ਜਾਨ ਬੇਗ' ਨੂੰ ਕੁਝ ਅਕੱਲ ਆਈ ਤਾਂ ਪਛੁਤਾਂਦੇ ਹੋਇਆਂ ਉਹਨੇ ਬਾਬਾ ਜੀ ਪਾਸ ਆਕੇ ਖਿਮਾਂ ਦੀ ਮੰਗ ਮੰਗੀ। ਨਾਲੇ ਇਕਰਾਰ ਕਰਦਿਆਂ ਅਸੀਸ ਚਾਹੀ ? ਕਿ ਮੈਂ ਅਗੇ ਨੂੰ ਕਿਸੇ ਹਿੰਦੂ ਤਾਂਈਂ ਤੰਗ ਨਹੀਂ ਕਰਾਂਗਾ। ਇਹਨਾਂ ਨੂੰ ਅਪਣਾ ਪੂਜਾ ਪਾਠ ਕਟਣ ਦੀ ਪਹਿਲੀ

ਤਰ੍ਹਾਂ ਹੀ ਖੁੱਲ ਰਹੇਗੀ। ਤਦ ਬਾਬਾ ਜੀ ਨੇ ਖੁਸ਼ੀ ਨਾਲ ਅਸੀਸ ਦਿਤੀ ਤੇ ਉਹਨੂੰ ਪਿਤਾ ਦੀ ਗੱਦੀ ਸੰਭਾਲ ਲੈਣ ਲਈ ਕਿਹਾ। 'ਮਿਰਜ਼ਾ ਜਾਨ ਬੇਗ' ਨੇ ਆਪਣੀ ਗੱਦੀ ਨਸ਼ੀਨੀ ਦੀ ਖੁਸ਼ੀ ਵਿਚ ਫੇਰ ਬਾਬਾ ਜੀ ਵਾਲੀਂ ਥਾਂ ਨੂੰ ਆਪ ਦਾ ਯਾਦਗਾਰੀ ਅਸਥਾਨ ਬਣਾ ਦਿਤਾ। ਜੋ ਹੁਣ ਤੀਕ ਬਾਬਾ ਸ੍ਰੀ ਚੰਦ ਜੀ ਨਾਮ ਦਾ ਠੱਟੇ-ਸਿੰਧ ਵਿਚ ' ਗੁਰਦਵਾਰਾ ਕਾਇਮ ਹੈ ਅਤੇ ਪਾਕਿਸਤਾਨ ਬਣਨ ਤੀਕ ਉਦਾਸੀ ਮਹਾਤਮਾਂ ਸੇਵਾਦਾਰ ਰਹੇ।

---

## ਬਾਬਾ ਸ੍ਰੀ ਚੰਦ ਅਤੇ ਮਹਾਰਾਣਾ ਪ੍ਰਤਾਪ ਦੀ ਮੁਲਾਕਾਤ

ਠੱਟੇ (ਸਿੰਧ) ਥੀਂ ਚਲ ਕੇ ਕਈ ਥਾਈਂ ਮੁਕਾਮ ਕਰਦੇ ਉਸੇ ਰਾਂਹੀ ਅਗੇ ਸ੍ਰੀ ਬਾਬਾ ਜੀ 'ਦਵਾਰਕਾ' ਨੂੰ ਗਏ। ਇਥੋਂ ਸੁਦਾਮਾਂ ਪੁਰੀ ਤੇ ਕਈ ਹੋਰ ਸ਼ਹਿਰਾਂ ਵਿਚ ਹੁੰਦੇ ਮੁੜ ਗੁਜਰਾਤ ਕਾਠੀਆਵਾੜ ਵਿਚ ਅਪੜੇ। ਇਧਰ ਦੇ ਕਈ ਲੋਕਾਂ ਦਾ ਉਧਾਰ ਕੀਤਾ। ਸਾਧੂ ਕੋਈ ਮਿਲਿਆ ਤਾਂ ਉਹਨੂੰ ਸਤ ਧਰਮ ਦਾ ਉਪਦੇਸ਼ ਕਰਕੇ ਇਧਰ ਦੇ ਪਛੜੇ ਲੋਕਾਂ ਦੀ ਅਗਵਾਈ ਕਰਣ ਤੇ ਲਾ ਦਿਤਾ। ਇਸ ਤਰ੍ਹਾਂ ਦੀ ਧਰਮ ਰਖਿਆ ਲਈ ਠੋਸ ਤੇ ਗੁੱਝੇ ਤਰੀਕੇ ਦਾ 'ਧਰਮ ਪ੍ਰਚਾਰ' ਕਰਦੇ ਆਪ ਜੀ ਮੇਵਾੜ (ਰਾਜਿਸਥਾਨ) ਵਿਚ ਆਏ ਇਧਰ ਆਕੇ ਜਿਥੇ ਆਪ ਜੀ ਹਿੰਦੂ ਧਰਮ ਤੇ ਹਿੰਦੂ ਰਾਜਪੂਤਾਂ ਦੀ ਗਿਰਾਵਟ ਨੂੰ ਸੁਣ ਕੇ ਦੁਖੇ। ਉਥੇ ਮਹਾਰਾਣਾ ਪ੍ਰਤਾਪ ਦਾ ਆਪਣੀ ਰਾਜਪੂਤੀ ਸ਼ਾਨ ਨੂੰ ਮੁੜ ਬਹਾਲ ਕਰਣ ਦੇ ਆਹਰੇ ਲਗ ਜਾਣਾ ਸੁਣਕੇ ਬਹੁਤ ਖੁਸ਼ ਹੋਇ, ਅਤੇ ਵਧੇਰੇ ਹੋਰ ਕੁਝ ਸਮਝਣ ਸਮਝਾਣ ਨੂੰ ਆਪ ਜੀ ਉਦੇ ਪੁਰ ਦੇ ਨੇੜੇ ਆਕੇ ਮੁਕਾਮ ਕੀਤਾ।

ਇਨ੍ਹਾਂ ਦਿਨਾਂ ਵਿਚ ਮਹਾਰਾਣਾ ਪ੍ਰਤਾਪ ਜੀ ਬਾਦਸ਼ਾਹ ਅਕਬਰ ਪਾਸੋਂ ਕਿਲ੍ਹਾ ਚਿਤੌੜ ਨੂੰ ਛੁਡਾਣ ਦੀਆਂ ਸਬੀਲਾਂ ਸੋਚਦੇ ਅਤੇ ਜੰਗ ਦੀਆਂ

ਤਿਆਰੀਆਂ ਵਿਚ ਰੁਝੇ ਤੇ ਬਹੁਤ ਘਬਰਾਏ ਹੋਏ ਸਨ। ਇਨ੍ਹਾਂ ਨੂੰ ਸੁਪਣੇ ਵਿਚ ਸ੍ਰੀ ਬਾਬਾ ਜੀ ਦੇ ਸ਼ਿਵ ਸਰੂਪ ਵਿਚ ਰਾਤ ਨੂੰ ਦਰਸ਼ਨ ਹੋਏ। ਸਵੇਰ ਹੋਣ ਤੇ ਸ਼ੈਹਰ ਵਿਚ ਵੀ ਚਰਚਾ ਚਲੀ ਕਿ ਇਕ ਅਨੋਖੀ ਤਰ੍ਹਾਂ ਦਾ ਸਾਧੂ ਬਾਹਿਰ ਆਇਆ ਬੈਠਾ ਹੈ। ਜਿਸ ਦੇ ਸੱਜੇ ਕੰਨ ਵਿਚ ਕੁਦਰਤੀ ਮਾਸ ਦੀ ਮੁੰਦ੍ਰਾ ਪਈ ਹੈ, ਤੇ ਸੁਨੈਹਰੀ ਰੰਗ ਦੀਆਂ ਲੰਮੀਆਂ ਲਿੱਟਾਂ ਹਨ। ਇਹ ਗਲ ਮਹਾਰਾਣਾ ਜੀ ਨੇ ਸੁਣੀ ਤਾਂ ਸੁਪਣੇ ਵਿਚ ਦੇਖੀ ਸੂਰਤ ਨੂੰ ਵੇਖਣ ਦੀ ਖਾਹਸ਼ ਹੋਈ। ਜਿਸ ਤੇ ਮਹਾਰਣਾਂ ਪ੍ਰਤਾਪ ਨੇ ਬਾਬਾ ਸ੍ਰੀ ਚੰਦ ਜੀ ਦੇ ਜਾਕੇ ਅਨੂਪਮ ਦਰਸ਼ਨ ਕੀਤੇ *ਤੇ ਚਰਨੀ ਸੀਸ ਝੁਕਾਇਆ।

ਮਹਾਰਾਣਾਂ ਜੀ ਨੇ ਜਿਹਾ ਕੁਝ ਸੁਪਣੇ ਵਿਚ ਡਿਠਾ ਸੀ। ਨਿਸਚਾ ਕੀਤਾ ਕਿ ਇਨ੍ਹਾਂ ਨੇ ਆਪੇ ਹੀ ਆਪਣੀ ਆਤਮਕ ਪ੍ਰਫੁੱਲਤਾ ਰਾਹੀ ਮੈਨੂੰ ਸੁਪਣੇ ਵਿਚ ਦਰਸ਼ਨ ਦੇਕੇ ਨਿਹਾਲ ਕੀਤਾ ਹੈ। ਇਹ ਪੂਰਨ ਕੋਈ ਕਲਾ ਵਾਨ ਸਾਧੂ ਹਨ। ਮਹਾਰਾਣਾਂ ਜੀ ਨੇ ਅਪਣੇ ਹਿਤੂ ਅਤੇ ਅਪਣੇ ਉਤੇ ਮੇਹਰਬਾਨ ਸਾਧੂ ਜਾਣਕੇ ਅਪਣੀ ਸਾਰੀ ਗੁਪਤ ਪ੍ਰਗਟ ਗਲ ਸ੍ਰੀ ਬਾਬਾ ਜੀ ਨੂੰ ਦਸਕੇ ਅਸੀਸ ਚਾਹੀ ਕਿ ਆਪ ਦੀ ਕਿਰਪਾ ਹੋਵੇ ਤਾਂ ਮੈਂ ਅਪਣੇ ਇਰਾਦੇ ਵਿਚ ਪੂਰਾ ਉਤਰ ਸਕਾਂਗਾ। ਮੈਂ ਅਪਣੇ ਛੱਤ੍ਰੀ ਬੰਸ ਧਰਮ ਅਤੇ ਰਾਜਪੂਤੀ ਸ਼ਾਨ ਨੂੰ ਮੁੜ ਬਹਾਲ ਕਰਨ ਦੀ ਖਾਹਸ਼ ਵਿਚ ਇਸ ਪਹਾੜ ਜੈਸੇ 'ਅਕਬਰ' ਨਾਲ ਟਕਰ ਲੈਣ ਲਗਾ ਹਾਂ। ਅਸੀਸ ਦੇਵੋ! ਜੋ ਆਪਣੇ ਮੰਤੱਵ ਵਿਚ ਸੁਫਲ ਹੋਵਾਂ।

ਸ੍ਰੀ ਬਾਬਾ ਜੀ ਨੇ ਫੁਰਮਾਇਆ, ਕਿ ਜਿਤ-ਹਾਰ ਤਾਂ ਕਰਤਾਰ ਦੇ ਹੁਕਮ ਅੰਦਰ ਹੁੰਦੀ ਹੈ, ਪਰ ਅਪਣੇ ਨੇਕ 'ਇਰਾਦੇ ਅਤੇ ਧਰਮ ਦੀ

---

*ਦੇਖੋ—ਜਗਤ ਗੁਰੂ ਸ੍ਰੀ ਚੰਦ ਵਿਜੈ ਸਫਾ ੨੨੭ ਥੀਂ ੨੩੧ ਤੀਕ ਦੇ ਹਾਲ।

ਵਾ ਦੇਖੋ—ਸ੍ਰੀ ਕੇ. ਐਮ. ਮੁਨਸ਼ੀ ਸਾਬਕ ਗਵਰਨਰ ਯੂ. ਪੀ. ਵਲੋਂ ਬਾਬਾ ਸ੍ਰੀ ਚੰਦ ਬਾਬਤ ਲਿਖਿਆ ਟ੍ਰੈਕਟ ਅੰਗਰੇਜ਼ੀ ਵਿਚ।

ਸ਼ਾਨ ਉਤੇ ਕੁਰਬਾਣ ਹੋ ਜਾਣ ਦੀ ਦ੍ਰਿੜਤਾ ਜਿਸ ਵਿਚ ਹੋਵੇ ਉਸ ਉਤੇ ਕਰਤਾਰ ਦੀ ਬਖਸ਼ਸ਼ ਹੀ ਸਮਝੀ ਜਾਂਦੀ ਹੈ। ਇਹੋ ਭਗਵਤ ਗੀਤਾ ਜੀ ਦਾ ਗਿਆਨ ਅਤੇ ਇਹੋ ਗੁਰੂ ਨਾਨਕ ਘਰ ਦਾ ਮੱਤ ਸਿਧਾਂਤ ਹੈ। ਐਸਾ ਹੋਣ ਤੇ ਆਪ ਦਾ ਜਸ ਰਹੇਗਾ। ਇਹੋ ਜਿਹੇ ਉਪਦੇਸ਼ ਤੇ ਅਸੀਸਾਂ ਨਾਲ ਬਾਬਾ ਸ੍ਰੀ ਚੰਦ ਜੀ ਨੇ ਮਹਾਰਾਣਾ ਪ੍ਰਤਾਪ ਦਾ ਹੌਂਸਲਾ ਵਧਾਇਆ। ਜਿਵੇਂ ਕਿ ਭਗਵਾਨ ਕ੍ਰਿਸ਼ਨ ਜੀ ਨੇ ਛੱਤ੍ਰੀ ਧਰਮ ਨਿਭਾਉਣ ਨੂੰ ਸ੍ਰੀ ਅਰਜਨ ਨੂੰ ਗੀਤਾ ਗਿਆਨ ਸੁਣਾਇਆ ਸੀ।

ਸ੍ਰੀ ਬਾਬਾ ਜੀ ਨੇ ਮੁਸਕ੍ਰਾਂਦੇ ਹੋਇਆਂ ਦਸਿਆ—ਕਿ ਤੁਸਾਂਨੂੰ ਕੁਝ ਆਖਣ ਵਿਚ ਅਸੀਂ ਵਧੇਰੇ ਹੱਕ ਰਖਦੇ ਹਾਂ। ਕਿ ਅਸੀਂ ਦੋਵੇਂ ਹੀ ਸ੍ਰੀ ਰਾਮ ਚੰਦ੍ਰ ਜੀ ਦੇ ਸਪੁੱਤ੍ਰ ਸ੍ਰੀ ਲੱਵ, ਅਤੇ ਕੁੱਸ਼* ਦੀ ਸੰਤਾਨ ਦੇ ਛੱਤ੍ਰੀ ਅਤੇ ਭਾਈ ਭਾਈ ਹਾਂ। ਸਾਡੇ ਵੱਡਿਆਂ ਨੂੰ ਅਪਣੇ ਭਰਾਵਾਂ ਨੇ ਰਾਜ ਖੋਹਕੇ ਲਹੌਰ ਵਿਚੋਂ ਕੱਢ ਦਿਤਾ ਸੀ। ਇਨ੍ਹਾਂ ਵਿਚੋਂ ਕੁਝ ਨੈਪਾਲ ਨੂੰ ਕੁਝ ਇਧਰ ਆਕੇ ਵਸੇ ਤੇ ਮੁੜ ਰਾਜ ਕਾਇਮ ਕੀਤਾ, ਜਿਨ੍ਹਾਂ ਦੀ ਸੰਤਾਨ ਦੇ ਤੁਸੀਂ ਹੋ। ਸਾਡੇ ਵਡੇਰੇ ਕਾਂਸ਼ੀ ਜਾ ਵਸੇ ਤੇ ਵੇਦ ਪੜ੍ਹਕੇ ਵੇਦੀ ਕਹਾਏ ਸਨ। ਜਿਨ੍ਹਾਂ ਦੀ ਸੰਤਾਨ ਵਿਚੋਂ ਅਸੀਂ ਵੇਦੀ ਤੇ ਤੁਸੀ ਰਾਜੇ ਰਾਜਪੂਤ੍ਰ ਹੋਏ। ਇਉਂ ਸੁਣਕੇ ਮਹਾਰਾਣਾਂ ਪ੍ਰਤਾਪ ਜੀ ਦੇ ਦਿਲ ਵਿਚ ਅਗੇ ਥੀਂ ਵਧੀਕ ਸਤਿਕਾਰ ਉਤਪੰਨ ਹੋ ਆਇਆ ਤੇ ਬਾਬਾ ਜੀ ਦਾ ਬਹੁਤ ੨ ਆਦਰ ਮਾਨ ਕੀਤਾ। ਇਥੋਂ ਸ੍ਰੀ ਬਾਬਾ ਜੀ ਨੇ ਚਾਲੇ ਪਾਕੇ ਕਈ ਥਾਂਈ ਮੁਕਾਮ ਕੀਤੇ ਤੇ ਮੁੜ ਬਾਰਠ ਨੂੰ ਭਾਗ ਲਾਏ।

## ਸ੍ਰੀ ਬਾਬਾ ਜੀ ਬਾਰਠ ਥੀਂ ਚੰਬੇ (ਸਟੇਟ) ਵਿਚ

'ਜੋਗੀ ਚਰਪਟ ਨਾਥ' ਜੋ ਬਾਰਠ ਥੀਂ ਉਠਕੇ ਚੰਬੇ ਸ਼ੈਹਰ ਵਿਚ ਜਾ ਰਿਹਾ ਸੀ। ਆਪਣੀ 'ਮੰਤ੍ਰ-ਜੰਤ੍ਰ' ਸ਼ਕਤੀ ਨਾਲ ਇਸਨੇ ਇਥੋਂ ਦੇ

---

*ਦੇਖੋ—ਜਗਤ ਗੁਰੂ ਸ੍ਰੀ ਚੰਦ ਵਿਜੈ, ਵਾ ਦਖੋ—ਸ੍ਰੋਤ ਮੁਨੀ ਚਰਿਤ੍ਰਾਂ-ਮ੍ਰਿਤ ਪ੍ਰਮਾਨ ੭ ਤਰੰਗਾ ੫ ਸਫਾ ੧੮੫, ਪੰਕਤੀ ੫ ਥੀਂ ਸ਼ੁਰੂ।

ਰਾਜੇ ਨੂੰ ਵੱਸ ਕੀਤਾ ਹੋਇਆ ਸੀ। ਜੋਗੀ ਨੂੰ ਪਤਾ ਸੀ ਕਿ ਬਾਬਾ ਸ੍ਰੀ ਚੰਦ ਮੇਰੇ ਥੀਂ ਵਧੀਕ ਕਲਾਵਾਨ ਹਨ। ਉਹ ਕਿਤੇ ਇਧਰ ਨੂੰ ਆ ਗਏ ਤਾਂ ਮੇਰਾ ਪਾਜ ਉਘੜ ਜਾਏਗਾ। ਇਸ ਡਰ ਵਿਚ ਇਸਨੇ ਚੰਬੇ ਦੇ ਰਾਜੇ ਪਾਸੋਂ ਮਲਾਹ ਨੂੰ ਹੁਕਮ ਦਿਵਾ ਰਖਿਆ ਸੀ। ਕਿ ਚਰਪਟ ਜੀ ਦੀ ਆਗਿਆ ਬਿਨਾਂ ਕਿਸੇ ਸਾਧੂ ਤਾਂਈ ਉਹ ਰਾਵੀ ਦੇ ਪੱਤਨ ਥੀਂ ਪਾਰਲੇ ਪਾਸੋਂ ਉਰਾਰ ਨਾ ਲਿਆਏ। ਕਿਉਂਕਿ ਕਈ ਸਾਧੂ ਲੋਕ ਬਹੁਤ ਪਖੰਡੀ ਅਤੇ ਸਾਧੂ ਭੇਖ ਵਿਚ ਦੁਸ਼ਮਨ ਦੇ ਬੰਦੇ ਮੁਖਬਰੀ ਕਰਨ ਵਾਲੇ ਵੀ ਹੁੰਦੇ ਹਨ। ਜੋ ਆਪਦੇ ਰਾਜ ਲਈ ਖਤਰਨਾਕ ਸਾਬਤ ਹੋ ਸਕਦੇ ਹਨ। ਇਹ ਸਿਲਸਿਲਾ ਕਦੋਂ ਤੋਂ ਜਾਰੀ ਸੀ ਤੇ ਬਾਬਾ ਸ੍ਰੀ ਚੰਦ ਜੀ ਪਾਸ ਉਧਰ ਦੇ ਆਏ ਕਈ ਲੋਕ ਦੇ ਸਾਧੂ ਦਸਦੇ ਰਹਿੰਦੇ ਸਨ।

ਬਾਬਾ ਸ੍ਰੀ ਚੰਦ, ਚਰਪਟ ਦੀ ਇਸ ਚਾਲ ਨੂੰ ਸਮਝ ਗਏ। ਕਿਉਂਕਿ ਯਾਰ ਯਾਰਾਂ ਨੂੰ ਪਹਿਲੇ ਥੀਂ ਜਾਣਦੇ ਸਨ, ਕਿ ਇਹਨੂੰ ਦੂਜੇ ਕਿਸੇ ਨੂੰ ਹੇਠੀ ਦੱਸਨ ਅਤੇ ਰਾਜਿਆਂ ਜਾਂ ਧਨੀ ਲੋਕਾਂ ਪਾਸੋਂ ਪੂਜਾ ਕਰਾਣ ਦਾ ਚਿਰੋਕਾ ਝੱਸ ਪਿਆ ਹੈ, ਅਤੇ ਕੇਵਲ ਇਨ੍ਹਾਂ ਦੇ ਰੋਕ ਰਖਣ ਦੇ ਖਿਆਲ ਨਾਲ ਦੂਜੇ ਕਈ ਹੋਰ ਸੰਤਾਂ ਫਕੀਰਾਂ ਦੀ ਅੱਟਕ ਦਾ ਕਾਰਣ ਬਣ ਬੈਠਾ ਹੈ। ਸ੍ਰੀ ਬਾਬਾ ਜੀ ਨੂੰ ਇਹਦੀ ਇਸ ਭੁੱਲ ਉੱਤੇ ਤਰਸ ਆਇਆ ਤੇ ਸੁਧਾਰ ਨੂੰ ਚੰਬੇ ਵੱਲ ਨੂੰ ਚਾਲੇ ਪਾ ਦਿਤੇ। ਇਥੋਂ ਤੁਰਨ ਵੇਲੇ ਆਪ ਨੇ ਸ੍ਰੀ ਧਰਮ ਚੰਦ ਨੂੰ 'ਭਗਤ ਦਰਸ਼ਨ ਦਾਸ" ਪਾਸ ਛਡਿਆ ਅਤੇ ਕਮਲੀਆ ਜੀ ਸਮੇਤ ਆਪ ਜੀ ਨੇ (ਪਠਾਨ ਕੋਟ ਥੀਂ ਤਿੰਨ ਮੀਲ ਅਗੇ) ਮਮੂੰਨ ਪਿੰਡ ਦੇ ਇਕ ਸੁੱਕੇ ਪਿਪਲ ਹੇਠਾਂ ਜਾਕੇ ਨਿਵਾਸ ਕੀਤਾ।

ਇਥੇ ਮਮੂੰਨ ਦੀ ਉਚੀ ਪਹਾੜੀ ਉਤੇ ਇਕੋ ਖੂਹੀ ਹੈ ਜੋ ਬਹੁਤ ਡੂੰਘੀ ਹੋਣ ਦੇ ਕਾਰਨ ਪਾਣੀ ਨਹੀਂ ਦਿਸਦਾ ਸੀ ਤੇ ਪਾਣੀ ਭਰਨ ਵਾਲੀ ਲੱਜ (ਰੱਸੀ) ਲੋਕੀ ਬਲਦਾ ਉਤੇ ਲੱਦ ਲਿਆਇਆ ਕਰਦੇ। ਇਤਨੀ ਔਖਾਈ ਦਾ ਪਾਣੀ ਭਰਕੇ ਕੁੱਝ ਬੀਬੀਆਂ ਜਾ ਰਹੀਆਂ ਸਨ। ਜਿਨ੍ਹਾਂ

ਪਾਸੋਂ ਪਾਣੀ ਮੰਗਣ ਤੇ ਬਾਬਾ ਜੀ ਨੂੰ ਪਾਣੀ ਨਾ ਮਿਲਿਆ। ਬਾਬਾ ਜੀ ਨੇ ਆਪਣੀ ਪਿਆਸ ਦੀ ਤਕਲੀਫ ਨੂੰ ਸਾਰੇ ਰਾਹ ਜਾਂਦਿਆਂ ਦੀ ਤਕਲੀਫ ਅਨੁਭਵ ਕੀਤਾ ਤੇ ਆਪਣਾ ਚਿਮਟਾ ਜਮੀਨ ਵਿਚ ਗੱਡ ਕੇ 'ਸਤਿਨਾਮ' ਆਖਿਆ ਤੇ ਪਾਣੀ ਦਾ ਚਿਸ਼ਮਾ ਜਾਰੀ ਕਰ ਦਿਤਾ (ਇਹ ਚਿਸ਼ਮਾ ਹੁਣ ਤੀਕ 'ਬਾਬਾ ਸ੍ਰੀ ਚੰਦ ਦਾ ਚਿਸ਼ਮਾਂ' ਸਾਰੇ ਅਲਾਕੇ ਵਿਚ ਮਸ਼ਹੂਰ ਹੈ। ਗੁਰਦਵਾਰਾ ਵੀ ਹੈ ਤੇ ਉਦਾਸੀ ਮਹਾਤਮਾਂ ਸੇਵਾਦਾਰ ਹਨ) ਅਤੇ ਜਿਸ ਪਿਪਲ ਹੇਠਾਂ ਬੈਠੇ ਸਨ ਉਹ ਹਰਾ ਹੋਕੇ ਸ੍ਰੀ ਬਾਬਾ ਜੀ ਦੇ ਨਾਮ ਦਾ ਹੀ ਪ੍ਰਸਿਧ ਹੋਇਆ।

ਦੂਜੀ ਭਲਕੇ ਮਮੂੰਨ ਥੀਂ ਚਾਲੇ ਪਾਕੇ ਆਪ ਅਗੇ ਨੂੰ ਤੁਰੇ। ਫੇਰ ਚੰਬੇ ਦੇ ਨੇੜੇ ਅਪੜ ਕੇ ਮਲਾਹ ਨੂੰ ਬੇੜੀ ਪਾਰ ਕਰਨ ਲਈ ਕਿਹਾ। ਉਸਨੇ ਉਹੀ ਰਾਜੇ ਦਾ ਹੁਕਮ ਸੁਣਾ ਕੇ ਬੇਨਤੀ ਕੀਤੀ ਕਿ ਸ਼ਾਮਾ ਨੂੰ ਰਾਜੇ ਦਾ ਗੁਰੂ 'ਚਰਪਟ ਨਾਥ' ਆਕੇ ਜਿਨ੍ਹਾਂ ਨੂੰ ਕਹੇਗਾ ਪਾਰ ਕੀਤਾ ਜਾਏਗਾ। ਸ੍ਰੀ ਬਾਬਾ ਜੀ ਕਨਾਰੇ ਤੇ ਪਈ ਇਕ ਸਿਲਾ ਉਤੇ ਜਾ ਬੈਠੇ ਜਿਥੇ ਕੁਝ ਹੋਰ ਬੰਦੇ ਵੀ ਬੈਠੇ ਸਨ। ਬਾਬਾ ਜੀ ਨੇ ਥਾਪੀ ਦੇ ਕੇ ਫੁਰਮਾਇਆ—'ਚੱਲ! ਤੂੰ ਹੀ ਉਡਕੇ ਪਾਰ ਕਰ ਦੇਹ' ਇਉਂ ਆਖਣ ਦੀ ਦੇਰ ਸੀ ਜੋ ਭਾਰੀ ਸਿਲਾ ਉਡਕੇ ਦਰਿਆ ਦੇ ਦੂਜੇ ਪਾਰ ਜਾ ਡਿਗੀ ਤੇ ਭਾਰੀ ਅਵਾਜ਼ ਦਾ ਖੜਾਕ ਅਤੇ ਭੂੰਚਾਲ ਜਿਹਾ ਹੋਇਆ ਭਾਸਿਆ। ਨਾਲ ਦੇ ਬੈਠੇ ਸਾਰੇ ਹੈਰਾਨ ਹੋਇ ਤੇ ਕੰਬ ਉਠੇ। ਇਨ੍ਹਾਂ ਨੇ ਸ੍ਰੀ ਬਾਬਾ ਜੀ ਦੇ ਚਰਨੀ ਸੀਸ ਝੁਕਾਏ।

ਇਹ ਖਬਰ ਸ਼ੈਹਰ ਵਿਚ ਧੁੰਮ ਗਈ ਤਾਂ ਰਾਜੇ ਸਮੇਤ ਵਹੀਰਾਂ ਪਾ ਕੇ ਲੋਕੀ ਵੇਖਣ ਨੂੰ ਆਏ। ਸ੍ਰੀ ਬਾਬਾ ਜੀ ਨੇ ਰਾਜੇ ਨੂੰ ਆਖਿਆ—ਤੇਰੇ ਇਸ ਅਯੋਗ ਹੁਕਮ ਦੇ ਤੋੜਨ ਨੂੰ ਸਾਨੂੰ ਇਹ ਕੁੱਝ ਕਰਨਾ ਪਿਆ ਹੈ। ਰਾਜੇ ਨੇ ਖਿਮਾਂ ਮੰਗੀ ਤੇ ਇਹ ਦੋਸ਼ ਜੋਗੀ ਚਰਪਟ ਨਾਥ ਦੇ ਸਿਰ ਥੋਪਿਆ। ਸ੍ਰੀ ਬਾਬਾ ਜੀ ਨੇ ਫੁਰਮਾਇਆ—ਇਹਨੇ ਮਨੁੱਖ ਜਨਮ ਤਾਂ

ਅਮੋਲਕ ਪਾਇਆ ਸੀ ਪਰ ਸਾਰ ਨਹੀਂ ਜਾਣੀ । ਤੁੱਛ 'ਮੰਤ੍ਰਾਂ-ਜੰਤ੍ਰਾਂ' ਅਤੇ ਜਾਦੂਗਰੀਆਂ ਵਿਚ ਹੀ ਉਮਰ ਵਿਹਾ ਦਿਤੀਸੂ । ਇਹ ਕਰਤਾਰ ਨੂੰ ਵਿਸਾਰ ਕੇ ਆਪਣੀ ਪੂਜਾ ਦੀ ਖਾਹਸ਼ ਵਿਚ ਕਰਤਾਰ ਦੇ ਬੰਦਿਆਂ ਨੂੰ ਹੇਠੀ ਵਿਖਾਣ ਅਤੇ ਆਪ ਜੈਸੇ ਧਨੀ ਪੁਰਸ਼ਾਂ ਨੂੰ ਵਸੀਕਾਰ ਕਰਣ ਵਿਚ ਰੁੱਝਾ ਰਹਿੰਦਾ ਹੈ। ਐਸਾ ਸੁਣ ਕੇ ਰਾਜੇ ਨੇ ਖਿਮਾਂ ਚਾਹੀ ਤੇ ਤਨੋਂ ਮਨੋਂ ਸਾਦਿਕ ਹੋਇਆ, ਅਤੇ ਅਦੱਬ ਸਤਿਕਾਰ ਨਾਲ, ਨਾਲ ਲਿਜਾਕੇ ਸੇਵਾ ਸੰਭਾਲ ਕੀਤੀ ।

ਬਾਬਾ ਸ੍ਰੀ ਚੰਦ ਜੀ ਨੇ ਚਰਪਟ ਨਾਥ ਤਾਂਈ ਵੀ ਅਗੇ ਵਾਸਤੇ ਅਜੇਹੀ ਮੱਤ ਬੁਧ ਦਾ ਤਿਆਗ ਕਰਾਇਆ ਤੇ ਸੱਤ ਧਰਮ ਦਾ ਧਾਰਣੀ ਬਣਾਕੇ ਲੋਕ ਸੁਧਾਰ ਪਰਉਪਕਾਰ ਕਰਣ ਦੀ ਪ੍ਰੇਰਨਾਂ ਕੀਤੀ। ਅਗੋਂ ਵਾਸਤੇ ਰਾਜਾ ਚੰਬਾ ਸਮੇਤ ਇਥੋਂ ਦੇ ਸਾਰੇ ਲੋਕੀ ਸ੍ਰੀ ਬਾਬਾ ਜੀ ਦੇ ਸ਼ਿਸ਼ ਹੋਏ ਤੇ 'ਸਤਿ ਨਾਂਮ' ਦੇ ਧਾਰਣੀ ਹੋਕੇ ਬਾਬਾ ਸ੍ਰੀ ਚੰਦ ਜੀ ਦੇ ਚੇਲੇ ਕਹਾਏ । ਕਈਆਂ ਨੇ ਸ੍ਰੀ ਬਾਬਾ ਜੀ ਪਸੋਂ ਉਦਾਸੀ ਭੇਖ ਵੀ ਪ੍ਰਾਪਤ ਕੀਤਾ ਤੇ ਇਧਰ ਪਹਾੜਾਂ ਅੰਦਰ ਵਿਚਰਕੇ ਸਤਿਨਾਮ ਮੰਤ੍ਰ ਦਾ ਪ੍ਰਚਾਰ ਕਰਦੇ ਰਹੇ ।

ਉਕਤ ਰਾਜਾ ਚੰਬਾ ਦੇ ਘਰ ਕੋਈ ਸੰਤਾਨ ਨਹੀਂ ਸੀ। ਰਾਣੀ ਰਾਜੇ ਦੋਹਾਂ ਨੇ ਸ੍ਰੀ ਬਾਬਾ ਜੀ ਪਾਸ ਬੇਨਤੀ ਕੀਤੀ ਤੇ ਅਸੀਸ ਚਾਹੀ । ਸ੍ਰੀ ਬਾਬਾ ਜੀ ਨੇ ਆਪਣੇ ਧੂੰਣੇ ਦੀ ਬਿਭੂਤੀ ਦੋਹਾਂ ਦੇ ਮਸਤਕ ਵਿਚ ਲਾਕੇ ਫੁਰਮਾਇਆ--ਦੋ ਪੁੱਤ੍ਰ ਅਤੇ ਵਿਚਾਲੇ ਇਕ ਧੀ (ਕੰਨਿਆਂ) ਹੋਏਗੀ । ਪਰ ਮਾਰ ਨਹੀਂ ਮੁਕਾਣੀ, ਵਡੇ ਭਾਗਾਂ ਵਾਲੀ ਆਵੇਗੀ। ਸ੍ਰੀ ਬਾਬਾ ਜੀ ਦੇ ਇਥੋਂ ਟੁਰਨ ਵੇਲੇ ਰਾਜਾ ਜੀ ਨੇ ਬਹੁਤ ਕੁਝ ਨਕਦੀ ਤੇ ਬਸਤ੍ਰਾਂ ਦੀ ਭੇਟਾ ਅਰਪਣ ਕੀਤੀ ਪਰ ਬਾਬਾ ਜੀ ਨੇ ਮੋੜਕੇ ਆਖਿਆ– ਇਸ ਵੇਲੇ ਇਨ੍ਹਾਂ ਕੀਮਤੀ ਚੀਜ਼ਾਂ ਦੀ ਲੋੜ ਨਹੀਂ ਹੈ ।'ਧਰਮ ਚੰਦ' ਦੀ ਸ਼ਾਦੀ ਵੇਲੇ ਆਪ ਨੂੰ ਬੁਲਾਵਾਂਗੇ । ਉਹਦੇ ਲਈ ਜੋ ਮਰਜ਼ੀ ਹੋਵੇ ਦੇਣਾ ।

ਇਉਂ ਚੰਬੇ ਦੇ ਲੋਕਾਂ ਦਾ ਉਧਾਰ ਕਰਕੇ ਆਪ ਜੀ ਫੇਰ ਬਾਰਠ ਵਿਚ ਆਣ ਬਿਹਾਜੇ ।

ਨੋਟ—ਸਮਾਂ ਪਾਕੇ ਸ੍ਰੀ ਬਾਬਾ ਜੀ ਦੇ ਵਾਕ ਪੂਰੇ ਹੋਏ । ਰਾਜਾ ਚੰਬਾ ਦੇ ਘਰ ਇਸੇ ਤਰ੍ਹਾਂ ਦੋ ਪੁਤਰ ਤੇ ਵਿਚਾਲੇ ਕੰਨਿਆਂ ਹੋਈ । ਚੰਬੇ ਸ਼ੈਹਰ ਵਿਚ ਜਿਥੇ ਬਾਬਾ ਜੀ ਜਾਕੇ ਟਿਕੇ ਸਨ ਉਥੇ ਆਪ ਦਾ ਯਾਦਗਾਰੀ ਅਸਥਾਨ ਹੁਣ ਤੀਕ ਪ੍ਰਸਿਧ ਤੇ ਪੂਜਿਆ ਜਾਂਦਾ ਹੈ, ਅਤੇ ਆਪ ਦੀ ਸਿਲਾ ਵੀ ਹੁਣ ਤੀਕ, 'ਬਾਬਾ ਸ੍ਰੀ ਚੰਦ ਜੀ ਦੀ ਸਿਲਾ' ਇਸ ਨਾਮ ਨਾਲ ਮਸ਼ਹੂਰ ਹੈ ।

## "ਗੁਰੂ ਰਾਮ ਦਾਸ ਜੀ" ਸ੍ਰੀ ਬਾਬਾ ਜੀ ਪਾਸ ਆਏ

ਇਧਰ ਗੋਇੰਦ ਵਾਲ ਵਿਚ ਵਸਕੇ ਗੁਰੂ ਅਮਰ ਦਾਸ ਜੀ ਨੇ ੨੨ ਸਾਲ ਪੰਜ ਮਹੀਨੇ ਤੇ ਕੁਝ ਦਿਨ ਗੁਰਿਅਈ ਦੀ ਗੱਦੀ ਉਤੇ ਸ਼ਸੋਭਤ ਹੋਕੇ ਗੁਰੂ ਆਦਰਸ਼ (ਗੁਰ ਮਤ ਸਿਧਾਤਾਂ) ਦਾ ਪ੍ਰਚਾਰ ਕੀਤਾ । ਅੰਤ ਵਿਚ ਸੰਮਤ ੧੬੩੧ ਦੇ ਭਾਦਰੋ ਸੁਦੀ ੧੫ ਨੂੰ ਗੋਇੰਦ ਵਾਲ ਵਿਚ ਜੋਤੀ ਜੋਤ ਸਮਾ ਗਏ । ਆਪ ਨੇ ਅਪਣੀ ਥਾਂ ਤੇ ਦੋ ਦਿਨ ਪਹਿਲੇ ਹੀ ਸ੍ਰੀ ਜੇਠਾ ਜੀ ਸੋਢੀ (ਅਪਣੇ ਜਮਾਤੇ) ਨੂੰ ਗੁਰ ਗੱਦੀ ਬਖਸ਼ਕੇ 'ਗੁਰੂ ਰਾਮ ਦਾਸ' ਬਣਾ ਦਿਤੇ ਸੀ । ਗੁਰੂ ਰਾਮ ਦਾਸ ਜੀ ਨੇ ਇਥੋਂ ਗੋਇੰਦ-ਵਾਲ ਥੀਂ ਜਾਕੇ ਦਿੱਲੀ ਦੇ ਮੁਗਲ ਬਾਦਸ਼ਾਹ ਅਕਬਰ ਵਲੋਂ ਆਪਣੀ ਧਰਮ ਪਤਨੀ (ਬੀਬੀ ਭਾਨੀ) ਜੀ ਦੇ ਨਾਮ ਦਿਤੀ ਜ਼ਮੀਨ ਵਿਚ ਆਪਣੇ ਨਾਂਮ ਦਾ ਚੱਕ ਵਸਾਕੇ ਵਸਣ ਲਗੇ ਸਨ* ਕੁਝ ਚਿਰ ਪਿਛੋਂ ਇਥੇ ਇਕ

---

*ਇਸ ਜ਼ਮੀਨ ਦੀ ਕਥਾ ਇਉਂ ਹੈ । ਕਿ ਇਕ ਵੇਰ ਅਕਬਰ ਬਾਦਸ਼ਾਹ ਗੁਰੂ ਅਮਰ ਦੇਵ ਜੀ ਦੇ ਦਰਸ਼ਨ ਨੂੰ ਗੋਇੰਦ ਵਾਲ ਆਇਆ । ਇਥੇ ਇਸਨੇ ਬਿਨਾਂ ਕਿਸੇ ਵਿਤਕਰੇ ਦੇ ਹਰ ਇਕ ਹਿੰਦੂ ਮੁਸਲਮਾਨ ਵਾ ਚੋਹਾਂ ਵਰਣਾਂ ਦੇ ਲੋਕਾਂ ਨੂੰ ਇਕ ਪੰਗਤ ਵਿਚ ਪ੍ਰਸ਼ਾਦਾ ਛਕਦੇ ਵੇਖਿਆ । ਇਸ ਗਲ ਦਾ ਬਾਦਸ਼ਾਹ ਦੇ

ਬਾਕੀ ਵੇਖੋ ਸਫਾ ੩੪੫ ਤੇ

ਤਾਲ ਵੀ ਖੁਦਾਇਆ ਜਿਸਦਾ ਨਾਂਮ 'ਰਾਮ ਦਾਸ ਸਰੋਵਰ' ਕਰਕੇ ਮਸ਼ਹੂਰ ਹੋਇਆ।

ਇਥੇ ਵਸਕੇ ਸੋਢੀ ਸੁਲਤਾਨ ਜੀ ਨੇ ਗੁਰੂ ਨਾਨਕ ਮੱਤ ਸਿਧਾਂਤ (ਨਾਮ ਬਾਣੀ) ਦਾ ਪ੍ਰਚਾਰ ਸ਼ੁਰੂ ਕਰ ਦਿਤਾ। ਜਿਥੇ ਆਪ ਜੀ ਨਿਤਾ-ਪ੍ਰਤੀ ਸੰਗਤਾਂ ਨੂੰ ਪਹਿਲੇ ਤਿਨ ਸਤਿ ਗੁਰਾਂ ਦੀ ਬਾਂਣੀ ਸੁਣਾਕੇ ਨਿਹਾਲ ਕਰਦੇ। ਉਥੇ ਆਪਣੇ ਸ੍ਰੀ ਮੁਖ ਦਵਾਰੇ ਬੀਂ ਵੀ ਬਾਂਣੀ ਦਾ ਉਚਾਰਨ ਕਰਦੇ ਹੁੰਦੇ ਸਨ। ਆਪ ਜੀ ਨੂੰ ਬਾਬਾ ਸ੍ਰੀ ਚੰਦ ਦੀ ਮਹਿੰਮਾ ਮਹਾਨਤਾ ਦਾ ਅਗੇ ਹੀ ਪਤਾ ਸੀ ਕਿ ਅਪਣੇ ਗੁਰੂ ਅਮਰ ਦਾਸ ਜੀ ਨਾਲ ਜਾਕੇ (ਅਜੇ ਜਦੋਂ ਜੇਠਾ ਜੀ ਸਨ ਤਾਂ) ਦਰਸ਼ਨ ਕੀਤੇ ਹੋਏ ਸਨ। ਹੁਣ ਕਈ ਸਾਲ ਹੋਣ ਲਗੇ ਸਨ। ਆਪ ਜੀ ਨੂੰ ਫੇਰ ਖਾਹਸ਼ ਹੋਈ ਤਾਂ ਦਰਸ਼ਨ ਦੀ ਖਿਚ ਵਿਚ ਸੰਮਤ ੧੬੩੪ ਦੇ ਸਾਲ ਵਿਚ ਕੁਝ ਸਿਖਾਂ ਸਮੇਤ ਗੁਰੂ ਰਾਮ ਦਾਸ ਜੀ, ਪਿੰਡ ਬਾਰਠ (ਜ਼ਿਲਾ ਗੁਰਦਾਸ ਪੁਰ) ਵਿਚ ਆਏ।

ਇਥੇ ਅਗੇ ਬਾਬਾ ਸ੍ਰੀ ਚੰਦ ਦਸਮਦਵਾਰ ਪ੍ਰਾਨ ਚੜ੍ਹਾਕੇ ਕਈ ਦਿਨਾਂ ਥੀਂ ਸਮਾਧੀ ਲਾਕੇ ਬੈਠੇ ਹੋਏ ਸਨ। ਜਿਸ ਤੇ ਆਂਉਂਦੇ ਸਾਰ ਮੇਲ ਮਿਲਾਪ ਨਾ ਹੋਇਆ ਅਤੇ ਗੁਰੂ ਜੀ ਨੂੰ ਉਡੀਕ ਵਿਚ ਬੈਠਣੀ ਪਿਆ। ਬਾਬਾ ਧਰਮ ਚੰਦ ਜੀ ਤੇ ਹੋਰ ਨਗਰ ਵਾਸੀਆਂ ਨੇ ਗੁਰੂ ਜੀ ਦੀ ਅਤੁਟ ਸੇਵਾ ਕੀਤੀ। ਹੋਰ ਢਾਈ ਦਿਨਾਂ ਪਿਛੋਂ ਸ੍ਰੀ ਬਾਬਾ ਜਾ ਦੀ ਸਮਾਧੀ ਖੁਲੀ ਤਾਂ ੫੦੦) ਪੰਜ ਸੌ ਨਕਦੀ ਅਤੇ ਕੁਝ ਬਸਤ੍ਰ ਮਿਠਾਈ ਦੀ ਭੇਟਾ ਧਰਕੇ ਗੁਰੂ ਰਾਮ ਦਾਸ ਜੀ ਨੇ 'ਗੁਰੂ ਪੁਤ੍ਰ' ਮਹਾਰਾਜ

---

ਦਿਲ ਤੇ ਬਹੁਤ ਪ੍ਰਭਾਉ ਪਿਆ। ਤੱਦ ਆਪਣੇ ਭਲੇ ਨੂੰ ਮੁਖ ਰਖਦ ਹੋਇਆਂ ਇਸਨੇ ੮੪ ਪਿੰਡਾਂ ਦਾ ਪਰਗਣਾਂ ਲੰਗਰ ਵਾਸਤੇ ਦੇਣਾ ਕੀਤਾ ਪਰ ਗੁਰੂ ਜੀ ਨੇ ਲੈਣ ਥੀਂ ਇਨਕਾਰ ਕਰ ਦਿਤਾ। ਬਾਦਸ਼ਾਹ ਨੇ ਜੋ ਦੇਣਾ ਕਰ ਚੁਕਾ ਸੀ ਇਸਨੇ ਉਹੀ ਪਟਾ ਲਿਖਣੇ ਬੀਬੀ ਭਾਨੀ ਜੀ ਦੀ ਝੋਲੀ ਪਾਇਆ ਕਿ ਮੇਰੀ ਵਲੋਂ ਧੀ ਜਾਣਕੇ ਇਹ ਦਾਜ ਵਜੋਂ ਪ੍ਰਵਾਨ ਕੀਤਾ ਜਾਏ। ਇਮ ਤਰ੍ਹਾਂ ਨਾਲ ਗੁਰੂ ਜੀ ਨੇ ਮੰਨ ਲਿਆ ਸੀ।

ਸ੍ਰੀ ਬਾਬਾ ਸ੍ਰੀ ਚੰਦ ਜੀ ਦੇ ਦਰਸ਼ਨ ਕੀਤੇ । ਸ੍ਰੀ ਕਮਲੀਆ ਜੀ ਨੇ ਦਸਿਆ ਕਿ ਆਪ ਹੀ ਸੋਢੀ ਸੁਲਤਾਨ 'ਗੁਰੂ ਰਾਮ ਦਾਸ' ਜੀ ਹਨ । ਜਿਨ੍ਹਾਂ ਨੂੰ ਸ੍ਰੀ ਅਮਰ ਦੇਵ ਜੀ ਨੇ ਗੁਰੂ ਗੱਦੀ ਬਹਾਕੇ ਅਗੇ ਨੂੰ ਇਨ੍ਹਾਂ ਦੇ ਘਰ ਵਿਚ ਹੀ ਰਹਿਣ ਦਾ 'ਵਰਦਾਨ' ਦਿਤਾ । ਸ੍ਰੀ ਬਾਬਾ ਜੀ ਦੇ ਰੱਸ ਭਿੰਨੇ ਨੈਨ ਵਧੇਰੇ ਪ੍ਰਸੰਨਤਾ ਨਾਲ ਭਰੇ ਗਏ, ਤੇ ਮੁਸਕ੍ਰਾਂਦੇ ਹੋਇਆਂ ਬਹੁਤ ੨ ਅਸੀਸਾਂ ਦੇ ਕੇ ਆਦਰ ਭਰੇ ਸ਼ਬਦਾਂ ਨਾਲ ਸਤਿਕਾਰ ਕੀਤਾ ।

ਇਹ ਕਿਹਾ ਸੁਹਾਵਣਾਂ ਸਮਾਂ ਅਤੇ ਖੁਸ਼ੀ ਭਰਿਆ ਦੋ ਤਰਫੀ ਦੀਦਾਰ ਸੀ ? ਬਾਬਾ ਸ੍ਰੀ ਚੰਦ ਜੀ ਅਪਣੇ ਗੁਰੂ ਪਿਤਾ ਦੇ ਰਾਜ਼ਾਂ ਨੂੰ ਸਮਝ ਚੁਕੇ ਸਨ । ਕਿ ਉਹਨਾਂ ਨੇ ਸ੍ਰੀ ਲਹਿਣਾਂ ਜੀ ਨੂੰ ਜੋ ਬਖਸ਼ਸ਼ ਕੀਤੀ ਉਹ ਅਸਲ ਵਿਚ ਇਨ੍ਹਾਂ ਪਾਸ ਪੁਚਾਵਣ ਨੂੰ ਹੀ ਐਸਾ ਕੀਤਾ ਸੀ । ਇਉਂ ਸ੍ਰੀ ਬਾਬਾ ਜੀ ਵੇਖ ੨ ਕੇ ਹੈਰਾਨ ਵੀ ਅਤੇ ਖੁਸ਼ ਵੀ ਹੋ ਰਹੇ ਸਨ । ਕਿ ਅੱਜ ਗੁਰੂ ਨਾਨਕ ਪਿਤਾ ਦੀ ਆਤਮਾ ਇਸ ਸੋਢੀ ਸੁਲਤਾਨ ! ਨੂੰ ਜਗਤ ਪੂਜ, ਹੋਇਆ ਵੇਖਕੇ ਖਿੜ ਰਹੀ ਹੋਵੇਗੀ ਕਿ ਉਨ੍ਹਾਂ ਦੇ ਵਡੇ ਦਾ ਭਵਿਖਤ ਵਾਕ ਸੱਤ ਹੋਇਆ, ਜੋ ਉਨ੍ਹਾਂ ਨੇ ਪਹਿਲੇ ਹੀ ਇਨ੍ਹਾਂ ਪ੍ਰਥਾਇ ਬਚਨ ਦਿਤਾ ਸੀ । ਸ੍ਰੀ ਬਾਬਾ ਜੀ, ਗੁਰੂ ਰਾਮ ਦਾਸ ਨੂੰ ਵੇਖ ੨ ਕੇ ਇਸ ਲਈ ਹੈਰਾਨ ਵੀ ਅਤੇ ਖੁਸ਼ ਵੀ ਹੁੰਦੇ ਅਤੇ ਸੋਚਦੇ ਪਏ ਸਨ—ਕੀ ਇਹੋ ! ਉਹ ਸੋਢੀ ਹੈ ? ਜਿਸ ਨੇ ਸਾਡੇ ਬੇਦੀਆਂ ਨੂੰ ਕਿਸੇ ਸਮੇਂ ਲਹੌਰ ਦਾ ਰਾਜ ਦੇਕੇ ਆਪ ਬੱਨ ਵਿਚ ਤਪਸਿਆ ਕਰਨ ਨੂੰ ਤਿਆਰੀ ਕਰ ਲਈ ਸੀ ? ਕੀ ਇਸੇ ਸੋਢੀ ਨੂੰ ਸਾਡੇ ਵੱਡੇ ਬੇਦੀ ਜੀ ਨੇ ਕਿਹਾ ਸੀ ਕਿ ਕਲਜੁਗ ਦੇ ਸਮੇਂ ਜਦ ਅਸੀਂ 'ਨਾਨਕ ਨਾਮ' ਕਹਾਵਾਂਗੇ ਤੱਦ ਤੁਹਾਡੀ ਇਸ ਉਧਾਰਤਾ ਦਾ ਫਲ ਤੁਹਾਨੂੰ 'ਜਗਤ ਪੂਜ' ਬਨਾਵਾਂਗੇ* ਧੰਨ ਹੈ । ਇਨ੍ਹਾਂ ਦੀ ਖੁੱਲ ਦਿਲੀ, ਅਤੇ ਉਦਾਰਤਾ, ਫੇਰ ਧੰਨ ਹੈ ! ਸਾਡੇ ਵਡਿਆਂ ਦੀ ਗਣਿਤ ਵਿਦਿਆ ਜਾਂ ਆਤਮਕ ਸ਼ਕਤੀ, ਜੋ ਕਈ ਹਜ਼ਾਰ ਸਾਲ ਪਿਛੋਂ ਅਜ ਉਨ੍ਹਾਂ ਦੀ ਭਵਿਖਤ ਕਹੀ ਸੱਚੀ ਸਾਬਤ ਹੋਈ ਹੈ ।

---

*ਦੇਖੋ—ਬਚਿਤ੍ਰ ਨਾਟਕ ਧਿਆਇ ੪ ਪਾਤਸ਼ਾਹੀ ੧੦ ਸ੍ਰੀ ਮੁਖ ਵਾਕ ।

ਹੁਣ ਜਿਉਂ ੨ ਬਾਬਾ ਸ੍ਰੀ ਚੰਦ ਜੀ, ਗੁਰੂ ਰਾਮ ਦਾਸ ਜੀ ਨੂੰ ਅਪਣੇ ਵਡਿਆਂ ਵਲੋਂ ਵਰੋਸਾਈ ਹੋਈ ਅਤੇ ਇਕ ਮਹਾਂਨ ਪਵਿਤਰ ਆਤਮਾਂ ਸਮਝ ਰਹੇ ਸਨ। ਤਿਉਂ ੨ ਗੁਰੂ ਰਾਮ ਦਾਸ ਵੀ ਆਪਣੇ ਦਾਤੇ 'ਗੁਰੂ ਨਾਨਕ ਜੀ' ਦੇ ਇਸ ਪੂਰਨ ਤਪੱਸਵੀ ਤੇ ਜੱਤੀ ਸੱਤੀ ਸਾਹਿਬ ਜਾਦੇ ਵਿਚ ਉਨ੍ਹਾਂ ਦਾ ਹੀ ਪਵਿਤਰ ਖ਼ੂਨ ਅਤੇ ਪਵਿਤਰ—'ਅੰਸ ਆਤਮਾ' ਮਾਸੂਸ ਕਰਦੇ ਤੇ ਵੇਖਦੇ ਪਏ ਸਨ। ਇਹ! ਉਚੀ 'ਨਦਰ ਸਰਾਫੀ' ਵਾਲੇ ਸੋਢੀ ਸੁਲਤਾਨ! ਭਲਾ ਵੇਖਣ ਵੀ ਕਿਉਂ ਨ? ਜਦ ਕਿ ਆਪ ਜੀ ਅਗਮ ਨਿਗਮ (ਵੇਦ ਸਿੰਮ੍ਰਤੀ) ਦੇ ਇਨ੍ਹਾਂ ਵਾਕਾਂ ਥੀਂ ਭਲੀ ਪ੍ਰਕਾਰ ਜਾਣੂੰ ਸਨ ਕਿ 'ਆਤਮਾਂ ਵਿਜਾਇਤੀ ਪੁੱਤ੍ਰਾ' ਭਾਵ ਕਿਸੇ ਪਿਤਾ ਦੀ ਆਪਣੀ ਆਤਮਾਂ ਹੀ ਪੁੱਤ੍ਰ ਰੂਪ ਹੋਕੇ ਪੈਦਾ ਹੁੰਦੀ ਹੈ। ਪਰ ਬਾਬਾ ਸ੍ਰੀ ਚੰਦ ਜੀ! ਤਾਂ ਤੂੰ ਤੂੰ ਕਰਤਾ ਤੂੰ ਰੂਪ ਵੀ ਹੋ ਚੁਕੇ ਸਨ। ਜੋ ਸੁਰਤ ਸੰਭਾਲਨ ਥੀਂ ਲੈਕੇ ਹੁਣ ਤੀਕ ਪੂਹੇ ੮੩ ਸਾਲਾਂ ਦੇ ਹੋ ਚੁਕੇ ਤੇ ਨਾਮ ਸਿੰਮ੍ਰਨ ਵਿਚ ਰਤੇ ਪਏ ਸਨ। ਫੇਰ ਜਿਨ੍ਹਾਂ ਨੇ ਗੁਰੂ ਪਿਤਾ ਦੇ ਦਸੇ ਨਾਮ ਸਿੰਮ੍ਰਨ, ਸਬਰ ਸੰਤੋਖ ਅਤੇ ਮਿੱਠ ਬੋਲਾ ਰਹਿਕੇ ਸਾਧੂ ਦੇ ਰੂਪ ਵਿਚ ਕਠੱਨ ਘਾਲ ਘਾਲੀ ਹੋਵੇ? ਉਨ੍ਹਾਂ ਵਿਚ ਤੇ ਗੁਰੂ ਨਾਨਕ ਪਿਤਾ ਵਿਚ ਕੀ ਫਰਕ ਰਹਿ ਗਿਆ ਸੀ ਜੋ ਗੁਰੂ ਜੀ ਇਨ੍ਹਾਂ ਤਾਂਈ ਉਹਾ ਰੂਪ ਨ ਜਾਣਦੇ?

ਅੱਜ ਗੁਰੂ ਰਾਮ ਦਾਸ ਵੀ ਜਿਉਂ ੨ ਸ੍ਰੀ ਬਾਬਾ ਜੀ ਦਾ ਇਸ ਅਨੂਪਮ ਸਰੂਪ ਉਦਾਸੀ ਭੇਖ ਵਿਚ ਦੀਦਾਰ ਕਰਦੇ, ਤਿਉਂ ੨ ਆਪ ਦੇ ਮਨ ਵਿਚ ਵੀ ਇਕ ਅਲੌਕਿਕ ਭਾਵਨਾ ਪੈਦਾ ਹੁੰਦੀ ਜਾ ਰਹੀ ਸੀ। ਗੁਰੂ ਜੀ ਅਨੁਭਵ ਕਰਦੇ ਸਨ ਕਿ ਗੁਰੂ ਨਾਨਕ ਪਿਤਾ ਦੀ ਗੱਦੀ ਨੂੰ ਤਾਂ ਸੱਚੇ ਦਿਲੋਂ ਇਹ ਅਪਣੀ ਵਸਤ ਜਾਣਦੇ ਸਨ, ਅਤੇ ਐਸਾ ਜਾਣਨ ਵਿਚ ਦੋਵੇਂ ਸਾਹਿਬ ਜਾਦੇ ਹੱਕ ਬਜਾਨਬ ਵੀ ਸਨ। ਪਰ ਧੰਨ ਗੁਰੂ ਨਾਨਕ! ਜੋ ਉਹਦੀਆਂ ਬੇ ਪ੍ਰਵਾਹੀਆਂ ਅਤੇ ਦਿਲ ਆਈਆਂ ਨੂੰ ਉਹੀ ਜਾਣੇ ਕਿ ਗੱਦੀ ਦੇ ਸਬੰਧ ਵਿਚ ਦੋਹਾਂ ਸਾਹਿਬ ਜਾਦਿਆਂ ਦੀ ਕਿਸੇ

ਗੱਲ ਦੀ ਪ੍ਰਵਾਹ ਨ ਕਰਕੇ ਮੇਰੇ ਇਸ ਯੋਗ ਬਨਾਣ ਨੂੰ ਸੋਚਾਂ ਸੋਚੀਆਂ ਨੇ। ਗੁਰੂ ਰਾਮ ਦਾਸ ਸਾਹਿਬ, ਇਹੋ ਜਹੀਆਂ ਭਾਵਨਾਂ ਨਾਲ ਭਰੇ ਹੋਏ ਵਾਰ ੨ ਬਾਬਾ ਸ੍ਰੀ ਚੰਦ ਜੀ ਵਲ ਵੇਖਦੇ ਅਤੇ ਸਨਮੁਖ ਬੈਠੇ ਇਨ੍ਹਾਂ ਦੀ ਅਸੀਸਾਂ ਦੇ ਛੇਤੀ ਚਾਹਵਾਨ ਸਨ।

ਹੁਣ ਬਾਬਾ ਸ੍ਰੀ ਚੰਦ ਜੀ ਨੇ ਵੀ ਅਪਣੇ ਮਿੱਠੇ ਤੇ ਪਿਆਰ ਭਰੇ ਸ਼ਬਦਾਂ ਨਾਲ ਗੁਰੂ ਜੀ ਦਾ ਸਤਿਕਾਰ ਕਰਣ ਕਰਾਣ ਵਿਚ ਕੋਈ ਕਸਰ ਨ ਰਖੀ। ਤੇ ਹਰ ਤਰ੍ਹਾਂ ਦੀ ਸੇਵਾ ਸੰਭਾਲ ਵਾਸਤੇ ਅਪਣੇ ਭਤੀਜੇ ਸ੍ਰੀ ਧਰਮ ਚੰਦ ਜੀ ਨੂੰ ਤਾਕੀਦ ਕੀਤੀ।

## "ਰਾਮ ਦਾਸ ਪੁਰ"-ਥੀਂ ਸ੍ਰੀ-"ਅੰਮ੍ਰਿਤਸਰ" ਨਾਮ

ਦੂਜੇ ਦਿਨ ਫੇਰ ਬਾਬਾ ਸ੍ਰੀ ਚੰਦ ਜੀ ਦੀ ਹਜ਼ੂਰੀ ਵਿਚ ਦੀਵਾਨ ਸਜਿਆ। ਸਾਰੇ ਜੁੜਕੇ ਬੈਠੇ ਸਨ। ਤਾਂ ਸ਼ਬਦ ਭੋਗ ਮਗਰੋਂ ਸ੍ਰੀ ਬਾਬਾ ਜੀ ਨੇ ਗੁਰੂ ਜੀ ਨੂੰ ਕੁੱਝ ਅਪਣੀ ਰਚਿਤ ਬਾਣੀ ਸੁਣਾਨ ਨੂੰ ਆਖਿਆ, ਜੋ ਗੁਰੂ ਜੀ ਨੇ ਆਸਾ ਰਾਗ ਵਿਚ—'ਹਰਿ ਅੰਮ੍ਰਿਤ ਭਿਨੇ ਲੋਇਣਾਂ ਮਨ ਪ੍ਰੇਮ ਰਤਨਾਂ ਰਾਮ ਰਾਜੇ' ੬ ਛੰਦ ੨੪ ਚੋਪਦਿਆਂ ਵਿਚ ਸੁਣਾਏ। ਜਿਨ੍ਹਾਂ ਨੂੰ ਸੁਣਕੇ ਸ੍ਰੀ ਬਾਬਾ ਜੀ ਰੱਬੀ ਸਰੂਰ ਵਿਚ ਸਰੂਰੇ ਗਏ। ਪਰ ਅਖੀਰ ਦਾ ਛੰਦ—ਹਰਿ ਜੁਗ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ' ਸੁਣ ਕੇ ਆਪ ਦੇ ਕੰਵਲ ਨੈਨ ਖਿੜ ਗਏ। ਅਤੇ ਬੁਲ੍ਹਾਂ ਦੇ ਮੋਤੀ ਇਉਂ ਡੋਹਲਣ ਕੀਤੇ--

> ਤੂੰ ਧੰਨ ਹੈਂ ਗੁਰੂ ਰਾਮ ਦਾਸ ! ਤੇਰੀ ਸਮਤਾ ਦਾ ਕੋਈ ਨਹੀਂ। ਸਾਡੇ ਪਿਤਾ ਜੀ ਨੇ ਆਸਾ ਜੀ ਦੀ ਵਾਰ ਉਚਾਰੀ। ਕੁਝ ਗੁਰੂ ਅੰਗਦ ਜੀ ਨੇ ਰਲਾਕੇ ੨੪ ਸ਼ਲੋਕਾਂ ਦਾ ਹਾਰ ਪਰੋਤਾ ਸੀ। ਇਹ ਤੁਹਾਡੇ ਆਸਾ ਰਾਗ ਦੇ ੨੪ ਛੰਦ ਵੀ ਉਸ ਹਾਰ ਦੇ ਚਮਕੀਲੇ ਨੱਗ ਸਾਬਤ ਹੋਣਗੇ, ਅਤੇ ਆਸਾ ਜੀ ਦੀ ਵਾਰ ਗਾਉਣ ਸਮੇਂ ਰਬਾਬੀ ਹਰ ਇਕ ਸ਼ਲੋਕ ਦੇ ਅਰੰਭ ਵਿਚ ਮੰਗਲ ਰੂਪ ਇਹ ਪੜ੍ਹਨਗੇ।

ਸ੍ਰੀ ਬਾਬਾ ਜੀ ਨੇ ਫੇਰ ਪੁਛਿਆ—ਅਸੀਂ ਸੁਣਿਆ ਹੈ, ਕਿ ਤੁਸੀ ਚੱਕ ਵਸਾਇਆ ਤੇ ਸ੍ਰੋਵਰ ਖੁਟਾਇਆ ਹੈ। ਅਪਣੇ ਚੱਕ ਅਤੇ ਸਰੋਵਰ ਦਾ ਨਾਂਮ ਕੀ ਰਖਿਆ ਹੈ ? ਤੱਦ ਗੁਰੂ ਜੀ ਨੇ ਦਸਿਆ ਕਿ ਚੱਕ ਨੂੰ 'ਰਾਮ ਦਾਸ ਪੁਰ ਅਤੇ ਸਰੋਵਰ ਨੂੰ ਰਾਮ ਦਾਸ ਸਰ' ਲੋਕੀ ਬੁਲਾਂਦੇ ਹਨ। ਸ੍ਰੀ ਬਾਬਾ ਜੀ ਨੇ ਕਿਹਾ—ਠੀਕ ਹੀ! ਤੁਸੀਂ ਰਾਮ ਦੇ ਦਾਸ ਹੋ ! ਸਗੋਂ ਤੁਸਾਡੇ ਤਾਂ ਪ੍ਰੱਤਖ ਰਾਮ ਦਾ ਨਿਵਾਸ ਹੈ। ਪਰ ਅਪਣੇ ਨਾਂਮ ਦੀ ਥਾਂ ਇਸ ਚੱਕ ਦਾ ਤੇ ਸਰੋਵਰ ਦਾ ਨਾਂਮ 'ਅੰਮ੍ਰਿਤਸਰ' ਰਖੀਏ। ਕਿ ਇਥੇ 'ਹਰੀ ਦਾ ਮੰਦਰ' ਬਣ ਕੇ ਨਾਂਮ ਅੰਮ੍ਰਿਤ ਦਾ ਸਦਾ ਪ੍ਰਵਾਹ ਚਲੇਗਾ। ਇਥੇ ਸਾਕਤ ਨਿਗੁਰਿਆਂ ਨੂੰ ਤ੍ਰਿਸਕਾਰ ਅਤੇ ਗੁਰੂ ਵਾਲਿਆਂ (ਗੁਰਮੁਖਾਂ) ਨੂੰ ਸਤਕਾਰ ਮਿਲੇਗਾ। ਤੁਹਾਡਾ ਗੁਰੂ ਨਾਨਕ ਦਾ ਘਰ ਹੈ। ਅਤੇ ਉਹਨਾਂ ਦੇ ਸ੍ਰੀ ਮੁਖਵਾਕ ਸ਼ਬਦ ਰਾਂਹੀ—'ਅੰਮ੍ਰਿਤਸਰ' ਨਾਂਮ ਉਨ੍ਹਾਂ ਵਲੋਂ ਹੀ ਰਖਿਆ ਜਾਣਿਆ ਜਾਏਗਾ"* ਜੋ ਸਾਡੇ ਪਾਸ ਇਉਂ ਲਿਖਿਆ ਪਿਆ ਹੈ—

ਸਤਿਗੁਰ ਮਿਲੈ ਤ ਮਹਿਲ ਬੁਲਾਏ।
ਸਚੀ ਦਰਗਹਿ ਗਤਿ ਪਤਿ ਪਾਏ।
ਸਾਕਤ ਠਉਰ ਨਹੀਂ "ਹਰਿ ਮੰਦਰ"
ਜਨਮ ਮਰੈ ਦੁਖ ਪਾਇਆ ॥੭॥
ਸੇਵਹੁ ਸਤਿਗੁਰ ਸਮੁੰਦੁ ਅਥਾਹ।
ਪਾਵਹੁ ਨਾਮੁ ਰਤਨੁ ਧਨੁ ਲਾਹਾ ॥

*ਇਸ ਗਲ ਦਾ ਹਵਾਲਾ ਗੁਰੂ ਗ੍ਰੰਥ ਸਾਹਿਬ ਅੰਦਰ ਮੌਜੂਦ ਹੈ ਕਿ ਪਹਿਲੇ ਸਰੋਵਰ ਦਾ ਨਾਮ ਤੇ ਚੱਕ ਦਾ ਇਹੋ ਸੀ 'ਰਾਮ ਦਾਸ ਸਰੋਵਰ' ਵਰ ਨਾਤੇ' ਵਾ

'ਵਸਦੀ ਸਘਨ ਅਪਾਰ ਅਨੂਪ ਰਾਮ ਦਾਸ ਪੁਰ।
ਹਰ ਹਾਂ ਨਾਨਕ ਕਸ ਮਲ ਜਾਏ ਨਾਏ ਰਾਮ ਦਾਸ ਸਰ।'

ਪਰ ਬਾਬਾ ਸ੍ਰੀ-ਚੰਦ ਜੀ ਦੀ ਪਰੇਰਨਾ ਨਾਲ ਹੀ ਬਦਲ ਕੇ 'ਸ੍ਰੀ ਅੰਮ੍ਰਿਤਸਰ' ਨਾਮ ਰਖਿਆ ਗਿਆ। ਜੋ ਹੁਣ ਤੀਕ ਸ੍ਰੀ ਅੰਮ੍ਰਿਤਸਰ ਮਸ਼ਹੂਰ ਹੈ।

ਬਿਖਿਆ ਮਲੁ ਜਾਇ ਅੰਮ੍ਰਿਤਸਰ ਨਾਵਹੁ ।
ਗੁਰ ਸਰ ਸੰਤੋਖ ਪਾਇਆ ॥ ੮ ॥
(ਮਾਰੂ ਮਹਲਾਂ ੧ ਪੰਨਾਂ ੧੦੪੩ ਗੁਰੂ ਗ੍ਰੰਥ ਜੀ)

ਇਹ ਵਾਕ ਸੁਣਕੇ ਗੁਰੂ ਰਾਮ ਦਾਸ ਜੀ ਪ੍ਰਸੰਤਾ ਨਾਲ ਭਰੇ ਗਏ । ਆਪ ਨੇ ਪ੍ਰਵਾਨ ਕੀਤਾ ਤੇ ਸੀਸ ਝੁਕਾਇਆ । ਇਹ ਹਾਲ ਸ੍ਰੀ ਚੰਦ ਪ੍ਰਕਾਸ਼ ਧਿਆਇ ੫੮ ਵਿਚ ਇਉਂ ਲਿਖਿਆ ਹੈ—

ਰਾਮ ਦਾਸ ਜੀ ਗਿਰਾ ਅਲਈ । ਰਾਮ ਦਾਸ ਚੱਕ ਕਹਤ ਲੁਕਾਈ,
ਸ੍ਰੀ ਚੰਦ ਟੇਰਤ ਇਹ ਨਹੀਂ ਨਾਂਮੂ । ਇਹ ਤੋ ਹੈ ਹਰ ਜੀ ਕਾ ਧਾਮੂੰ ।
ਤਾਲ ਨਾਂਮ ਅੰਮ੍ਰਿਤਸਰ ਰਾਖੋ । ਇਹੀ ਨਾਂਮ ਨਿਜ ਪੁਰ ਕਾ ਭਾਖੋ ।
ਰਿੱਧ ਸਿੱਧਬਾਸੇ ਇਸ ਬਾਂਈ । ਬਸਨ ਹਾਰ ਦੁਖ ਪਾਵੇ ਨਾਹੀ ।
ਦੇ ਕਰ ਵਰ ਸਿਰ ਪਾਉ ਦਿਵਾਇਆ ।
ਰਾਮ ਦਾਸ ਗੁਰ ਵਿਦਾ ਕਰਾਇਆ ।

ਇਉਂ ਵਰਦਾਨ ਦੇ ਕੇ ਆਪ ਨੇ ਗੁਰੂ ਰਾਮ ਦਾਸ ਸਾਹਿਬ ਨੂੰ ਸਿਰੋਪਾਉ ਦਿਤਾ ਤੇ ਆਦਰ ਮਾਨ ਨਾਲ ਵਿਦਾ ਕੀਤੇ । ਗੁਰੂ ਜੀ ਨੇ ਚਲ਼ਣ ਵੇਲੇ ਸ੍ਰੀ ਬਾਬਾ ਜੀ ਪਾਸ ਬੇਨਤੀ ਕੀਤੀ ਕਿ ਜਿਸ ਥਾਂ (ਮਾੜੇ ਚੱਕ) ਦਾ ਆਪ ਨੇ 'ਭਵਿਖਤ' ਇਤਨਾ ਸੁੰਦਰ ਦਸਿਆ ਹੈ, ਕਦੀ ਆਪ ਵੀ ਚਰਨ ਪਾਕੇ ਉਸ ਥਾਂ ਨੂੰ ਸੁਹਾਵਣਾ ਕਰੀਏ । ਸ੍ਰੀ ਬਾਬਾ ਜੀ ਨੇ ਪ੍ਰਵਾਨਗੀ ਦਿਤੀ ਕਿ ਜਦੋਂ ਵੀ ਅਨ ਜਲ ਨੇ ਖਿਚ ਕੀਤੀ ਜ਼ਰੂਰ ਆਂਵਾਂਗੇ । ਇਉਂ ਸ੍ਰੀ ਬਾਬਾ ਜੀ ਦੀਆਂ ਖੁਸ਼ੀਆਂ ਪਾਕੇ ਗੁਰੂ ਜੀ ਸ੍ਰੀ ਅੰਮ੍ਰਿਤਸਰ ਆਣ ਬਿਰਾਜੇ ਸਨ ।

## ਬਾਬਾ ਸ੍ਰੀ ਚੰਦ ਜੀ ਸ੍ਰੀ ਅੰਮ੍ਰਿਤਸਰ ਆਏ

ਬਾਬਾ ਸ੍ਰੀ ਚੰਦ ਜੀ ਨੂੰ ਬਾਰਠ ਰਹਿਦਿਆਂ ਹੁਣ ਦੋ ਸਾਲ ਹੋਰ ਬੀਤਨ ਵਾਲੇ ਸਨ । ਆਪ ਜੀ ਸਦਾ ਹੀ ਆਪਣੀ ਗੁਫਾ ਅੰਦਰ ਮੱਸਤ ਰਹਿੰਦੇ । ਕਈ ੨ ਦਿਨ ਦੀ ਸਮਾਧੀ ਪਿਛੋਂ ਜਦ ਅੱਖ ਖੁਲਦੀ ਤਾਂ ਰਸ ਭਰੀ ਨਜ਼ਰ ਨਾਲ ਦਰਸ਼ਕਾਂ ਤਾਂਈ ਵੇਖ ੨ ਕੇ ਉਨ੍ਹਾਂ ਦੇ ਮੁਰਝਾਏ

ਮਨ ਵੀ ਖਿੜਾ ਦਿੰਦੇ। ਕਈ ਤਰ੍ਹਾਂ ਦੇ ਅਭਲਾਖੀ ਆਂਉਂਦੇ ਸਨ। ਜਿਨ੍ਹਾਂ ਨੂੰ ਫੇਰ ਆਪਣੇ ਮਨੋਹਰ ਉਪਦੇਸ਼ਾਂ ਤੇ ਅਸੀਸਾਂ ਨਾਲ ਠਾਰ ਦਿਤਾ ਕਰਦੇ ਸਨ। ਇਉਂ ਆਪ ਜੀ ਇਕ ਦਿਨ ਸਮਾਧੀ ਥੀਂ ਉਥਾਨ ਹੋ ਕੇ ਸੰਗਤ ਨੂੰ ਨਿਹਾਲ ਕੀਤਾ ਅਤੇ ਕਮਲੀਆ ਜੀ ਨੂੰ ਆਖਿਆ—ਭਾਈ ਜੀ ! ਸ੍ਰੀ ਅੰਮ੍ਰਿਤਸਰ ਜਾਕੇ 'ਗੁਰੂ ਰਾਮ ਦਾਸ' ਜੀ ਨੂੰ ਦਿਤਾ ਬਚਨ ਪੂਰਾ ਕਰਨਾ ਹੈ। ਤੇ ਅਜ ਹੀ ਜਾਣ ਦਾ ਸੰਕਲਪ ਹੈ।

ਭਾਈ ਕਮਲੀਆ ਜੀ ਨੇ ਸੀਸ ਝੁਕਾਇਆ। ਸਤਿ ਬਚਨ ਕਿਹਾ ਅਤੇ ਸ੍ਰੀ ਬਾਬਾ ਜੀ ਦੀ ਸੇਵਾ ਵਿਚ ਨਾਲ ਹੋਕੇ ਚਾਲੇ ਪਾ ਦਿਤੇ। ਆਪ ਜੀ ਰਾਹ ਵਿਚ ਕਿਤੇ ੨ ਇਕ ਦੋ ਦਿਨ ਰਹਿਕੇ ਪ੍ਰੇਮੀਆਂ ਨੂੰ ਨਿਹਾਲ ਕਰਦੇ ਹੋਏ ਸ੍ਰੀ ਅੰਮ੍ਰਿਤਸਰ ਆਏ, ਨਗਰ ਥੀਂ ਬਾਹਰ ਡੇਰਾ ਕੀਤਾ ਇਹ ਸਾਲ ਸੰਮਤ ੧੬੩੬ ਦਾ ਸੀ ਜਦ ਕਿ ਆਪ ਜੀ ਅੰਮ੍ਰਿਤ ਸਰ ਆਏ ਸਨ।

'ਗੁਰਪ੍ਰਤਾਪ ਸੂਰਜ ਪ੍ਰਕਾਸ਼' ਦੀ ਰਾਸ ੨ ਅੰਸ ੧੪ ਅਤੇ ਤਵਾਰੀਖ ਖਾਲਸਾ ਗਿਆਨੀ ਗਿਆਨ ਸਿੰਘ ਤੇ ਪੰਥ ਪ੍ਰਕਾਸ਼ ਵਿਚ ਵੀ ਲਿਖਿਆ ਹੈ ਕਿ ਬਾਬਾ ਸ੍ਰੀ ਚੰਦ ਜੀ ਜੱਦ ਅੰਮ੍ਰਿਤ ਸਰ ਆਏ ਤਾਂ ਗੁਰੂ ਰਾਮ ਦਾਸ ਜੀ ਨੇ ਭਾਰੀ ਸਵਾਗਤ ਤੇ ਸਤਿਕਾਰ ਕੀਤਾ। ਸ੍ਰੀ ਬਾਬਾ ਜੀ ਨੂੰ ਇਕ ਉਚੇ ਸਿੰਘਾਸਨ ਤੇ ਬਿਠਾ ਕੇ ਗੁਰੂ ਜੀ ਨੇ ਪ੍ਰਦੱਖਨਾਂ ਕੀਤੀ ਤੇ ਸਨਿੰਮ੍ਰ ਨਿਮਸਕਾਰ ਕਰ ਆਪ ਜੀ ਕੁੱਝ ਨੀਵੀਂ ਥਾਂ ਹੋ ਬੈਠੇ ਤੇ ਨਿਮ੍ਰਤਾ ਵਿਚ ਭਰ ਕੇ ਬਾਬਾ ਜੀ ਨੂੰ ਵੇਖਣ ਲਗੇ। ਐਸਾ ਕਰਨ ਵੀ ਕਿਉਂ ਨ ? ਜੱਦ ਕਿ ਬਾਬਾ ਜੀ ਇਸ ਯੋਗਤਾ ਦੇ ਲਾਇਕ ਸਨ—

ਉਚ ਸਥਾਨ ਸ੍ਰੀ ਚੰਦ ਬਿਠਾਏ। ਆਪ ਨਿਮ੍ਰ ਕਰ-ਤਰੈ-ਤਕਾਏ।
ਸ੍ਰੀ ਚੰਦ ਬੋਲੇ ਤੱਤ ਕਾਲੂ। ਕਰਤ ਪ੍ਰਦਖਨਾਂ ਪ੍ਰੇਮ ਦਿਆਲੂ।
(ਸੂਰਜ ਪ੍ਰਕਾਸ਼ ਰਾਸ ੨ ਅੰਸੂ ੧੪)

ਐਸੇ ਹੀ ਬਾਬਾ ਸ੍ਰੀ ਚੰਦ ਵੀ ਗੁਰੂ ਰਾਮ ਦਾਸ ਜੀਦੀ ਮਹਾਨਤਾ ਥੀਂ ਜਾਣੂੰ ਸਨ। ਇਥੇ ਆਕੇ ਹੁਣ ਦੋਹਾਂ ਧਿਰਾਂ ਦੀ—'ਬ੍ਰਹਮ ਗਿਆਨੀ

ਕੀ ਗੱਤ ਬ੍ਰਹਮ ਗਿਆਨੀ ਜਾਨੈ' ਵਾਲੀ ਗੱਲ ਸੀ ਤੇ ਦੂਜੀ ਵੇਰ ਦੇ ਇਸ ਮੇਲ ਮਿਲਾਪ ਵਿਚ ਚੰਗੀ ਖੁੱਲ ਡੁੱਲ ਕੇ ਬਚਨ ਬਿਲਾਸ ਕਰਣ ਲਗੇ ਸਨ। ਜੋ ਦੋਹਾਂ ਧਿਰ੍ਹਾਂ ਨੂੰ ਮਨ ਭਾਂਵਦੇ ਤੇ ਪਿਆਰੇ ਭਾਸਦੇ ਸਨ।

ਸ੍ਰੀ ਬਾਬਾ ਜੀ, ਇਕ ਦਿਨ ਅਪਣੇ ਸਨਮੁਖ ਬੈਠੇ 'ਗੁਰੂ ਰਾਮ ਦਾਸ' ਜੀ ਦੀ ਭਰ ਜਵਾਨੀ, ਸੁੰਦਰਤਾ ਅਤੇ ਗੰਭੀਰਤਾ ਨੂੰ ਅਨੁਭਵ ਕਰਦੇ ਪਏ ਸਨ ਕਿ ਕਿਤਨੀ ਪ੍ਰਭਤਾ ਅਤੇ ਗਭਰੂ ਪੰਨ ਦੇ ਹੁੰਦਿਆਂ ਵੀ ਇਹ ਨਿਰਮਾਨ ਮਨ ਹਨ। ਗੁਰੂ ਜੀ ਦਾ ਗੋਰਾ ਸ੍ਰੀਰ, ਸੋਹਣਾਂ ਤੇ ਸੁਹਾਵਾ ਮੁਖ, ਸਹਿਜ ਤੇ ਗੰਭੀਰਤਾ ਭਰੀ ਬਾਂਣੀ (ਬੋਲ ਚਾਲ) ਅੰਮ੍ਰਿਤ ਭਿੰਨੇ ਨੈਨ–ਖੁਲ੍ਹਾ ਚੋੜਾ ਅਤੇ ਭਾਗ ਭਰਿਆ ਮਸਤਕ ਡਿੱਠਾ। ਤਿਵੇਂ ਹੀ ਗੁਰੂ ਜੀ ਦੇ ਕਾਲੇ ਚਮਕੀਲੇ ਅਤੇ ਲੰਮੇ ਦਾਹੜੇ ਨੂੰ ਵੇਖਕੇ ਬਾਬਾ ਜੀ ਮਸੂਸ ਕਰਦੇ ਸਨ। ਕਿ ਬਾਕੀ ਸਾਰੇ ਢੁੱਕਵੇਂ ਸ੍ਰੀਰ ਨਾਲੋਂ ਇਨ੍ਹਾਂ ਦਾ ਦਾਹੜਾ ਕੁਝ ਵਧੇਰੇ ਵਧ ਆਇਆ ਹੈ। ਤੱਦ ਹਸਦੇ ੨ ਹਸਦੇ ਗੁਰੂ ਜੀ ਦੀ ਨਿੰਮ੍ਰਤਾ ਪ੍ਰਖਣ ਨੂੰ ਜੀ ਕਰ ਆਇਆ, ਤੇ ਪਿਆਰ ਭਰੀ ਹਾਸੀ ਨਾਲ ਬਾਬਾ ਜੀ ਨੇ ਆਖਿਆ—ਰਾਮ ਦਾਸ ਜੀਉ ! ਇੱਤਨਾ ਦਾਹੜਾ ਕਿਉਂ ਵਧ ਆਇਆ ਹੈ ? ਉਤਰ ਵਿਚ ਗੁਰੂ ਜੀ ਨੇ ਜੁਬਾਨੀ ਤਾਂ ਇਹੋ ਬਚਨ ਕਿਹਾ, ਕਿ ਆਪ ਜੈਸੇ ਮਹਾਂਨ ਸਾਧੂਆਂ ਦੇ ਚਰਨ ਝਾੜਨ ਨੂੰ ਵੱਧ ਆਇਆ ਹੈ, ਪਰ ਅਸਲੀ ਤੋਰ ਤੇ ਹੱਥ ਨਾਲ ਅਪਣਾ ਦਾਹੜਾ ਫੜਕੇ ਗੁਰੂ ਜੀ ਨੇ ਬਾਬਾ ਸ੍ਰੀ ਚੰਦ ਜੀ ਦੇ ਚਰਨ ਝਾੜਨੇ ਸ਼ੁਰੂ ਕੀਤੇ*

ਸ੍ਰੀ ਬਾਬਾ ਜੀ ਇਨ੍ਹਾਂ ਦੀ ਇਸ ਅੱਤ ਨਿੰਮਰਤਾ ਅਤੇ ਗ੍ਰੀਬੀ ਨੂੰ ਵੇਖਕੇ ਬਹੁਤ ਖੁਸ਼ ਹੋਇ। ਆਪ ਜੀ ਅੱਤ ਪ੍ਰੇਮ ਨਾਲ ਭਰੇ ਗਏ, ਤੇ

---

*ਦੇਖੋ—ਪੰਥ ਪ੍ਰਕਾਸ਼ ਚੌਥੀ ਵੇਰ ਛਪਿਆ ਸਫਾ ੬੪੦ ਅਤੇ ਸੂਰਜ ਪ੍ਰਕਾਸ਼ ਰਾਸ ੨ ਅੰਸ ੧੪ ਵਿਚ ਇਉਂ ਲਿਖਿਆ ਹੈ ਕਿ ਬਾਬਾ ਜੀ ਨੇ ਆਖਿਆ— 'ਇਤਨਾਂ ਦਾਹੜਾ ਕਿਉਂ ਵਧਾਇਆ ਹੈ' ਇਸ ਥੀ ਤਾਂ ਬਾਬਾ ਜੀ ਵਲੋਂ ਦਾਹੜੇ ਉਤੇ ਤਰਕ ਕੀਤੀ ਭਾਸਦੀ ਹੈ। ਪਰ ਐਸਾ ਨਹੀਂ ਹੈ। ਕਿ ਬਾਬਾ ਜੀ ਆਪ ਜਟਾ ਜੂਟ ਸਨ। ਉਹ ਦਾਹੜੇ ਦੇ ਵਿਰੁਧ ਨਹੀਂ ਸਨ।

ਅਪਣੇ ਹਥ ਨਾਲ ਐਸਾ ਕਰਣ ਥੀਂ ਹਟਾ ਦਿਤਾ। ਫੁਰਮਾਇਆ—ਕਿ ਸੋਹਣਾ ਉਤਰ ਹੈ। ਬੱਸ ਕਰੋ! ਅਤੇ ਪਹਿਲੀ ਤਰ੍ਹਾਂ ਹੀ ਅੱਜ ਵੀ ਬਾਣੀ ਸੁਣਾਕੇ ਨਿਹਾਲ ਕਰੋ! ਤੱਦ ਆਗਿਆ ਪਾਕੇ ਗੁਰੂ ਜੀ ਨੇ ਇਸ ਸਮੇਂ ਨਾਲ ਢੁਕੱਦਾ ਸ਼ਬਦ ਆਪਣੇ ਸ੍ਰੀ ਮੁਖਵਾਕ ਥੀਂ ਇਹ ਸੁਣਾਇਅ—

ਪ੍ਰਭਾਤੀ ਮਹਲਾ ੪

ਉਗਵੈ ਸੂਰੁ ਗੁਰ ਮੁਖਿ ਹਰਿ ਬੋਲਹਿ
ਸਭ ਰੈਨ ਸਮਾਲਹਿ ਹਰਿ ਗ੍ਹਾਲ ॥
ਹਮਰੈ ਪ੍ਰਭਿ ਹਮ ਲੋਚ ਲਗਾਈ
ਹਮ ਕਰਹ ਪ੍ਰਭੂ ਹਰਿ ਭਾਲ ॥ ੧ ॥
ਮੇਰਾ ਮਨ ਸਾਧੂ ਧੂਰ ਰਵਾਲ ।
ਹਰਿ ਹਰਿ ਨਾਮ ਦ੍ਰਿੜਾਇਓ ਗੁਰ ਮੀਠਾ
ਗੁਰ ਪੱਗ ਝਾਰਹ ਹਮ ਬਾਲ ॥ ੧ ਰਹਾਉ ॥
ਸਾਕਤ ਕਉ ਦਿਨੁ ਰੈਨਿ ਅੰਧਾਰੀ
ਮੋਹ ਫਾਥੇ ਮਾਇਆ ਜਾਲ ॥
ਖਿਨ ਪਲ ਹਰਿ ਪ੍ਰਭ ਰਿਦੈ ਨ
ਵਸਿਓ ਰਿਨਿ ਬਾਧੇ ਬਹੁ ਬਿਧਿ ਬਾਲ ॥੨॥
ਸਤਿ ਸੰਗਤਿ ਮਿਲਿ ਮਤਿ ਬੁਧਿ
ਪਾਈ ਹਉ ਛੂਟੇ ਮਮਤਾ ਜਾਲ ॥
ਹਰਿ ਨਾਮਾ ਹਰਿ ਮੀਠ ਲਗਾਨਾ
ਗੁਰਿ ਕੀਏ ਸਬਦ ਨਿਹਾਲ ॥ ੩ ॥
ਹਮ ਬ੍ਰਾਰਕ ਗੁਰ ਅਗਮ ਗੁਸਾਈ
ਗੁਰ ਕਰਿ ਕਿਰਪਾ ਪ੍ਰਤਿ ਪਾਲ ॥
ਬਿਖ ਭਉਜਲ ਡੁਬਦੇ ਕਾਢਿ ਲੇਹੁ
ਪ੍ਰਭ ਗੁਰ ਨਾਨਕ ਬਾਲ ਗੁਪਾਲ ॥੪॥

ਇਹ ਸ਼ਬਦ ਸੁਣਕੇ ਵੀ ਸ੍ਰੀ ਬਾਬਾ ਜੀ ਗੱਦ ੨ ਹੋਏ, ਅਤੇ ਬਹੁਤ ਅਸੀਸਾਂ ਦਿਤੀਆਂ । ਗੁਰੂ ਜੀ ਨੇ ਸ੍ਰੀ ਬਾਬਾ ਜੀ ਨੂੰ 'ਸ੍ਰੀ ਅੰਮ੍ਰਿਤਸਰ' ਦਾ ਖੁਟਾਇਆ ਤਾਲ ਅਤੇ ਵਿਚਾਲੇ ਹਰਿ ਮੰਦਰ ਬਨਵਾਣ ਦੀ ਤਜਵੀਜ਼ ਵੀ ਦਸੀ। ਬਾਬਾ ਸ੍ਰੀ ਚੰਦ ਜੀ ਨੇ ਬਹੁਤ ਬਹੁਤ ਸਲਾਹਿਆ । ਫੇਰ ਕੁਝ ਦਿਨ ਹੋਰ ਰਹਿਣ ਮਗਰੋਂ ਆਪ ਜੀ ਮੁੜ ਬਾਰਠ ਨੂੰ ਚਲੇ ਆਏ ।

## ਪਠਾਨ ਕੋਟ ਨਗਰ ਵਸਨ ਦਾ ਕਾਰਨ

ਇਥੇ ਬਾਰਠ ਵਿਚ ਇਕ 'ਬਾਰੇ ਖਾਨ' ਪਠਾਨ ਰਹਿੰਦਾ ਸੀ । ਇਹ ਕਈ ਵੇਰ ਸ੍ਰੀ ਬਾਬਾ ਜੀ ਦੇ ਮਨੋਹਰ ਉਪਦੇਸ਼ ਸੁਣ ੨ ਕੇ ਸਰਧਾਲੂ ਹੋ ਚੁਕਾ ਸੀ, ਅਤੇ ਬਾਰਠ ਨਾਲ ਲਗਦੇ ਬਹੁਤ ਵਡੇ ਤਲੱਕੇ ਦਾ ਮਾਲਕ ਸੀ। ਇਹਦੇ ਪੁੱਤਰ ਨੇ ਇਕ ਦਿਨ ਸ੍ਰੀ ਬਾਬਾ ਜੀ ਦੇ ਵੇਖਦੇ ਹੀ ਇਕ ਰੁੱਖ ਉਤੋਂ ਦੀ ਬੰਦੂਕ ਦੇ ਫਾਇਰ ਨਾਲ ਕੁਝ ਪੰਖੇਰੂ ਮਾਰੇ । ਜੋ ਤੜਪਦਿਆਂ ਨੂੰ ਦੌੜ ਕੇ ਕੋਹਿਆ ਵਾ ਹਲਾਲ ਵੀ ਕੀਤਾ ।

ਸ੍ਰੀ ਬਾਬਾ ਜੀ ਵੈਸ਼ਨੂ ਤੱਬ੍ਹਾ ਦੇ ਕੋਮਲ ਦਿਲ ਵਾਲੇ ਸਨ । ਅਪਣੇ ਸਾਹਮਣੇ ਹੋਈ ਇਸ ਦੁਰ ਘਟਣਾਂ ਨੂੰ ਸਹਿ ਨ ਸਕੇ, ਤੇ ਸਹਿਜੇ ਹੀ ਬਚਨ ਕੀਤਾ । 'ਇਨ੍ਹਾਂ ਦੀ ਤੜਪ ਤੇ ਦਰਦ ਨੂੰ ਤਦੇ ਜਾਣ ਸਕੇਂ, ਜੇ ਤੂੰ ਵੀ ਐਸਾ ਹੀ ਤੜਫ ਕੇ ਮਰੇਂ" ! ਬੱਸ ਉਹ ਲੜਕਾ ਉਥੇ ਹੀ ਪੇਟ ਦੇ ਸੂਲ ਨਾਲ ਤੜਫ ੨ ਕੇ ਮਰ ਗਿਆ । ਅਤ ਇਹ ਖਬਰ ਸਾਰੇ ਪਿੰਡ ਵਿਚ ਧੁੰਮ ਗਈ ।

ਇਸ ਬਾਰੇ ਖਾਨ ਦਾ ਇਕੋ ਇਕ ਪੁੱਤਰ ਸੀ । ਰੋਂਦੇ ਕੁਰਲਾਂਦੇ ਨੇ ਲਾਸ਼ ਚੁਕਾ ਕੇ ਬਾਬਾ ਜੀ ਦੇ ਅਗੇ ਆਣ ਰਖਾਈ ਤੇ ਮਿੰਨਤਾਂ ਤਰਲਿਆਂ ਦੀ ਹੱਦ ਮੁਕਾ ਦਿਤੀ । ਇਸਨੇ ਬੇਨਤੀ ਕੀਤੀ, ਜਿਉਂ ਜਾਣੋ ਤਿਉਂ ਸੌਤਰਾ ਬਨਾਵੋ । ਤੱਦ ਬਾਬਾ ਜੀ ਨੇ ਫੁਰਮਾਇਆ । ਇਕੋ ਤਰੀਕਾ ਹੈ ! ਇਹ ਥਾਂ ਛੱਡ ਕੇ ਕਿਤੇ ਦੂਜੀ ਥਾਂ ਜਾ ਰਹੋ ! ਅਸੀਂ ਅਪਣੇ ਹੁੰਦੇ

ਕੋਈ ਜੀਵ ਘਾਤਕ ਇਥੇ ਨਹੀਂ ਰਹਿਣ ਦਿਆਂਗੇ। ਬਾਰੇ ਖਾਨ ਨੇ ਮਨਜ਼ੂਰ ਕੀਤਾ। ਤੇ ਬਾਬਾ ਜੀ ਨੇ ਤਰਸ ਖਾਕੇ ਸੱਤ ਨਾਮ ਮੰਤ੍ਰ ਦੇ ਉਚਾਰਨ ਨਾਲ ਪਾਣੀ ਦਾ ਛਿਟਾ ਮਾਰਕੇ ਉਹਦੇ ਬੇਟੇ ਨੂੰ ਜਿਵਾ ਦਿਤਾ।

ਬਾਰੇ ਖਾਨ ਨੂੰ ਕੀਤੇ ਇਕਰਾਰ ਦਾ ਪਤਾ ਸੀ ਕਿ ਬਚਨ ਨਾ ਪਾਲਣ ਦਾ ਫੇਰ ਕੀ ਫੱਲ ਹੋਣਾ ਹੈ? ਇਸਨੇ ਛੇਤੀ ਹੀ ਬਾਰਠ ਨੂੰ ਛੱਡ ਕੇ ਕੁਝ ਕੋਹਾਂ ਦੀ ਵਿਥ ਉਤੇ ਅਪਣੀ ਜ਼ਮੀਨ ਵਿਚ ਇਕ ਥਾਂ ਤੰਬੂ ਲਵਾ ਕੇ ਵਸਣ ਲਗਾ। ਫੇਰ ਛੋਟਾ ਜਿਹਾ ਕਿਲ੍ਹਾ ਜਿਸ ਦੇ ਅੰਦਰ ਰਿਹਾਸ਼ੀ ਮਕਾਨ ਵੀ ਬਣਾਏ। ਮਹੂਰਤ ਸਮੇਂ ਇਸਨੇ ਸ੍ਰੀ ਬਾਬਾ ਜੀ ਨੂੰ ਵੀ ਲਿਆਂਦਾ ਤੇ ਬੇਨਤੀ ਕੀਤੀ, ਕਿ ਆਪ ਜੀ! ਅਪਣੀ ਜ਼ੁਬਾਨ ਮੁਬਾਰਕ ਥੀਂ ਇਹਨਾ ਨਾਮ ਰਖੀਏ? ਸ੍ਰੀ ਬਾਬਾ ਜੀ ਨੇ ਨਾਮ 'ਪਠਾਨ-ਕੋਟ' ਰੱਖ ਸੁਣਾਇਆ। ਫੇਰ ਆਪ ਜੀ ਇਕ ਦਿਨ ਅਤੇ ਇਕ ਰਾਤਕੇ ਰਹਿ ਮੁੜ ਬਾਰਠ ਵਿਚ ਆਣ ਨਿਵਾਸ ਕੀਤਾ।

---

## ਬਾਬਾ ਧਰਮ ਚੰਦ ਜੀ ਦੀ ਸ਼ਾਦੀ

ਇਥੇ ਬਾਰੇ ਖਾਨ! ਪਠਾਨ ਦਾ ਇਕ ਦੀਵਾਨ ਸੀ। ਇਹਦਾ ਨਾਮ ਉਤਮ ਚੰਦ ਅਤੇ ਜ਼ਾਤ ਦਾ ਖਤਰੀ ਸੀ। ਬਾਰੇ ਖਾਂ ਦੇ ਬਾਰਠ ਛੱਡ ਜਾਣ ਤੇ ਇਹ ਵੀ ਨਾਲੇ ਗਿਆ ਸੀ। ਇਹਦੇ ਘਰ ਇਕ ਜਵਾਨ ਕੰਨਿਆਂ ਜਿਸ ਦਾ ਨਾਮ 'ਲਾਜ ਵੰਤੀ' ਸੀ। ਇਹ ਬੜੀ ਭਾਗਵਾਨ ਤੇ ਸੀਲ ਸੁਭਾਉ ਦੀ ਸੀ। ਇਸਦੇ ਮਾਤਾ ਪਿਤਾ ਇਹਦੇ ਨਾਤੇ ਦੀ ਭਾਲ ਦੀਆਂ ਗੱਲਾਂ ਕਰਦੇ ੨ ਇਕ ਰਾਤ ਨੂੰ ਸੁਤੇ ਸਨ। ਤੇ ਸੁਪਣੇ ਵਿਚ ਇਕੋ ਸਮੇਂ ਦੋਹਾਂ ਨੂੰ 'ਗੁਰੂ ਨਾਨਕ' ਜੀ ਨੇ ਦਰਸ਼ਨ ਦੇ ਆਖਿਆ ਕਿ—'ਤੁਹਾਡੀ ਲਾਜ ਵੰਤੀ ਸਾਡੇ ਧਰਮ ਚੰਦ ਦੀ ਅਮਾਨਤ ਹੈ' ਹੋਰ ਪਾਸੇ ਦਾ ਧਿਆਨ ਛੱਡ ਕੇ ਸ੍ਰੀ ਚੰਦ ਜੀ ਨੂੰ ਜਾਕੇ ਆਖੋ।

ਇਹ ਸੁਪਣਾ ਸੀ ਕਿ ਇਨ੍ਹਾਂ ਲਈ ਭਾਗਾਂ ਦੇ ਭੰਡਾਰ ਖੁਲੱਣ

ਲਗੇ ਸਨ। ਦੋਵੇਂ ਖੁਸ਼ ਵੀ ਤੇ ਹੈਰਾਨ ਵੀ ਹੋਇ। ਪਰ ਇਕੋ ਸਮੇਂ ਦੋਹਾਂ ਨੂੰ ਇਕੋ ਜਿਹਾ ਸੁਪਨਾ ਆਇਆ ਸੀ। ਜਿਵੇਂ ਦੋ ਜਾਗਦੇ ਬੰਦਿਆਂ ਨੂੰ ਕੋਈ ਕੁਝ ਸੁਨਿਹਾ ਦਿੰਦਾ ਹੈ। ਇਸ ਗੱਲ ਨੂੰ ਇਨ੍ਹਾਂ ਨੇ ਸੱਚ ਮੁੱਚ ਅਪਣੇ ਤੇ ਗੁਰੂ ਨਾਨਕ ਦੀ ਬਖਸ਼ਸ਼ ਜਾਣੀ ਤੇ ਸਾਰੀ ਗੱਲ ਬਾਤ ਬਾਰੇ ਖਾਨ ਤਾਂਈ ਵੀ ਆਖੀ। ਉਸਨੇ ਵੀ ਸ਼ਲਾਘਾ ਕੀਤੀ ਕਿ ਸੋਹਣਾ ਜਵਾਨ ਅਤੇ ਹਾਣ ਦਾ ਵਰ ਹੈ। ਦੂਜਾ ਇਸਦੀ ਪੁੱਤ੍ਰੀ ਨੇ ਗੁਰੂ ਨਾਨਕ ਜੀ ਦੀ ਪੋਤ੍ਰੇ ਨੂੰਹ ਕਹਾਣਾਂ ਸੀ। ਇਸ ਤੋਂ ਵਧ ਕੇ ਇਹਨੂੰ ਕੀ ਲੋੜੀਦਾ ਸੀ? ਪਰ ਸ੍ਰੀ ਚੰਦ ਜੀ ਨੇ ਅਜੇ ਤੀਕ ਅਪਣੇ ਭਤੀਜੇ 'ਧਰਮ ਚੰਦ' ਜੀ ਨੂੰ ਅਪਣਾ ਹੀ ਭੇਖ ਦੇ ਕੇ ਬ੍ਰਹਮਚਾਰੀ ਰੂਪ ਉਦਾਸੀ ਸਾਧੂ ਬਣਾ ਰਖਿਆ ਸੀ। ਕਿ ਨਿਰ ਸੰਕਲਪ ਹੋਕੇ ਕੁੱਝ ਸਾਲ ਵਿਦਿਆ ਦੇ ਪੜ੍ਹਨ ਸੁਣਨ ਵੱਲ ਇਸ ਦਾ ਧਿਆਨ ਲਗਾ ਰਹੇ। ਇਸ ਤੇ ਲੋਕਾਂ ਦਾ ਖਿਆਲ ਸੀ ਕਿ ਸ਼ਾਇਦ ਇਹਨੂੰ ਵੀ ਅਪਣੇ ਜਿਹਾ ਸਾਧੂ ਹੀ ਬਣਾਏ ਰਖਣਗੇ। ਪਰ ਸੁਪਣੇ ਦੀ ਗੱਲ ਨੇ ਉਤਮ ਚੰਦ ਦਾ ਹੋਸਲਾ ਵੱਧਾ ਦਿਤਾ ਤੇ ਬਾਰੇ ਖਾਨ ਸਮੇਤ ਬਾਰਠ ਜਾਕੇ ਸ੍ਰੀ ਬਾਬਾ ਜੀ ਦੇ ਚਰਨ ਚੁੰਮੇ, ਅਤੇ ਸਭ ਕੁਝ ਦੱਸ ਕੇ ਬਾਬਾ ਜੀ ਦੀ ਅਸੀਸ ਤੇ ਪ੍ਰਵਾਨਗੀ ਚਾਹੀ।

ਬਾਬਾ ਸ੍ਰੀ ਚੰਦ ਜੀ ਨੇ ਇਨ੍ਹਾਂ ਦੇ ਮਨੋਰਥ ਨੂੰ ਸਮਝ ਕੇ ਖੁਸ਼ੀ ਪ੍ਰਗਟ ਕੀਤੀ। ਹੁਣੇ ਹੀ ਦੋਹਾਂ ਧਿਰਾਂ ਦੀ ਸੰਮਤੀ ਨਾਲ ਸਾਹੇ ਦਾ ਦਿਨ ਵੀ ਮੁਕੱਰਰ ਹੋਇਆ ਤੇ ਵਿਆਹ ਦੀ ਤਿਆਰੀ ਵਿਚ ਲਗ ਤੁਰੇ। ਸ੍ਰੀ ਬਾਬਾ ਜੀ ਨੇ ਅਪਣੇ ਘਰ ਦੇ ਪ੍ਰੇਮੀ ਸਿਖਾਂ ਸਬੰਧੀਆਂ ਅਤੇ ਚੰਬੇ ਦੇ ਰਾਜੇ ਤਾਂਈ ਵੀ ਬੁਲਾਇਆ। ਜਿਸਨੇ ਇਧਰ ਗੁਰੂ ਘਰ ਦੇ ਗਹਿਣੇ ਕਪੜੇ ਦਾ ਸਾਰਾ ਪ੍ਰਬੰਧ ਉਸਨੇ ਕੀਤਾ। ਇਸੇ ਤਰ੍ਹਾਂ ਉਤਮ ਚੰਦ ਦੇ ਘਰ ਦਾ ਸਾਰਾ ਖਰਚਾ ਪਠਾਨਕੋਟ ਵਿਚ ਬਾਰੇ ਖਾਨ ਵਲੋਂ ਸੀ। ਬਰਾਤ ਚੜ੍ਹਾਉ ਦੇ ਦਿਨ ਸ੍ਰੀ ਧਰਮ ਚੰਦ ਜੀ ਨੂੰ ਚੌਕੀ ਚੜ੍ਹਾਕੇ ਸਕੇਸੀ ਸ਼ਨਾਨ ਕਰਾਇਆ ਗਿਆ, ਅਤੇ ਭੇਖ ਦੀ ਦਿਤੀ ਪੁਸ਼ਾਕ ਉਤਰਵਾ ਕੇ ਇਨ੍ਹਾਂ ਨੂੰ ਲਾੜੇ ਦੇ ਰੂਪ ਵਿਚ ਸਜਾਕੇ ਬਰਾਤ ਨੂੰ ਪਠਾਨ ਕੋਟ ਵੱਲ ਲੈ ਤੁਰੇ।

ਉਧਰ ! ਪਠਾਨ ਕੋਟ ਵਾਸੀਆਂ ਨੇ ਬਰਾਤ ਦੇ ਸਵਾਗਤ ਸਤਿਕਾਰ ਦੇ ਸੋਹਣੇ ਪ੍ਰਬੰਧ ਕੀਤੇ ਸਨ । ਕਿਉਂਕਿ ਚੰਬੇ ਦਾ ਰਾਜਾ ਵੀ ਬਰਾਤੀ ਸੀ। 'ਨਵਾਬ ਬਾਰੇ ਖਾਨ' ਨੇ ਹਰ ਤਰ੍ਹਾਂ ਦਾ ਢੁਕਾਉ ਸਮੇਂ ਸਵਾਗਤ ਕੀਤਾ, ਅਤੇ ਸੇਵਾ ਸਤਿਕਾਰ ਨਾਲ ਜੱਸ ਪਾਇਆ । ਕੰਨਿਆਂ ਦਾਨ ਸਮੇਂ ਵਿਧੀ ਪੂਰਬਿਕ ਉਤਮ ਚੰਦ ਨੇ ਕੰਨਿਆ ਦਾਨ ਕੀਤਾ ਅਤੇ ਰਿਵਾਜ ਮੁਤਾਬਿਕ ਦੋ ਤਿਨ ਦਿਨਾਂ ਦੀ ਸੇਵਾ ਟੈਹਲ ਮਗਰੋਂ ਅਪਣੀ ਧੀ ਸ੍ਰੀ 'ਲਾਜ ਵੰਤੀ' ਦਾ ਡੋਲਾ ਤੋਰ ਦਿਤਾ ।

ਸ੍ਰੀ ਬਾਬਾ ਜੀ ਨੇ ਖਾਰਠ ਆਕੇ ਸਾਰੇ ਮੇਲ ਆਇਆਂ ਨੂੰ ਮਿਠਾਈਆਂ ਦੇ ਦੇ ਕੇ ਵਿਦਾ ਕੀਤਾ । ਇਸੇ ਤਰ੍ਹਾਂ ਚੰਬੇ ਦੇ ਰਾਜੇ ਤਾਂਈ ਵੀ ਸਿਰੋਪਾਉ ਦੀ ਬਖਸ਼ਸ਼ ਨਾਲ ਅਸੀਸਾਂ ਦੇ ਕੇ ਤੋਰਿਆ । ਫੇਰ ਧਰਮ ਚੰਦ ਜੀ ਨੂੰ ਤੇ੍ਹਨਾਂ ਲਈ ਨਵੇ ਨੀਯਤ ਕੀਤੇ ਮਕਾਨ ਵਿਚ ਨਿਵਾਸ ਕਰਾਇਆ, ਅਤੇ ਆਪ ਜੀ ਅੱਜ ਭਾਰੀ ਜਿੰਮੇਵਾਰੀ ਤੋਂ ਸੁਰਖਰੂ ਹੋਕੇ ਸੁਤੰਤ੍ਰ ਹੋ ਬੈਠੇ ।

## ਗੁਰੂ ਅਰਜਨ ਦੇਵ ਜੀ ਦਰਸ਼ਨ ਨੂੰ ਆਏ

ਉਧਰ ਸ੍ਰੀ ਅੰਮ੍ਰਿਤਸਰ ਵਿੱਚ ਗੁਰ ਰਾਮ ਦਾਸ ਜੀ ਨੇ ਲੱਗ ਭੱਗ ੬ ਸਾਲ ਨਾਂਮ ਅੰਮ੍ਰਿਤ ਉਪਦੇਸ਼ ਨਾਲ ਲੋਕਾਂ ਦਾ ਉਧਾਰ ਕੀਤਾ। ਆਪ ਨੇ ਆਪਣਾਂ ਅੰਤ ਸਮਾਂ ਨੇੜੇ ਆਇਆ ਜਾਣ ਕੇ ਅਪਣੇ ਛੋਟੇ ਸਾਹਿਬ ਜਾਦੇ ਸ੍ਰੀ ਅਰਜਨ ਦੇਵ ਜੀ ਨੂੰ ਭਾਦਰੋ ਸੁਦੀ ੨ ਸੰਮਤ ੧੬੩੮ ਵਿੱਚ ਗੁਰ ਗਦੀ ਬਹਾਇਆ ।

ਗੁਰੂ ਰਾਮ ਦਾਸ ਜੀ ਦੇ ਤਿਨ ਸਾਹਿਬ ਜਾਦੇ ਸਨ। ਵਡੇ ਪ੍ਰਿਥੀ ਚੰਦ ਏਸ ਤੋਂ ਛੋਟੇ ਸ੍ਰੀ ਮਹਾਂ ਦੇਵ ਅਤੇ ਇਨ੍ਹਾਂ ਤੋਂ ਛੋਟੇ ਸ੍ਰੀ ਅਰਜਨ ਦੇਵ ਸਨ। ਮਹਾਂ ਦੇਵ ਤਾਂ ਸਾਧੂ ਸੁਭਾਉ ਦੇ ਬਹੁਤ ਥੋੜਾ ਬੋਲਦੇ ਅਤੇ ਭਜਨ ਸਿਮਰਨ ਸਮਾਧੀ ਵਿੱਚ ਵਧੇਰੇ ਰਹਿੰਦੇ, ਇਨ੍ਹਾਂ ਨੇ

ਇਸ ਗੱਲ ਵੱਲ ਕੋਈ ਖਾਸ ਧਿਆਨ ਨ ਦਿਤਾ, ਪਰ ਛੋਟੇ ਭਾਈ ਨੂੰ ਗੁਰਆਈ ਮਿਲਣ ਤੇ ਵੱਡੇ ਪ੍ਰਿਥੀ ਚੰਦ ਨੂੰ ਬਹੁਤਾ ਦੁੱਖ ਤੇ ਗੁੱਸਾ ਹੋਇਆ, ਸੀ ਇਥੋਂ ਤੀਕ ਕਿ ਅਪਣੇ ਪਿਤਾ 'ਗੁਰੂ ਰਾਮ ਦਾਸ' ਜੀ ਨਾਲ ਝਗੜਾ ਕੀਤਾ *ਜਿਸ ਤੇ ਇਸ ਕਲ੍ਹਾ ਤੋਂ ਕਨਾਰੇ ਹੋ ਜਾਣ ਨੂੰ ਗੁਰੂ ਜੀ ਨੇ ਸ੍ਰੀ ਅੰਮ੍ਰਿਤਸਰ ਦਾ ਵਸੇਵਾ ਛੱਡ ਕੇ ਸ੍ਰੀ ਅਰਜਨ ਜੀ ਤੇ ਸ੍ਰੀ ਭਾਨੀ ਜੀ ਸਮੇਤ ਮੁੜ "ਗੋਇੰਦਵਾਲ" ਨੂੰ ਚਲੇ ਆਏ,

ਇੱਧਰ ਸ੍ਰੀ ਮੋਹਣ ਤੇ ਮੋਹਰੀ ਜੀ ਨੂੰ ਇਹ ਬਿਗਾਨੇ ਨਹੀ ਸਨ। ਅਪਣੀ ਭੈਣ ਭਾਨੀ ਅਤੇ ਬਹਿਨੋਈ ਗੁਰੂ ਰਾਮ ਦਾਸ ਤੇ ਭਾਣਜਾ "ਗੁਰੂ ਅਰਜਨ" ਜੀ ਸਨ। ਜੋ ਗੁਰੂ ਨਾਨਕ ਜੀ ਦੇ ਪੰਜਵੇਂ ਜਾ ਨਸ਼ੀਨ ਅਤੇ ਪਿਤਾ ਗੁਰੂ ਅਮਰ ਦੇਵ ਤੋਂ ਹੁਣ ਤੀਜੀ ਥਾਂ ਥਾਪੇ ਜਾ ਚੁਕੇ ਸਨ। ਇਨ੍ਹਾਂ ਘਰ ਆਇਆਂ ਦੀ ਪਹਿਲੇ ਤੋਂ ਵੱਧ ਕੇ ਆਉ ਭਗਤ ਕੀਤੀ ਗਈ ਤੇ ਗੁਰੂ ਰਾਮ ਦਾਸ ਜੀ ਨੇ ਵਿਸਥਾਰ ਨਾਲ ਇਥੇ ਆਉਣ ਦਾ ਕਾਰਨ ਦਸਿਆ। ਪਰ ਹੁਕਮ ਸੱਤ ਹੋਣਾਂ ਸੀ, ਥੋੜੇ ਸਮੇਂ ਮਗਰੋਂ ਭਾਦਰੋ ਸੁੱਦੀ ਤੀਜ ਸੰਮਤ ੧੬੩੮ ਵਿਚ ਇਥੇ ਆਕੇ ਗੁਰੁ ਰਾਮ ਦਾਸ ਜਤੀ ਜੋਤ ਸਮਾ ਗਏ। ਆਪ ਦੀ ਅੰਤਮ ਸੰਸਕਾਰ ਮਰਯਾਦ ਸਮੂਹ ਸੰਗਤਾਂ ਦੇ ਸਹਿਯੋਗ ਨਾਲ ਗੁਰੂ ਅਰਜਨ ਦੇਵ ਸ੍ਰੀ ਮੋਹਣ ਤੇ ਮੋਹਰੀ ਜੀ ਨੇ ਉਨਾਂ ਦੀ ਸ਼ਾਨ ਮੁਤਾਬਕ ਨਿਭਾਹੀ। ਤੇਰ੍ਹਵੀਂ ਦੇ ਦਿਨ ਭਾਰੀ ਯੱਗ ਹੋਇਆ, ਤੇ ਇਸੇ ਦਿਨ ਦੂਜਿਆਂ ਦੀ ਤਰ੍ਹਾਂ ਪ੍ਰਿਥੀ ਚੰਦ ਵੀ ਆਏ, ਪਰ ਖ੍ਰਚ ਪ੍ਰਚ ਵਿੱਚ ਕੋਈ ਹਿੱਸਾ ਨ ਪਾਇਆ।

ਹੁਣਿ ਦਸਤਾਰ ਬੰਦੀ ਦਾ ਸਮਾਂ ਹੋਇਆ, ਤਾਂ ਬਰਾਦਰੀ ਅਤੇ ਸਿਖ ਸੰਗਤਾਂ ਨੇ ਗੁਰੂ ਜੀ ਦੇ ਜਾ ਨਸ਼ੀਨ ਸਤਿ "ਗੁਰੂ ਅਰਜਨ ਦੇਵ"

---

*ਦੇਖੋ—ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਸਾਰੰਗ ਮਹਲਾ ੪ 'ਕਾਹੇ ਪੂਤ ਝਗਰਤ ਹੋ ਸੰਗ ਬਾਪ'।

ਜੀ ਅਗੇ ਦਸਤਾਰਾਂ ਤੇ ਨਕਦੀ ਦੇ ਢੇਰ ਲਾ ਦਿਤੇ। ਸ੍ਰੀ ਮੋਹਣ ਤੇ ਮੋਹਰੀ ਜੀ ਵਲੋਂ ਪੇਸ਼ ਕੀਤੀ ਦਸਤਾਰ "ਗੁਰੂ ਅਰਜਨ ਦੇਵ" ਨੇ ਪਹਿਲੇ ਸੀਸ ਤੇ ਸਜਾਉਣੀ ਸੀ। ਪਰ ਵਡਾ ਪੁੱਤਰ ਹੋਣ ਦਾ ਹੱਕ ਦੱਸ ਦਸਾ ਕੇ ਜੋਰੋ ਜੋਰੀ ਉਹ ਦਸਤਾਰ ਖੋਹ ਕੇ ਪ੍ਰਿਥੀ ਚੰਦ ਨੇ ਬੰਨ ਲਈ, ਤੇ ਬਾਕੀ ਵੀ ਸੱਭ ਕੁੱਝ ਸਮੇਟ ਲਿਆ।

ਸੰਗਤ ਦਾ ਖਿਆਲ ਸੀ ਕਿ ਇਸ ਗੱਲ ਦਾ ਉਹਨੂੰ ਯੋਗ ਉਤਰ ਦਿਤਾ ਜਾਏ। ਪਰ ਗੁਰੂ ਅਰਜਨ ਦੇਵ ਨੇ ਮਨ੍ਹਾਂ ਕੀਤਾ ਤੇ ਦੂਜੀ ਦਸਤਾਰ ਸੀਸ ਤੇ ਸਜਾ ਲੀਤੀ। ਪ੍ਰਿਥੀ ਚੰਦ ਨੇ ਇਤਨੇ ਵਿਚ ਹੀ ਬੱਸ ਨ ਕੀਤੀ। ਸਗੋਂ ਅਪਣੀ ਮਾਤਾ ਭਾਨੀ ਜੀ ਨੂੰ ਡਰਾ ਧਮਕਾ ਕੇ ਇਨ੍ਹਾਂ ਪਾਸੋਂ ਗੁਰਬਾਣੀ ਦੀ ਇਕ ਪੋਥੀ ਅਤੇ ਗੁਰੂ ਜੀ ਦਾ ਸੁੱਚੇ ਮੋਤੀਆਂ ਦਾ ਸਿਮਰਨਾ ਵੀ ਖੋਹ ਕੇ ਸ੍ਰੀ ਅੰਮ੍ਰਿਤਸਰ ਚਲਾ ਗਿਆ।

ਗੁਰੁ ਅਰਜਨ ਦੇਵ ਜੀ ਨੇ ਸ੍ਰੀ ਗੋਇੰਦ ਵਾਲ ਰਹਿਕੇ ਵੀ ਅਪਣੇ ਗੁਰੂ ਪਿਤਾ ਦੇ ਅਦਰਸ਼ਾਂ ਦਾ ਪੂਰਾ ੨ ਪ੍ਰਚਾਰ ਕੀਤਾ। ਇਥੋਂ ਦੇ ਲੋਕੀ ਤਾਂ ਅਗੇ ਹੀ ਜਾਣੂੰ ਸਨ ਕਿ ਇਹ 'ਦੋਹਿਤਾ ਬਾਣੀ ਦਾ ਬੋਹਥਾ' ਗੁਰੂ ਅਮਰ ਦਾਸ ਜੀ ਦੀ ਕਿਰਪਾ ਦਾ ਪੂਰਾ ਪਾਤਰ ਹੈ। ਫੇਰ "ਗੁਰੂ ਗੱਦੀ ਨਸ਼ੀਨ" ਗੁਰੂ ਜਾਣ ਕੇ ਸਾਹੇ ਦੂਣਾਂ ਚੋਣਾਂ ਸਤਿਕਾਰ ਕਰਾਦੇ ਅਤੇ ਆਲੇ ਦੁਆਲੇ ਦੇ ਪਿੰਡਾ ਵਾਲੇ ਇਥੇਂ ਹੀ ਆਕੇ ਵਰਸਾਂਉਦੇ ਯਾ ਪਿੰਡਾ ਵਿਚ ਨਾਲ ਲੈ ਜਾਇਆ ਕਰਦੇ

ਇਸ ਤਰ੍ਹਾਂ ਨਾਲ ਗੋਇੰਦ ਵਾਲ ਵਿਚ ਰਹਿੰਦੇ ਅਜੇ ਬਹੁਤ ਚਿਰ ਨਹੀ ਹੋਇਆ ਸੀ ਕਿ ਆਪ ਜੀ ਦੀ ਪਰਮ ਪਿਆਰੀ ਮਾਤਾ ਭਾਨੀ ਜੀ ਵੀ ਪ੍ਰਲੋਕ ਗਮਨ ਕਰ ਗਏ। ਹੁਣਿ ਇਕ ਪਾਸੇ ਅਪਨੇ ਸ੍ਰੀ ਪਿਤਾ ਜੀ ਤੇ ਮਾਤਾ ਜੀ ਦਾ ਵਿਛੋੜਾ ਜੋ ਇਨ੍ਹਾਂ ਲਈ ਅਸਹਿ ਸੀ ਦੂਜੇ ਪਾਸੇ ਭ੍ਰਾਤਾ ਪ੍ਰਿਥੀ ਚੰਦ ਦੀ ਈਰਖਾ ਅਤੇ ਪੋਥੀ ਮਾਲਾ ਲੈ ਜਾਣ

ਦੀ ਸਜਰੀ ਹਰਕਤ ਨੇ ਗੁਰੂ ਅਰਜਨ ਦੇਵ ਦੇ ਦਿੱਲ ਉਤੇ ਕਾਫੀ ਅਸਰ ਕੀਤਾ। ਫੇਰ ਗੋਇੰਦ ਵਾਲ ਵੀ ਤਾਂ ਹਮੇਸ਼ਾਂ ਰਹਿਣਾਂ ਨਹੀ ਸੀ ਅਤੇ ਸ੍ਰੀ ਅੰਮ੍ਰਿਤਸਰ ਜਾਣਾ ਅਜੇ ਮੁਨਾਸਬ ਨਹੀ ਜਾਤਾ। ਜਿਸਤੇ ਇਥੋਂ ਚਾਲੇ ਪਾਕੇ ਪਹਿਲੇ ਆਪ ਦੁਆਬੇ ਵੱਲ ਹੋ ਤੁਰੇ, ਤੇ ਕਰਤਾਰ ਪੁਰ (ਸੋਢੀਆਂ) ਵਾਲੀ ਥਾਂ ਖ੍ਰੀਦ ਕੇ ਇਥੇ ਸੰਮਤ ੧੬੫੧ ਵਿੱਚ ਨਗਟ ਸ੍ਰੀ ਕਰਤਾਰ ਪੁਰ ਵਸਾਇਆ, ਤੇ ਕੁੱਝ ਸਾਲ ਇੱਥੇ ਹੀ ਰਹੇ। ਫੇਰ ਗੋਇੰਦ ਵਾਲ-ਖਡੂਰ ਸਾਹਿਬ ਅਤੇ ਸਿਰਹਾਲੀ ਆਦਿਕ ਥਾਵਾਂ ਥੀ ਹੁੰਦੇ ਹੋਇ ਮੁੜ ਸ੍ਰੀ ਅੰਮ੍ਰਿਤਸਰ ਕਈ ਸਾਲਾਂ ਪਿਛੋਂ ਆਏ ਸਨ।

ਗੁਰੂ ਅਰਜਨ ਜੀ ਦੇ ਸ੍ਰੀ ਅੰਮ੍ਰਿਤਸਰ ਆਉਣ ਤੇ ਪ੍ਰਿਥੀ ਚੰਦ ਫੇਰ ਬਹੁਤ ਦੁਖਿਆ ਸੀ। ਹਾਲਾਂ ਕਿ ਗੁਰੂ ਗਦੀ ਮਿਲਣ ਪਿਛੋਂ ਕਈ ਥਾਂਈ ਕਈ ਸਾਲ ਬਾਹਰ ਰਹਿਕੇ ਗੁਰੂ ਜੀ ਸ੍ਰੀ ਅੰਮ੍ਰਿਤਸਰ ਆਏ ਸਨ, ਪਟ ਪ੍ਰਿਥੀ ਚੰਦ ਦੀ ਕਲ੍ਹਾ ਕਲਪਣਾਂ ਵਿਚ ਕੋਈ ਫਰਕ ਨਹੀ ਪਿਆ ਸੀ। ਇੱਥੇ ਘਰ ਆਕੇ ਗੁਰੂ ਅਰਜਨ ਦੇਵ ਨੇ ਹਰ ਹੀਲਾ ਵਰਤਿਆ ਕਿ ਉਹਦੇ ਨਾਲ ਮੇਲ ਬਣ ਜਾਏ, ਤੇ ਜੈਸੇ ਉਹ ਰਾਜੀ ਹੋਵੇ ਤਿਵੈਂ ਹੀ ਮਿਲ ਜੁਲ ਕੇ ਅਗੇ ਨੂੰ ਰਹੀਏ? ਪਰ ਕੋਈ ਸਫਲਤਾ ਨ ਹੋਈ। ਜਿਸ ਤੇ ਇੱਥੇ ਆਕੇ ਵੀ ਗੁਰੂ ਜੀ ਉਪ੍ਰਾਮ ਚਿੱਤ ਹੀ ਰਿਹਾ ਕਰਦੇ।

ਇਥੇ ਅੰਮ੍ਰਿਤਸਰ ਆਕੇ ਇਹ ਵੀ ਸੁਣਿਆ-ਕਿ ਇਨ੍ਹਾਂ ਦਾ ਭਤੀਜਾ ਮੇਹਰਬਾਨ ਅਪਣੀ ਤੇ ਆਪਣੇ ਪਿਤਾ ਦੀ ਰਚੀ ਮਨ ਘੜਤ ਕਵਿਤਾ ਦੇ ਨਾਲ ਅਖੀਰ ਨਾਨਕ ਨਾਂਮ ਜੋੜ ਜੋੜ ਕੇ ਲੋਕਾਂ ਪਾਸੋਂ ਸ਼ਬਦ ਪੜ੍ਹਾ ਰਿਹਾ। ਇਹੋ ਜਿਹਾ ਸ਼ਬਦ ਇਕ ਦਿਨ ਹਜੂਰੀ ਵਿਚ ਇਕ ਰਬਾਬੀ ਨੇ ਆਕੇ ਪੜ੍ਹਿਆ। ਤਾਂ ਗੁਰੂ ਆਸ਼ੇ ਵਿਰੁਧ ਅਤੇ ਗੁਰੂ ਸਿਧਾਂਤਾ ਥੀ ਕੋਹਾਂ ਦੂਰ ਅਨਭਵ ਕੀਤਾ। ਹੁਣ ਆਪ ਜੀ ਨੂੰ ਪੂਰਾ ਪੂਰਾ ਯਕੀਨ ਹੋ ਜਾਣ ਕਰਕੇ ਦੁਖ ਹੋਇਆ ਤੇ ਸੋਚਿਆ ਕਿ ਹੁਣੇ ਜੇਕਰ ਇਸ ਗਲ

ਦੇ ਰੋਕਣ ਦਾ ਕੋਈ ਹੀਲਾ ਨ ਕੀਤਾ ਗਿਆ ਤਾਂ ਸਮਾਂ ਪਾਕੇ ਗੁਰੂ ਨਾਨਕ ਦੇਵ ਅਤੇ ਬਾਕੀ ਸਤਿਗੁਰਾਂ ਦੀ ਅਸਲ ਬਾਣੀ ਅਤੇ ਗੁਰਮਤ ਸਿਧਾਂਤਾਂ ਦੀ ਜਾਣ ਪਛਾਣ ਮੁਸ਼ਕਲ ਹੋ ਜਾਏਗੀ। ਇਸ ਖਿਆਲ ਵਿਚ ਆਪ ਜੀ ਨੂੰ 'ਗੁਰੂ ਗ੍ਰੰਥ ਸਾਹਿਬ' ਰਚਣ ਦਾ ਸੰਕਲਪ ਹੋਇਆ ਤਾਂ ਬਾਬਾ ਸ੍ਰੀ ਚੰਦ ਜੀ ਪਾਸੋਂ ਗੁਰੂ ਨਾਨਕ ਜੀ ਦੀ ਸੰਭਾਲ ਰਖੀ ਸ੍ਰੀ ਮੁਖ ਗੁਰਬਾਣੀ ਦੇ ਲੈਣ ਨੂੰ ਅਤੇ ਇਸ ਸ਼ੁਭ ਸੰਕਲਪ ਦੀ ਸਫਲਤਾ ਲਈ ਅਸੀਸਾਂ ਪਾਣ ਨੂੰ ਗੁਰੂ ਅਰਜਨ ਦੇਵ ਜੀ ਨੇ ਆਪ ਬਾਰਠ ਨੂੰ ਚਾਲੇ ਪਾ ਦਿਤੇ।

ਸ੍ਰੀ ਅੰਮ੍ਰਿਤਸਰ ਥੀਂ ਚਲ ਕੇ ਪਹਿਲਾ ਮੁਕਾਮ ਗੁਰੂ ਜੀ ਨੇ ਸਹਿੰਸ੍ਰੇ ਕੀਤਾ। ਫੇਰ ਅਨੇਕਪੁਰ ਤੇ ਇਥੋਂ ਡੇਹਰਾ ਬਾਬਾ ਨਾਨਕ ਆਏ। ਇਥੇ ਦਰਸ਼ਨ ਅਸ਼ਨਾਨ ਕਰਕੇ ਪ੍ਰਸ਼ਾਦ ਚੜ੍ਹਾਏ ਅਤੇ ਫੇਰ ਸੰਮਤ ੧੬੫੫ ਵਿਚ ਆਪ ਜੀ ਨੇ ਬਾਰਠ ਜਾਕੇ ਬਾਬਾ ਸ੍ਰੀ ਚੰਦ ਦੇ ਦਰਸ਼ਨ ਕੀਤੇ*ਗੁਰ ਗੱਦੀ ਵਲੋਂ ੫੦੦) ਰੁਪੈ ਨਕਦੀ ਤੇ ਬਸਤ੍ਰਾਂ ਦੀ ਭੇਟਾ ਸਦਾ ਜਾਇਆ ਕਰਦੀ ਸੀ ਉਹ ਆਪ ਗੁਰੂ ਜੀ ਨੇ ਬਾਬਾ ਸ੍ਰੀ ਚੰਦ ਜੀ ਅਗੇ ਧਰ ਕੇ ਨਿਮਸਕਾਰ ਕੀਤੀ ਅਤੇ ਅਸੀਸ ਪਾਈ।

ਉਮਰ ਕਰਕੇ ਗੁਰੂ ਅਰਜਨ ਦੇਵ ਇਸ ਵੇਲੇ ੪੫ ਸਾਲਾਂ ਦੇ ਸਨ। ਕਿਉਂਕਿ ਸ: ੧੬੧੦ ਵਿਚ ਆਪ ਦਾ ਜਨਮ ਹੋਇਆ ਸੀ, ਅਤੇ ਬਾਬਾ ਸ੍ਰੀ ਚੰਦ ਇਸ ਵੇਲੇ ੧੦੪ ਬਰਸਾਂ ਦੇ ਹੋ ਚੁਕੇ ਸਨ। ਇਹ ਕਿਤਨੀ ਵਡੀ ਉਮਰ ਸੀ? ਪਰ ਬਾਲ ਜੱਤੀ ਅਤੇ ਤੱਪ ਤੇਜ ਦੇ ਬਲ ਨਾਲ ਮਾਨੋ ਅਜੇ ਜਵਾਨ ਹੀ ਦਿਸਦੇ ਸਨ। ਫਿਰ ਵੀ ਗੁਰੂ ਜੀ ਥੀਂ ਉਮਰ ਕਰਕੇ ਬਾਬਾ ਜੀ ੫੯ ਸਾਲ ਹੋਰ ਵਡੇ ਸਨ।

ਸ੍ਰੀ ਚੰਦ ਪ੍ਰਕਾਸ਼ ਧਿਆਏ ੬੦ ਦੋਹਰਾ ੬੩ ਵਿਚ ਲਿਖਿਆ ਹੈ ਕਿ ਬਾਬਾ ਸ੍ਰੀ ਚੰਦ ਜੀ ਨੂੰ ਨਿਮਸਕਾਰ ਕਰਨ ਵੇਲੇ ਅਪਣੇ ਪੂਜ

* ਵੇਖੋ ਮਿਸਟਰ ਮੈਕਾਲਿਫ ਦਾ ਲਿਖਿਆ ਸਿਖ ਇਤਹਾਸ ਪੰਜਾਬੀ ਸਫ ੨੪੭

ਪਿਤਾ ਗੁਰੂ ਰਾਮ ਦਾਸ ਦੀ ਰੀਸੇ ਇਨ੍ਹਾਂ ਨੇ ਵੀ ਆਪਣੇ ਦਾਹੜੇ ਨਾਲ ਬਾਬਾ ਜੀ ਦੇ ਚਰਨ ਝਾੜੇ। ਇਨ੍ਹਾਂ ਦੀ ਨਿੰਮ੍ਰਤਾਂ ਅਤੇ ਸੁਚਜਤਾ ਉਤੇ ਬਾਬਾ ਜੀ ਬਹੁਤ ਖੁਸ਼ ਹੋਏ ਤੇ ਅਸੀਸਾਂ ਦਿਤੀਆਂ।

ਗੁਰੂ ਅਰਜਨ ਦੇਵ ਜੀ ਇਸ ਵੇਲੇ ਬਾਬਾ ਸ੍ਰੀ ਚੰਦ ਜੀ ਦੇ ਸਨਮੁਖ ਬੈਠੇ ਤੇ ਇਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਦਾ ਵਡਾ ਸਾਹਿਬਜ਼ਾਦਾ (ਬਿੰਦੀ ਸਪੁਤ੍ਰ) ਅਤੇ ਆਪਣੇ ਆਪ ਨੂੰ ਗੁਰੂ ਨਾਨਕ ਜੀ ਦਾ ਨਾਦੀ ਸਪੁਤ੍ਰ ਅਨੁਭਵ ਕਰ ਰਹੇ ਸਨ। ਆਪ ਇਸ ਸਚੇ ਰਿਸ਼ਤੇ ਦੀ ਗੰਢ ਵਿਚ ਪਕੇ ਗੰਢੇ ਅਤੇ ਪ੍ਰੇਮ ਨਾਲ ਭਰੇ ਗਏ, ਤਾਂ ਬਾਣੀ ਦੇ ਬੋਹਿਥ ਸਤਿਗੁਰੂ ਨੂੰ ਬਾਣੀ ਉਮੰਡ ਆਈ। ਉਸੇ ਵੇਲੇ ਸਿਰੰਦਾ ਵਜਾ ਕੇ ਸੋਰਠ ਦੇ ਮਿਠੇ ਰਾਗ ਵਿਚ ਅਲਾਪਕੇ ਇਹ ਸ਼ਬਦ ਉਚਾਰ ਸੁਣਾਇਆ –

ਸੋਰਠ ਮਹਲਾ ੫

ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ।
ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ
ਹਰਿ ਦਰਸ਼ਨ ਦੇਹੁ ਦਿਖਾਈ ॥੧॥
ਸੁਣਿ ਮੀਤਾ ਧੂਰੀ ਕਉ ਬਲਿ ਜਾਈ।
ਏਹੁ ਮਨੁ ਤੇਰਾ ਭਾਈ। ੧। ਰਹਾਉ।
ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈਕੂ ਦੇਸਾ।
ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ
ਪ੍ਰਭ ਮਿਲਉ ਦੇਹ ਉਪਦੇਸਾ ॥ ਪੰਨਾ ੬੧੧।

ਇਉਂ ਆਤਮ ਟੰਗ ਵਿਚ ਰੰਗੇ ਹੋਇਆਂ ਜੱਦ ਸਾਰਾ ਸ਼ਬਦ ਸੁਣਾਇਆ ਤਾਂ ਬਾਬਾ ਜੀ ਮਾਨੋ ਅਲਾਹੀ ਰੰਗ ਵਿਚ ਰੰਗੇ ਗਏ। ਆਪ ਜੀ ਦੀ ਸੁਰਤ ਅੰਤਰ ਆਤਮੇ ਜੁੜ ਗਈ। ਐਸੀ ਅਡੋਲਤਾ ਵਿਚ ਇਨ੍ਹਾਂ ਨੂੰ ਬੈਠੇ ਵੇਖ ਕੇ ਗੁਰੂ ਜੀ ਨੇ ਹੋਰ ਵੀ ਕਈ ਸ਼ਬਦ ਸੁਣਾਏ, ਜਿਨ੍ਹਾਂ ਵਿਚ ਇਹੋ ਜਿਹਾ ਪਰੇਮ ਭਾਵ ਭਰਿਆ ਸੀ।

ਗੂਜਰੀ ਮਹਲਾ ੫

ਕਰਿ ਕਿਰਪਾ ਅਪਣਾ ਦਰਸ ਦੀਜੈ ਜਸ ਗਾਵਉ ਨਿਸ ਅਰ ਭੋਰ
ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ (ਪੰਨਾਂ ੫੦੦)

ਵਾ

ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ ।
ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ ।੧ ਰਹਾਉ।
ਕੇਸਾਂ ਕਾ ਕਰਿ ਬੀਜਨਾਂ ਸੰਤ ਚਉਰ ਢੁਲਾਵਉ ।
ਸੀਸ ਨਿਹਾਰਉ ਚਰਣ ਤਲਿ ਧੂਰ ਮੁਖ ਲਾਵਉ ।੧।
ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ ।
ਤਜ ਅਭਿਮਾਨ ਸਰਣੀ ਪਰਉ ਹਰਿ ਗੁਣ ਨਿਧਿਪਾਈ ।੨।
ਅਵਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰ ।
ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ ਬਾਰ ਬਾਰ ੩।
ਚਿਤਵਓ ਮਨਿ ਆਸਾ ਕਰਉ ਜਨ ਕਾ ਸੰਗੁ ਮਾਗਉ ।।
ਨਾਨਕ ਕਉ ਪ੍ਰਭ ਦਇਆ ਕਰ ਦਾਸ ਚਰਣੀ ਲਾਗਉ ।੪।

ਪੰਨਾਂ ੭੪੫

ਇਨ੍ਹਾਂ ਪਵਿਤ੍ਰ ਸ਼ਬਦਾਂ ਦੇ ਭਾਵ ਅਰਥ ਅਤੇ ਰਾਗ ਦੇ ਹੁਲਾਰਿਆਂ ਨੇ ਬਾਬਾ ਸ੍ਰੀ ਚੰਦ ਜੀ ਦੀ ਸੁਰਤ ਨੂੰ ਜਿਥੇ ਅਕਾਸ਼ੀ ਚੜ੍ਹਾ ਦਿਤਾ ਸੀ । ਉਥੇ ਪੀਂਘ ਹੁਲਾਰੇ ਦੀ ਵਾਪਸੀ ਵਾਂਙੂ ਹੇਠਾਂ ਵੀ ਖਿਚ ਲਿਆਂਦਾ । ਸ੍ਰੀ ਬਾਬਾ ਜੀ ਦੀ ਆਤਮਾਂ ਨੇ ਉਕਤ ਸ਼ਬਦਾਂ ਦੇ ਸੀਸ਼ੇ ਵਿਚੋਂ ਗੁਰੂ ਅਰਜਨ ਜੀ ਦਾ ਜੋ ਮਹੱਤਵ ਅਨੁਭੱਵ ਕੀਤਾ । ਉਹ ਅੰਤਰ ਆਤਮੇ ਅਮਿਟ ਹੋ ਗਿਆ ਸੀ । ਤਦ ਆਪ ਜੀ ਨੇ ਅਖਾਂ ਖੋਹਲੀਆਂ ਅਤੇ ਰਸਨਾਂ ਰਾਹੀਂ ਇਹ ਅਮੋਲਕ ਬਚਨ ਉਚਾਰੇ ।

ਕਹਿਤ ਭਇ ਸ੍ਰੀ ਚੰਦ ਜੀ ਬਾਲਾ ।
ਸ੍ਰੀ ਅਰਜਨ ਤੁਮ ਭਏ ਨਿਹਾਲਾ ।

ਇਸ ਮਨਸਬ ਕੇ ਯੋਗ ਲਖਾਵਾ ।
ਰਾਮ ਦਾਸ ਤੁਹਿ ਤਿਲਕ ਦਿਵਾਵਾ*
ਉਪਮਾਂ ਤੁਮਰੀ ਜੈਸ ਸੁਨਾਈ ।
ਜਥਾ ਜੋਗ ਸੋ ਅਬ ਲਖ ਪਾਈ ।
ਕ੍ਰਾਂਤ ਵਾਨ ਮੁੰਦਰ ਹੈ ਸਰੀਰਾ ।
ਬੁੱਧ ਬਿਸਾਲ ਮਤ ਕਾ ਧੀਰਾ ।(ਸ੍ਰੀ ਚੰਦ ਪ੍ਰਕਾਸ਼)

ਇਹਨ੍ਹਾਂ ਸ਼ਬਦਾਂ ਨਾਲ ਬਾਬਾ ਜੀ ਨੇ ਗੁਰੂ ਜੀ ਨੂੰ ਅਸੀਸਾਂ ਦਿਤੀਆਂ । ਫੇਰ ਧਰਮ ਚੰਦ ਜੀ ਨੂੰ ਆਖਕੇ ਹਰ ਤਰ੍ਹਾਂ ਦੀ ਸੇਵਾ ਸੰਭਾਲ ਦੀ ਤਾਕੀਦ ਕੀਤੀ* ।

--o--

## ਸ੍ਰੀ ਸੁਖਮਨੀ ਸਾਹਿਬ ਦਾ ਪੂਰਨ ਉਚਾਰਣ

ਦੂਜੀ ਭਲਕੇ ਫੇਰ ਅੰਮ੍ਰਿਤ ਵੇਲੇ ਦੇ ਅਸ਼ਨਾਨ ਧਿਆਨ ਮਗਰੋਂ ਸ੍ਰੀ ਬਾਬਾ ਜੀ ਦੀ ਹਜ਼ੂਰੀ ਵਿਚ ਦੀਵਾਨ ਸਜਿਆ ਬਾਬਾ ਜੀ ਨੇ ਗੁਰੂ ਜੀ ਦੇ ਰਬਾਬੀਆਂ ਪਾਸੋਂ ਆਸਾ ਜੀ ਦੀ ਵਾਰ ਦੇ ੨੪ ਸ਼ਲੋਕਾਂ ਦਾ ੨੪ ਛੰਦਾ ਅਤੇ ੨੪ ਸ਼ਬਦਾਂ ਸਮੇਤ ਕੀਰਤਨ ਸੁਣਿਆ ਤਾਂ ਪ੍ਰਸੰਨ ਹੋਏ । ਭੋਗ ਮਗਰੋਂ ਕੁਝ ਹੋਰ ਗੁਰੂ ਜੀ ਨੂੰ ਆਪਣੀ ਬਾਣੀ ਸੁਨਾਣ ਦੀ ਆਗਿਆ ਕੀਤੀ । ਜੋ ਸ੍ਰੀ ਸੁਖਮਨੀ ਸਾਹਿਬ ੧੬ ਅਸ਼ਟਪਦੀਆਂ ਤੀਕ ਤਿਆਰ ਸੀ ਗੁਰੂ ਜੀ ਨੇ ਸੁਣਾਕੇ ਭੋਗ ਪਾ ਦਿਤਾ । ਬਾਬਾ ਜੀ ਨੇ ਚਾਹੇ ਕਈ ਹੋਰ ਧਾਰਮਕ ਗਰੰਥਾਂ (ਵੇਦ ਸਾਸ਼ਤ੍ਰਾਂ

---

*ਗੁਰੂ ਰਾਮ ਦਾਸ ਜੀ ਨੇ ਭਾਈ ਬੁਢਾ ਜੀ ਹਥੋਂ ਗੁਰੂ ਅਰਜਨ ਦੇਵ ਜੀਨੂੰ ਗੁਰ ਗਦੀ ਦੇਣ ਵੇਲੇ ਤਿਲਕ ਦਵਾਇਆ ਜੀ ।

† ਬਾਰਠ ਵਿਚ ਜਿਥੇ ਗੁਰੂ ਅਰਜਨ ਦੇਵ ਜੀ ਨੂੰ ਨਿਵਾਸ ਕਰਾਇਆ ਗਿਆ ਸੀ ਉਸ ਥਾਂ ਹੁਣ ਤੀਕ ਮੰਜੀ ਸਾਹਿਬ ਗੁਰਦਵਾਰਾ ਹੈ ।

ਦਾ ਅਧੀਨ ਕੀਤਾ ਤੇ ਕਰਦੇ ਵੀ ਰਹਿੰਦੇ ਸਨ ਪਰ ਜੋ ਅਨੰਦ ਤੇ ਰਸ ਸ੍ਵਾਦ ਅੱਜ ਇਸ ਸਰਲ ਤੇ ਮਿਠੀ ਬਾਣੀ ਨੂੰ ਸੁਣਕੇ ਸ੍ਰੀ ਬਾਬਾ ਜੀ ਨੂੰ ਆਇਆ ਉਸਦੇ ਅਸਰ ਨਾਲ ਆਪ ਝੂਮ ਉਠੇ ਅਤੇ ਫੁਰਮਾਯਾ ਇਹ ਬਾਣੀ ਤਾਂ ਕਲਜੁੱਗ ਦੇ ਸਮੇ ਅੰਦਰ ਸੰਸੇ ਰੂਪ ਸੰਸਾਰ ਸਮੁੰਦਰ ਥੀਂ ਤਰ ਜਾਂਣ ਦਾ ਸੁਖੈਨ ਸਾਧਨ ਹੈ । ਇਸ ਵਿਚ ਤਾਂ ਤੁਸੀ ਚਾਰ ਵੇਦ ਛੀ ਸ਼ਾਸਤ੍ਰ ਅਤੇ ਗੀਤਾ ਗਿਆਨ ਦਾ ਤੱਤ ਸਾਰ ਭਰ ਦਿੱਤਾ ਹੈ। ਇਹ ਅਮੁੱਲ ਵਸਤੂ ਹੈ। ਇਹ ਕਰਮ ਯੋਗ ਰਾਂਹੀ ਪ੍ਰਮਾਤਮਾ ਨਾਲ ਅਭੇਦ ਹੋਣ ਨੂੰ ਸੀੜੀ ਹੈ । ਜਿਸਤੇ ਇਸਨੂੰ ਹੋਰ ਵਿਸਥਾਰ ਰੂਪ ਦੇ ਕੇ ਪੂਰਨ ਕਰੀਏ ।

ਬਾਬਾ ਸ੍ਰੀਚੰਦ ਜੀ ਅਪਣੇ ਪਿਤਾ ਗੁਰੂ ਨਾਨਕ ਦੇਵ ਜੀ ਦੀ ਸ੍ਰੀ ਮੁਖ ਵਾਕ ਸ੍ਰੀ ਆਸਾ ਜੀ ਦੀ ਵਾਰ ਦੀਆਂ ੨੪ ਪਉੜੀਆਂ ਦੇ ਨਾਲ ੨ ਅਪਣੀ ਰਚਿਤ ੨੪ ਮਾਤ੍ਰਾ ਦਾ ਉਪਦੇਸ਼ ਵੀ ਆਪਣੇ ਉਦਾਸੀ ਚਰਣ ਸੇਵਕਾਂ (ਸ਼ਿਸ਼ਾਂ) ਨੂੰ ਸੁਣਾਇਆ ਕਰਦੇ ਹੁੰਦੇ । ਫੇਰ ਗੁਰੂ ਰਾਮਦਾਸ ਜੀ ਪਾਸੋਂ ੨੪ ਛੰਤ ਸੁਣਕੇ ਵੀ ਬਹੁਤ ਖੁਸ਼ ਹੋਇ ਸਨ । ਪਤਾ ਨਹੀਂ ੨੪ ਦੀ ਗਿਣਤੀ ਨੂੰ ਆਪਜੀ ਇਤਨਾਂ ਕਿਉਂ ਪਸੰਦ ਕਰਦੇ ਰਹੇ ? ਅੱਜ ਗੁਰੂ ਅਰਜਨ ਦੇਵ ਜੀ ਤੋਂ ੧੬ ਅਸ਼ਟਪਦੀਆਂ "ਸ੍ਰੀ ਸੁਖਮਨੀ" ਜੀ ਦੀਆਂ ਸੁਣਕੇ ਬਾਬਾ ਜੀ ਨੇ ਗੁਰੂ ਜੀ ਨੂੰ ਆਖਿਆ ੮ ਪਹਿਰਾਂ ਵਿਚ ੨੪ ਹਜਾਰ ਛੀ ਸੌ ਸ੍ਵਾਸ ਚਲਦੇ ਦਸਦੇ ਹਨ । ਤੁੱਸੀ ਇਸ ਅਸ਼ਟਪਦੀ ਬਾਂਣੀਨੂੰ ਵੀ ੨੪ ਅਸ਼ਟਪਦੀਆਂ ਵਿਚ ਇਤਨੇ ਹੀ ੨੪ ਹਜ਼ਾਰ ਅਖਰਾਂ ਨਾਲ ਸੰਪੂਰਣ ਕਰੀਏ । ਤਾਕੇ ਪ੍ਰੇਮ ਨਾਲ ਪੜ੍ਹਨ ਵਾਲਿਆਂ ਦੇ ਅੱਠ ਪਹਿਰਾਂ ਵਿਚ ਦਿਨ ਰਾਤ ਦੇ ਸਾਰੇ ਸ੍ਵਾਸ ਸੁਫਲ ਹੋ ਜਾਇਆ ਕਰਣ । ਤੱਦ ਗੁਰੂ ਜੀ ਨੇ ਸਨਿੰਮ੍ਰ ਬੇਨਤੀ ਕੀਤੀ ਕਿ ਅਗੇ ਆਪ ਜੀ ਉਚਾਰਕੇ ਸੰਪੂਰਣਤਾ ਬਖਸ਼ੋ । ਪਰ ਬਾਬਾ ਜੀ ਨੇ ਫੁਰਮਾਇਆ ਕਿ "ਗੁਰੂਨਾਨਕ" ਪਿਤਾ ਜੀ ਵਲੋਂ ਬਾਣੀ ਉਚਾਰਣ ਦੀ ਸੇਵਾ ਤੁਹਾਡੇ ਜਿੱਮੇ ਲੱਗੀ ਹੈ, ਅਤੇ ਤੁਸਾਡੇ ਗੱਦੀ

ਨਸ਼ੀਨਾਂ ਦੀ ਉਚਾਰੀ ਬਾਂਣੀ ਹੀ "ਗੁਰੂਬਾਣੀ ਹੈ" ਇਸਤੇ ਜੈਸੇ ਅਗੇ ਤੁਸੀ ਉਚਾਰੀ ਹੈ ਐਸੇ ਹੀ ਹੁਣ ਵੀ ਉਚਾਰਕੇ ਸੁਨਾਈਏ । ਪਰ ਗੁਰੂ ਜੀ ਦੇ, ਬਾਰ ੨ ਜੋਰ ਦੇਣ ਤੇ ਬਾਬਾ ਸ੍ਰੀ ਚੰਦ ਜੀ ਨੇ ਸਤਾਰ੍ਹਵੀਂ ਅਸ਼ਟਪਦੀ ਦਾ ਮੁਢੱਲਾ ਸ਼ਲੋਕ ਜੋ ਸ੍ਰੀ ਜਪੁਜੀ ਦੇ ਆਦ ਦਾ ਸੀ ਸਿਰਫ ਬਿਆਰੀ ਦੀ ਥਾਂ ਦੋ ਵੇਰ ਸਿਆਰੀ ਬਦਲਕੇ-ਇਉਂ ਸੁਣਾ ਦਿਤਾ * "ਆਦਿ ਸਚੁ ਜੁਗਾਦਿ ਸਚੁ ਹੈਭਿ ਸਚੁ ਨਾਨਕ ਹੋਸੀ ਭਿ ਸਚੁ"—ਸ੍ਰੀ ਜਪੁਜੀ ਸਾਹਿਬ ਦੇ ਅਰੰਭ ਵਿਚ ਇਉਂ ਲਿਖਿਆ ਹੈ– "ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ"– ਪਰ ਬਾਬਾ ਸ੍ਰੀਚੰਦ ਜੀ ਦੀ ਵਿਦਵਤਾ ਅਤੇ ਅਨਭਵ ਸ਼ਕਤੀ ਦਾ ਇਥੇ ਅਨੁਮਾਨ ਲਗ ਜਾਂਦਾ ਹੈ ਕਿ ਆਪਜੀ ਨੇ ਆਪਣੀ ਬਾਣੀ ਰੱਚਕੇ ਗੱਦੀ ਨਸ਼ੀਨਾਂ ਸਤਿਗੁਰਾਂ ਦੀ ਗੁਰਬਾਣੀ ਦੀ ਤੁਲਤਾ ਦੇਣ ਥੀਂ ਕਿਤਨਾਂ ਸੰਕੋਚ ਕੀਤਾ ਹੈ । ਹਾਲਾਂਕਿ ਕਵਿਤਾ ਕਰਨ ਦਾ ਆਪਨੂੰ ਅਭਿਆਸ ਸੀ। ਫੇਰ ਅਪਨੇ ਗੁਰੂ ਪਿਤਾ ਜੀ ਦੇ ਉਚਾਰਨ ਕੀਤੇ ਸ਼ਲੋਕ ਵਿਚੋਂ, ਦੋ ਮਾਤ੍ਰਾਂ ਬਦਲਕੇ ਅਰਥ ਭਾਵ ਵਿੱਚ ਕੋਈ ਫਰਕ ਭੀ ਨਹੀ ਪੈਣ ਦਿਤਾ। ਤੇ ਐਸੀ ਰੀਤ ਨਾਲ ਸ਼ਲੋਕ ਲਿਖਾਇਆ–ਜੋ ਇਤਹਾਸਕ ਤੌਰ ਤੇ ਸਦਾ ਯਾਦਗਾਰ ਵੀ ਰਹੇ ਕਿ ਇਹ ਸ਼ਲੋਕ ਸ੍ਰੀਚੰਦ ਜੀ ਵਲੋਂ ਹੈ।

੧੭ਵੀਂ ਅਸ਼ਟਪਦੀ ਦਾ ਉਕਤ ਸ਼ਲੋਕ ਲਿਖਾਕੇ ਅਗੇ ਬਾਬਾਜੀ ਨੇ ਗੁਰੂ ਜੀ ਨੂੰ ਪ੍ਰੇਰਨਾਂ ਕੀਤੀ ਕਿ ਉਹ ਆਪੇ ਸੰਪੂਰਨ ਕਰਨ। ਤੱਦ ਗੁਰੂ ਅਰਜਨ ਸਾਹਿਬ ਨੇ ਅਗੇ ਹੋਰ ੮ ਅਸ਼ਟਪਦੀਆਂ ਵਿਚ "ਸੁਖਮਨੀ ਸਾਹਿਬ" ਸੰਪੂਰਨ ਕਰਕੇ ਸੁਣਾਈ। ਜਿਸਦੀ ਬਾਬਾ ਜੀ ਨੇ ਇਨਾਂ ਬਚਨਾਂ ਨਾਲ ਸ਼ਲਾਘਾ ਕੀਤੀ ।

"ਸ੍ਰੀਚੰਦ ਜੀ ਤਬ ਹਰਖ ਕੇਗੁਰਸੰਗ ਕੀਨ ਬਖਾਨ"
ਭਵ ਮਹਿ ਤਰਨੀ ਜਾਨੀਏ ਨਰ ਤਰਹਿ ਪੱਠ ਅਨਜਾਂਨ ।

---

*ਦੇਖੋ–ਸੰਪ੍ਰਦਾਇਕ ਟੀਕਾ ਗੁਰੂ ਗ੍ਰੰਥ ਸਾਹਿਬ ਫਰੀਦਕੋਟ ਵਾਲਾ- ਸੁਖਮਨ ਸਾਹਿਬ ਦੀ ੧੭ਵੀਂ ਅਸ਼ਟਪਦੀ ਦੇ ਅਰਥ-ਪੰਨਾ ੧੨੫੧ – ਹੇਠਾਂਦੀ ਟੂਕ ਵਿਚ ਨਿਰਨੇ ਨਾਲ ਲਿਖਿਆ ਹੈ ਦੇਖੋ ਸ੍ਰੀਚੰਦ ਪ੍ਰਕਾਸ਼ ਧਿਆਏ ੬੧ਵਾ ਸੂਰਜ ਪ੍ਰਕਾਸ਼

ਜੋ ਹੋਇ ਸਾਧਨ ਜੀਰਣੇ ਸੋ ਕਰਨ ਜਾਨੋ ਸਬ ।
ਭਏ ਸੁਗਮ ਸਾਧਨਤਰਨ ਕਾ ਕਰ ਪਾਠ ਤਿਆਗੀ ਲੱਬ ।

# ਗੁਰੂਗ੍ਰੰਥ ਜੀ ਦੀ ਤਿਆਰੀ ਵਾਸਤੇ— ਗੁਰਬਾਣੀ ਦੀ ਮੰਗ

ਇਕ ਦਿਨ ਸ੍ਰੀਬਾਬਾ ਜੀ ਨੇ ਗੁਰੂ ਅਰਜਨ ਦੇਵ ਜੀ ਪਾਸੋਂ ਕੁਝ ਘਰੋਗੀ ਸਮਾਚਾਰ ਅਤੇ ਨਿੱਤ ਦੀ ਵਰਤੋਂ ਵਿਵਹਾਰ ਬਾਬਤ ਪੁੱਛ ਕੀਤੀ *ਗੁਰੂ ਜੀ ਨੇਗੁਰਗੱਦੀ ਮਿਲਣਥੀਂ ਹੁਣ ਤੀਕ ਦੀ ਸਾਰੀ ਵਾਰਤਾ ਸੁਣਾਈ । ਨਾਲ ਹੀ ਇਹ ਭੀ ਦਸਿਆ ਕਿ ਪ੍ਰਿਥੀਆਜੀ'' ਅਤੇ ਇਨ੍ਹਾਂ ਦਾ ਸਾਹਿਬਜਾਦਾ ਮੇਹਰਬਾਨ'' ਅਤੇ ਹੋਰ ਕਈਆਂ ਵਲੋਂ ਮਨ ਘੜਤ ਬਾਣੀ ਰਚਕੇ ਅਖੀਰ ਵਿਚ ਨਾਨਕ ਨਾਮ ਦਾ ਭੁਲੇਖਾਪਾਕੇ ਅਸਲ ਗੁਰਬਾਣੀ ਤੇ ਗੁਰਮਤ ਸਿਧਾਤਾਂ ਨੂੰ ਧੁੰਧਲਾ ਕੀਤਾ ਜਾ ਰਿਹਾ ਹੈ । ਜਿਸਤੇ ਸਾਡੀ ਵਿਚਾਰ ਹੈ ਕਿ ਸਾਰੇ ਸਤਿਗੁਰਾਂ ਦੀ ਬਾਣੀ ਨੂੰ ਇਕ ਗ੍ਰੰਥ ਰੂਪ ਵਿੱਚ ਗ੍ਰੰਥਨ ਕਰਕੇ ਪੂਰੀ ਤਰ੍ਹਾਂ ਸੁਰਖਿਤ ਕੀਤਾ ਜਾਏ ਤਾਂਕੇ ਮਨਮੁਖ ਲੋਕੀ ਅਪਣੀ ਮਣਮੱਤ ਪ੍ਰਚਾਰਨ ਵਿੱਚ ਸੁਫਲ ਨ ਹੋ ਸੱਕਣ । ਅਤੇ ਸੱਚ ਦੇ ਖੋਗੀ ਗੁਰਮੁਖਾਂ ਤਾਂਈ ਕਦੀ ਭੁਲੇਖੇ ਵਿਚ ਨ ਪਾਇਆ ਜਾ ਸਕੇ । ਬਾਬਾ ਸ੍ਰੀਚੰਦ ਜੀ ਨੇ ਗੁਰੂ ਜੀ ਦੇ ਇਸ ਸ਼ੁਭ ਮਹਾਨ ਸੰਕਲਪ ਦੀ ਭਹੁਤ ਸ਼ਲਾਘਾ ਕੀਤੀ ਤੇ ਆਖਿਆ "ਇਹ ਇਕ ਮਹੱਤਵ ਪੂਰਨ ਕਾਰਜ ਹੋਇਗਾ'' ਗੁਰੂਨਾਨਕ ਆਪਦੇ ਸਹਾਈ ਹੋਵਣ ।

ਗੁਰੂ ਅਰਜਨ ਸਾਹਿਬ ਨੇ ਇਹ ਅਸੀਸ ਸੁਣਕੇ ਸੀਸ ਝੁਕਾ-ਇਆ ਤੇ ਨਾਲ ਹੀ ਦਸਿਆ ਕਿ ਇਸੇ ਆਸ਼ੇ ਵਿਚ ਅਸੀ ਹਾਜਰੀ ਭਰੀ ਹੈ । ਆਪ ਵੀ ਅਪਣੇ ਪਾਸ ਦੀ ਬਾਣੀ ਬਖਸ਼ੋ । ਇਹ ਆਪ ਦਾ ਹੀ ਕਾਰਜ ਤੇ ਆਪਦੀ ਦਇਆ ਨਾਲ ਸੰਪੂਰਣ ਹੋਣਾਂ ਹੈ । ਤਦ ਬਾਬਾ ਜੀ ਨੇ ਅਪਣੇ ਭਤੀਜੇ ਸ੍ਰੀ ਧਰਮਚੰਦ ਜੀ ਪਾਸੂੰ ਬਾਕੀ ਦੀ ਗੁਰਬਾਣੀ

*ਦੇਖੋ—ਸਿਖ ਇਤਹਾਸ ਮਿਸਟਰ ਮੇਕਾਲਿਫ ਉਲਥਾ ਪੰਜਾਬੀ ਹਿਸਾ ੨ ਸਫਾ ੨੪੭—

ਦਿਲਾਕੇ ਆਖਿਆ-ਅਗੇ ਅਸੀ ਤੁਸਾਡੇ "ਮਾਮਾ ਮੋਹਣ" ਜੀ ਨੂੰ ਕੁੱਝ ਸੰਚੀਆਂ ਦਿਤੀਆਂ ਸਨ। ਅਤੇ ਦੂਜੇ ਦੋ ਸਤਿਗੁਰਾਂ ਦੀ ਬਾਣੀ ਵੀ ਸੰਭਾਲਣ ਨੂੰ ਕਿਹਾ ਸੀ। ਤੁਸੀ ਗੋਇੰਦਵਾਲ ਜਾਕੇ ਮੋਹਿਣ ਜੀ ਪਾਸੋਂ ਉਹ ਵੀ ਲਿਆਵੋ। ਤੇ ਕੰਮ ਸਾਰਨਾ ਕਰੋ। ਇਉ ਸੁਣਕੇ ਗਰੂ ਜੀ ਬਹੁਤ ਨਿਹਾਲ ਹੋਏ। ਗੁਰੂ ਅਰਜਨ ਸਾਹਿਬ ਨੇ ਬਾਬਾ ਸ੍ਰੀਚੰਦ ਜੀ ਪਾਸੂੰ ਗੁਰਬਾਣੀ ਦੀਆਂ ਸੰਚੀਆਂ ਲੈਕੇ ਇਹ ਵੀ ਦਸਿਆ ਕਿ ਆਪਦੀ ਦਯਾ ਨਾਲ ਹੋਰ ਤਾਂ ਠੀਕ ਹੋ ਜਾਇਗਾ ਅਤੇ ਸ੍ਰੀ ਮੋਹਣ ਜੀ ਦੇ ਪਾਸੋਂ ਵੀ ਬਾਣੀ ਲਿਆ ਸਕਾਂਗੇ। ਪਰ ਪਿਤਾ ਸਤਿਗੁਰੂ ਜੀ ਦੀ ਇਕ ਪੋਥੀ ਤੇ ਮਾਲਾ ਜੋ ਉਨ੍ਹਾਂ ਵਲੂੰ ਮਾਤਾ ਜੀ ਪਾਸ ਨਸ਼ਾਨੀ ਦੀਆਂ ਸਨ। ਭ੍ਰਾਤਾ ਪ੍ਰਿਥੀ ਚੰਦ ਜੀ ਉਹ ਵੀ ਖੋਹਕੇ ਲੈ ਆਏ ਸਨ। ਉਹ ਦਿੰਦੇ ਨਹੀਂ ਨ ਦੇਣਗੇ। ਕੀ ਕੀਤਾ ਜਾਏ ? ਤਦ ਸ਼ਾਂਤ ਸਰੂਪ ਸ੍ਰੀ ਬਾਬਾ ਜੀ ਨੇ ਫੁਰਮਾਇਆ ਕਿ ਇਹਦਾ ਕਾਰਣ ਸ੍ਰੀ ਗੁਰੂ ਅਮਰ ਦਾਸ ਦੇ ਵਰਦਾਨ ਨਾਲ ਹੋਇਆ ਉਹਸਰਾਪ ਹੀ ਹੈ। ਜੋ ਗੁਰਆਈ ਦੀ ਗੱਦੀ ਘਰੇ ਰੱਖਣ ਨੂੰ ਤੁਸਾਡੀ ਮਾਤਾ ਭਾਨੀ ਜੀ ਨੇ ਵਰ ਮੰਗਿਆ ਸੀ। ਤੇ ਉਨ੍ਹਾਂ ਨੂੰ ਦਿਤੇ ਬੱਚਨ ਮੁਤਾਬਿਕ ਦੇਣਾ ਪਿਆ। ਗੁਰੂ ਅਮਰਦਾਸ ਨੇ ਨਾਲ ਇਹ ਵੀ ਕਿਹਾ ਸੀ, ਹੇ ਭਾਨੀ! ਤੂੰ ਵਗਦੇ ਪਾਣੀ ਨੂੰ ਡੱਕਾ ਲਾਇਆ ਹੈ ਇਹਦਾ ਅਸਰ ਕੋਈ ਚੰਗਾ ਨਹੀਂ ਹੋਇਗਾ। ਇਹ ਉਹ ਉਸਰ ਹੈ ਜੋ ਪ੍ਰਿਥੀਏ ਦਾ ਬਿਖੇੜਾ ਹੈ।

ਸ੍ਰੀ ਬਾਬਾ ਜੀ ਨੇ ਦਸਿਆ ਕਿ ਸਾਡੇ ਛੋਟੇ ਭ੍ਰਾਤਾ ਲਖਮੀਚੰਦ ਨੇ ਵੀ ਇਸ ਵਸਤੂ ਨੂੰ ਪਹਿਲੇ ਜੱਦੀ ਵਰਾਸਤ ਹੀ ਜਾਣਿਆ ਸੀ। ਪਰ ਪਿਤਾ ਗੁਰੂਜੀ ਤਿੰਨ ਕਾਲ ਦਰਸ਼ੀ ਸਨ। ਉਹ ਇਹਦੇ ਨਤੀਜਿਆਂ ਥੀਂ ਚੰਗੇ ਜਾਣੂੰ ਸਨ। ਤੱਦੇ ਉਨ੍ਹਾਂ ਨੇ ਸਾਰੇ ਸੇਵਕਾਂ ਦੀ ਸੋਧ ਮਗਰੂੰ ਲਹਿਣਾਂ ਜੀ ਨੂੰ ਗਲੇ ਲਾਕੇ ਅੰਗਦ ਬਣਾਇਆ ਸੀ। ਇਸੇ ਤਰ੍ਹਾਂ ਗੁਰੂ ਅੰਗਦ ਜੀ ਨੇ "ਅਮਰਦਾਸ" ਦੀ ਸੇਵਾ ਨੂੰ ਸਲਾਹਿਆ ਅਤੇ ਉਨ੍ਹਾਂ ਨੂੰ ਅਪਣਾਇਆ ਸੀ। ਫੇਰ ਸ੍ਰੀ ਅਮਰਦਾਸ ਨੇ ਤੁਹਾਡੇ ਪਿਤਾਜੀ ਦੀ

ਘਾਲ ਨੂੰ ਥਾਂਇ ਪਾਇਆ ਤੇ ਸੋਢੀ ਜੇਠੇ ਥੀਂ ਸੋਢੀ ਸੁਲਤਾਨ ਗੁਰੂ "ਰਾਮਦਾਸ" ਬਣਾਇਆ ਸੀ। ਗੁਰੂ ਰਾਮਦਾਸ ਨੇ ਅਪਣੇ ਤਿੰਨ ਪੁੱਤਰਾਂ ਵਿਚੋਂ ਤੁਹਾਨੂੰ ਉਮਰ ਕਰਕੇ ਛੋਟੇ ਨੂੰ ਗੁਣਿ ਵਿਚ ਸਭਤੋਂ ਵੱਡਾ ਜਾਣਕੇ ਗੁਰ ਗੱਦੀ ਬਹਾਇਆ ਹੈ ਪ੍ਰਿਥੀਆ ਇਸੇ ਗੱਲ ਤੇ ਖਿਝਿਆ ਤੇ ਬਖੇੜਾ ਕਰਦਾ ਆ ਰਿਹਾ ਹੈ।ਇਹਦਾ ਮੁੱਢਲਾ ਕਾਰਣ ਉਹੀ ਵਰਦੇ ਨਾਲ ਸਰਾਪ ਹੈ*

ਇਸ ਕਰ ਪ੍ਰਿਥੀਆ ਕਰਤ ਬਖੇੜਾ। ਮਾਲ ਗੁਰਾਈ ਜੱਦੀ ਹੇਰਾ।
ਪਿਤਾ ਤੋਹਿ ਪਰ ਕਿਰਪਾ ਕੀਨੀ।ਲਾਇਕ ਸਮਝ ਗੁਰਾਈ ਦੀਨੀ।
ਸਰਬ ਭਾਂਤ ਹਮਨੇ ਲੱਖ ਲੀਨਾ।ਗੁਰਤਾ ਜੋਗ ਤੋਹਿ ਗੁਰ ਕੀਨਾ।
(ਸ੍ਰੀਚੰਦ ਪ੍ਰਕਾਸ਼)

ਬਾਬਾ ਸ੍ਰੀਚੰਦ ਨੇ ਫੁਰਮਾਇਆ–ਪ੍ਰਿਥੀਚੰਦ ਚਾਹੇ ਕੁਝ ਵੀ ਕਰੇ ਪਰ ਉਹ ਤੁਹਾਡੀ ਸੰਮਤਾ ਨਹੀਂ ਪਾ ਜਕਦਾ, ਅਤੇ ਨਾ ਬਰਾਬਰੀ ਕਰਕੇ ਬਖੇੜਾ ਕਰਨ ਵਿਚ ਸੁਫਲ ਹੋ ਸਕਦਾ ਹੈ। ਓਹ ਖਿਝ ੨ ਕੇ ਅੰਮ੍ਰਿਤਸਰ ਥੀਂ ਚਲਾ ਜਾਇਗਾ, ਪਰ ਤੁਸੀਂ ਅਪਨੇ ਵਲੰ ਕੋਈ ਵਾਧੇ ਘਾਟੇ ਦੀ ਗੱਲ ਅਪਣੇ ਮੁਖ ਥੀਂ ਕਦੇ ਨਹੀਂ ਕਹਿਣੀ। ਤੇ ਆਪਣੀ ਗੌਰਵਤਾ ਉਤੇ ਕੋਈ ਉਲਾਹਮਾਂ ਵੀ ਨਹੀਂ ਲੈਣਾ ਹੈ। ਤੁਸਾਨੂੰ ਹੁਣਿ ਇਹੋ ਸੋਭਦਾ ਹੈ ਕਿ ਜਿੱਥੇ ਵੀ ਹੋਵੇ—ਜੇਤਾ ਬੋਲਣ ਤੇਤਾ ਗਿਆਨ–ਜੇਤਾ ਪੇਖਣ ਤੇਤਾ ਧਿਆਨ" ਹੀ ਰਹਿਆ ਕਰੇ।

ਸ੍ਰੀ ਬਾਬਾ ਜੀ ਨੇ ਫੇਰ ਫੁਰਮਾਇਆ–ਬਾਕੀ ਰਹੀ ਪੋਥੀ ਅਤੇ ਮਾਲਾ ਦੀ ਗੱਲ ! ਜੇਕਰ ਉਹ ਦੇ ਦੇਵੇ ਤਾਂ ਬਹੁਤ ਚੰਗਾ ਹੈ ; ਉਹਦੇ ਵਿੱਚ ਲਿਖਿਆ ਵੀ ਸਾਹਮਣੇ ਆ ਜਾਂਦਾ। ਪਰ ਉਹਨੇ ਲੁਕਾਕੇ ਰੱਖੀ

*ਵੇਖੋ—ਸਿਖ ਇਤਹਾਸ ਮਿਸਟਰ ਮੈਕਾਲਿਫ਼—ਪੰਜਾਬੀ ਉਲਥਾ ਹਿਸਾ ੨ ਸਫਾ ੨੧੨

ਹੈ। ਲੁੱਕੀ ਹੀ ਰਹੇਗੀ। ਕੋਈ ੨ ਹੀ ਦੇਖ ਸਕੇਗਾ। ਤੁਸੀ ਕਰਤਾਰ ਦੀ ਟੇਕ ਨਾਲ ਅਪਣਾ ਕਾਰਜ ਅਰੰਭ ਦਿਓ ! ਉਹ ਆਪਣੇ ਕਾਰਜ ਨੂੰ ਆਪੇ ਪੂਰਾ ਕਰਾਇਗਾ।

ਸ੍ਰੀਬਾਬਾ ਜੀ ਵਲੂੰ ਇਸ ਪਿਆਰ ਦੀ ਸਿਖਿਆ--ਸਹਿਜੋਗ ਤੇ ਅਸੀਸ ਦਾ ਪ੍ਰਭਾਵ-ਅਤ ਕੋਮਲ ਨਿਰਮਲ ਮਨ ਗੁਰੂ ਅਰਜਨ ਦੇਵ ਜੀ ਉਤੇ ਪੈਨਾਂ ਜ਼ਰੂਰੀ ਸੀ। ਆਪ ਗਦਿ ੨ ਹੋਇ ਤੇ ਪ੍ਰੇਮ ਨਾਲ ਭਰਿਕੇ ਬਾਬਾ ਸ੍ਰੀਚੰਦ ਜੀ ਦੇ ਸਨਮੁਖ ਇਸ ਪਵਿਤ੍ਰ ਸ਼ਬਦ ਰਾਹੀਂ ਉਨਾ ਦਾ ਏਹ ਧੰਨਵਾਦ ਕੀਤਾ :—

ਧਨਾਸਰੀ ਮਹਲਾ ੫

ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ।
ਨਿਮਖ ਨਿਮਖ ਤੁਮਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ॥੧॥
ਜਿਹਵਾ ਏਕ ਕਵਨ ਗੁਨ ਕਹੀਐ।
ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤ ਨ ਕਿਨਹੀ ਲਹੀਐ ॥੧॥
ਰਹਾਉ। ਕੋਟਿ ਪਰਾਧ ਹਮਾਰੇਖੰਡਹੁ ਅਨਿਕ ਬਿਧਿ ਸਮਝਾਵਹੁ।
ਹਮ ਅਗਿਆਨ ਅਲਪ ਮਤਿਥੋਰੀ ਤੁਮ ਆਪਨ ਬਿਰਦ ਰਖਾਵਹੁ।੨
ਤੁਮਰੀ ਸਰਣਿ ਤੁਮਾਰੀ ਆਸਾ ਤੁਮਹੀ ਸਜਨ ਸੁਹੇਲੇ ॥
ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥੩॥
(ਗੁਰੂਗ੍ਰੰਥ ਸਾਹਿਬ ਪੰਨਾ ੬੭੪।

ਇਹ ਸ਼ਬਦ ਸੁਣਾਕੇ ਨਾਲ ਹੀ ਗੁਰੂ ਜੀ ਨੇ ਬੇਨਤੀ ਕੀਤੀ ਕਿ ਅਗੇ ਨੂੰ ਚਾਲੂ ੫੦੦) ਪੰਜ ਸੌ ਨਕਦੀ ਭੇਟਾ ਦੇ ਨਾਲ ਗੁਰ ਗੱਦੀ ਵਲੂੰ ਪੁਸ਼ਾਕਾ ਤੇ ਘੋੜਾ ਸ੍ਰੀ ਧਰਮਚੰਦ ਵਾਸਤੇ ਵੀ ਸਾਲ ਦੇ ਸਾਲ ਆਇਆ ਕਰੇਗਾ। ਇਉਂ ਆਖਕੇ ਸ੍ਰੀ ਬਾਬਾ ਜੀ ਨੂੰ ਨਿਮਸਕਾਰ ਕੀਤੀ ਤੇ ਖੁਸ਼ੀਆਂ ਪਾਕੇ ਗੁਰੂ ਅਰਜਨ ਸਾਹਿਬ ਜੀ ਮੁੜ ਸ੍ਰੀਅੰਮ੍ਰਿਤਸਰ ਵਚਿ ਆਨ ਬ੍ਰਾਜੇ।

ਨੋਟ—ਲਿਖਿਆ ਮਿਲਦਾ ਹੈ ਕਿ ਸਤਿਗੁਰੂ ਜੀ ਬਾਰਠ ਵਿਚ ਕਈ ਮਹੀਨੇ ਰਹੇ। ਅਤੇ ਜਿੱਥੇ ਆਪ ਜੀ ਦਾ ਨਿਵਾਸ ਅਸਥਾਨ ਸੀ ਉਥੇ ਹੁਣ ਤੀਕ "ਗੁਰੂ ਅਰਜਨ ਸਾਹਿਬ" ਦਾ ਬੜਾ ਅਸਥਾਨ (ਮੰਜੀ ਸਾਹਿਬ) ਗੁਰਦੁਵਾਰਾ ਕਾਇਮ ਹੈ। ਇਥੋਂ ਜਾਂਦੀ ਵੇਰ ਸਤਿਗੁਰੂ ਜੀ ਨੇ ਸ੍ਰੀਬਾਬਾ ਜੀ ਹਥੋਂ ਇਥੋਂ ਦੀ ਖੁਟਾਈ "ਬਾਵਲੀ" ਵਿਚੋਂ ਇਕ ਗਾਗਰ ਜੱਲ ਦੀ ਭਰਾਕੇ ਸ੍ਰੀ ਤਰਨਤਾਰਨ ਸਰੋਵਰ ਵਿਚ ਜਾਕੇ ਸੁਟਾਈਸੀ ਕਿ ਬਾਬਾ ਸ੍ਰੀਚੰਦ ਜੀ ਦੇ ਚਰਨ ਛੋਹੇ ਜਲ ਦੀ ਸੱਤਾ ਨਾਲ ਇਥੇ ਕੋਹੜਿਆਂ ਦੇ ਕੋਹੜ ਦੂਰ ਹੋਇਆ ਕਰਨਗੇ। ਹੁਣ ਤੀਕ ਇਹ ਗਲ ਬਾਰਠ ਵਿੱਚ ਮਸ਼ਹੂਰ ਹੈ।

—o—

## ਪ੍ਰੇਮੀ ਦਰਸਨਦਾਸ ਦਾ ਅੰਤਮ ਚਲਾਂਣਾ

ਪਾਠਕ ਪਿਛੇ ਪੜ੍ਹ ਆਏ ਹਨ ਕਿ ਬਾਰਠ ਦਾ ਵਸਨੀਕ ਪ੍ਰੇਮੀ ਦਰਸਨ ਦਾਸ (ਰਵਦਾਸੀਆ) ਸ੍ਰੀਬਾਬਾ ਜੀ ਦਾ ਅਨਿੰਨ ਸਿਖ ਸੀ। ਇਥੋਂ ਦੇ ਕਈ ਲੋਕ ਉਹਨੂੰ ਉਪਮਾਂ ਰੂਪ ਦਿੰਦੇ ਹੋਏ' ਭਗਤ ਰਵਿਦਾਸ ਜੀ ਦਾ ਅਵਤਾਰ" ਵੀ ਆਖ ਦਿਤਾ ਕਰਦੇ ਸਨ। ਇਸਨੂੰ ਭਜਨ ਸਿਮ੍ਰਨ ਕਰਦੇ ੨ ਇਕ ਦਿਨ ਅਪਣੀ ਆਤਮਕ ਬਰਕਤ ਨਾਲ ਆਪਣੇ ਅੰਤ ਸਮੇਂ ਦੀ ਸੋਝੀ ਹੋ ਆਈ। ਇਹਨੇ ਅਪਣੇ ਗੁਰੂ ਬਾਬਾ ਸ੍ਰੀਚੰਦ ਜੀ ਨੂੰ ਵੀ ਦੱਸ ਦਿਤਾ। ਤਦ ਬਾਬਾ ਜੀ ਨੇ ਫੁਰਮਾਇਆ ਕਿ ਠੀਕ ਹੀ ਤੇਰਾ ਅੰਤ ਸਮਾਂ ਨੇੜੇ ਹੈ। ਪਰ ਤੇਰਾ ਦੇਸ ੧ ਕਾਲ ੨ ਵਸਤੂ ੩ ਲੈਹੜੀ ਵਿਚ ਹੈ ਉਥੇ ਹੀ ਅੰਤ ਨੂੰ ਤੇਰੀ ਸਮਾਧ ਬਣੇਗੀ। ਇਹ ਬਚਨ ਸੁਣਕੇ ਅਸੀਸ ਲੈਂਦਾ ਇਹ ਦਰਸਨ ਦਾਸ ਲੈਹੜੀ ਨੂੰ ਚਲਾ ਗਿਆ। ਲੈਹੜੀ ਵਿਚ ਜਾਕੇ ਇਸਨੇ ਇਕ ਜੰਡ ਨੂੰ ਚਿਰਾਕੇ ਚਾਰ ਤਖਤਿਆਂ ਦੀ ਸੰਦੂਕ

ਜਿੱਥੇ ਪ੍ਰਾਣ ਅੰਤ ਹੋਣ ੧ ਜਿਸਵੇਲਅੰਤ ਹੋਵਣ ੨ ਵਾ ਜਿਸ ਕਾਰਨ (ਬੁਖਾ ਯਾ ਹੋਰ ਤਰ੍ਹਾਂ ਨਾਲ ੩।

ਬਣਵਾਈ। ਭਾਰੀ ਜੱਗ ਕੀਤਾ, ਅਤੇ ਆਪ ਜਿੰਦੇ ਹੀ ਸੰਦੂਕ ਵਿਚ ਲੰਮਿਆਂ ਪੈਕੇ ਆਖਿਆ ਮੇਰੇ ਪ੍ਰਾਣ ਅੰਤ ਹੋਣ ਤੇ ਉਤੇ ਦਾ ਫਟਾ ਬੰਦ ਕਰਕੇ ਜਮੀਨ ਵਿਚ ਮੈਨੂੰ ਦਬਾ ਦੇਨਾ। ਲੋਕੀ ਹੈਰਾਨ ਹੋਇ ਕਿ ਚੰਗਾ 'ਭਲਾ ਕੀ ਆਖਦਾ ਹੈ? ਪਰ ਇਹਦਾ ਆਖਿਆ ਸੱਚ ਹੋਇਆ ॥

ਦਰਸਨਦਾਸ ਨੇ ਸਾਰਿਆਂ ਦੇ ਵੇਖਦੇ ੨ ਸ੍ਰੀ ਜਪੁਜੀ ਦਾ ਪਾਠ ਕੀਤਾ। ਫੇਰ ਮਨ ਨੂੰ ਇਕਾਗਰ ਕਰਕੇ "ਸਤਿਨਾਮ ਵਾਹਿਗੁਰੂ" ਦੇ ਉਚਾਰਨ ਕਰਦੇ ਪ੍ਰਾਣ ਤਿਆਗ ਦਿਤੇ। ਲੋਕੀ ਸਰਧਾ ਨਾਲ ਭਰੇ ਗਏ ਇਨ੍ਹਾਂ ਨੇ ਉਸੇ ਤਰ੍ਹਾਂ ਫਟਾ ਬੰਦ ਕਰਕੇ ਸੰਦੂਕ ਨੂੰ ਦਬਾਇਆ ਅਤੇ ਉਤੇ ਯਾਦਗਾਰੀ ਉਹਦੀ ਮੜ੍ਹੀ ਬਨਾ ਦਿਤੀ। ਪਰ ਕੁਦਰਤ ਕਰਤਾਰ ਦੀ ਥੋੜੇ ਮਹੀਨਿਆਂ ਮਗਰੂੰ ਉਹ ਚਾਰੇ ਫਟੇ ਚਾਰ ਵੱਖੋਵੱਖ ਬੇਰੀਆਂ ਦੇ ਰੁਖ ਹੋ ਜੰਮੇ ਜੋ ਲੋਕਾਂ ਨੇ ਅਦਬ ਨਾਲ ਸੰਭਾਲ ਕੀਤੀ ਅਤੇ ਸਮਾਂ ਪਾਕੇ ਚਾਰੇ ਹੀ ਫਲ ਦੇਣ ਲੱਗੇ ਸਨ।

—o—

## ਬਾਬਾ ਸ੍ਰੀਚੰਦ ਫੇਰ ਕਰਤਾਰਪੁਰ ਆਏ

"ਬਾਰਠ ਵਿਚ ਸ੍ਰੀਬਾਬ ਜੀ ਬਹੁਤ ਸਾਲ ਰਹੇ। ਅਪਣੇ ਭ੍ਰਾਤਾ ਸ੍ਰੀ ਲਖਮੀ ਚੰਦ ਜੀ ਦੇ ਪ੍ਰਲੋਕ ਗਮਣ ਕਰਨ ਮਗਰੋਂ ਸੰਮਤ ੧੬੦੮ ਵਿਚ ਆਪ ਨੇ ਸ੍ਰੀ ਕਰਤਾਰਪੁਰ ਛਡਿਆ ਸੀ। ਕੁਝ ਸਮਾ ਗਾਹਲੜੀ ਵਸੇ ਫੇਰ ਬਾਰਠ ਆਗਏ ਸਨ। ਇਸ ਅਰਸੇ ਵਿਚ ਥੋੜ ਥੋੜੇ ਦਿਨਾਂ ਵਾਸਤੇ ਕਦੀ ਬਾਹਰ ਦੁਰਾਡੇ ਵੀ ਚਲੇ ਜਾਂਦੇ ਰਹੇ, ਪਰ ਪੱਕਾ ਨਿਵਾਸ "ਬਾਰਠ" ਹੀ ਰਖਿਆ ਸੀ। ਹੁਣ ਗੁਰੂ ਅਰਜਨਦੇਵ ਜੀ ਦੇ ਚਲੇ ਜਾਨ ਮਗਰੋਂ ਥੋੜੇ ਹੀ ਦਿਨਾਂ ਪਿਛੋਂ ਦਰਸਨ ਦਾਸ ਵੀ ਲਹਿੜੀ ਜਾਕੇ ਚੜ੍ਹਾਈ ਕਰ ਗਿਆ। ਜਿਸਤੇ ਕਈ ਸਾਲਾਂ ਮਗਰੋਂ ਸਮਤ ੧੬੫੫ ਵਿਚ ਆਪ ਜੀ ਨੇ ਬਾਰਠ ਥੀਂ ਚਾਲੇ ਪਾਕੇ ਮੁੜ ਰਾਵੀ ਕੰਢੇ

"ਕਰਤਾਰਪੁਰ" ਨੂੰ ਆ ਭਾਗ ਲਾਏ। ਇਥੇ ਆਕੇ ਆਪ ਨੇ ਮਾਤਾ ਪਿਤਾ ਦੇ ਦੇਹੁਰਿਆਂ ਉਤੇ ਮਥੇ ਟੇਕੇ ਤੇ ਪ੍ਰਸ਼ਾਦ ਵਰਤਾਇਆ। ਧਰਮਲਾਲ ਤਾਂ ਪੂਜਾ ਅਸਥਾਨ ਸੀਆਬਾਦ ਰਹੀ। ਪਰ ਮਕਾਨ ਗਿਰ ਚੁਕੇ ਸਨ। ਨਵੇਂ ਸਿਰੋਂ ਬਣਵਾਏ। ਐਥੇ ਹੀ ਲੰਗਰ ਮਰਯਾਦਾ ਤੇ ਕਥਾ ਕੀਰਤਨ ਦੀ ਟਕਸਾਲ ਫੇਰ ਜਾਰੀ ਕੀਤੀ। ਸ੍ਰੀਧਰਮਚੰਦ ਜੀ ਨੂੰ ਘਰ ਦੀ ਤੇ ਸੰਗਤ ਦੀ ਸਂਭਾਲ ਸੌਂਪੀ ਅਤੇ ਆਪ ਜੀ ਭਾਈ ਕਮਲੀਆ ਦੇ ਸਮੇਤ ਆਪਣੀ "ਟਾਹਲੀ" ਹੇਠਾਂ ਆ ਨਿਵਾਸ ਕੀਤਾ।

ਭਾਈ ਕਮਾਲੀਆ ਜੀ ਬਾਬਾ ਜੀ ਤੋਂ ਅੱਠ ਸਾਲ ਵੱਡੇ ਅਤੇ ਬਾਲ ਸਖਾਈ ਸੇਵਕ ਸਨ। ਪਰ ਇਨ੍ਹਾਂ ਦਾ ਸਰੀਰ ਬਹੁਤ ਤਕੜਾ ਅਤੇ ਪਹਿਲਵਾਨਾਂ ਜਿਹਾ ਸੀ। ਇਹ ਬਚਪਨ ਤੋਂ ਹੀ ਸ੍ਰੀਬਾਬਾ ਜੀ ਨੂੰ ਚੁਕ ਕੇ ਕਿਤੇ ਲੈ ਜਾਣ ਦੇ ਆਦੀ ਸਨ। ਜਿਸ ਲਈ ਹੁਣ ਤੀਕ ਦੂਰ ਦੁਰਾਡੇ ਜਾਣ ਵੇਲੇ ਰਾਹ ਵਿਚ ਕੁਝ ਪੈਂਡਾ ਬਾਬਾ ਜੀ ਨੂੰ ਮੋਢੇ ਉਤੇ ਜਰੂਰ ਬਿਠਾਕੇ ਲਿਜਾਇਆ ਕਰਦੇ। ਇਹ ਵੀ ਜਤੀ ਸਤੀ ਤੇ ਜਪੀ ਤਪੀ ਪੁਰਸ਼ ਸਨ। ਇਹ ਬਾਬਾ ਸ੍ਰੀਚੰਦ ਜੀ ਦੀ ਐਸੀ ਖਿਦਮਤ (ਗੁਰੂਸੇਵਾ) ਨੂੰ ਹੀ ਸਚੀ ਬੰਦਗੀ ਜਾਣਦੇ ਤੇ ਹਜੂਰੀ ਵਿਚ ਹਾਜ਼ਰ ਰਿਹਾ ਕਰਦੇ ਸਨ। ਮਾਂਨੋ ਇਹ ਹਨੂਮਾਨ ਜੀ ਦੇ ਦੂਜੇ ਰੂਪ ਸਨ। ਜੋ ਸ੍ਰੀਰਾਮਚੰਦ੍ਰ ਤੇ ਲਛਮਣ ਜੀ ਨੂੰ ਮੋਢਿਆਂ ਉਤੇ ਚੁਕ ਲਿਜਾਣ ਵੇਲੇ ਖੁਸ਼ ਹੁੰਦੇ ਸਨ।

ਸ੍ਰੀ ਕਰਤਾਰਪੁਰ ਵਿਚ ਆਇ ਹੋਇਆਂ ਵੀ ਦੋ ਸਾਲ ਬੀਤ ਗਏ। ਕਰਤਾਰ ਨੇ ਮੇਹਰ ਕੀਤੀ ਤਾਂ ਆਪ ਦੇ ਭਤੀਜੇ ਸ੍ਰੀਧਰਮਚੰਦ ਬੇਦੀ ਦੇ ਘਰ ਸੰਮਤ ੧੬੫੭ ਵਿਚ ਪਹਿਲਾ ਸਾਹਿਬਜ ਦਾ ਜਨਮਿਆ। ਸ੍ਰੀ ਬਾਬਾ ਜੀ ਅਤੇ ਹੋਰ ਸਾਰੇ ਪ੍ਰੇਮੀਆਂ ਨੇ ਖੁਸ਼ੀ ਕੀਤੀ। ਸ੍ਰੀਬਾਬਾ ਜੀ ਨੇ ਇਹਦਾ ਨਾਮ ਜਨਮਕੁੰਡਲੀ ਮੁਤਾਬਿਕ ਸ੍ਰੀ ਮੇਹਰਚੰਦ ਰਖਿਆ ਜੋ ਗੁਰੂਨਾਨਕ ਸਾਬਿਬ ਦਾ ਪਹਿਲਾ ਪੜਪੋਤ੍ਰਾ ਕਹਾਇਆ*।

*ਬਾਬਾ ਧਰਮਚੰਦ ਜੀਦੇ ਘਰ ਸ੍ਰੀਮੇਹਰਚੰਦ ਦੇ ਕੁਝਸਾਲ ਪਿਛੋਂ ਫੇਰ ਸ੍ਰੀ ਮਾਨਕਚੰਦ ਜੀ ਦਾ ਜਨਮ ਹੋਇਆ।ਜੋ ਗੁਰੂਨਾਨਕ ਜੀ ਦਾ ਦੂਜਾ ਪੜਪੋਤ੍ਰਾ ਬਾਕੀਦੇਖਪੰਨਾ੩੯੪

# ਬਾਬਾ ਸ੍ਰੀਚੰਦ ਜੀ ਪਸ਼ਾਵਰ ਵਿਚ

ਬਾਬਾ ਧਰਮਚੰਦ ਜੀ ਦੇ ਘਰ ਸਾਹਿਬਜ਼ਾਦਾ ਮੇਹਰਚੰਦ ਜੀ ਦਾ ਜਨਮ ਹੋਇਆ, ਤਾਂ ਥੋੜੇ ਹੀ ਮਹੀਨਿਆਂ ਪਿਛੋਂ ਬਾਬਾ ਸ੍ਰੀਚੰਦ ਜੀ ਨੇ ਤੀਰਥਯਾਤਰਾ ਬਹਾਨੇ ਦੇਸ਼ ਸੁਧਾਰ ਨੂੰ ਚਾਲੇ ਪਾ ਦਿਤੇ। ਸ੍ਰੀਕਰਤਾਰਪੁਰ ਥੀਂ ਚਲਕੇ ਆਪ ਪੱਛਮ ਵਲ ਨੂੰ ਹੋ ਤੁਰੇ ਤੇ "ਚਿਸ਼ਮਾਂ ਗੁਰੂਨਾਨਕ" ਉਤੇ "ਰੁਹਤਾਸ" (ਜ਼ਿਲਾ ਜੇਹਲਮ ਪਾਕਿਸਤਾਨ) ਵਿਚ ਆਏ ਫੇਰ ਸ੍ਰੀ ਪੰਜਾ ਸਾਹਿਬ ਦੇ ਦਰਸ਼ਨ ਅਸ਼ਨਾਨ ਕਰਕੇ ਆਪ ਪਸ਼ਾਵਰ ਜਾ ਅਪੜੇ। ਇਥੇ ਮੁਸਲਮਾਨ ਪਠਾਨਾਂ ਨੇ ਹਿੰਦੂਆਂ ਨੂੰ ਤੰਗ ਕੀਤਾ ਹੋਇਆ ਸੀ। ਸ੍ਰੀਬਾਬਾਜੀ ਨੇ ਇਥੋਂ ਦੇ ਹਾਕਮਾਂ ਤੇ ਦੂਜੇ ਲੋਕਾਂ ਨੂੰ ਪ੍ਰੇਮ ਜੁਗਤੀ ਨਾਲ ਸਮਝਾਇਆ ਕਿ ਹਿੰਦੂਆਂ ਉਤੇ ਇਤਨਾ ਜਬਰ ਜ਼ੁਲਮ ਨ ਕੀਤਾ ਜਾਏ। ਇਸ ਕਾਰਜ ਦੀ ਸਿਧੀ ਲਈ ਲੋੜ ਸਮੇਂ ਕਰਾਮਾਤ ਸ਼ਕਤੀ ਵੀ ਵਰਤਣ ਥੀਂ ਸੰਕੋਚ ਨਹੀਂ ਕਰਦੇ ਸਨ। ਜਿਸਤੇ ਲੋਕਾਂ ਦੇ ਦਿਲਾਂ ਉਤੇ ਸ੍ਰੀਬਾਬਾ ਜੀ ਦਾ ਕਾਫੀ ਪ੍ਰਭਾਵ ਪੈ ਗਿਆ ਸੀ ਤੇ ਹਿੰਦੂਆਂ ਦੇ ਨਾਲ ੨ ਕਈ ਪਠਾਣ ਵੀ ਆਪਦੇ ਸ੍ਰਧਾਲੂ ਬਣ ਚੁਕੇ ਸਨ।–

ਇੱਥੇ ਪਸ਼ਾਵਰ ਵਿਚ ਗੁਰੂ ਨਾਨਕ ਜੀ ਦਾ ਵਰੋਸਾਇਆ ਇਕ "ਪ੍ਰਾਗਾ" ਨਾਮ ਦਾ ਬ੍ਰਹਮਣ ਸਿਖ ਰਿਹਾ ਕਰਦਾ ਸੀ। ਬਾਬਾ ਸ੍ਰੀਚੰਦ ਜੀ ਦੇ ਦਰਸਨ ਉਪਦੇਸ ਦਾ ਇਹਦੇ ਉਤੇ ਹੋਰ ਪ੍ਰਭਾਉ ਪਿਆ। ਇਸ ਨੇ ਅਪਣੇ ਘਰ ਨੂੰ ਹੀ ਬਾਬਾ ਸ੍ਰੀਚੰਦ ਨਾਮ ਦੀ "ਧਰਮਸਾਲਾ" ਬਣਾ ਦਿਤਾ। ਤੇ ਸਦਾ ਜਗਾਇ ਰਖਣ ਨੂੰ ਪੰਜ ਜੋਤਾਂ ਘਿਉ ਦੀ ਲਟ ੨ ਕਰਦੀਆਂ ਜਗਾਕੇ ਸੇਵਾ ਸਿਮਰਨ ਵਿਚ ਜੁਟ ਗਿਆ। ਸ੍ਰੀਬਾਬਾ ਜੀ ਇਥੇ ਕਈ ਮਹੀਨੇ ਰਹੇ ਤੇ ਇਸ ਥਾਂ ਦਾ ਮਸਨਦ ਨਸ਼ੀਨ ਵੀ ਪ੍ਰਾਗੋ ਨੂੰ

---

੨੯੩ਦੀਾਬਕੀਕਹਾਏ ਸਨਾਹੁਣ ਤੀਕ ਗੁਰੂਨਾਨਕਵੰਸ਼ ਦੇਜਿਤਨੇ ਬੇਦੀਬਾਏ–ਕੇਸਾਧਾਰੇ ਯਾ ਸਹਿਜਧਾਰੀ ਰੂਪ ਵਿਚ ਹਨ। ਇਹ ਇਨ੍ਹਾਂ ਹੀ ਦੋਹਾਂਦੀਸੰਤਾਨ ਹਨ। ਜੋ ਮਿਹਰ ਚੰਦੀਏ ਯਾ ਮਾਣਕ ਚੰਦੀਏ" ਬੇਦੀ ਬਾਏ ਆਪਣੇ ਨੂੰ ਅਖਾਂਦੇ ਹਨ।

ਹੀ ਬਣਾਕੇ ਆਪ ਅਗੇ ਕਾਬਲ ਵਲ ਨੂੰ ਪਧਾਰੇ। ਇਹ ਪ੍ਰੇਮੀ ਭਾਈ ਪ੍ਰਾਗਾ ਜੀ ਕੌਣ ਸਨ ਤੇ ਸਿਖ ਕੌਮ ਨਾਲ ਫੇਰ ਇਨ੍ਹਾਂ ਦਾ ਕਿਤਨਾ ਗੂੂੜਾ ਸੰਬੰਧ ਰਿਹਾ? ਇਹ ਥੋੜਾ ਹਾਲ ਇਥੇ ਹੁਣ ਹੀ ਦਸਣਾ ਜਰੂਰੀ ਹੈ। ਜੋ ਇਹ ਹੈ—

(ਹੁਣ ਦੇ ਪਾਕਿਸਤਾਨ) ਵਿੱਚ ਜੇਹਲਮ ਦੀ ਤਾਸੀਲ ਚਕਵਾਲ ਦੇ ਨੇੜੇ ਕਿਕ "ਕੜਿਆਲਾ" ਪਿੰਡ ਹੈ। ਇਥੋਂ ਸਿਹਫ ੧੨ ਮੀਲ ਦੀ ਵਿਥ ਉਤੇ ਇਕ "ਥਰਚੱਕ" ਨਾਮ ਦਾ ਕਿਲ੍ਹਾ ਹੈ। ਜਿਸਦਾ ਪ੍ਰਬੰਧਕ (ਕਿਲੇਦਾਰ) ਉਸ ਵੇਲੇ ਮੁਹਿਆਲ ਜਾਤ ਇਕ ਗੌਤਮ ਨਾਮ ਦਾ ਬ੍ਰਾਹਮਨਸੀ। ਜਦ ਬਾਬਰ ਨੇ ਹਿੰਦੁਸਤਾਨਉਤੇ ਚੜ੍ਹਾਈ ਕੀਤੀ ਤਾਂ ਇਸੇ ਰਾਹ ਉਹਦੀ ਧਾੜਵੀ ਫੌਜ ਦੇ ਇਕ ਦਸਤੇ ਨੇ ਇਸ ਕਿਲ੍ਹੇ ਉਤੇ ਹਮਲਾ ਕੀਤਾ। ਗੌਤਮ ਬਹਾਦਰੀ ਨਾਲ ਲੜਦਾ ਸ਼ਹੀਦ ਹੋ ਗਿਆ ਤੇ ਇਹਦਾ ਇਕੋ ਬੇਟਾ ਕੈਦ ਕਰਕੇ ਹੋਰ ਗੁਲਾਮਾਂ ਨਾਲ ਗਜਨੀ ਭਿਜਵਾਯਾ ਗਿਆ ਜੋ ਉਥੋਂ ਛੁਪਕੇ ਪਹਿਲੇ ਪਸ਼ਾਵਰ ਤੇਫੇਰ ਕੜਿਆਲੇ ਆ ਰਿਹਾ ਸੀ।

ਪ੍ਰਾਗੇ ਨੇ ਆਕੇ ਜਦ ਅਪਣਾ ਪਿੰਡ ਉਜੜਿਆ ਵੇਖਿਆ ਤਾਂ ਉਦਾਸ ਹੋਕੇ ਇਕ ਟਿਲੇ ਉਤੇ ਕਰੀਰ ਦੇ ਰੁਖ ਹੇਠਾਂ ਜਪ ਤਪ ਕਰਨ ਲਗਾ। ਇਹ ਦੇਵੀ ਭਗਤ ਸੀ ਇਥੇ ਇਸਨੂੰ ਦੇਵੀ ਦੇ ਦਰਸ਼ਨ ਹੋਇ ਤੇ ਉਸਨੇ ਆਖਿਆ ਵਰ ਮੰਗ ਲੈ! ਪ੍ਰਾਗਾ ਜੀ ਨੇ ਮੁਕਤੀ ਮੰਗੀ। ਦੇਵੀ ਨੇ ਕਿਹਾ ਕਲਿਜੁਗ ਵਿਚ ਗੁਰੂ ਨਾਨਕ ਦਾ ਪਹਿਰਾ ਹੈ। ਮੁਕਤੀ ਉਹ ਦੇ ਸਕਦੇ ਹਨ। ਉਨ੍ਹਾਂ ਪਾਸੋਂ ਜਾਕੇ ਮੰਗੀਏ। ਤਦ ਉਹ ਗੁਰੂ ਨਾਨਕਜੀ ਦੇ ਪਾਸ ਆਇਆ। ਗੁਰੂਜੀਨੇ ਉਪਦੇਸ਼ ਸੁਣਾਕੇ ਆਖਿਆ ਜਾਉ! ਗ੍ਰਹਸਥੀ ਹੋਕੇ ਹਾਲਾਂ ਸਿਮਰਨ ਕਰੋ ਫੇਰ ਸਮਾਂ ਪਾਕੇ ਤੁਹਾਡੇ ਵਿਰਕਤ ਹੋਣ ਦੀ ਖਾਹਸ਼ ਭੀ ਪੂਰੀ ਹੋਜਾਵੇਗੀ। ਤਦ ਪ੍ਰਾਗਾ ਜੀ ਨੇ ਸ਼ਾਦੀ ਕੀਤੀ ਤੇ ਇਕ ਦੂਜੇ ਪਿਛੋਂ ਚਾਰ ਪੁਤਰ ਇਨ੍ਹਾਂ ਦੇ ਘਰ ਕੁਝ ਕੁ ਸਾਲਾਂ ਪਿਛੋਂ ਪੈਦਾ ਹੋਇ ਇਨ੍ਹਾਂ ਵਿਚੋਂ ਇਕ "ਮਤੀਦਾਸ" ਜੀ ਸਨ। ਇਹ ਬਚਪਨ ਥੀਂ ਹੀ ਸੰਤ ਸੁਭਾਓ ਦੇ ਰਹੇ

ਭਾਈ ਪ੍ਰਾਗਾ ਜੀ ਪ੍ਰਵਾਰ ਸਮੇਤ ਫੇਰ ਪਸ਼ਾਵਰ ਨੂੰ ਗਏ। ਇਥੇ ਕਾਰੋਬਾਰ ਕਰਕੇ ਬਹੁਤ ਧਨ ਕਮਾਇਆ ਅਤੇ ਮਕਾਨ ਬਣਾਕੇ ਵਸਣ ਲਗੇ। ਹੁਣ ਜਦੋਂ ਬਾਬਾ ਸ੍ਰੀਚੰਦ ਜੀ ਪਸ਼ਾਵਰ ਵਿਚ ਆਏ ਤਾਂ ਸਭਕੁਝ ਇਨ੍ਹਾਂ ਦੇ ਨਾਮ ਲਾਕੇ ਇਨ੍ਹਾਂ ਨੇ ਬਾਬਾ ਸ੍ਰੀਚੰਦ ਨਾਮ ਦੀ ਧਰਮਸਾਲਾ ਬਣਵਾ ਦਿਤੀ ਤੇ ਨਿਸ਼ਕਾਮ ਹੋਕੇ ਸੇਵਾ ਸਿਮਰਨ ਵਿਚ ਜੁਟ ਗਏ ਸਨ।

ਭਾਈ ਪ੍ਰਾਗਾ ਜੀ ਨੇ ਸੇਵਾ ਸਿਮਰਨ ਤੇ ਸਤਨਾਮ ਦਾ ਪ੍ਰਚਾਰ ਕਰਦਿਆਂ ਪਸ਼ਾਵਰ ਵਿਚ ਕਈ ਸਾਲ ਗੁਜ਼ਾਰੇ। ਇਧਰ ਪੰਜਾਬ ਵਿਚ ਛੇਵੇਂ ਸਤਿਗੁਰੂ ਹਰਗੋਬਿੰਦ ਸਾਹਿਬ ਉਤੇ "ਸ਼ਾਹਜਹਾਨ ਬਾਦਸ਼ਾਹ" ਨੇ ਫੌਜ ਚੜ੍ਹਾਕੇ ਜੰਗ ਛੇੜ ਦਿਤੀ। ਹਿੰਦੂ ਮੁਸਲਮਾਨਾਂ ਦੀ ਜੰਗ ਛਿੜ ਗਈ ਸੁਣਕੇ ਪਸ਼ਾਵਰ ਵੀ ਖਤਰਾ ਜਾਣਿਆ ਤਾਂ ਉਥੂੰ ਚਲੇ ਆਏ। ਹੋਰ ਪਰਵਾਰ ਨੂੰ ਕੜਿਆਲੇ ਛਡਿਆ ਤੇ ਇਕ ਬੇਟੇ "ਮਤੀਦਾਸ" ਸਮੇਤ ਸ੍ਰੀਅੰਮ੍ਰਿਤਸਰ ਆਕੇ ਆਪਣੇ ਨੂੰ ਸਤਿਗੁਰੂ ਅਗੇ ਸੌਂਪ ਦਿਤਾ ਥੋੜੇ ਦਿਨਾਂ ਪਿਛੋਂ ਭਾਈ ਪ੍ਰਾਗਾ ਜੀ ਗੁਰੂ ਕੀ ਖਾਤਰ ਲੜਦੇ੨ ਸ਼ਹਿਦੀ ਪਾਗਏ, ਅਤੇ ਭਾਈ ਮਤੀਦਾਸ ਛੇਵੇਂ ਗੁਰੂ ਥੀਂ ਸਤਵੇਂ ਫੇਰ ਅਠਵੇ ਗੁਰੂ ਦੀ ਸੇਵਾ ਮਗਰੋਂ ਨੌਵੇਂ ਗੁਰੂ ਤੇਗਬਹਾਦਰ ਜੀ ਨਾਲਹੀ ਪਕੜਕੇ ਦਿਲੀ ਲਿਆਂਦੇ ਗਏ। ਜਿਥੇ ਸਿਖੀ ਸਿਦਕ ਨੂੰ ਪਾਲਦੇ ਹੋਏ ਆਪਣੇ ਨੂੰ ਆਰੇ ਨਾਲ ਚਿਰਾਕੇ ਜ਼ਾਲਮਾਂ ਹਥੋਂ ਸ਼ਹੀਦੀ ਪ੍ਰਾਪਤ ਕੀਤੀ*। ਜਿਨ੍ਹਾਂ ਦੇ ਸਿਰ ਤੇ ਜਦ ਆਰਾ ਚਲਣ ਲਗਾ ਤਾਂ ਇਹ ਬਚਨ ਉਚਾਰੇ ਸਨ—

ਆਰਾ ਪਿਆਰਾ ਲਗਤ ਹੈ ਕਾਰਾ ਕਰੋ ਬਣਾਇ  
ਸਿਰ ਜਾਇ ਤਾਂ ਜਾਣ ਦੇਹ ਮੇਰਾ ਸਿਖੀ ਸਿਦਕ ਨ ਜਾਇ।

ਇਨ੍ਹਾਂ ਹੀ "ਭਾਈ ਮਤੀਦਾਸ" ਦੀ ਸੰਤਾਨ ਵਿਚੋਂ ਇਸ ਸਦੀ ਦੇ ਹਿੰਦੂਸਭਾਈ ਲੀਡਰ "ਭਾਈ ਪਰਮਾਨੰਦ ਜੀ" ਐਮ-ਐਲ-ਏ ਹੋਇ ਜਿਨ੍ਹਾਂ ਨੇ ਆਪਣੇ ਵਡਿਆਂ ਦਾ ਉਕਤ ਕੁਝ ਹਾਲ ਅਪਣੀ ਉਰਦੂਵਿਚ ਛਾਪੀ "ਹਿੰਦੂ ਧਰਮ ਅਤੇ ਉਦਾਸੀ ਸੰਤ" ਨਾਮ ਦੀ ਪੁਸਤਕਦੇ ਸਫਾ

---

*ਦੇਖੋ ਰਾਜਾ ਜੋਗੀ ਪੁਸਤਕ ਸਫਾ ੨੨ ਵਾ ਹੋਰ ਸਿਖ ਇਤਹਾਸ ਸਾਰੇ

੧੦੭--੧੦੯ ਉਤੇ ਵੀ ਲਿਖਿਆ ਹੈ, ਅਤੇ ਦਸਿਆ ਹੈ ਕਿ ਸਾਡੇ ਵਡੇ ਭਾਈ ਪ੍ਰਾਗਾ ਜੀ ੧੦੦ਤੋਂ ਵੀ ਵਡੀ ਉਮਰ ਦੇ ਹੋਇ ਜੋ ਬਾਬਾ ਸ੍ਰੀ ਚੰਦ ਜੀ ਦੀ ਤਰ੍ਹਾਂ ਗੁਰੂ ਹਰਗੋਬਿੰਦ ਸਾਹਿਬ ਤੀਕ ਜ਼ਿੰਦਾ ਰਹੇ ਹੁਣ । ਅਸੀਂ ਹੇਠਾਂ ਦੇ ਇਕ ਨੋਟ ਰਾਹੀਂ ਪਸ਼ਾਵਰਦੀ ਇਸ (ਬਾਬਾ ਸ੍ਰੀਚੰਦਧਰਮਸਾਲ ਦਾ ਜ਼ਿਕਰ ਕਰਕੇ ਫੇਰ ਬਾਬਾ ਜੀ ਦੇ ਇਥੋਂ "ਕਾਬਲ ਨੂੰ ਚਲੇ ਜਾਣਦਾ ਹਾਲ ਦਸਾਂਗੇ ।

## ਨੋਟ

ਮੁਸਲਮਾਨਾਂ ਦੇ ਪਿਛੋਂ ਸਿਖ ਰਾਜ ਅਤੇ ਸਿਖਾਂ ਪਾਸੂੰ ਜਦ ਅੰਗ੍ਰੇਜ਼ਾਂ ਨੇ ਪਸ਼ਾਵਰ ਫਤੇ ਕਰਕੇ ਆਪਣਾਂ ਰਸਾਲਾ ਇਥੇ ਕਾਇਮ ਕੀਤਾ ਤਾਂ ਇਸ ਰਸਾਲੇ ਦਾ "ਪ੍ਰਬੰਧਕ (ਇਨਚਾਰਜ)" "ਮੀਰਖੋਰ" (ਖਾਨ ਪਠਾਣ) ਮੁਕੱਰਰ ਕੀਤਾ ਜਿਸਨੇ ਬਾਬਾ ਜੀ ਦੀ ਧਰਮਸਾਲਾ ਢਾਹਕੇ ਆਪਣੇ ਸਰਕਾਰੀ ਤਬੇਲੇ ਵਿਚ ਮਿਲਾ ਦਿਤੀ।ਪਸ਼ਾਵਰ ਦੇ ਅਤੇ ਅਲਾਕੇ ਦੇਹਿੰਦੂ ਸਿਖ ਬਹੁਤਤੜਫੇ ਪਰ ਕੋਈ ਪੇਸ਼ ਨਜਾਂਦੀ ਵੇਖਕੇ ਚੁਪ ਕਰਗਏ।

ਥੋੜੇ ਦਿਨਾਂ ਮਗਰੋਂ ਪਠਾਣ ਦੀ ਬੇਗਮ ਨੂੰ ਸ਼ਾਮਵੇਲੇ ਤਿੰਨ ਦਿਨ ਮਤਵਾਤਰ "ਬਾਬਾਸ੍ਰੀਚੰਦਜੀ" ਆਕੇ ਦਰਸ਼ਨ ਦਿੰਦੇ ਅਤੇ ਫੇਰ ਲੋਪ ਹੋ ਜਾਂਦੇ ਰਹੇ। ਤੀਜੇ ਦਿਨ ਡਰਦੇ ਹੋਇਆਂ ਬੇਗਮ ਨੇ ਆਪ ਥੀਂ ਆਵਨ ਦਾ ਕਾਰਨ ਪੁਛਿਆ ਤੱਦ ਬਾਬਾ ਜੀ ਨੇ ਦਸਿਆ ਕਿ ਇਹ ਸਾਡੀ ਥਾਂ ਹੈ ਇਥੇਪਹਿਲੀ ਤਰ੍ਹਾਂ ਹੀ ਪੰਜ ਜੋਤਾਂ ਜਗਾਕੇ ਘੋੜੇਖੁਲਵਾਕੇ ਅਦਬ ਰਖੇਂਗੀ ਤਾਂ ਜੋ ਮੰਗੋਗੇ ਪਾਉਗੇ। ਬੇਗਮ ਨੇ ਐਸਾ ਹੀ ਕੀਤਾ।ਤੇ ਪੁੱਤਰ ਦੀ ਮੰਗ ਮੰਗਨੀ ਕੀਤੀ । ਜੋ ੧੦ ਮਹੀਨੇ ਪਿਛੋਂ ਪੁੱਤਰ ਵੀ ਹੋਇਆ ਅਤੇ ਸ਼ਰਧਾ ਵਧ ਗਈ, ਪਰ ਅਸਲ ਗਲ ਸਾਰੀ ਪਤੀ (ਪਠਾਨ ਨੂੰ ਨਹੀਂ ਦਸੀਸੀ।

ਪੂਰੇ ੧ ਸਾਲ ਪਿਛੋਂ ਇਕ ਦਿਨਪਠਾਨ ਨੇ ਤਬੇਲਾ ਚੈਕ ਕੀਤਾ ਤਾਂ ਇਸ ਬੰਦ ਕਮਰੇ ਅੰਦਰ ਪੰਜ ਜੋਤਾਂ ਲਟ ੨ ਕਰਦੀਆਂ ਇਸਨੂੰ ਜਗੀਆਂ ਦਸੀਆਂ,ਇਸਨੇਡਰਾ ਧਮਕਾਕੇ ਬੇਗਮ ਪਾਸੋਂ ਸਭਕੁਝ ਸੁਣਿਆ ਤੇ "ਜਾਦੂ ਟੂੰਣੇ" ਕੁਫਰ ਦਾ ਕੰਮ ਕਰਦੀ ਸਮਝਕੇ ਅਗੋਂ ਲਈ ਬੇਗਮ

ਨੂੰ ਐਸਾ ਕਰਣ ਥੀਂ ਰੋਕਿਆ ਅਤੇ ਇਸ ਸਾਫ ਸੁਥਰੇ ਕੀਤੇ ਮਕਾਨ ਅੰਦਰ ਰਸਾਲੇ ਦੇ ਘੋੜਿਆਂ ਲਈ ਅੰਨਦਾਨਾ ਭਰਾ ਦਿਤਾ । ਕੁਦਰਤ ਨਿਰੰਕਾਰ ਦੀ । ਹੋਲੀ ੨ ਘੋੜੇ ਮਰਣੇ ਲਗੇ । ਰਸਾਲਦਾਰ ਮੀਰਖੋਰਨੇ ਕੇਈ ਅਲਾਜ ਕੀਤੇ ਪਰ ਕਿਸੇ ਥੀਂ ਅਰਾਮ ਨ ਆਵੇ । ਇਸ ਨੇ ਕੋਈ ਸਖਤ ਬੀਮਾਰੀ ਪੈ ਗਈ ਜਾਣੀ ਤੇ ਚੁਪ ਹੋ ਰਿਹਾ ।

ਇਹ ਖਬਰ ਦਿਲੀ ਪੁੱਜੀ । ਉਥੋਂ "ਮੀਰਖੋਰ" ਦੀ ਮੌਕੂਫੀ ਦਾ ਹੁਕਮ ਭੇਜਕੇ ਸਰਕਾਰ ਨੇ ਦੂਜਾ ਹੋਰ ਦਰੋਗਾ ਮੁਕੱਰਰ ਕਰ ਦਿਤਾ । ਇਹ ਦਰੋਗਾ ਫਕੀਰਾਂ ਦਾ ਮੇਲੀ ਸੀ ਇਸਨੇ ਸਾਰਾ ਕਾਰਣ "ਸ੍ਰੀਚੰਦ ਦਰਬਾਰ" (ਗੁਰਦਵਾਰੇ) ਦੀ ਬੇਅਦਬੀ ਹੋਈ ਜਾਣਿਆ ਤਦ ਸਰਕਾਰੀ ਕਬਜ਼ਾ ਹਟਾਕੇ ਤਬੇਲਾ ਦੂਜੀ ਥਾਂ ਬਦਲ ਦਿਤਾ । ਹੁਣ ਚਿਰਾਂ ਪਿਛੋਂ ਇਸ ਥਾਂ ਨੂੰ ਖਾਲੀ ਹੋਈ ਵੇਖਕੇ ਹਿੰਦੂ ਸਿਖਾਂ ਨੇ ਫੇਰ ਕਬਜਾ ਚਰ ਲਿਆ, ਤੇ ਪੰਜ ਜੋਤਾਂ ਜਗਾ ਕੇ ਉਥੋਂ ਦਾ ਪਹਿਲੇ ਵਾਂਗਰ ਸੇਵਾਦਾਰ ਗਰੰਥੀ "ਤੀਰਾਹ ਦਾ" ਇਕ ਸਾਵਣ ਸਿੰਘ ਮੁਕੱਰਰ ਕੀਤਾ ਅਤੇ ਲੰਗਰ ਜਾਰੀ ਕਰਦਿਤਾ।

ਭਾਈ ਸਾਵਣਸਿੰਘ ਤੋਂ ਪਿਛੋਂ ਫੇਰਫਤੇਸਿੰਘ ਗਰੰਥੀ ਥਾਪਿਆ ਗਿਆ । ਇਥੇ ਬਾਬਾ ਸ੍ਰੀਚੰਦ ਜੀਦੇ ਇਸ ਦਰਬਾਰ ਦੇ ਸਜੇ ਪਾਸੇ ਇਕ ਡੰਗੌੜ੍ਹੇ (ਪੰਡਤ)ਸਿਖਦਾ ਘਰ ਸੀ ਤੇ ਖੱਬੇ ਪਾਸੇ ਇਕ ਸੁਨਿਆਰਾ ਸਿਖ ਰਹਿੰਦਾ ਸੀ ਇਨ੍ਹਾਂ ਦੋਹਾਂ ਨੇ ਦਰਬਾਰ ਦਾ ਪ੍ਰਤਾਪ ਤੇ ਸੰਗਤ ਦਾ ਇਕਠ ਬਹੁਤ ਵਧਦਾ ਵੇਖਕੇ ਅਪਣੇ੨ ਮਕਾਨ ਨਾਲ ਸ਼ਾਮਲ ਕਰ ਦਿਤੇ ਜਿਸ ਤੇ ਪਸ਼ਾਵਰ ਵਿਚ ਇਹ ਵਡਾ ਅਸਥਾਨ (ਗੁਰਦਵਾਰਾ( ਦਰਬਾਰ ਬਾਬਾ ਸ੍ਰੀਚੰਦ ਜੀ" ਦਾ ਮਸ਼ਹੂਰ ਹੋਇਆ ।

## ਬਾਬਾ ਸ੍ਰੀਚੰਦ ਪਸ਼ਾਵਰ ਥੀਂ ਕਾਬਲ ਵਿਚ

"ਪਸ਼ਾਵਰ" ਥੀਂ ਚਲਕੇ ਕਈ ਥਾਂ ਰਾਹਵਿਚ ਮੁਕਾਮ ਕਰਦੇ ੨ ਬਾਬਾ ਸ੍ਰੀਚੰਦ ਜੀ "ਕਾਬਲ" ਵਿਚ ਜਾ ਪਹੁਚੇ । ਉਸ ਸਮੇ ਉਥੇ ਸ਼ੈਹਰ ਦੇ ਬਾਹਰ ਕੁਝ ਫਾਸਲੇ ਉਤੇ ਉਥੋਂ ਦੇ ਬਾਦਸ਼ਾਹ ਵਲੋਂ ਮੁਕੱਰਰ ਮਸੂਲ

ਵਾਲਿਆਂਨੇ ਇਕ ਵਡੀ ਥਾਂ ਨੂੰ ਘੇਰ ਰਖਿਆਸੀ। ਤੇ ਦੂਜੇ ਮੁਲਕਾਂ ਵਿਚੋਂ ਕੋਈਬਪਾਰੀ ਮਾਲ ਵੇਚਨ ਯਾ ਖਰੀਦਨ ਵਾਲਾ ਵਾ ਕੋਈ ਮੁਸਾਫਰ ਆਉਂਦਾ ਤਾਂ ਪਹਿਲੇ ਕੁਝ ਦਿਨ ਮਸੂਲ ਚੁੰਗੀ (ਕਸਟਮ) ਵਾਲਿਆਂ ਪਾਸ ਉਹਨੂੰ ਠੈਹਰਨਾ ਪੈਂਦਾ ਸੀ। ਫੇਰ ਪੂਰੀ ਤਸੱਲੀ ਤੇ ਪੁਛ ਗਿਛ ਮਗਰੋਂ ਸ਼ੈਹਰ ਵਿਚ ਜਾਣ ਦਿੰਦੇ ਸਨ। ਵਰਨਾਂ ਸ਼ੱਕ ਸ਼ੁਭੇ ਦੀ ਹਾਲਤ ਵਿਚ ਮਾਰ ਦਿੰਦੇ ਜਾਂ ਕੈਦ ਕਰ ਦਿੰਦੇ ਸਨ।

ਬਾਬਾ ਸ੍ਰੀਚੰਦ ਸਾਹਬ ਨੂੰ ਵੀ ਕਾਬਲ ਜਾਕੇ ਉਥੇ ਟਿਕਣਾਂਪਿਆ ਪਰ ਇਹਤਾਂ ਅਪਣੇ ਪਿਤਾ ਗੁਰੂ ਨਾਨਕ ਜੀ ਵਾਂਗ ਸੱਚ ਦੇ ਬਪਾਰੀ ਬਣਕੇ ਗਏ ਸਨ। ਆਪ ਜੀ ਨੇ ਉਥੇ ਕਿਸੇ ਛਪਰੀ ਯਾ ਮਕਾਣ ਵਿਚ ਆਸਣ ਲਾਣ ਦੀ ਬਜਾਏ ਇਕ ਖੁਲੀ ਥਾਂ ਚੌਂਕੜੀ ਮਾਰਕੇ ਸਮਾਧੀ ਲਾ ਲਈ। ਭਾਈ ਕਮਲੀਆ ਜੀ ਸੱਧੇ ਹੋਇ ਸੇਵਕ ਸਨ ਨੇੜੇ ਹੀ ਇਹ ਵੀ ਬੈਠ ਗਏ। ਬਿਨਾਂ ਕੁਛ ਖਾਧੇ ਪੀਤੇ ਇਕ ਹਫਤਾ ਕਾਬਲ ਦੀ ਕੜਾਕੇ ਦਾਰ ਸਰਦੀ ਵਿਚ ਬਿਤਾਕੇ ਅਖਾਂ ਖੋਹਲੀਆਂ*ਤਦ ਲੋਕਾਂ ਦੇ ਪੁਛਣ ਤੇ ਕਮਲੀਆ ਜੀਨੇ ਦਸਿਆ ਕਿ ਕੌਣ ਹਨ। ਫੇਰ ਆਪ ਜੀ ਧੂੰਣਾ ਜਗਾ ਲਿਆ। ਜਿਨ੍ਹਾਂ ਦੀ ਇਸ ਸਮਾਧੀ ਦੀ ਸਾਰੇ ਸ਼ੈਹਰ ਵਿਚ ਧਾਂਕ ਪੈ ਗਈ ਬਾਦਸ਼ਾਹ ਤੀਕ ਵੀ ਇਸ ਗਲ ਦੀ ਖਬਰ ਹੋਈ ਕਿ ਪੀਰਾਂਨਪੀਰ ਗੁਰੂ ਨਾਨਕ ਫਕੀਰ ਜੋ ਅਗੇ ਕਾਬਲ ਵਿਚ ਆਇਆ ਤੇ ਅਜ਼ਮਤ ਦਿਖਾ ਗਿਆ ਇਹ ਉਸੇ ਦਾ ਫ਼ਰਜ਼ੰਦ (ਬਾਬਾ ਸ੍ਰੀਚੰਦ) ਅਤੇ ਇਕ ਹੋਰ ਨਾਲ ਖਾਦਮ(ਸੇਵਕ) ਹੈ। ਇਸ ਗਲ ਨੇ ਬਾਦਸ਼ਾਹ ਨੂੰ ਵੀ ਆਪਦਾ ਸ਼ਰਧਾਲੂ ਬਣਾ ਦਿਤਾ॥

ਕੁਦਰਤ ਕਰਤਾਰ ਦੀ ਨਾਲ ਅਜ ਕਲ ਬਾਦਸ਼ਾਹਪੇਟ ਦੇ ਦਰਦ

---

*ਇਸ ਗਲ ਤੇ ਕਿਸੇ ਨੂੰ ਸੰਸਾ ਨਹੀਂ ਹੋਣਾ ਚਾਹੀਏ ਇਹ ਸਾਧਣਾਂ ਦਾ ਫਲ ਹੈ। ਅਜ ਕਲ ਤਾਂ ਕਈ ਚੇਟਕੀ ਜੋਗੀ ੮ ਦਸ ਦਿਨਾਂ ਦੀ ਸਮਾਧੀ ਲਾਕੇ ਧਰਤੀ ਹੇਠਾਂ ਬੈਠਕੇ ਫੇਰ ਜਿੰਦੇ ਨਿਕਲੇ ਅਖਬਾਰਾਂ ਵਿਚ ਪੜ੍ਹਦੇ ਰਹਿੰਦੇ ਹਾਂ। ਸ੍ਰੀ ਬਾਬਾ ਜੀ ਤਾਂਜਨਮ ਤੋਂ ਜਤੀ ਸਤੀ ਤੇ ਸਚੇ ਸਾਧਕ ਅਭਿਆਸੀ ਸਨ।

ਨਾਲ ਸਖਤ ਬੀਮਾਰ ਪਿਆ ਸੀ। ਕਈ ਅਲਾਜ ਹੋ ਚੁਕੇ ਪਰ ਅਰਾਮ ਨਹੀਂ ਸੀ ਆਇਆ। ਇਹਦਾ ਇਕ ਦੀਵਾਨ ਭੁਟਾਰਾਮ (ਪੰਜਾਬ ਦਾ ਹਿੰਦੂ ਸੀ) ਇਸਨੇ ਬਾਦਸ਼ਾਹ ਨੂੰ ਸਲਾਹ ਦਿਤੀ, ਅਜ਼ਮਤਵਾਨ ਫਕੀਰਹੈ। ਹੁਕਮ ਹੋਵੇ ਤਾਂ ਆਪਦੀ ਅਰੋਗਤਾ ਵਾਸਤੇ ਬਾਬਾ ਜੀ ਪਾਸ ਅਰਜ਼ਕੀਤੀ ਜਾਏ। ਬਾਦਸ਼ਾਹ ਨੇ ਮਨਜ਼ੂਰ ਕੀਤਾ। ਤੇ ਭੁਟੇ ਨੇ ਬਾਦਸ਼ਾਹ ਵਲੋਂ ਜਾਕੇ ਬੇਨਤੀ ਕੀਤੀ। ਸ੍ਰੀਬਾਬਾਜੀ ਨੇ ਉਸੇ ਵੇਲੇ ਆਪਣੇ ਧੂੰਣੇ ਦੀ ਬਿਭੂਤੀਦੇਕੇ ਪੇਟ ਉਤੇ ਮਲਣ ਨੂੰ ਕਿਹਾ।ਸੋ ਮਲਦੇ ਸਾਰ ਹੀ ਬਾਦਸ਼ਾਹ ਰਾਜ਼ੀ ਹੋਗਿਆ ਤੇ ਸਰਧਾ ਨਾਲਬਾਬਾ ਜੀ ਦੇ ਦਰਸ਼ਨ ਨੂੰ ਆਇਆ।

ਬਾਦਸ਼ਾਹ ਨੇ ਬਹੁਤ ਕੁਝ ਨਕਦੀ ਪਸ਼ਮੀਨੇ ਦੇ ਬਸਤ੍ਰ ਸ਼ਾਲ ਦੁਸ਼ਾਲੇ ਅਤੇ ਖੁਸ਼ਕ ਫਲ ਫੁਲ ਮੇਵੇ ਅਖਰੋਟ ਆਦਿਕ ਦੀ ਭੇਟਾ ਧਰਕੇ ਸਲਾਮ ਕੀਤੀ। ਸ੍ਰੀਬਾਬਾ ਜੀਨੇ ਵੀ ਬੜੇ ਆਦਰ ਭਾਉ ਨਾਲਸਤਿਕਾਰ ਕੀਤਾ ਤੇ ਬਹੁਤ ਚਿਰ ਮਾਰਫਤ ਦੇ ਬਚਨ ਬਿਲਾਸ ਹੁੰਦੇ ਰਹੇ! ਬਾਦਸ਼ਾਹ ਵਲੋਂ ਲਿਆਂਦੀ ਭੇਟਾ ਵਿਚੋਂ ਕੁਝ ਥੋੜਾ ਖੁਸ਼ਕ ਫਲ ਬਾਬਾ ਜੀ ਨੇ ਪ੍ਰਵਾਣ ਕੀਤਾ। ਕੁਝ ਵੰਡ ਦਿਤਾ ਗਿਆ ਤੇ ਬਾਕੀ ਦਾ ਮੋੜ ਲੈਜਾਣ ਨੂੰ ਆਖਿਆ। ਪਰ ਬਾਦਸ਼ਾਹ ਨੇ ਐਸਾ ਨ ਕੀਤਾ। ਸਗੋਂ ਹੋਰ ਵੀ ਬਹੁਤ ਕੁਝ ਦੇਣ ਨੂੰ ਕਿਹਾ। ਤੇ ਆਪ ਦੇ ਦੀਵਾਣ ਭੁਟਾਰਾਮ ਨੂੰ ਹੁਕਮ ਕੀਤਾ ਜੋ ਪੰਜਾਬ ਜਾਕੇ ਬਾਬਾਜੀ ਦੇਡੇਰੇ ਕਰਤਾਰਪੁਰ ਸਭ ਕੁਝ ਸੰਭਾਲ ਕੇ ਦੇ ਆਏ।

ਬਾਦਸ਼ਾਹ ਨੇ ਸ੍ਰੀਬਾਬਾ ਜੀ ਨੂੰ ਇਹ ਥਾਂ ਛਡ ਸ਼ੈਹਰ ਚਲ ਰਹਿਣ ਨੂੰ ਅਰਜ ਕੀਤੀ। ਬਾਬਾ ਜੀ ਨੇ ਕਿਹਾ ਅਸੀ ਇਥੇ ਹੀਰਹਾਂਗੇ। ਪਰ ਤੁਸੀ ਜੇਕਰ ਸਾਡੇ ਤੇ ਰੀਝੇ ਹੋ ਤਾਂ ਸਾਡੀ ਇਕ ਗਲ ਪ੍ਰਵਾਨ ਕਰੀਏ। ਉਹ ਇਹ ਹੈ ਕਿ ਆਪਦੇ ਇਸ ਦੇਸ ਵਿਚ ਸਾਰੇ ਹਿੰਦੂਆਂ ਨਾਲ ਚੰਗਾ ਵਰਤਾਰਾ ਨਹੀਂ ਹੋ ਰਿਹਾ। ਹਾਲਾਂਕਿ ਖੁਦਾ ਪਾਕ ਨੇ ਪਹਿਲੇ ਸਾਰੇ ਇਨਸਾਨਾਂ ਨੂੰ ਅਸਲ ਇਨਸਾਨੀ ਰੂਪ ਵਿਚ ਪੈਦਾ ਕੀਤਾ ਹੈ ਜੋ ਪਿਛੋਂ ਨਾਈ ਪਾਸੋਂ ਹਜਾਮਤ ਕਰਾਕੇ ਕੋਈ ਚੋਟੀ ਰਖਾਕੇ ਹਿੰਦੂ

ਅਤੇ ਕੋਈ ਸੁੰਨਤ ਕਰਾਕੇ ਮੁਸਲਮਾਣ ਕਹਾ ਰਿਹਾ ਹੈ। ਫਿਰ ਵੀ "ਸੱਚ ਬੋਲਣਾ" ਖੁਦਾ ਨੂੰ ਯਾਦ ਕਰਣਾ ਅਤੇ ਨੇਕ ਕਮਾਈ ਵਿਚੋਂ ਕੁਝ ਗਰੀਬਾਂ ਨੂੰ ਜ਼ਕਾਤ (ਖੈਰਾਤ) ਦੇਣਾ ਇਹ ਦੋਹਾਂ ਵਿਚ ਚੰਗਾਂ ਮੰਨਿਆ ਜਾਂਦਾ ਹੈ। ਤਾਂ ਫਿਰ ਫਰਕ ਕੀ ਰਿਹਾ? ਹਾਲਾਂਕਿ ਮੁਸਲਮਾਨ ਨੂੰ ਮੋਮ ਦਿਲ ਹੋਣਾਂ ਇਹਦਾ ਸ਼ਿੰਗਾਰ ਤੇ "ਮੁਸੱਲਮ ਈਮਾਨ" (ਪੱਕੇ ਈਮਾਨ) ਦੀ ਨਸ਼ਾਨੀ ਹੈ। ਫੇਰ ਆਪ ਤੁਸੀ ਬਾਦਸ਼ਾਹ ਹੋ ਤਾਂਤੇ ਹਿੰਦੂ ਮੁਸਨਮਾਨਾਂ ਦੋਹਾਂ ਦੇ ਬਾਪ ਰੂਪ ਹੋ। ਆਪ ਵਲੋਂ ਜਦ ਨੇਕ ਅਤੇ ਏਕ ਜਿਹਾ ਵਰਤਾਰਾ (ਅਮਲ) ਲੋਕਾਂ ਸਾਹਮਣੇ ਆਇਗਾ ਤਦ ਦੂਜੇ ਆਪ ਦੇ ਦੀਨ ਭਾਈ ਵੀ ਹਿੰਦੂਆਂ ਨੂੰ ਆਪਣੇ ਭਾਈ ਹੀ ਜਾਣਨਗੇ ਤੇ ਉਨ੍ਹਾਂ ਨਾਲ ਪ੍ਰੇਮ ਭਰਿਆ ਵਰਤਾਉ ਕਰਣਗੇ।

ਸ੍ਰੀਬਾਬਾਜੀ ਦੀ ਇਸ ਜੁਗਤਭਰੀ ਪ੍ਰੇਮ ਸਿਖਿਆ ਦਾ ਬਾਦਸ਼ਾਹ ਉਤੇ ਗੂਹੜਾ ਅਸਰ ਹੋਇਆ। ਅਗੇ ਉਥੇ ਸਾਰੇ ਹਿੰਦੂ—ਗੁਲਾਮਾਂ ਦੀ ਤਰ੍ਹਾਂ ਵਸਦੇ ਸੀ। ਥੋੜੇ ਦਿਨਾਂ ਪਿਛੋਂ ਬਾਦਸ਼ਾਹ ਨੇ ਇਸ ਪਹਿਲੀ ਥਾਂ ਤੋਂ ਅਪਣੀ ਮਸੂਲ ਚੁੰਗੀ ਹਟਾਕੇ ਦੂਜੀ ਥਾਂ ਕਰਾ ਦਿਤੀ। ਬਾਬਾਜੀ ਵਾਸਤੇ ਇਥੇ "ਧਰਮਸਾਲ"ਬਣਵਾਈ।ਅਤੇ ਇਸਦੇ ਇਰਦਗਿਰਦ ਦੂਰ੨ ਤੀਕ ਹਿੰਦੂਆਂ ਨੂੰ ਆਪਣੇ ਮਕਾਨ ਅਤੇ ਦੁਕਾਨਾਂ 'ਬਣਾਕੇ' ਅਪਣਾ ਕਾਰੋਬਾਰ ਤੇ ਖੁਲ੍ਹਾ ਗੁਜ਼ਰਨ (ਤੁਰਨਫਿਰਨ) ਦੀ ਖੁਲ੍ਹ ਕਰ ਦਿਤੀ ਜੋ ਹੁਣ ਤੱਕ ਉਹ ਸਾਰਾ ਅਲਾਕਾ ਬਾਬਾ ਜੀ ਦੀ ਕਿਰਪਾ ਨਾਲ "ਹਿੰਦੂ ਗੁਜ਼ਰ ਸ਼ੋਰ ਬਜ਼ਾਰ" ਦੇ ਨਾਮ ਨਾਲ ਮਸ਼ਹੂਰ ਤੇ ਆਬਾਦੀ ਵਧ ਜਾਣਕਰ ਕੇ ਸ਼ੈਹਰ ਨਾਲਜੁੜ ਗਿਆ ਹੈ। "ਬਾਬਾ ਸ੍ਰੀਚੰਦ ਦਰਬਾਰ" (ਗੁਰਦਵਾਰਾ) ਵੀ ਕਾਇਮ ਹੈ। ਉਦਾਸੀ ਸੇਵਾਦਾਰ ਹਨ। ਅਤੇ ਕਾਬਲ ਵਿਚ ਕਿਸੇਵੀ ਨਵੇਂ ਬਾਦਸ਼ਾਹ ਦੀ ਤਖਤਨਸ਼ੀਨੀ ਵੇਲੇ ਇਸ ਗੁਰਦਵਾਰੇ ਵਿਚ ਮੁਕੱਰਰ ਭੇਟਾ ਦਿੰਦੇ ਆ ਰਹੇ ਹਨ।

ਬਾਦਸ਼ਾਹ ਨੇ ਸਾਰੀ ਥਾਂ ਬਾਬਾਜੀ ਦੇ ਭੇਟ ਕਰਨ ਮਗਰੋਂ ਦੀਵਾਨ ਭੁਣਾਰਾਮ ਨੂੰ ਵੀ ਤੋਹਫੇ ਦੇਕੇ ਪੰਜਾਬ ਵਲ ਸ੍ਰੀ ਕਰਤਾਰਪੁਰ ਭੇਜਿਆ।

ਜਿਸਨੇ ਏਥੇ ਆਕੇ ਸਭ ਕੁਝ ਸਮਰਪਣ ਕੀਤਾ। ਬਖਸ਼ਸ ਰੂਪ ਬਦਲੇ ਵਿਚ ਬਾਬਾ ਧਰਮਚੰਦ ਨੇ ਇਸਨੂੰ ਸਿਰੋਪਾਉ ਦੇ ਨਾਲ"ਰਤਮ ਮਾਲਾ" ਦੀ ਸੰਚੀ ਦਿਤੀ। ਕਿ ਨੇਮ ਨਾਲ ਪੜ੍ਹਿਆ ਕਰੇ। ਬਾਬਾ ਜੀ ਨੇ ਇਨ੍ਹਾਂ ਨੂੰ ਕਈ ਦਿਨ ਪਾਸ ਰਖਿਆ ਫੇਰ ਸਤਿਕਾਰਨਾਲ ਵਿਦਾ ਕੀਤਾ।

ਦੀਵਾਨ ਭੁੱਟਾਰਾਮ ਪ੍ਰਵਾਰ ਸਮੇਤ ਇਸ ਯਾਤਰਾ ਨੂੰ ਆਇਆ ਸੀ। ਇਹ ਗੁਰੂ ਘਰ ਦੀ ਪਵਿਤ੍ਰ ਮਰਿਯਾਦਾ ਤੇ ਰਹੁਰੀਤ ਤੋਂ ਪ੍ਰਭਾਵਤ ਹੋਕੇ ਸਿਦਕਵਾਨ ਸਿਖ ਹੋ ਚੁਕਾ ਸੀ। ਇਸਨੇ ਬਾਬਾ ਧਰਮਚੰਦ ਜੀ ਤੋਂ ਖੁਸੀਆਂ ਪਾਕੇ ਪਿਛੋਂ ਸ੍ਰੀਅੰਮ੍ਰਿਤਸਰ ਅਤੇ ਹੋਰ ਕਈ ਤੀਰਥਾਂ ਗੁਰੂ ਧਾਮਾਂ ਦੇ ਦਰਸਨ ਅਸਨਾਨ ਕੀਤੇ। ਫੇਰ "ਕਟਾਸ ਰਾਜ" ਥੀਂ ਹੁੰਦਾ ਇਹ "ਮਾਂਗਟ" ਜਿਲਾ ਗੁਜਰਾਤ ਵਿਚ ਆਇਆ। ਜਿਥੇ ਇਸਦੇ ਕੁਝ ਭਾਈਬੰਦ ਰਹਿੰਦੇ ਸਨ, ਇਨ੍ਹਾਂ ਦੇ ਜੋਰਦੇਣ ਤੇ ਇਸਨੇ ਮੁੜ ਕਾਬਲਜਾਣ ਦਾ ਇਰਾਦਾ ਛਡ ਦਿਤਾਤੇ ਮਾਂਗਟ ਦਾ ਹੀ ਪੱਕਾ ਵਸਨੀਕ ਬਣ ਗਿਆ*

## ਨੋਟ

ਦੀਵਾਨ ਭੁੱਟਾਰਾਮ ਸਣੇ ਪਰਿਵਾਰ ਆਇਆ ਸੀ ਤੇ ਸ੍ਰੀ ਅੰਮ੍ਰਿਤਸਰ ਜਾਕੇ ਗੁਰੂ ਅਰਜਨ ਸਾਹਿਬ ਦੇ ਦਰਸਨ ਵੀ ਕੀਤੇ। ਇਹਦਾ ਪੁਤਰ "ਬੰਨੋ" ਵੀ ਨਾਲ ਸੀ। ਜਿਸਨੇ ਗੁਰੂ ਅਰਜਨ ਸਾਹਿਬ ਪਾਸੋਂ ਮੰਤ੍ਰ ਉਪਦੇਸ਼ ਪ੍ਰਾਪਤਿ ਕਰਕੇ ਪੂਰਨ ਸਿਖੀ ਧਾਰਨ ਕੀਤੀ। ਤੇ ਇਹੋ ਫੇਰ ਸਮਾ ਪਾਕੇ "ਭਾਈ ਬੰਨੋ" ਜੀ ਨਾਮ ਨਾਲ ਗੁਰੂ ਗ੍ਰੰਥ ਸਾਹਿਬ ਜੀ ਦੀ ਦੂਜੀ ਬੀੜ ਦੇ ਪ੍ਰਸਿਧ ਇਤਿਹਾਸਕ ਲਿਖਾਰੀ ਹੋਇ। ਜਿਨ੍ਹਾਂ ਨੇ ਆਪਣੇ ਵਾਲੀ ਬੀੜ ਵਿਚ ਉਹੀ "ਰਤਨ ਮਾਲਾ" ਵੀ ਚੜ੍ਹਾ ਦਿਤੀ ਤੇ ਹੋਰ ਵੀ ਥੋੜਾ ਕੁਝ ਵਾਧਾ ਕੀਤਾ। ਗੁਰੂ ਅਰਜਨਦੇਵ ਜੀ ਦੀ ਮਰਜ਼ੀ ਵਿਰੁਧ ਐਸਾ ਹੋਇਆ ਸੀ ਜਿਸਤੇ ਤਾਈ ਬੰਨੋ ਦੇ ਖਿਮਾਂ ਮੰਗ ਲੈਣ ਤੇ ਆਪਨੇ "ਇਹ ਖਾਰੀ ਬੀੜ ਹੈ। ਆਖਕੇ ਦਸਤਖਤ ਕਰ ਦਿਤੇ। ਉਸ

---

*ਸ੍ਰੀਦੇਖੋ ਚੰਦ ਪ੍ਰਕਾਸ਼ ਲਿਖਤੀ-ਪ੍ਰਤਾਪ ਹਰੀ ਬੇਦੀ। ਧਿਆਇ ੬੭

ਦਿਨ ਤੋਂ ਹੀ ਪਹਿਲੀ ਭਾਈ ਗੁਰਦਾਸ ਜੀ ਹਥੋਂ ਲਿਖਾਈ ਬੀੜ ਦਾ ਨਾਮ "ਆਦਿ ਗੁਰੂਗ੍ਰੰਥ ਜੀ" ਬੀੜ ਅਤੇ ਭਾਈ ਬੰਨੋ ਜੀ ਦੀ ਖਾਰੀ (ਮਾਂਗਟ ਵਾਲੀ) ਬੀੜ ਮਸ਼ਹੂਰ ਹੈ।

## ਬਾਬਾ ਸ੍ਰੀਚੰਦ ਕੰਧਾਰ ਵਿਚ

ਬਾਬਾ ਸ੍ਰੀਚੰਦ ਜੀ ਦੇ ਪਿਆਰ ਪ੍ਰੇਮ ਦਾ ਪ੍ਰਭਾਉ ਇਧਰ ਕਾਬਲ ਦੇ ਵਸਨੀਕ ਸਾਰੇ ਹਿੰਦੂ ਸਿਖਾਂ ਉਤੇ ਬਹੁਤ ਪਿਆ ਸੀ। ਕਿਉਂਕਿ ਗੁਰੂ ਨਾਨਕ ਦੇਵ ਵੀ ਕਾਬਲ ਵਿਚ ਆਏ ਤੇ ਉਨ੍ਹਾਂ ਤੋਂ ਵਰੋਸਾਏ ਬਹੁਤ ਘਰਾਣੇ ਇਧਰ ਮੌਜੂਦ ਸਨ ਜਿਨ੍ਹਾਂ ਦੀ ਸੰਤਾਨਾ ਅਜੇ ਤੀਕ ਗੁਰੂ ਨਾਨਕ ਜੀ ਦੇ ਉਥੇ ਵਰਤਾਏ ਚਮਤਕਾਰਾਂ ਨੂੰ ਵਡਿਆਂ ਥੀਂ ਸੁਣਦੇ ਚਲੇ ਆਰਹੇ ਸਨ। ਬਾਬਾ ਸ੍ਰੀਚੰਦ ਜੀ ਦੀ ਕਰਣੀ ਕਰਾਮਾਤ ਤੇ ਹਿੰਦੂਆਂ ਲਈ ਬਾਦਸ਼ਾਹ ਪਾਸੋਂ ਪ੍ਰਾਪਤਿ ਕੀਤੀ ਆਜ਼ਾਦੀ ਦੀ ਕਦਰ ਕੀਮਤ ਦਾ ਇਨ੍ਹਾਂ ਦੇ ਦਿਲਾਂ ਉਤੇ ਬਹੁਤ ਅਸਰ ਹੋਇਆ। ਇਹ ਤਨੋਂ ਮਨੋਂ ਸ੍ਰੀਬਾਬਾ ਜੀ ਦੀ ਦੇ ਸੱਚੇ ਸਿਖ ਬਣ ਗਏ ਤੇ ਇਸ ਦੇਸ਼ ਦੇ ਸਾਰੇ ਹੋਰ ਵੀ ਦੂਰ ੨ ਥੀਂ ਲੋਕੀ ਆਕੇ ਆਪ ਦੇ ਦਰਸ਼ਨ ਉਪਦੇਸ਼ ਨੂੰ ਪ੍ਰਾਪਤਿ ਕਰਦੇ।

ਦੀਵਾਨ ਭੁਟਾਰਾਮ" ਤਾਂ ਪ੍ਰਵਾਰ ਸਮੇਤ ਪੰਜਾਬ ਨੂੰ ਚਲਾ ਆਇਆ ਸੀ। ਇਹ ਦੀ ਇਕ ਧੀ (ਪੁਤ੍ਰੀ ਜੋ ਕੰਧਾਰ ਵਿਚ ਵਿਆਹੀ ਜਾ ਚੁਕੀ ਸੀ। ਇਹ ਬਹੁਤ ਵੈਰਾਗਵਾਨ ਹੋਈ। ਬਾਬਾ ਸ੍ਰੀਚੰਦ ਅਜੇ ਕਾਬਲ ਵਿਚ ਹੀ ਸਨ। ਤਾਂ ਇਸਨੇ ਬਹੁਤ ਬੇਨਤੀਆਂ ਕਰ ਭੇਜੀਆਂ ਕਿ ਮੇਰੇ ਮਾਤਾ ਪਿਤਾ ਵੀ ਹੁਣ ਆਪ ਹੀ ਹੋ। ਦਰਸ਼ਨ ਦੇਕੈ ਮੈਨੂੰ ਧੀਰਜ ਬਖਸ਼ੋ ਤੇ ਹੋਰ ਲੋਕਾਂ ਤਾਂਈ ਵੀ ਨਿਹਾਲ ਕਰੋ। ਸ੍ਰੀ ਬਾਬਾ ਜੀ ਨੇ ਇਹਦੀ ਬੇਨਤੀ ਪ੍ਰਵਾਨ ਕੀਤੀ ਤੇ ਕੰਧਾਰ ਵਲ ਨੂੰ ਚਾਲੇ ਪਾ ਦਿਤੇ।

ਕਾਬਲ ਸ਼ੈਹਰ ਥੀਂ ਚਲਕੇ ਪਹਿਲੇ ਲੁਕਮਾਨ ਸੁਲਤਾਨਪੁਰ ਤੇ ਅਬਲੀਸ ਆਦਿਕ ਕਈ ਥਾਵਾਂ ਦੀ ਯਾਤਰਾ ਕੀਤੀ। ਜਿਥੇ ੨ ਗੁਰੂ ਨਾਨਕ ਪਿਤਾ ਟਿਕੇ ਅਤੇ ਚਮਤਕਾਰ ਵਿਖਾ ਗਏ ਸਨ। ਫੇਰ ਆਪਜੀ

ਕੰਧਾਰ ਜਾ ਅਪੜੇ ਤੇ ਬੀਬੀ ਸਮੇਤੇ ਸਾਰੇ ਹਿੰਦੂ ਸਿਖਾਂ ਨੂੰ ਨਿਹਾਲ ਕੀਤਾ। ਸ੍ਰੀਬਾਬਾ ਜੀ ਨੇ ਇਥੋਂ ਦੇ ਹਿੰਦੂ ਲੋਕਾਂ ਤਾਂਈ ਵੀ ਆਪਣੇ ਧਰਮ ਵਿਚ ਪੱਕੇ ਰਹਿਣ ਦਾ ਉਪਦੇਸ਼ ਸੁਣਾਇਆ ਤੇ ਗੁਰਮੰਤ੍ਰ ਦੀ ਬਖਸ਼ਸ਼ ਨਾਲ ਸਿਖ ਬਣਾਇਆ।ਇਥੇ ਵੀ ਕੰਧਾਰ ਵਿਚ ਜਿਥੇ ਸ੍ਰੀਬਾਬਾ ਜੀ ਨੇ ਨਿਵਾਸ ਰਖਿਆ ਸੀ "ਸ਼ਕਾਰਪੁਰੀ ਦਰਵਾਜੇ (ਬਜਾਰ) ਵਿਚ ਯਾਦੰਗਾਰੀ ਅਸਥਾਨ (ਗੁਰਦੁਵਾਰਾ) ਕਾਇਮ ਹੈ। 'ਦੀਵਾਨ ਭੁਟਾਰਾਮ' ਦੀ ਬੀਬੀ ਤੇ ਸੰਗਤ ਦੇ ਪਿਆਰ ਵਸੀ ਕੰਧਾਰ ਵਿਚ ਵੀ ਬਾਬਾ ਸ੍ਰੀਚੰਦ ਜੀ ਨੇ ਬਹੁਤ ਦਿਨ ਨਿਵਾਸ ਰਖਿਆ। ਫੇਰ ਆਪ ਜੀ ਸਾਰਿਆਂ ਨੂੰ ਅਸੀਸਾਂ ਦਿੰਦੇ ਹੋਇ "ਚਮਨ" ਦੇ ਰਸਤੇ ਸਿੰਧ ਨੂੰ ਤੇ ਪੰਜਾਬ ਵਲ ਨੂੰ ਹੋ ਤੁਰੇ। **ਨੋਟ**—ਸ੍ਰੀਬਾਬਾ ਜੀ ਦੇ ਪਸ਼ਾਵਰ ਥੀਂ ਕਾਬਲ ਕੰਧਾਰ ਤੇ ਸਿੰਧ ਦੇ ਦੌਰੇ ਦਾ ਹੀ ਇਹ ਅਸਰ ਹੈ ਕਿ ਸਿੰਧ ਦੇਸ ਅਤੇ ਫ਼ਰੰਟੀਅਰ ਦੇ ਅਲਾਕੇ ਦੀ ਸਿਖੀ ਦਾ ਪ੍ਰੇਮ ਝੁਕਾਉ ਹੁਣੇ ਤੀਕ ਬਾਬਾ ਸ੍ਰੀਚੰਦ ਅਤੇ ਬੇਦੀ ਬੰਸ ਵੱਲ ਵਧੇਰੇ ਹੈ।

—੦—

## ਬਾਬਾ ਸ੍ਰੀਚੰਦ ਸਿੰਧ ਦੇ ਰਸਤੇ ਫੇਰ ਪੰਜਾਬ ਵਿਚ

"ਕੰਧਾਰ" ਥੀਂ ਚਲ ਸ੍ਰੀ ਬਾਬਾ ਜੀ ਚਮਨ ਫੇਰ ਕੋਇਟਾ ਆਦਿਕ ਥਾਵਾਂ ਥੀਂ ਹੁੰਦੇ ਹੋਇ ਸਤਿਨਾਮ ਮੰਤ੍ਰ ਦਾ ਪ੍ਰਚਾਰ ਕਰਦੇ ੨ ਆਪ ਜੀ ਸੱਖਰ ਸ਼ੈਹਰ ਵਿਚ ਆਇ। ਇਥੇ ਦਰਿਯਾਏ ਅਟਕ (ਸਿੰਧ) ਦੇ ਵਿਚਕਾਰ ਇਕ ਸੋਹਣਾ ਰਮਣੀਕ ਬੇਲਾ ਵੇਖਿਆ ਤਾਂ ਗੁਫਾ ਬਣਾਕੇ ਸਮਾਧੀ ਲਾ ਬੈਠ ਗਏ। ਆਪ ਜੀ ਇਕ ਦਿਨ ਦੋ ਦਿਨ ਦੀ ਨਹੀਂ ਬਲਕਿ ਕਈ ਮਹੀਨੇ ਇਥੇ ਸਮਾਧੀ ਇਸਥਿਤ ਨਾਮ ਰਸ ਮਾਣਦੇ ਰਹੇ। ਅਲਾਕੇ ਸਿੰਧ ਵਿਚ ਧਾਂਕ ਪੈਗਈ। ਤੇ ਦਰਸ਼ਨ ਅਭਿਲਾਖੀਆਂ ਨੇ ਵਹੀਰਾਂ ਪਾ ਦਿਤੀਆਂ। ਭਾਈ ਕਮਲੀਆ ਜੀ ਇਨ੍ਹਾਂ ਨੂੰ ਦੂਰੋਂ ਹੀ ਦਰਸ਼ਨ ਦੀ ਆਗਿਆ ਦਿੰਦੇ ਸਨ। ਸਮਾਧੀ ਖੁਲਣ ਤੇ ਲੋਕਾਂ ਨੇ ਮੂੰਹ

ਚੰਗੀਆਂ ਮੁਰਾਦਾਂ ਪਾਈਆਂ* ਇਥੋਂ ਚਲਕੇ ਰਾਹ ਵਿਚ ਕਈਥਾਂਈਂ ਹੁੰਦੇ ਫੇਰ ਆਪ ਦੁਬਾਰਾ ਠੱਟੇ ਸ਼ੈਹਰ ਵਿਚ ਆਏ* ਤੇ ਕਈ ਪਹਿਲੇ ਸਰਧਾਲੂਆਂਨੂੰ ਨਿਹਾਲ ਕੀਤਾ । ਇਸੇ ਤਰ੍ਹਾਂ ਇਥੋਂ ਚਾਲੇ ਪਾਕੇ ਹੌਲੀ ੨ ਮੁੜ ਕਰਤਾਰਪੁਰ ਵਿਚ ਆ ਬਿਰਾਜੇ । ਪਿਛੋਂ ਸ੍ਰੀਧਰਮਚੰਦ ਜੀ ਵਲੋਂ ਧਰਮਸਾਲ ਅਸਥਾਨ ਦੀ ਹਰ ਤਰ੍ਹਾਂ ਤਰੱਕੀ ਚੜ੍ਹਦੀ ਕਲਾ ਅਤੇ ਨਵੀਨ ਬਾਗ ਲਗਾਇਆ ਵੇਖਕੇ ਬਹੁਤ ਖੁਸ਼ ਹੋਇ ।

—o—

## ਜੀਵਣ ਮੁਕਤ ਕਰ ਦੇਣ ਵਾਲੇ ਪ੍ਰਸ਼ਨ ਉਤਰ

ਬਾਬਾ ਧਰਮਚੰਦ ਜੀ ਵਲੋਂ ਇਸ ਨਵੇਂ ਲਗਾਏ ਬਾਗ ਵਿਚ ਬਾਬਾ ਸ੍ਰੀਚੰਦ ਜੀ ਇਕ ਦਿਨ ਬੈਠੇ ਆਪਣੇ ਪ੍ਰੇਮੀਆਂ ਨੂੰ ਦਰਸ਼ਨ ਉਪਦੇਸ਼ ਨਾਲ ਨਿਹਾਲ ਕਰ ਰਹੇ ਸਨ । ਆਪ ਦੇ ਇਨ੍ਹਾਂ ਪ੍ਰੇਮੀਅ

---

*"ਸਖਰ"ਦੇ ਇਸ ਬਾਬਾ ਸ੍ਰੀਚੰਦ ਤਪ ਅਸਥਾਨ ਉਤੇਂ ਪਿਛੋਂ ਫੇਰ ਇਨਾਂ ਦੀ ਉਦਾਸੀ ਸੰਪ੍ਰਦਾਇ ਦੇ ਇਕ ਮਹਾਤਮਾ ਨਿਰਬਾਣ ਬਾਬਾ "ਬਣਖੰਡੀ" ਸਾਧੂ ਜੀ ਨੇ ਆਪਣੇ ਇਸ਼ਟਗੁਰੂਦਾ ਇਹ ਪਵਿਤਰ ਤਪ ਅਸਥਾਨ ਜਾਣਭਾਰੀਤਪਸਿਆ ਕੀਤੀ। ਜਿਸਤੇ ਇਸ ਥਾਂ ਨੂੰ ਲੋਕੀ"ਸਾਧ ਦਾ ਬਲਾ"ਆਖਣ ਲਗੇ,ਜੋ ਸਮਾ ਪਾਕੇ ਸਿੰਧ ਵਿਚ "ਇਹ ਸਾਧ ਬੇਲਾ" ਨਾਮਦਾ ਭਾਰੀ ਤੀਰਥ ਮਸ਼ਹੂਰ ਹੋਇਆ। ਇਥੋ ਦੇ ਮਹੰਤ ਡੇਰੇਦਾਰ ਪਿਛੇਂਵੀ ਬਹੁਤ ਕਰਣੀ ਕਮਾਈ ਵਾਲੇ ਤੇ ਸਿੰਧੀ ਸਿਖਾਂ ਵਿਚ ਸਤਿਕਾਰੇ ਜਾਂਦੇ ਰਹੇ।ਪਾਕਿਸਤਾਣ ਬਣ ਜਾਣ ਤੇ"ਸਾਧ ਬੇਲਾ"ਦੇ ਮਹੰਤ ਸਾਹਿਬ ਬੰਬਈ ਚਲੇ ਆਏ ਤੇ ਮਹਾਂ ਲਖਮੀ ਮੰਦਰ ਦੇ ਨੇੜੇ ਸਮੁੰਦਰ ਕਨਾਰੇ ਉਹੀ"ਸਾਧ ਬੇਲਾ" ਬੜਾ ਭਾਰੀ ਉਦਾਸੀ ਅਸਥਾਨ ਬਨਾਇਆ । ਸੱਖਰ ਦੇ "ਸਾਧ ਬੇਲਾ" ਮੰਦਰ ਅੰਦਰ ਬਾਬਾ ਸ੍ਰੀਚੰਦ ਜੀ ਦੀ ਮੂਰਤੀ ਤੇ ਸ੍ਰੀਗੁਰੂ ਗ੍ਰੰਥ ਸਾਹਿਬ ਦੀ ਪੂਜਾ ਹੁੰਦੀ ਰਹੀ ਉਮੀਦ ਹੈ ਇਥੇ ਬੰਬਈ ਵਿਚ ਵੀ ਆਪਣੀ ਪਹਿਲੀ ਰਵਾਇਤ ਨੂੰ ਕਾਇਮ ਰਖਣਗੇ।

*ਦੇਖੋ ਜਗਤ ਗੁਰੂ ਦਾ ਸ੍ਰੀਚੰਦ ਦਿਗਵਿਜੈ ਸਫਾ ੨੨੩ ਵਿਚ ਬਾਬਾ ਜੀ ਦਾ ਦੁਬਾਰਾ ਸਿੰਧ ਠੱਟੇ ਵਿਚ ਜਾਣਾ ਲਿਖਿਆ ਹੈ ।

ਵਿਚ ਦੁਨੀਚੰਦ ਦੋਦੇ ਦਾ ਦੂਜਾ ਹਰਦਿਆਲ ਸਨਖਤ੍ਰੇ ਦਾ ਅਤੇ ਤੀਜਾ ਇਕ ਹੋਰ ਰਾਜਪੂਤ ਨੱਥਾਸਿੰਘ ਬੈਠਾ ਸੀ । ਇਹ ਚੰਗਾ ਸਿਆਣਾ ਤੇ ਸਤਿਸੰਗੀ ਬੰਦਾ ਸੀ। ਇਸ ਨੱਥਾ ਸਿੰਘ ਨੇ ਹੱਥ ਜੋੜਕੇ ਬੇਨਤੀ ਕੀਤੀ– ਮਹਾਰਾਜ ਗੁਰੂ ਜੀਓ ! ਅਸੀ ਅੱਜ ਤੀਕ ਇਹੀ ਸੁਣਦੇ ਆ ਰਹੇ ਹਾਂ ਕਿ ਜੈਸਾ ਬ੍ਰਹਮ ਅਨਾਦੀ ਹੈ ਐਸਾ ਹੀ ਜੀਵ ਅਨਾਦੀ ਹੈ'' ਜੇਕਰ ਇਸ (ਜੀਵ) ਦਾ ਵੀ ਕੋਈ ਆਦਿ ਅੰਤ ਨਹੀਂ ਹੈ ਤਾਂ ਫਿਰ ਮਾਤਾ ਦੇ ਪੇਟ (ਗਰਭ ਵਿਚ ਕੈਸੇ ਆਕੇ ਵਸਿਆ । ਉਦੋਂ ਇਹ ਜੰਮਿਆ ਅਤੇ ਮੋਇਆ ਵੀ। ਇਹੋ ਇਸਦਾ ਆਦ ਅਤੇ ਅੰਤ ਹੈ ਫੇਰ ਇਹ ਅਨਾਦੀ ਕੈਸੇ ਮੰਨਿਆ ਜਾਏ? ਇਸ ਪ੍ਰਸ਼ਨ ਦਾ ਸੋਹਣਾ ਉਤਰ ਆਪ ਜੀ ਨੇ ਇਉਂ ਦਿਤਾ ।

ਆਖਿਆ- ਸਰਬ ਵਿਆਪੀ ਬ੍ਰਹਮ ਵਿਚੋਂ ਜੀਵ ਆਤਮਾ ਅਤੇ ਜੀਵ ਆਤਮਾ ਵਿਚ ਬ੍ਰਹਮ ਪੂਰਨ ਇਕੋ ਰੂਪ ਹੈ । ਇਸ ਵਿਚ ਕੋਈ ਫਰਕ ਨਹੀਂ । ਜੈਸੇ ਨਰੋਲ ਜਲ ਵਿਚੋਂ ਤਰੰਗ ਬਣ ਜਾਂਦਾ ਹੋਇਆ ਵੀ ਜਲ ਜਲ ਹੀ ਹੈ। ਪਰ ਜਲ ਤੇ ਜਲ ਵਿਚੋਂ ਤਰੰਗ ਰੂਪ ਹੋ ਜਾਣ ਤੇ ਉਸੇ ਜਲ ਦੇ ਦੋ ਨਾਮ ਬੋਲੇ ਜਾਂਦੇ ਹਨ। ਇਹ ਵੀ ਇਸ ਕਰਕੇ ਕਿ ਜਲ ਹੀ ਅਪਣੇ ਵੇਗ ਵਿਚ ਉਹ (ਜੋਸ਼) ਉਮਾਹ ਅੰਦਰ ਖੂਹਦੀ ਨਿਸਾਰ ਫਿੱਚ ਡਿਗਦਾ ਹੋਇਆ "ਤਰੰਗ" ਦੇ "ਨਾਮ ਰੂਪ" ਵਿਚ ਹੋਜਾਂਦਾ ਹੈ। ਜੋ ਛੋਟੇ ਵਡੇ ਵਿੰਗੇ ਟੇਢੇ ਕਈ ਰੂਪ ਅਤੇ ਸੂਰਜ ਦੀ ਕਿਰਣ ਪੈਣ ਤੇ ਕਈ ਰੰਗ ਬਦਲਦਾ ਵੀ ਮੁੜ ਉਹਾ ਜਲ ਰੂਪ ਹੁੰਦਾ ਤੇ ਖੇਤਾਂ ਨੂੰ ਸਿੰਜਦਾ ਹੋਇਆ ਕਈ ਤਰ੍ਹਾਂ ਦਾ ਪ੍ਰਫੁਲਤ ਹੁੰਦਾ ਹੈ ਤਿਵੇਂ ਹੀ ਸਰਵ ਵਿਆਪੀ ਸੁਧ ਬ੍ਰਹਮ ਵੀ ਪਹਿਲੀ ਆਪਣੀ ਸੁੰਨ ਅਵਸਥਾ ਥੀਂ ਅਪਣੀ ਖਾਹਸ਼ ਦੇ ਵੇਗ (ਉਮਾਹ) ਵਿਚ ਜਦ ਪਹਿਲੇ ਕਿਤੇ ਆਇਆ ਤਾਂ ਉਹਦੇ ਇਕੋ ਕਵਾਉ (ਬਚਨ)ਨਾਲ ਕਈ ਰੰਗਾਂ ਰੂਪਾਂ ਤੇ ਜਾਤਾਂ ਜਿਨਸਾਂ ਵਿਚ ਉਹਦੀ ਮੌਜ ਮੁਤਾਬਿਕ ਹੀ ਇਕੋ ਵੇਰ ਇਸ ਦਿਸਦੇ ਸੰਸਾਰ ਦਾ ਜ਼ਹੂਰ (ਵਿਕਾਸ) ਹੋਇਆ ।

ਸ੍ਰੀ ਬਾਬਾ ਜੀ ਨੇ ਫੁਰਮਾਇਆ ਕਿ ਸ੍ਰਿਸਟੀ ਉਤਪਤ ਆਦੀ ਸਮੇਂ ਨ ਕੋਈ ਪੁੰਨੀ ਨ ਪਾਪੀ ਸੀ। ਨ ਗ੍ਰੀਬ ਨ ਅਮੀਰ, ਕੋਈ ਊਚ ਨ ਨੀਚ ਸੀ। ਧਰਤੀ, ਅਕਾਸ, ਪਉਣ, ਪਾਣੀ, ਸਰਦੀ ਗਰਮੀ ਤੇ ਚੰਦ ਸੂਰਜ ਦੀ ਰੋਸਨੀ ਵਾਗੂੰ ਹਰ ਇਕ ਚੀਜ ਵਰਤਨ ਦੇ ਅਧਿਕਾਰ ਸਾਰਿਆਂ ਲਈ ਸਾਂਝੇ ਤੇ ਇਕੋ ਜਿਹੇ ਸਨ। ਜਿਨ੍ਹਾਂ ਵਿਚੋਂ ਪਸ਼ੂ ਪੰਛੀ ਤੇ ਜਲ ਜੀਵ ਅਜੇ ਤੀਕ ਕੁਦਰਤੀ ਨਿਯਮਾਂ ਨੂੰ ਪਾਲਦੇ ਲੋੜ ਅਨੁਸਾਰ ਖਾਂਦੇ ਸੌਂਦੇ ਹਨ। ਉਹ ਅਪਣੇ ਪਾਸ ਨ ਕੁਝ ਜਮਾਂ ਕਰਦੇ ਨ ਗ੍ਰੀਬ ਅਮੀਰ ਬਣਦੇ, ਨ ਊਚ ਨੀਚ ਕਹਾਂਦੇ ਹਨ। ਪਰ ਇਕ ਮਨੁਖ ਹੀ ਐਸਾ ਅਸੰਤੋਸ਼ੀ ਹੈ, ਜੋ ਕੁਦਰਤੀ ਨਿਯਮ ਤੋੜਦਾ ਤੇ ਅਪਣੇ ਲਈ ਬਹੁਤ ਕੁਝ ਜਮ੍ਹਾਂ ਕਰਣ ਨੂੰ ਦੂਜਿਆਂ ਦਾ ਹਿਸਾ ਜੋਰੀ ਖੋਂਹਦਾ ਹੈ ਇਹ ਅਪਣੇ ਲਾਲਚ ਵਿਚ ਫਸਿਆ ਚਤਰਾਈ ਨਾਲ ਜੋ ਜੋ, ਕੰਮ ਕਰਦਾ ਆਇਆ ਉਹਾ ਇਸ ਦੇ ਫੇਰ ਕਰਮ ਲੇਖ ਹੋਗਏ। ਅਤੇ ਉਹੋ ਲੇਖ ਹੁਣ ਤੀਕ ਵੀ ਕਈਆਂ ਦੇ ਮੁਕਣ ਵਿਚ ਨਹੀਂ ਆ ਰਹੇ। ਜਿਨ੍ਹਾਂ ਦਾ ਫਲ ਸਰੂਪ ਹੀ ਸੁਖ ਦੁਖ ਪਾਂਦਾ ਹੋਇਆ ਮਨੁਖ ਜੰਮਦਾ ਤੇ ਮਰਦਾ ਹੈ। ਇਸੇ ਕਾਰਣ ਇਹ ਬ੍ਰਹਮ ਰੂਪ ਅਨਾਦੀ ਹੁੰਦਾ ਹੋਇਆ ਵੀ ਜੀਵ ਕਹਾਂਦਾ ਤੇ (ਜਨਮ ਮਰਣ) ਵਿਚ ਫਸਿਆ ਪਿਆ ਹੈ॥

ਸ੍ਰੀਬਾਬਾ ਜੀ ਨੇ ਕਿਹਾ--ਕਿ ਕਈ ਅਵਤਾਰਾਂ-ਗਿਆਨੀ ਗੁਰੂਆਂ ਵੀ ਸੰਤਾਂ ਲੋਕਾਂ ਨੇਜਗਤ ਜੀਵਾਂ ਉਤੇ ਤਰਸ ਕਰਕੇ ਉਨ੍ਹਾ ਨੂੰ "ਜਨਮ ਮਰਣ' ਦੇ ਇਸ ਗੇੜ ਥੀਂ ਮੁਕਤੀ ਪਾਣ ਦੇ ਸਾਧਣ ਦਸੇ ਸੀ। ਕਿ ਇਹ ਜੀਵ! (ਮਨੁਖ) ਵੀ ਅਗਰ ਜਲ ਤਰੰਗ ਦੀ ਤਰ੍ਹਾਂ ਅਪਣੇ ਰੰਗ ਰੂਪ ਜਾਤ ਪਾਤ ਦੀ ਹਉਮੈ (ਖੁਦੀ) ਕੁਟਲਤਾਈ ਨੂੰ ਛਡਕੇ ਸਾਰਿਆ ਨੂੰ ਬ੍ਰਹਮ ਰੂਪ ਜਾਣੇ ਅਤੇ ਗੁਰੂ ਮੰਤ੍ਰ ਸਿਮਰਨ ਅਭਿਆਸ ਕਰਦਾ ਹਕ ਦੀ ਖਾਏ, ਤਦ ਕਦੀ ਨ ਕਦੀ ਉਹਦੇ ਬ੍ਰਹਮ ਰੂਪਵਿੱਚ ਟਿਕਾਉ ਪਾਕੇ ਫੇਰ ਜਨਮ ਮਰਨ ਦੀ ਫਾਹੀ ਵਿੱਚੋਂ ਛੁਟ ਸਕਦਾ ਵ ਮੁਕਤੀ ਪ੍ਰਾਪਤਿ ਕਰ ਸਕਦਾ ਹੈ।

ਸ੍ਰੀ ਬਾਬਾ ਜੀ ਨੇ ਦਸਿਆ ਕਿ ਉਕਤ ਗਿਆਨੀ ਗੁਰਾਂ ਪਾਸੋਂ ਮੁਕਤੀ ਦੀ ਇਹ ਜੁਗਤੀ ਸੁਣਕੇ ਵੀ ਕਈ ਲੋਕ ਇਸ ਪਾਸੇ ਤੁਰੇ ਸਨ। ਜਿਨ੍ਹਾਂ ਵਿੱਚੋਂ ਨਿਸਕਾਮੀ ਤਾਂ ਮੁਕਤਿ ਹੁੰਦੇ ਰਹੇ। ਅਤੇ ਸਕਾਮੀ ਜਪ ਤਪ ਸਿਮਰਨ ਵਾਲਿਆਂ ਨੂੰ ਉਨਾਂ ਦੀਆਂ ਮੰਗਾਂ ਮੁਤਾਬਿਕ ਸੁਖ ਭੁਗਤਨ ਨੂੰ ਜਨਮ ਪਾਕੇਸੁਖ ਤੇ ਰਾਜ ਵੀ ਮਿਲਦਾ ਰਿਹਾ। ਪਰ ਰਾਜ ਹੰਕਾਰੀ ਵਿਸ਼ੇ ਵਿਕਾਰੀ ਜ਼ਾਲਮਾਂ ਨੂੰ ਫੇਰ ਉਸੇ ਤਰ੍ਹਾਂ ਹੀ ਨਰਕ ਦਾ ਵਾਸਾ ਵਾ ਜਨਮ ਮਰਣ ਦਾ ਗੇੜ ਬਣ ਜਾਂਦਾ ਹੈ। ਇਸ ਸੰਸਾਰਦਾ ਚੱਕਰ ਹੀ ਐਸਾ ਚਲਦਾ ਜਾ ਰਿਹਾ ਹੈ, ਤੇ ਕਰਮ ਵਾਸ਼ਨਾਂ ਦਾ ਬੱਧਾ ਜੀਵ ਸੁਧ ਬ੍ਰਹਮ ਦੀ ਪਦਵੀ (ਰੂਪਤਾ) ਤੋਂ ਡਿਗਕੇ ਜੰਮਦਾ ਮਰਦਾ ਅਤੇ ਸੁਖ ਦੁਖ ਸਹਾਰਦਾ ਹੈ। ਅਸਲ ਵਿਚ ਸੁਧ ਬ੍ਰਹਮ ਥੀਂ ਬਿਨਾ ਨਾ ਇਹਦਾ ਕੋਈ ਆਦਿ ਸੀ ਨ ਅੰਤ ਹੈ। ਵਿਚਾਲੇ ਦਾ ਇਹੋ ਅਸਚਰਜ ਰੱਬੀ ਤਮਾਸ਼ਾ ਹੈ। ਜੋਗੁਰਪ੍ਰਸਾਦਿ (ਗੁਰ ਕਿਰਪਾ ਤੇ ਜਾਣਿਆਂ ਜਾਂਦਾ ਹੈ।

ਬਾਬਾ ਸ੍ਰੀਚੰਦ ਜੀ ਵਲੋਂ ਇਸ ਉਤਮ ਵਿਚਾਰ ਨੂੰ ਸੁਣਕੇ ਇਹ ਤਿੰਨੇ ਬੰਦੇ ਅਸਚਰਜ ਰੰਗ ਵਿਚ ਰੰਗੇ ਗਏ। ਉਸੇ ਵੇਲੇ ਇਨਾਂ ਦੀਆਂ ਸਮਾਧੀਆਂ ਲਗ ਗਈਆਂ ਤੇ ਬਹੁਤ ਚਿਰ ਤੀਕ ਏਨੇ ਪ੍ਰੇਮ ਰਸ ਮਾਣਦੇ ਰਹੇ। ਰਾਜਪੂਤ ਨੱਥਾਸਿੰਘ ਅਤੇ ਦੁਨੀ ਚੰਦ ਦੋਵੇਂ ਫੇਰ ਵੀ ਉਚੀ ਸੁਚੀ ਬ੍ਰਿਤੀ ਵਿਚ ਰਹੇ ਅਤੇ ਅੰਤ ਨੂੰ ਜੀਵਨ ਮੁਕਤਿ ਪਦ ਪਾਕੇ ਸਮਾਏ ਸਨ।

—o—

## ਮੰਗਲ ਸ਼ਾਹ ਨੂੰ ਸ਼ਾਂਤ ਪ੍ਰਾਪਤੀ ਦਾ ਉਪਦੇਸ਼

ਇਕ ਦਿਨ ਇਕ ਮੰਗਲਸ਼ਾਹ ਨਾਂਮ ਦੇ ਪ੍ਰੇਮੀ ਨੇ ਸ੍ਰੀਬਾਬਾ ਜੀ ਪਾਸ ਆਕੇ ਬੇਨਤੀ ਕੀਤੀ ਮਹਾਰਾਜ ! ਮੈਨੇ ਕਈ ਵੇਰ ਵੇਦ ਸ਼ਾਸਤ੍ਰਾਂ ਦੀ ਕਥਾ ਵੀ ਸੁਣੀ। ਸਾਧੂ ਸੰਤਾਂ ਦੀ ਸੇਵਾ ਵੀ ਕਰਦਾ ਰਿਹਾ ਹਾਂ ਪਰ ਮਨ ਨੂੰ ਸ਼ਾਂਤੀ ਨਹੀਂ ਆਈ ਸਗੋਂ ਤ੍ਰਿਸਨਾਂ ਵਧਦੀ ਹੀ ਜਾਂਦੀ ਹੈ। ਇਹਦਾ

ਕਾਰਣ ਕੀ ਹੈ ? ਸ੍ਰੀਬਾਬਾ ਜੀ ਨੇ ਫੁਰਮਾਇਆ–ਦਵਾਈ ਤਦ ਕਾਟ ਕਰਦੀ ਹੈ ਜਦ ਪਹਿਲੇ ਜੁਲਾਬ ਨਾਲ ਅੰਦਰ ਦੀ ਸਫਾਈ ਕਰ ਲਈ ਜਾਏ। ਤਿਵੇਂ ਹੀ ਵੇਦ ਸਾਸਤ੍ਰਾਂ ਦਾ ਗਿਆਨ ਵੀ ਤਦ ਅਸਰ ਕਰਦਾ ਹੈ ਜਦ ਮਨ ਦੀ ਮੈਲ ਨੂੰ ਦੂਰ ਕਰਕੇ ਸ਼ਾਂਤੀ ਦੀ ਖਾਹਸ਼ ਵਿਚ ਕੁਝ ਪੜ੍ਹਿਆ ਸੁਣਿਆ ਜਾਵੇ।

ਬਾਬਾ ਜੀਨੇ ਦਸਿਆ ਕਿ ਵੇਦ ਵਿਦਿਆ ਪੜ੍ਹਨ ਵਾਲੇ ਕਈ ਲੋਕ ਸ਼ੁਰੂ ਤੋਂ ਹੀ ਧਨ ਪਦਾਰਥ ਕੱਠਾ ਕਰਨ ਯਾ ਧੰਨ ਧੰਨ ਅਖਵਾਨ ਦੀ ਖਾਹਸ਼ ਨਾਲ ਕੁਝ ਪੜ੍ਹਦੇ ਸੁਣਦੇ ਹਨ, ਜਿਸਤੇ ਸ਼ਾਂਤੀ ਨਹੀਂ ਹੋ ਸੱਕਦੀ ਤੇ ਨਾ ਅਗੇ ਉਨ੍ਹਾਂ ਪਾਸੋਂ ਸੁਨਣ ਵਾਲਿਆਂ ਨੂੰ ਸ਼ਾਂਤੀ ਹੁੰਦੀ ਹੈ। ਓਹ ਇਉਂ ਹੈ ਕਿ ਲੁਹਾਰ ਜਿਤਨੇ ਸ਼ਸਤ੍ਰ ਬਣਾਂਦਾ ਹੈ ਉਹ ਦੂਜਿਆਂ ਪਾਸ ਵੇਚਣ ਨੂੰ ਬਣਾਂਦਾ ਹੈ। ਤੇ ਖਰੀਦਨ ਵਾਲੇ ਸ਼ਕਾਰ ਕਰਕੇ ਲਾਭ ਲੈਂਦੇ ਯਾ ਰਣ ਜੁੱਧ ਜਿਤਕੇ ਰਾਜ ਭੋਗਦੇ ਹਨ, ਜੇ ਮਰ ਜਾਵਣ ਤਾਂ ਸ਼ਹੀਦ ਗਿਣੇ ਜਾਂਦੇ ਤੇ ਜਸ ਪਾਂਦੇ ਹਨ। ਪਰ ਲੁਹਾਰ ਰੋਟੀ ਖਾ ਲੈਂਦਾ ਅਤੇ ਉਥੇ ਦਾ ਉਥੇ ਹੀ ਖੱਲਾਂ ਫੂਕਦਾ ਉਮਰ ਵਿਹਾ ਦਿੰਦਾ ਹੈ। ਐਸੇ ਹੀ ਵੇਦ ਸ਼ਾਸਤ੍ਰ ਵ ਗੁਰੂ ਕੀ ਬਾਣੀ ਨੂੰ ਜੋ ਮਾਨਸਿਕ ਵਿਕਾਰਾਂ ਦੇ ਮਾਰਣ ਲਈ ਵ ਗਿਆਨ ਤੇ ਸ਼ਾਂਤੀ ਪ੍ਰਾਪਤੀ ਲਈ ਨਿਰਲੋ ਭੀ ਹੋਕੇ ਪੜ੍ਹਦੇ ਸੁਣਦੇ ਹਨ। ਉਨ੍ਹਾਂ ਨੂੰ ਸਾਂਤੀ ਅਵੱਸ਼ ਮਿਲਦੀ ਹੈ ਦੂਜਿਆਂ ਨੂੰ ਨਹੀਂ। ਇਹ ਉਤਰ ਸੁਣਕੇ ਮੰਗਲ ਸ਼ਾਹ ਨਿਹਾਲ ਹੋਇਆ।

## ਪਰਮੇਸ਼ਰ ਦੇ ਦਰਸ਼ਨ ਦਾ ਫਲ ਕੀ ਹੈ ?

ਬਾਬਾ ਸ੍ਰੀਚੰਦ ਜੀ ਦੇ ਸਨਮੁਖ ਬੈਠੇ ਇਕ ਬੈਰਾਗੀ ਸਾਧੂ ਨੇ ਬੇਨਤੀ ਕੀਤੀ। ਮਹਾਰਾਜ ਸੰਤ ਜੀਓ ! ਪ੍ਰਮੇਸ਼ਰ ਦੇ ਦਰਸ਼ਨ ਨੂੰ ਸਾਰੇ ਹੀ ਚਾਹੁੰਦੇ ਹਨ। ਸਾਧੂ ਸੰਤਾਂ ਪਾਸੋਂ ਭਗਵਾਨ ਦੇ ਦਰਸ਼ਨ ਦੀ ਮਹਿਮਾਂ ਵੀ ਬਹੁਤ ਸੁਣੀ ਹੈ ਤੇ ਇਸੇ ਕਾਰਨ ਮੈਂ ਵੀ ਸਾਧੂ ਹੋਇਆ ਸਾਂ। ਪਰ ਅਜੇ ਤੀਕ ਦਰਸ਼ਨ ਨਹੀਂ ਹੋਇ। ਜੇ ਹੋਜਾਂਦੇ ਤਾਂ ਹਾਣ ਲਾਭ ਦਾ ਪਤਾ

ਲਗ ਜਾਂਦਾ । ਮਹਾਰਾਜ ! ਆਪ ਦਸੋ? ਕਿ ਉਹਦੇ ਦਰਸ਼ਨ ਨਸੀਬ ਹੋ ਜਾਣ ਦਾ ਸੰਸਾਰ ਵਿਚ ਰਹਿੰਦਿਆਂ ਨੂੰ ਕੀ ਫਲ ਹੁੰਦਾ ਹੈ ।

ਸ੍ਰੀ ਬਾਬਾ ਜੀ ਨੇ ਦਸਿਆ ਪਰਮੇਸ਼ਰ ਦਾ ਦਰਸ਼ਨ ਇਕ ਸਰਗੁਣ ਤੇ ਦੂਜਾ ਨਿਰਗੁਣ ਰੂਪ ਵਿਚ ਹੁੰਦਾ ਹੈ ਸਰਗੁਣ ਕਿਸੇ ਅਕਾਰ (ਅਵਤਾਰ) ਰੂਪ ਵਿਚ ਹੁੰਦਾ ਹੈ ਅਤੇ ਨਿਰਗੁਣ "ਕੁਦਰਤ ਵਰਤਦਾ" ਨਿਰਾਕਾਰ ਰੂਪ ਵਿਚ ਅਨਭਵ(ਮਾਸੂਸ ਕੀਤਾ ਜਾ ਸਕਦਾ ਹੈ । ਅਕਾਰ ਵਿਚ ਦਰਸ਼ਨ ਥੋੜੇ ਚਿਰ ਲਈ ਹੁੰਦਾ ਹੈ । ਜੈਸੇ ਕਈ ਭਗਤਾਂ ਨੂੰ ਦਰਸਨ ਦੇਕੇ ਲੋਪ ਹੋ ਜਾਂਦਾ ਰਿਹਾ । ਪਰ ਨਿਰਾਕਾਰ ਰੂਪ ਵਿਚ ਹਰ ਵੇਲੇ ਅਨਭਵ ਹੁੰਦਾ ਤੇ ਮਨ ਵਿਚ ਵਸਿਆ ਪ੍ਰਤੀਤ ਹੁੰਦਾ ਰਹਿੰਦਾ ਹੈ । ਇਨ੍ਹਾਂ ਦੋਹਾਂ ਹਾਲਤਾਂ ਵਿਚ ਦਰਸ਼ਨ ਦਾ ਫਲ ਤਾਂ ਇਕੋ ਜਿਹਾ ਹੈ । ਪਰ ਕਹਿਣੀ ਕਥਨੀ ਵਿਚ ਆਉਣ ਦੀ ਸ਼ੈ ਨਹੀਂ ਹੈ ਜੈਸੇ ਸ਼ਰਾਬ ਅਫੀਮ ਤੇ ਚਰਸ ਦੇ ਅਮਲੀਆਂ ਨੂੰ ਯਾ ਮੂਰਖ ਧਨਾਢਾਂ ਨੂੰ ਅਪਣੇ ੨ ਨਸ਼ੇ ਤੇ ਧਨ ਹੰਕਾਰ ਦੀ ਖੁਮਾਰੀ ਰਹਿੰਦੀ ਹੈ, ਐਸੇ ਹੀ ਸਰਬ ਵਿਆਪੀ ਬ੍ਰਹਮ ਦੇ ਦਰਸੀਆਂ ਨੂੰ ਉਹਦੇ ਨਾਂਮ ਤੇ ਪ੍ਰੇਮ ਦੀ ਖੁਮਾਰੀ ਚੜ੍ਹੀ ਰਹਿੰਦੀ ਹੈ । ਉਹ ਦਨੀਆਂ ਵਲੋਂ ਬੇਪਰਵਾਹ ਬੇਚਾਹ ਹੋਜਾਂਦੇ ਹਨ । ਅਤੇ ਅਪਣੇ ਨੂੰ ਸਦਾ ਸ਼ਹਿਨਸ਼ਾਹਾਂ ਤੋਂ ਵੀ ਵਧੀਕ ਸੁਖੀ ਮੰਨਦੇ ਹਨ । ਇਉਂ ਬਾਬਾਜੀ ਨੇ ਬੈਰਾਗੀ ਸਾਧੂ ਪ੍ਰਥਾਂਏ ਉਤਮ ਵਿਚਾਰ ਰਾਂਹੀ ਪਰਮੇਸ਼ਰ ਦੇ ਦਰਸ਼ਨ ਦਾ ਫਲ ਦਸਿਆ ।

## ਛੇਤੀ ਗਿਆਨ ਕਿਵੇਂ ਹੋਵੇ ?

ਸ੍ਰੀਬਾਬਾ ਜੀ ਦੇ ਪਾਸ ਇਕ ਭਗਤ ਰਾਮ ਤੇ ਦੂਜਾ ਬਿੰਦਾਬਨ ਦੋ ਬ੍ਰਹਮਣ ਪਸ਼ਾਵਰ ਦੇ ਦਰਸ਼ਨ ਨੂੰ ਆਏ । ਇਕ ਨੇ ਹਸਦੇ ੨ ਹੀ ਬੇਨਤੀ ਕੀਤੀ ਮਹਾਰਾਜ! ਸੁਣਿਆ ਹੈ ਜਣਕ ਰਾਜਾ ਨੂੰ ਅਸ਼ਟਾਵੱਕ੍ਰ ਨੇ ਪਲ ਵਿਚ ਗਿਆਨ ਕਰਾ ਦਿਤਾ ਸੀ ਆਪ ਵੀ ਕ੍ਰਿਪਾ ਕਰੀਏ? ਦੂਰੋਂ ਆਏ ਹਾਂ ਮੇਹਰ ਹੋਵੇ ? ਉਤਰ ਵਿਚ ਬਾਬਾ ਜੀਨੇ ਵੀ ਮੁਸਕਾਂਦੇ ਹੋਏ

ਆਖਿਆ ਜੋ ਭੇਟਾ (ਦੱਖਣਾਂ) ਮਹਾਰਾਜਾ ਜਨਕ ਨੇ ਦਿਤੀ ਸੀ। ਤੁਸੀ ਵੀ ਦੇਵੇ ਤਦ ਗਿਆਣ ਹੋ ਸਕਦਾ ਹੈ । ਉਨ੍ਹਾਂ ਆਖਿਆ—ਉਹ ਤਾਂ ਰਾਜਾ ਸੀ ਬਹੁਤ ਕੁਝ ਦਿਤਾ ਹੋਣਾ ਹੈ, ਅਸੀ ਗ੍ਰੀਬ ਹਾਂ ਉਹਦੀ ਸੰਮਤਾ ਨਹੀਂ ਹੁੰਦੀ ਪਰ ਜੋ ਸਰ ਬਣ ਸਕੇਗਾ ਦਿਆਂਗੇ। ਦਸੋ ਤਾਂਸਹੀ?

ਸ੍ਰੀ ਬਾਬਾ ਜੀ ਨੇ ਫੁਰਮਾਇਆ—ਜੋ ਕੁਝ ਰਾਜੇ ਨੇ ਦਿਤਾ ਉਹ ਹਰ ਕੋਈ ਦੇ ਸਕਦਾ ਹੈ। ਪਰ ਦੇਣਾਂ ਔਖਾ ਹੈ। ਰਾਜੇ ਨੇ ਇਕ ਦਿਨ ਰਾਜ ਸਭਾ ਵਿਚ ਸੁਣਾਇਆ ਕਿ ਘੋੜੇ ਉਤੇ ਸਵਾਰ ਹੁੰਦੇ ਨੂੰ ਜੋ ਕੋਈ ਮੈਨੂੰ ਗਿਆਨ ਕਰਾ ਦੇਵੇ ਉਹਨੂੰ ਗੁਰੂ ਮੰਨਾਂਗਾ। ਪਰ ਕਿਸੇ ਵਿਦਵਾਨ ਦਾ ਜਿਗਰਾ ਨਹੀਂ ਪੈ ਸਕਿਆ ਤੇ ਸਿੰਘਾਸਣ ਖਾਲੀ ਰਿਹਾ। ਓੜਕ ਸਾਰੇ ਵਿਦਵਾਨਾਂ ਉਤੇ ਉਲਾਹਮਾਂ ਆਉਂਦਾ ਦੇਖਕੇ ਰਿਸ਼ੀ ਅਸ਼ਟਾਵਕ੍ਰ ਜੀ ਉਸ ਸਜੇ ਸਿੰਘਾਸਣ ਤੇ ਆ ਬੈਠਾ। ਤਦ ਸਾਰੀ ਸਭਾ ਵਿਚ ਹੰਸੀ ਮਚ ਗਈ ਕਿਉਂਕਿ ਇਸਦੇ ਸ਼ਰੀਰ ਵਿਚ ਅਠ ਕੁਬ ਸਨ ਤੇ ਦਿਸਨ ਵਿਚ ਵੀ ਸੋਹਣਾ ਨਹੀਂ ਸੀ । ਪਰ ਅਸ਼ਟਾਵਕ੍ਰ ਨੇ ਹਾਸੀ ਕਰਨ ਵਾਲਿਆਂ ਵਲ ਇਸ਼ਾਰਾ ਕਰਕੇ ਰਾਜੇ ਨੂੰ ਆਖਿਆ। ਇਹ ਚੁਮਾਰ ਸਭਾ ਕਾਹਨੂੰ ਬਿਠਾਈ ਹੈ। ਇਨ੍ਹਾਂ ਨੇ ਮੇਰੇ ਹੱਡ ਚਮ ਤੇ ਬਦ ਸੂਰਤੀ ਉਤੇ ਹਾਸੀ ਕੀਤੀ ਹੈ। ਹੱਡ ਚਮ ਦੀ ਪਰਖ ਚੁਮਾਰ ਹੀ ਕਰਦੇ ਹਨ। ਅਗਰ ਮੇਰੀ ਬੋਲਚਾਲ ਵ ਗਿਆਨ ਉਪਦੇਸ਼ ਵਿਚ ਕੋਈ ਕਸਰ ਵੇਖਦੇ ਤਾਂ ਇਨਾਂ ਨੂੰ ਐਸਾ ਕਰਣ ਦਾ ਹਕ ਸੀ । ਪਰ ਪਹਿਲੇ ਹੀ ਚੰਮ ਦ੍ਰਿਸ਼ਟੀ ਦਾ ਸਬੂਤ ਦਿਤਾ ਨੇ। ਇਹ ਬਚਣ ਸੁਣਕੇ ਸਾਰਿਆਂ ਨੇ ਖਿਮਾਂ ਮੰਗੀ।

ਹੁਣ ਜਲਾਲ ਭਰੇ ਬਚਨਾਂ ਨਾਲ ਰਿਸੀ ਨੇ ਆਖਿਆ—ਐਹ ਰਾਜਨ ! ਇਤਨੇ ਥੋੜੇ ਸਮੇ ਵਿਚ ਇਤਨੀ ਵਡੀ ਵਸਤੂ ਪ੍ਰਾਪਤੀ ਦੀ ਭੇਟਾ "ਤਨ ਮਨ ਤੇ ਧਨ ਹੈ" ਅਗਰ ਦੇ ਸਕੇਂ ਤਾਂ ਪਹਿਲੇ ਹੀ ਅਰਦਾਸਾ (ਸੰਕਲਪ) ਕਰ ਦੇਹ! ਰਾਜਾ ਸੱਚਾ ਗ਼ਰਜ਼ੀ ਸੀ।ਇਸਨੇ ਐਸਾ ਹੀ ਕੀਤਾ ਤੇ ਘੋੜਾ ਮੰਗਾ ਕੇ ਰਕਾਬ ਉਤੇ ਪੈਰ ਧਰਣ ਲਗਾ ਸੀ, ਕਿ ਜੋਰ ਦੀ ਆਵਾਜ਼ ਨਾਲ ਅਸ਼ਟਾਵਕ੍ਰ ਨੇ ਆਖਿਆ ਠੈਹਰੀਏ ! ਤੁਸੀ ਸਭ ਕੁਝ

ਮੈਨੂੰ ਦੇ ਚੁਕੇ ਹੋ। ਮੇਰੀ ਆਗਿਆ ਬਿਨਾ ਮੈਨੂੰ ਸੌਂਪ ਦਿਤੇ ਮਨ ਵਿਚ ਘੋੜੀ ਉਤੇ ਚੜ੍ਹਨ ਦਾ ਸੰਕਲਪ ਕਿਉਂ ਕੀਤਾ ? ਅਤੇ ਤਨ ਦੇ ਹਥਾਂ ਨਾਲ ਪੁਛੇ ਬਿਨਾਂ ਘੋੜੀ ਨੂੰ ਫੜਿਆ ਹੀ ਕਿਉਂ ਹੈ ? ਇਹ ਘੋੜੀ ਵੀ ਉਸੇ ਧਨ ਵਿੱਚ ਸ਼ਾਮਲ ਹੈ ਜੋ ਰਾਜ ਭਾਗ ਸਿੰਘਾਸਨ ਸਮੇਤ ਮੈਨੂੰ ਦੇ ਦਿਤਾ ਹੈ। ਛੇਤੀ ਕਹੀਏ ! ਇਸ ਤਨ ਮਨ ਤੇ ਧਨ ਬਿਨਾ ਹੋਰ ਕੇਹੜੀ ਚੀਜ ਆਪ ਦੀ ਹੈ? ਜਿਸਤੇ ਐਸੀ ਹਰਕਤ ਕੀਤੀ ? ਆਪਦਾ ਕੇਵਲ ਹੁਣ ਸੁਧ ਸਰੂਪ ਆਤਮਾ ਹੀ ਬਾਕੀ ਹੈ ਜੋ ਸਾਨੂੰ ਸੌਂਪ ਦਿਤੇ ਤਨ ਤੇ ਮਨ ਵਿਚ ਛੁਪਿਆ ਪਿਆ ਹੈ। ਉਹਨੂੰ ਲੱਭ ਕੇ ਉਹਦੇ ਵਿਚ ਲੀਨ ਹੋ ਜਾਈਏ !

ਸ੍ਰੀ ਅਸਟਾਵਕ੍ਰ ਦੀ ਇਸ ਗਿਆਨ ਜੁਗਤੀ ਨੇ ਸਿਰਫ ਰਾਜੇ ਜਨਕ ਦੀਆਂ ਹੀ ਨਹੀਂ ਬਲਕਿ ਸਾਰੀ ਸਭਾ ਦੀਆਂ ਹੀ ਅੰਤ੍ਰੀਵ ਅੱਖਾਂ ਖੋਲ ਦਿਤੀਆਂ ! ਇਨ੍ਹਾਂ ਦੇ ਜਲਾਲ ਭਰੇ ਬਚਨਾਂ ਦੀ ਚੋਟ ਨੇ ਤਾਂ ਉਹਦੇ ਬਾਹਰਮੁਖੀ ਕਿਵਾੜ ਵੀ ਬੰਦ ਕਰ ਦਿਤੇ ਤੇ ਸਮਾਧੀ ਲੀਨ ਹੋ ਉਥੇ ਹੀ ਬੈਠ ਗਿਆ। ਬਹੁਤ ਚਿਰ ਪਿਛੋਂ ਰਿਸੀ ਨੇ ਝੰਜੋੜਿਆ ਤੇ ਆਖਿਆ ਕੁਝ ਪਲੇ ਪਿਆ ਕਿ ਨਹੀਂ? ਤਾਂ ਬੋਲਿਆ ਸਭ ਕੁਝ ਪਾ ਲਿਆ ਹੈ। ਪਰ ਹੁਣ ਰਾਜ ਕਾਜ ਚਲਾਣ ਤੋਂ ਮੁੱਕਰ ਬੈਠਾ ਸੀ। ਕਿ ਮੇਰਾ ਜਦ ਹੈ ਹੀ ਕੁਝ ਨਹੀਂ ਤਾਂ ਖਪਾਣਾ ਕਾਹਨੂੰ ਕਰਾਂ? ਤਦ ਰਿਸ਼ੀ ਜੀ ਨੇ ਕਿਹਾ ਹੁਣ ਇਹ ਰਾਜ ਭਾਗ ਸਾਡਾ ਜਾਣਦੇ ਹੋਏ ਦੋਸ਼ੀਆ ਨੂੰ ਦੰਡ ਦੇਕੇ ਜਨਕ (ਪਿਤਾ)ਸਮਾਣ ਪਰਜਾ ਦਾ ਪਾਲਣ ਕਰੀਏ। ਇਉਂ ਸੁਣਕੇ ਰਾਜਾ ਜਨਕ ਨੇ ਗੁਰ ਆਗਿਆ ਦਾ ਪਾਲਣ ਕੀਤਾ ਤੇ "ਮਾਇਆ ਵਿਚ ਉਦਾਸ" ਰਹਿਕੇ ਜੀਵਣ ਮੁਕਤਿ ਪ੍ਰਾਪਤਿ ਕੀਤੀ ਸੀ। ਤੁਸੀ ਵੀ ਐਸੀ ਹੀ ਬ੍ਰਿਤੀ ਧਾਰਣ ਕਰੀਏ ਤਦ ਛੇਤੀ ਹੀ ਗਿਆਨ ਪ੍ਰਾਪਤ ਕਰਕੇ ਜੀਵਨ ਮੁਕਤੀ ਪਾ ਸਕੋਗੇ। ਇਉਂ ਸ੍ਰੀਬਾਬਾ ਜੀ ਨੇ ਭਗਤ ਰਾਮ ਤੇ ਵਿੰਦਾ ਬਨ ਨੂੰ ਉਪਦੇਸ ਸੁਣਾਕੇ ਜੀਵਣ ਮੁਕਤ ਦਾ ਅਧਿਕਾਰੀ ਬਣਾਇਆ। ਜੋ ਸਾਰਿਆਂ ਲਈ ਅਮੁਲ ਸਿਖਿਆ ਹੈ।

# ਗੁਰੂ ਕਿਸਨੂੰ ਮੰਨਿਆ ਜਾਏ?

ਇਕ ਦਿਨ ਸ੍ਰੀ ਬਾਬਾ ਜੀ ਦੀ ਸੇਵਾ ਵਿਚ ਇਹ ਮੰਗਲਸੈਨ ਤੇ ਭਗਵਾਨ ਦਾਸ ਨੇ ਬੇਨਤੀ ਕੀਤੀ ਮਹਾਰਾਜ! ਗੁਰੂ ਕੌਣ ਹੋਸਕਦਾ ਹੈ। ਉਤਰ ਮਿਲਿਆ ਕਿ ਜਿਸਦੀ ਸੰਗਤ ਸਿਖਿਆ ਦੇ ਅਸਰ ਨਾਲ ਸੰਸੇ ਰੂਪੀ ਸੰਸਾਰ ਨੂੰ ਤਰ ਸਕੀਏ। ਵ ਜਿਹੜਾ ਭਰਮ (ਅਵਿਦਿਆ) ਦੇ ਅੰਧੇਰੇ ਨੂੰ ਦੂਰ ਕਰਕੇ ਮਨ ਵਿਚ ਗਿਆਨ ਦਾ ਪ੍ਰਕਾਸ਼ ਕਰਾ ਸਕੇ। ਵੈਸੇ ਤਾਂ ਸੰਸਾਰ ਵਿਚ ੭ ਗੁਰੂ ਪੂਜਣੇ ਜੋਗ ਹਨ। ਮਾਤਾ ੧ ਪਿਤਾ ੨ ਵਿਦਿਆ ਗੁਰੂ ੩ ਕੁਲ ਦਾ ਪ੍ਰੋਹਤ ੪ ਦੇਸ਼ ਦਾ ਰਾਜਾ ੫ ਕੁਲਗੁਰੂ (ਕੁਲ ਵਿਚ ਵਡੀ ਉਮਰ ਦਾ)-੬ ਸਤਉਪਦੇਸ਼ ਗੁਰ ਮੰਤ੍ਰ ਦਾਤਾ-੭ ਇਹ ਸਾਰੇ ਗੁਰੂ ਹਨ। ਪਰ ਸਭ ਥੀਂ ਮੁਖ ਗੁਰੂ ਗੁਰਮੰਤ੍ਰ ਨਾਮ ਗਿਆਨ ਦਾਤਾ ਹੈ। ਜਿਸਨੂੰ ਤਨ ਮਨ ਧਨ ਸੌਂਪ ਕੇ ਜਨਕ ਦੀ ਤਰ੍ਹਾਂ ਅਮੁਲ ਵਸਤੂ ਲਈਦੀ ਹੈ। ਜਿਸਤੇ ਇਹ ਸਭ ਤੋਂ ਵਧੀਕ ਪੂਜਣੇ ਜੋਗ ਹੈ। ਪਰ ਬਾਕੀ ਛੀਏ ਗੁਰਾਂ ਦਾ ਆਦਰਸਤਕਾਰ ਵੀ ਬਹੁਤ ਜਰੂਰੀ ਹੈ। ਜੋ ਨਹੀ ਕਰਦਾ ਉਹਨੂੰ ਗੁਰਮੰਤ੍ਰ ਗਿਆਨ ਦਾਤੇ ਦਾ ਉਪਦੇਸ਼ ਵੀ ਲਾਗੂ ਨਹੀਂ ਹੋ ਸਕਦਾ। ਕਿਉਂਕਿ ਉਹ! ਕੋਰਾ ਮਨ ਹੈ ਜੋ ਮਾਤਾ ਪਿਤਾ ਦੇ ਪ੍ਰੇਮਪਿਆਰ ਅਤੇ ਵਿਦਿਆ ਗੁਰੂ ਦੇ ਆਦਰ ਸਤਿਕਾਰ ਥੀਂ ਖਾਲੀ ਹੈ* ਇਹ ਉਪਦੇਸ਼ ਸੁਣਕੇ ਦੋਵੇਂ ਸਜਣ ਨਿਹਾਲ ਹੋਏ।

—o—

*ਅਜਕਲ ਤਾਂ ਵਿਦਿਆ ਗੁਰੂ (ਪ੍ਰੋਫੈਸਰਾਂ ਮਾਸਟਰਾਂ) ਨੂੰ ਸਕੂਲਾਂ ਕਾਲਜਾਂ ਦੇ ਵਿਦਿਆਰਥੀ ਨੱਕ ਵਿਚ ਦਮ ਕਰ ਦਿੰਦੇ ਹਨ। ਜਦੋਂ ਤੀਕ ਕਿ ਉਸਤਾਦਾਂ ਵਲੋਂ ਕਿਸੇ ਦਿਤੀ ਝਿੜਕ ਯਾ ਤਾੜਨਾਂ ਦੀ ਉਨਾਂ ਪਾਸੋਂ ਮੁਆਫੀ ਨਹੀਂ ਮੰਗਾ ਲੈਂਦੇ। ਤਦ ਤੀਕ ਹੜਤਾਲਾਂ ਕਰਦੇ ਤੇ ਬੁਰਾ ਭਲਾ ਵੀ ਆਖਦੇ ਹਨ। ਪਰ ਐਸਾ ਤਦੇ ਹੁੰਦਾ ਹੈ ਕਿ ਬਚਿਆਂ ਨੂੰ ਕੁਝ ਧਾਰਮਿਕ ਵਿਦਿਆ ਨਾਲੋ ਨਾਲ ਨਹੀਂ ਪੜ੍ਹਾਈ ਜਾਂਦੀ। ਜੇ ਪੜ੍ਹਾਈ ਜਾਏ ਤਦ ਅਕਲ ਆ ਜਾਏ।

# ਗੁਰੂ ਅਰਜਨ ਦੇਵ ਜੀ ਪਾਸ ਭਾਈ ਕਮਲੀਆ ਨੂੰ ਭੇਜਿਆ

ਸੰਮਤ ੧੬੫੫ ਵਿਚ ਗੁਰੂ ਅਰਜਨਦੇਵ ਜੀ ਨੇ ਬਾਰਠ ਜਾਕੇ ਬਾਬਾ ਸ੍ਰੀਚੰਦ ਜੀ ਦੇ ਦਰਸ਼ਨ ਕੀਤੇ ਸੀ। ਆਉਂਦੀ ਵੇਰ ਪਹਿਲੀ ਮੁਕੱਰਰ ਦੇਣੀ ਭੇਟਾ ਥੀਂ ਵਖਰੇ ਇਕ ਘੋੜਾ ਤੇ ਇਕ ਪੁਸ਼ਾਕਾ ਬਾਬਾ ਸ੍ਰੀਧਰਮਚੰਦ ਜੀ ਵਾਸਤੇ ਵੀ ਦੇਣਾਂ ਆਖਿਆ ਸੀ। ਜੋ ਕਰੀਬਨ ੬ ਸਾਲ ਲਗਾਤਾਰ ਭੇਜਦੇ ਰਹੇ। ਇਧਰ ਸ੍ਰੀ ਅੰਮ੍ਰਿਤਸਰ ਸਰੋਵਰ ਵੀ ਪੱਕਾ ਕਰਾਕੇ ਵਿਚ ਹਰੀਮੰਦਰ ਵੀ ਬਣਾ ਦਿਤਾ। ਸ੍ਰੀਮੋਹਣ ਜੀ ਤੋਂ ਗੁਰਬਾਣੀ ਦੀਆਂ ਸੈਂਚੀਆਂ ਵੀ ਲਿਆਂਦੀਆਂ ਤੇ ਜਿੱਥੇ ਕਿਧਰੇ ਹੋਰ ਕਿਸੇ ਸਿਖ ਪਾਸ ਪਹਿਲੇ ਸਤਿਗੁਰਾਂ ਦਾ ਕੋਈ ਸ਼ਬਦ ਲਿਖਿਆ ਪਿਆ ਸੀ। ਭਾਲ ਕਰਾਕੇ ਮੰਗਵਾ ਲਿਆ। ਇਸੇ ਤਰ੍ਹਾਂ ਭਗਤ ਬਾਣੀ ਵੀ ਸੰਚਤ ਕੀਤੀ ਤੇ "ਸ੍ਰੀ ਰਾਮ ਸਰ" ਸਰੋਵਰ ਕਨਾਰੇ ਬੈਠਕੇ ਵਾਚਨ ਮਗਰੋਂ ਤਰਤੀਬ ਦਿਤੀ। ਇਸ ਯੱਤਨ ਵਿਚ ਸੰਮਤ ੧੬੫੯ ਤੋਂ ੬੧ ਤੀਕ ਦੋ ਸਾਲ ਤਿੰਨ ਮਹੀਨੇ ਤੇ ੧੮ ਦਿਨ ਖ੍ਰਚ ਹੋਇ। ਤਦ ਗੁਰੂ ਗ੍ਰੰਥ ਜੀ ਦੀ ਬੀੜ ਦਾ ਇਹ ਮਹਾਨ ਕਾਰਜ ਸਿਰੇ ਚੜ੍ਹਿਆ *ਤਾਂ ਸੰਮਤ ੧੬੬੧ ਭਾਦਰੋਂ ਸੁਦੀ ੧ ਨੂੰ ਸ੍ਰੀਹਰੀਮੰਦਰ ਜੀ ਅੰਦਰ ਪ੍ਰਕਾਸ਼ ਕਰਾ ਦਿਤਾ।

ਇਸ ਭਾਰੀ ਰੁਝੇਵੇਂ ਦੇ ਹੁੰਦਿਆਂ ਵੀ ਗੁਰੂ ਅਰਜਨ ਸਾਹਿਬ ਜੀ ਗੁਰ ਗੱਦੀ ਵਲੋਂ ਬਾਬਾ ਸ੍ਰੀਚੰਦ ਜੀ ਪਾਸ ਬਾਰਠ ਵਿਚ ਸਾਲਾਨਾਂ ਭੇਟਾ ਭੇਜਦੇ ਰਹੇ। ਪਰ ਹੁਣ ਦੇ ਸਾਲ ਨਹੀਂ ਭੇਜ ਸਕੇ। ਕਾਰਨ ਇਹ ਸੀ ਕਿ "ਦੀਵਾਨ ਚੰਦੂ ਲਾਲ ਦੀ ਧੀ" ਦਾ ਨਾਤਾ ਮੋੜਕੇ ਗੁਰੂ ਜੀ ਨੇ ਆਪਣੇ ਸ੍ਰੀਹਰਿਗੋਬਿੰਦ ਜੀ ਦੀ ਸ਼ਾਦੀ ਦੂਜੀ ਥਾਂ ਤੋਂ ਕਰਾ ਦਿਤੀ ਸੀ। ਜਿਸਤੇ ਵਡੇ ਭ੍ਰਾਤਾ ਪ੍ਰਿਥੀਚੰਦ ਨੇ ਦਿਲੀ ਜਾਕੇ "ਚੰਦੂਲਾਲ" ਨੂੰ ਵ।

*ਦੇਖੋ ਸੂਰਜ ਪ੍ਰਕਾਸ ਰਾਸ ੩ ਅੰਸੂ ੪੮

ਆਪਣਾ ਸਾਥੀ ਬਣਾ ਲਿਆ ਤੇ ਦੋਹਾਂ ਨੇ ਬਾਦਸ਼ਾਹ ਜਹਾਂਗੀਰ ਨੂੰ ਕਈ ਤਰ੍ਹਾਂ ਦੇ ਝੂਠ ਮੂਠ ਨਾਲ ਭੜਕਾਇਆ । ਕਿ ਗੁਰੂ ਅਰਜਨ ਨੇ ਹਿੰਦੂ ਵੇਦ ਸ਼ਾਸ਼ਤ੍ਰਾਂ ਵਿਰੁਧ ਅਤੇ ਆਪਦੇ ਪੈਗੰਬਰ ਹਜ਼ਰਤ ਸਾਹਿਬ ਦੇ ਅਸੂਲਾਂ ਦੇ ਖਿਲਾਫ ਇਕ ਕਿਤਾਬ ਲਿਖਵਾਈਹੈ ਜੋ ਦੀਨੇ ਇਸਲਾਮ ਦੇ ਮੁਨਾਫੀ ਹੈ। ਨਾਲੇ ਗੁਰੂ ਨੇ ਕੁਝ ਚੋਰ ਧਾੜਵੀ ਵੀ ਰਖੇ ਹੋਏ ਹਨ ਤੇ ਬਦਅਮਨੀ ਫੈਲਾਂਦਾ ਹੈ ।

ਜਹਾਂਗੀਰ ਜੋ ਅਗੇ ਹੀ ਗੁਰਸਿਖੀ ਤੇ ਪਰਚਾਰ ਨੂੰ ਸੁਣਦਾ ਤੇ ਕੁੜ੍ਹਦਾ ਸੀ। ਇਸਨੇ ਐਸੇ ਕੰਮ ਦੇ ਬੰਦ ਕਰਾਣ ਯਾ ਗੁਰੂ ਜੀ ਦੇ ਫੜ ਮੰਗਾਣ ਵਾਸਤੇ ਲਾਹੌਰ ਦੇ ਹਾਕਮ ਨੂੰ ਲਿਖਿਆ*ਜਿਸਨੇ ਪਹਿਲੇ "ਸੁਲਹੀ ਖਾਂ" (ਪ੍ਰਿਥੀਏ ਦੇ ਦੋਸਤ) ਨੂੰ ਅੰਮ੍ਰਿਤਸਰ ਭੇਜਿਆ । ਇਹ ਰਸਤੇ ਵਿਚ ਹੀ ਸੜ ਮਰ ਗਿਆ। ਦੂਜੀ ਵੇਰ ਸੁਲਥੀ ਖਾਂ ਆਇਆ, ਜਿਸਨੂੰ ਆਪਣੇ ਹੀ ਪਠਾਨ ਮੁਸਲਮਾਨਾਂ ਨੇ ਮਾਰ ਦਿਤਾ ਕਿ ਉਨਾਂ ਦੀ ਤਨਖਾਹ ਨਹੀਂ ਦਿੰਦਾ ਸੀ। ਫਿਰ ਵੀ ਪ੍ਰਿਥੀਚੰਦ ਅਤੇ ਉਹਦੇ ਪੁਤਰ ਮੇਹਰਬਾਨਚੰਦ ਵਲੋਂ ਕਈ ਤਰਾਂ ਦੇ ਨਿਤ ਖੜੇ ਕੀਤੇ ਜਾ ਰਹੇ ਬੇਅੰਤ ਝੰਬੇਲਿਆਂ ਦੇ ਕਾਰਣ ਇਸ ਸਾਲ ਦੀ ਭੇਟਾ ਗੁਰੂ ਜੀ ਬਾਬਾ ਸ੍ਰੀ ਚੰਦ ਜੀ ਨੂੰ ਭੇਜ ਨਹੀਂ ਸਕੇ।

ਇਧਰ ਕਰਤਾਰਪੁਰ ਧਰਮਸਾਲ (ਲੰਗਰ) ਦੀ ਲੋੜ ਜਿਆਦਾ ਵਧ ਗਈ ਤਾਂ ਬਾਬਾ ਜੀਨੇ ਆਪਣੇ ਸੇਵਕ ਭਾਈ ਕਮਲੀਆ ਜੀ ਨੂੰ ਸ੍ਰੀ ਅੰਮ੍ਰਿਤਸਰ ਭੇਜਿਆ ਕਿ ਆਪੇ ਜਾਕੇ ਲਿਆਵੇ , ਪਰ ਅਗੇ ਨਾਲੋਂ ਦੁਗਣੀ ਭੇਟਾ ਲਿਆਵੇ । ਜੋ ਇਕ ਤਾਂ ਪਹਿਲੀ ੫੦੦) ਰੁਪੈ ਦੀ ਪੁਰਾਤਨਾ ਚਲੀ ਆਈ ਅਤੇ ਦੂਜੀ ਸ੍ਰੀ ਹਰਗੋਬਿੰਦ ਜੀ ਦੇ ਵਿਆਹ ਦੀ ਖੁਸ਼ੀ ਦੀ ਭੇਟਾ ਵੀ। ਇਸ ਤਰਾਂ ਨਾਲ ਹਸਦੇ ੨ ਕਿਹਾ ਸੀ ਕਿ ਇਕ ਹਜਾਰ ਪੂਰਾ ਲਿਆਂਈ। ਪਰ ਖਲੇ ਖਲੋਤੇ ਹੀ ਲੈਕੇ ਮੁੜਨ ਦੀ ਕਰੀਂ ਇਉਂ ਆਖਕੇ ਗੁਰੂ ਜੀ ਪਾਸ ਤੋਰਿਆ ਤੇ ਇਹ ਇਕ ਸਹਿਜ ਸੁਭਾ ਦਾ

*ਦੇਖੋ ਜਹਾਂਗੀਰ ਦਾ ਅਪਣਾ ਲਿਖਿਆ ਰੋਜ਼ਨਾਂਮਚਾ (ਤੇਜ਼ਕੇ ਜਹਾਂਗੀਰ)

ਬਚਨ ਕੀਤਾ ਕਿ ਛੇਤੀ ਹੀ ਕਮਲੀਆ ਜੀ ਵਾਪਸ ਆਜਾਏ।

ਇਧਰ ਕਮਲੀਆ ਜੀ ਨੇ ਸ੍ਰੀਅੰਮ੍ਰਿਤਸਰ ਆਕੇ ਸਾਰੀ ਗਲ ਗੁਰੂਜੀ ਸਾਹਮਣੇ ਆਖ ਸੁਣਾਈ। ਗੁਰੂਅਰਜਨ ਸਾਹਿਬ ਨੇ ਵੀ ਕਮਲੀਆ ਜੀ ਨੂੰ "ਜੀਓ ਆਇਆਂ" ਆਖਿਆ ਤੇ ਇਕ ਸਿਖ ਨਾਲ ਤੋਰਿਆ ਕਿ ਲੰਗਰ ਵਿਚੋਂ ਪ੍ਰਸ਼ਾਦਾ ਛਕ ਆਵੇ। ਅਸੀ ਰੁਪੈ ਗਿਣਾਕੇ ਤੇ ਘੋੜਾ ਮੰਗਾਕੇ ਤਿਆਰ ਰਖਾਂਗੇ। ਅਗੇ ਲੰਗਰ ਵਿਚ ਭੀੜ ਬਹੁਤ ਸੀ ਤੇ ਮਾਤ ਗੰਗਾ ਜੀ ਵਰਤਾਉਣ ਵਿਚ ਰੁਝੇ ਪਏ ਸਨ। ਕਮਲੀਆ ਜੀ ਨੇ ਖੜੇ ੨ ਹੀ ਪ੍ਰਸ਼ਾਦਾ ਮੰਗਿਆ ਕਿ ਛੇਤੀ ਜਾਣਾ ਹੈ। ਮਾਤਾ ਜੀ ਕਮਲੀਆ ਵਲ ਧਿਆਨ ਨ ਦੇ ਸਕੇ। ਇਨਾਂ ਨੇ ਫੇਰ ਉਸੇ ਤਰਾਂ ਖਲੋਤੇ ਹੀ ਪ੍ਰਸ਼ਾਦਾ ਮੰਗਿਆ। ਤਦ ਮਾਤਾ ਜੀ ਨੇ ਕਾਹਲੀ ਨਾਲ ਵੇਖਕੇ ਆਖਿਆ–ਭਾਈ! ਐਹਦੀਆਂ ਵਾਂਗੂੰ ਹੁਕਮ ਨਹੀਂ ਚਲਾ ਤੇ ਬਹਿਕੇ ਖਾ ਲੈ! ਭਾਈ ਕਮਲੀਆ ਜੀ ਨੇ ਪ੍ਰਸ਼ਾਦਾ ਤਾਂ ਲੈ ਲਿਆ ਪਰ ਨਾਲ ਹੀ ਬੋਲੇ- ਸ੍ਰੀਮਾਤਾ ਜੀ! ਮੈਂ ਤਾਂ ਸਾਧੂ ਹਾਂ ਅਹਿਦੀਆ ਨਹੀਂ ਹਾਂ ਪਰ ਉਹ ਵੀ ਤਾਂ ਆਉਂਦੇ ਹੀ ਰਹੇ ਹਨ। ਫੇਰਆਉਣਗੇ ਤਾਂ ਦੇਖ ਲਈ। ਭਾਈ ਕਮਲੀਆ ਜੀ ਨੇ ਇਉਂ ਸਹਿਜ ਸੁਭਾਏ ਦਾ ਆਖਕੇ ਉਸੇ ਤਰਾਂ ਖੜੇ ੨ ਹੀ ਪ੍ਰਸ਼ਾਦਾ ਛਕ ਲਿਆ ਤੇ ਗੁਰੂ ਜੀ ਪਾਸੋਂ ਸਾਰੀ ਭੇਟਾ ਲੈਕੇ ਬਾਬਾ ਸ੍ਰੀਚੰਦ ਜੀ ਪਾਸ ਆਕੇ ਪੇਸ਼ ਕੀਤੀ ਤੇ ਸਾਰਾ ਹਾਲ ਸੁਣਾਇਆ ਪਰ ਦੋਹਾਂ ਧਿਰਾਂ ਵਲੋਂ ਕਹੀ ਸੁਣੀ ਇਹ ਰੁਖੀ ਗਲ ਉਨਾਂ ਤਾਂਈ ਵੀ ਚੰਗੀ ਨ ਜਾਪੀ।

ਇਧਰ ਕਮਲੀਆ ਜੀ ਦੇ ਚਲੇ ਜਾਣ ਪਿਛੋਂ ਨਾਲ ਭੇਜੇ ਸਿਖੀ ਨੇ ਗੁਰੂ ਜੀ ਨੂੰ ਸਭ ਕੁਝ ਦਸ ਦਿਤਾ ਤਾਂ ਆਪ ਨੇ ਅਫਸੋਸ ਕੀਤਾ, ਅਤੇ ਸ੍ਰੀਗੰਗਾ ਜੀ ਨੂੰ ਬੁਲਾਕੇ ਆਖਿਆ ਤੁਸੀ ਭਾਰੀ ਭੁਲ ਕੀਤੀ ਹੈ। ਉਹ ਬਾਬਾ ਸ੍ਰੀਚੰਦ ਜੀ ਦੇ ਅਨਿੰਨਸੇਵਕ–ਭਾਈ ਕਮਲੀਆ ਜੀ ਸਨ। ਜਿਨਾਂ ਦਾ ਬਚਨ ਵੀ ਸਾਧ ਬਚਨ ਹੈ। ਮਾਤਾ ਗੰਗਾ ਜੀ ਵੀ ਪਛੁਤਾਏ ਤੇ ਆਖਿਆ–ਮੈਨੂੰ ਕੀ ਪਤਾ ਸੀ ਉਹ ਕੌਣ ਸਨ। ਤੇ ਮੈਂ

ਸੇਵਾ ਵਿਚ ਰੁੱਝੀ ਹੋਈ ਤੋਂ ਕਾਹਲੀ ਵਿਚ ਐਸਾ ਕਹਿਆ ਗਿਆ ਹੈ। ਪਰ ਗੁਰੂ ਜੀ ਨੇ ਫੁਰਮਾਇਆ—ਭਾਣਾਂ ਅਮਿਟ ਦਿਸਦਾ ਹੈ।

—o—

# ਗੁਰੂ ਅਰਜਨ ਦੇਵ ਦੀ ਸ਼ਹੀਦੀ ਤੇ ਪਿਛੋਂ ਦੇ ਸਮਾਚਾਰ

ਗੁਰੂ ਅਰਜਨ ਦੇਵ ਇਨ੍ਹੀਂ ਦਿਨੀਂ ਸ੍ਰੀ ਅੰਮ੍ਰਿਤਸਰ ਵਸਦੇ ਤੇ ਸਿਖ ਸੰਗਤਾਂ ਨੂੰ ਨਿਹਾਲ ਕਰ ਰਹੇ ਸਨ। ਉਧਰੋਂ ਬਾਦਸ਼ਾਹ ਜਹਾਂਗੀਰ ਨੇ ਗਰਮੀਆਂ ਵਿਚ ਕਸ਼ਮੀਰ ਜਾਣ ਦੇ ਇਰਾਦੇ ਨਾਲ ਵ ਅਪਣੇ ਥੀਂ ਬਾਗੀ ਹੋਚੁਕੇ ਸ਼ਾਹਜ਼ਾਦੇ ਖੁਸਰੋ ਨੂੰ ਸਾਥੀਆਂ ਸਮੇਤ ਫੜਨ ਦੇ ਖਿਆਲ ਨਾਲ ਦਿੱਲੀ ਥੀਂ ਚਲਕੇ ਲਾਹੌਰ ਵਿਚ ਆ ਮੁਕਾਮ ਕੀਤਾ। ਇੱਥੇ ਦੀਵਾਨ ਚੰਦੂਲਾਲ ਵੀ ਨਾਲੇ ਸੀ। ਜਿਸਨੇ ਮੁਕਾਮੀ ਹਾਕਮ ਦੀ ਰਾਹੀਂ ਝੂਠੀਆਂ ਗੱਲਾਂ ਨਾਲ ਗੁਰੂਜੀ ਨੂੰ ਖੁਸਰੋ ਦਾ ਇਮਦਾਦੀ ਤੇ ਉਹਦੇ ਹੱਕ ਵਿੱਚ ਦੁਆ ਕਰਨ ਵਾਲੇ ਦਸਕੇ ਬਾਦਸ਼ਾਹ ਨੂੰ ਨਵੇਂ ਸਿਰੋਂ ਭੜਕਾ ਦਿਤਾ। ਬਾਦਸ਼ਾਹ ਨੇ ਗੁਰੂ ਜੀ ਪਾਸੋਂ ਦੋ ਲੱਖ ਦਾ ਜੁਰਮਾਨਾ ਵਸੂਲ ਕਰਨ ਤੇ ਫੜ ਮੰਗਾਣ ਵਾਸਤੇ ਅਹਿਦੀਆਂ ਨੂੰ ਸ੍ਰੀ ਅੰਮ੍ਰਿਤਸਰ ਭੇਜ ਦਿਤਾ। ਜਿਨ੍ਹਾਂ ਨੇ ਆਕੇ ਗੁਰੂ ਜੀ ਨੂੰ ਆਪਣਾ ਮਨੋਰਥ ਦਸਿਆ ਅਤੇ ਲਾਹੌਰ ਚਲ ਪੇਸ਼ ਹੋਣ ਨੂੰ ਕਿਹਾ!

ਗੁਰੂ ਜੀ ਨੇ ਅਪਣਾ ਅੰਤ ਸਮਾ ਨੇੜੇ ਆਇਆ ਜਾਣਕੇ ਤਿਆਰੀ ਕਰ ਲਈ। ਚੱਲਣ ਥੀਂ ਪਹਿਲੇ ਸ੍ਰੀ ਹਰਿਗੋਬਿੰਦ ਸਾਹਿਬ ਨੂੰ ਗੁਰਿਆਈ ਦੀ ਗੱਦੀ ਬਖਸ਼ੀ ਤੇ ਬਹੁਤ ਕੁਛ ਸਮਝਾ ਬੁਝਾਕੇ ਸਾਰਿਆਂ ਨੂੰ ਧੀਰਜ ਦੇਕੇ ਲਾਹੌਰ ਵਿਚ ਆਏ। ਉਥੇ ਆਕੇ ਸਾਰੀਆਂ ਗਲਾਂ ਦੇ ਯੋਗ ਉਤਰ ਵੀ ਦਿਤੇ, ਪਰ ਬਾਦਸ਼ਾਹ ਜੋ ਚਿਰਾਂ ਤੋਂ ਮਜ਼ਹਬੀ ਤਅੱਸਬ ਦਾ ਭਰਿਆ ਸੀ। ਬਹਾਨਾ ਹੀ ਲੱਭਦਾ ਸੀ। ਇਸਨੇ ਗੁਰੂਜੀ ਪਾਸੋਂ ਆਪਣੀ ਗੱਲ ਮਣਾਉਣ ਨੂੰ ਕਈ ਢੰਗ ਵਰਤੇ ਕਿ ਜੁਰਮਾਨੇ ਦਾ

ਰੁਪਿਆ ਭਰ ਦੇਣ ਯਾ "ਗਰੰਥ ਸਾਹਿਬ" ਵਿਚ ਮੁਹੰਮਦ ਸਾਹਿਬ ਦੀ ਕੋਈ ਕਲਾਮ ਯਾ ਸਿਫਤ ਹੀ ਦਰਜ ਕਰਾ ਦੇਣਾ ਪਰ ਸੁਫਲ ਨ ਹੋਇਆ ਤੇ ਕਤਲਦਾ ਹੁਕਮ ਸੁਣਾਕੇ ਅਗੇ ਕਸ਼ਮੀਰ ਨੂੰ ਚਲਾ ਗਿਆ*, ਪਿਛੋਂ ਮੁਰਤਜ਼ਾ ਖਾਂ ਨੇ ਗੁਰੂ ਜੀ ਨੂੰ ਇਨ੍ਹਾਂ ਦੇ ਦੋਖੀ ਚੰਦੂ ਲਾਲ ਦੇ ਹਵਾਲੇ ਕਰ ਦਿਤਾ, ਜਿਸਨੇ ਤਸੀਹੇਦੇ ਦੇਕੇ ਅਪਣੇ ਦਿਲ ਦੇ ਅਰਮਾਣ ਕੱਢਦੇ ਹੋਇਆਂ ਸ਼ਹੀਦ ਕਰ ਦਿਤਾ। ਇਉਂ ਗੁਰੂ ਅਰਜਨ ਸਾਹਿਬ ਨੇ ੨੪ ਸਾਲ ੯ ਮਹੀਨੇ ੧ ਦਿਨ ਦੀਗੱਦੀ ਨਸ਼ੀਨੀ ਮਗਰੋਂ ਪੜ ਸਾਲ ੧ ਮਹੀਨੇ ਦੀ ਉਮਰ ਵਿੱਚ ਸੰਮਤ ੧੬੬੩ ਦੀ ਜੇਠ ਸੁਦੀ ੪ ਨੂੰ ਜ਼ਾਲਮਾਂ ਹਥੋਂ ਸ਼ਹੀਦੀ ਪ੍ਰਾਪਤ ਕੀਤੀ।

ਇਸ ਕਹਿਰ ਦੀ ਖਬਰ ਨੇ ਸਾਰੇ ਲਾਹੌਰ ਦੀਆਂ ਗਲੀਆਂ ਵਿੱਚ ਹਾ ਹਾ ਕਾਰ ਮਚਾ ਦਿਤੀ ਅਤੇ ਅਲਾਕੇ ਦੀਆਂ ਸਿਖ ਸੰਗਤਾਂ ਅੰਦਰ ਵੀ ਤੜਪ ਤੇ ਜੋਸ਼ ਦੀ ਇੱਕ ਭੱਠੀ ਭਖਾ ਦਿੱਤੀ ਸੀ। ਬਾਬਾ ਸ੍ਰੀਚੰਦ ਜੀ ਨੇ ਸੁਣਿਆ ਤੱਦ ਉਹ ਵੀ ਤੜੱਪ ਉਠੇ; ਆਪ ਨੂੰ ਬਹੁਤ ਦੁੱਖ ਹੋਇਆ ਤੇ ਫੁਰਮਾਇਆ। ਪਾਪੀ ਜ਼ਾਲਮਾਂ ਨੂੰ ਜ਼ੁਲਮ ਦਾ ਫਲ ਜ਼ਰੂਰ ਮਿਲੇਗਾ। ਤੇ ਪਾਪ ਦੀ ਬੇੜੀ ਡੁੱਬੇਗੀ।

ਇਧਰ ਗੁਰੂ ਜੀ ਦੀ ਸ਼ਹੀਦੀ ਦੇ ੧ ਮਹੀਨੇ ਪਿਛੋਂ ਸੰਮਤ ੧੬੬੩ ਹਾੜ ਦੀ ਪੰਚਮੀ ਨੂੰ ਗੁਰੂ ਹਰਗੋਬਿੰਦ ਸਾਹਿਬ ਨੇ ਸ੍ਰੀਅਕਾਲ ਤਖਤ ਸਾਹਿਬ ਦੀ ਨੀਵ ਰਖਾਕੇ ਸੰਗਤਾਂ ਦੇ ਇਸ ਅਥਾਹ ਜੋਸ਼ ਥੀਂ ਪੂਰਾ ੨ ਲਾਭ ਲੈਣ ਦਾ ਪੱਕਾ ਇਰਾਦਾ ਕਰ ਲਿਆ। ਸਿਖ ਸੰਗਤਾਂ ਨੂੰ ਹੁਣ ਅਪਣੇ ਧਰਮ ਦੀ ਰਖਿਆ ਆਪ ਕਰਣੀ ਸਿਖਾਣ ਲਗੇ, ਅਤੇ ਬੀਰ ਰਸ ਵਿੱਚ ਰੰਙਣ ਲਈ ਸ਼ਕਾਰ ਖੇਡਣੇ "ਗਤਕੇ ਬਾਜ਼ੀ" ਤੇ

---

*ਦਖੋ–ਸ੍ਰੀਚੰਦ ਪ੍ਰਕਾਸ਼–ਸ੍ਰੀ ਪ੍ਰਤਾਪ ਹਰੀ ਬਦੀ–ਧਿਆਇ ੬੦

ਦੇਖੋ–ਤੇਜ਼ਕੇ ਜਹਾਂਗੀਰੀ-ਜਿਸ ਵਿਚ ਬਾਦਸ਼ਾਹ ਜਹਾਂਗੀਰ ਅਪਣੀ ਹਥੀਂ ਇਸ ਜ਼ਿਕਰ ਨੂੰ ਲਿਖਦਾ ਹੈ ਕਿ ਕਿਨਾਂ ਕਾਰਨਾਂ ਕਰਕੇ ਮੈਂਨੇ ਗੁਰੂ ਅਰਜਨ ਨੂੰ ਕਤਲ ਕਰਣ ਦੇ ਦਾ ਹੁਕਮ ਦਿਤਾ ਸੀ।

ਕੁਸ਼ਤੀ ਕਬਡੀ ਦੇ ਅਭਿਆਸ ਦੀ ਤਾਕੀਦ ਕਰਦੇ। ਨਾਲ ਹੀ ਇਸ ਨਵੀਨ ਮਰਯਾਦਾ ਦੇ ਚਾਲੂ ਕਰਣ ਦਾ ਮੰਤਵ ਜ਼ਬਾਨੀ ਸਮਝਾਣ ਲਈ ਤੇ ਇਕ ਬਿਨੈ ਪੱਤ੍ਰਕਾ ਵੀ ਦੇਕੇ ਭਾਈ ਗੁਰਦਾਸ ਜੀ ਨੂੰ ਬਾਬਾ ਸ੍ਰੀਚੰਦ ਜੀ ਪਾਸ ਬਾਰਠ ਵਿੱਚ ਭੇਜਿਆ ਜੋ ਉਨ੍ਹਾਂ ਨੂੰ ਦਸਿਆ ਜਾਏ ਕਿ ਗੁਰ ਗੱਦੀ ਨੂੰ ਅਗੇ ਵਾਸਤੇ "ਤਖਤ ਰੂਪ ਦੇਣ ਦਾ ਸਾਡਾ ਕੀ ਮਨੋਰਥ ਹੈ? ਤੇ ਏਹ ਕੁਝ ਕਰਣਾ ਹੁਣੇ ਕਿਉਂ ਜ਼ਰੂਰੀ ਹੈ। ਤਾਕੇ ਇਸ ਮਹਾਨ ਕਾਰਜ ਦੀ ਸਫਲਤਾ ਲਈ ਮਹਾਨ ਜਪੀ ਤਪੀ ਸ੍ਰੀਬਾਬਾ ਜੀ ਦੀ ਅਸੀਸ ਪਾਈ ਜਾਏ!

ਭਾਈ ਗੁਰਦਾਸ ਜੀ ਨੇ ਬਾਰਠ ਜਾਕੇ ਬਾਬਾ ਸ੍ਰੀਚੰਦ ਜੀ ਅਗੇ ਭੇਟਾ ਧਰ ਨਿਮਸਕਾਰ ਕਰਣ ਮਗਰੋਂ ਗੁਰੂ ਜੀ ਦੀ ਸ਼ਹੀਦੀ ਦਾ ਹਾਲ ਤੇ ਆਪਣੇ ਆਵਣ ਦਾ ਮਨੋਰਥ ਨਿਰਨੇ ਨਾਲ ਦਸਿਆ। ਸ੍ਰੀਬਾਬਾ ਜੀ ਨੇ "ਭਾਣਾ ਕਰਤਾਰ ਦਾ" ਆਖਕੇ ਗੁਰੂ ਸਾਹਿਬ ਦੇ ਸਿਦਕ ਪਿਆਰ ਕੁਰਬਾਣੀ ਅਤੇ ਉਸ ਪਵਿੱਤ੍ਰਤਾ ਦੀ ਸ਼ਲਾਘਾ ਕੀਤੀ ਜੋ ਆਪ ਨੇ "ਦੀਵਾਨ ਚੰਦੂ" ਵਲੋਂ ਗੁਰੂ ਘਰ ਬਾਬਤ ਕਹੇ ਹੱਤਕ ਭਰੇ ਸ਼ਬਦ ਨਸਹਾਰਦੇ ਹੋਇ- ਨੀਚਦੀ ਧੀ ਦਾ ਨਾਤਾ ਮੋੜ ਛਡਿਆ ਸੀ ਤੇ ਬਾਦਸ਼ਾਹ ਦੇ ਰੋਹਬ ਦੀ ਪਰਵਾਹ ਨ ਕਰਕੇ ਆਪਣੇ ਅਸੂਲ ਨੂੰ ਪਾਲਦੇ ਹੋਇਆਂ ਸ਼ਹੀਦੀ ਪਾਈ ਹੈ।

ਬਾਬਾ ਸ੍ਰੀਚੰਦ ਜੀ ਨੇ ਇਸ ਗਲ ਤੇ ਵੀ ਸਖਤ ਅਫਸੋਸ ਕੀਤਾ ਕਿ ਮੀਆਂ ਮੀਰ ਜੈਸਾ ਗੁਰੂ ਦੋਸਤ ਵੀ ਉਥੇ ਹੁੰਦੇ ਹੋਇਆਂ ਆਪਣੇ ਮੁਰੀਦ ਜਹਾਂਗੀਰ ਨੂੰ ਅਸਲੀਅਤ ਸਮਝਾਕੇ ਉਹਦਾ ਭਰਮ ਭੁਲੇਖਾ ਦੂਰ ਨ ਕਰ ਸਕਿਆ, ਅਤੇ ਐਸੇ ਹੁਕਮ ਨੂੰ ਮੋੜਨ ਦੀ ਕੋਸ਼ਸ਼ ਵੀ ਨਹੀਂ ਕੀਤੀ। ਪਰ ਭਾਈ ਗੁਰਦਾਸ ਜੀ ਨੇ ਦਸਿਆ ਕਿ ਇਹ ਸਭ ਕੁਝ ਦੁਸ਼ਟ ਚੰਦੂ ਤੇ ਉਹਦੇ ਸਾਥੀਆਂ ਨੇ ਪੀਰ ਤੋਂ ਉਹਲੇ ਹੀ ਬਾਦਸ਼ਾਹ ਨੂੰ ਭੜਕਾਇਆ ਤੇ ਐਸਾ ਕੰਮ ਕਰਾਇਆ ਹੈ। ਹਜ਼ਰਤ ਮੀਆਂਮੀਰ ਨੂੰ ਤਾਂ ਉਸ ਵੇਲੇ ਪਤਾ ਹੋਇਆ ਜਦ ਗੁਰੂਜੀ ਨੂੰ ਤਤੀਆਂ ਲੋਹਾਂ ਤੇ ਬਿਠਾਕੇ

ਜੇਠ ਦੀ ਤਪਦੀ ਧੁੱਪ ਵਿਚ ਨੰਗੇ ਬਦਨ ਤੱਤੇ ਰੇਤੇ ਪਵਾਏ ਜਾ ਰਹੇ ਤੇ ਸ਼ੈਹਰ ਲਾਹੌਰ ਵਿਚ ਹਾ ਹਾ ਕਾਰ ਮੱਚ ਚੁਕੀ ਸੀ। ਉਸਵੇਲੇ ਮੀਆਂਮੀਰ ਆਏ। ਉਹ ਵੇਖਕੇ ਰੋਏ ਵੀ, ਪਰ ਹੁਣ ਕੀ ਕਰ ਸਕਦੇ ਸਨ, ਜਦਕਿ ਬਾਦਸ਼ਾਹ ਚਲਾ ਗਿਆ ਸੀ।

ਇਹ ਸਾਰੀ ਗੱਲ ਸੁਣਕੇ ਬਾਬਾ ਸ੍ਰੀਚੰਦ ਕੁਝ ਚਿਰ ਚੁੱਪ ਚਾਪ ਤੇ ਅਡੋਲ ਹੀ ਬੈਠੇ ਰਹੇ। ਜਿਵੇਂ ਕਿਸੇ ਲੰਮੀ ਸੋਚ ਨੂੰ ਸੋਚਦੇ ਦਿਸੇ। ਫੇਰ ਆਪ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਵੀ ਅਸੀਸਾਂ ਦਿਤੀਆਂ ਅਤੇ ਮੋੜਵੇਂ ਉਤਰ ਵਿੱਚ ਆਪਣੇ ਹੱਥੀਂ ਇਕ ਪੱਤ੍ਰਕਾ ਲਿਖਕੇ ਸਿਰੋਪਾਉ ਵੀ ਦਿਤਾ, ਤੇ ਆਪਣੇ ਭਤੀਜੇ ਬਾਬਾ ਧਰਮਚੰਦ ਬੇਦੀ ਜੀ ਨੂੰ ਭਾਈ ਗੁਰਦਾਸ ਜੀ ਨਾਲ ਸ੍ਰੀ ਅੰਮ੍ਰਿਤਸਰ ਭੇਜਿਆ ਕਿ "ਗੁਰੂ ਅਰਜਨ ਦੇਵ" ਦੀ ਮਾਤਮਪੁਰਸੀ ਉਤੇ ਵੀ ਜਾਣਾਂ ਤੇ ਕੁਝ ਹੋਰ ਜੁਬਾਨੀ ਆਖ ਸਮਝਾਣਾ ਵੀ ਜ਼ਰੂਰੀ ਸੀ। ਉਨ੍ਹਾਂ ਨੇ ਗੁਰੂ ਹਰਿਗੋਬਿੰਦ ਜੀ ਪਾਸ ਆਕੇ ਸਿਰੋਪਾਉ ਦਿਤਾ ਤੇ ਬਾਬਾ ਜੀ ਵਲੋਂ ਦੱਸਿਆ ਕਿ ਠੀਕ ਹੈ ਜੋ ਤੁਸੀ ਕੀਤਾ ਤੇ ਕਰਦੇ ਹੋ, ਪਰ ਨੀਤੀ ਵਰਤਣੀ ਤੇ ਸੁਚੇਤ ਰਹਿਣਾ ਹੈ। ਅਸੀ ਵੀ ਬਾਦਸ਼ਾਹ ਨੂੰ ਛੇਤੀ ਹੀ ਮਿਲਾਂਗੇ* ਇਉਂ ਆਖਕੇ ਬਾਬਾ ਧਰਮਚੰਦ ਜੀ ਨੇ ਪੱਤ੍ਰਕਾ ਵੀ ਪੇਸ਼ ਕੀਤੀ ਜਿਸ ਵਿੱਚ ਇਹ ਕੁਝ ਲਿਖਿਆ ਸੀ।

ਪਿਤ ਕੀ ਚਿੰਤ ਨ ਮਨ ਮੈ ਕਰਨੀ, ਗੁਰ ਭਾਵੀ ਜੋ ਸਿਰ ਪਰ ਧਰਨੀ।
ਅਰਜਨ ਸੋਚਨ ਜੋਗ ਨ ਭਏ। ਸ੍ਵੈ ਸਰੂਪ ਮੱਧ ਬਸਤੇ ਭਇ।
ਦੋਹਿਰਾ—ਸ੍ਰੀਅਰਜਨ ਸੱਚ ਖੰਡ ਮੈਂ ਕੀਨਾ ਜਾਇ ਨਿਵਾਸ।
ਤਾਂਕੀ ਚਿੰਤ ਨ ਕੀਜੀਏ, ਸ੍ਰੀਚੰਦ ਕਰਤ ਪ੍ਰਕਾਸ਼।

## ਬਾਬਾ ਸ੍ਰੀਚੰਦ ਦੂਜੀ ਵੇਰ ਕਸ਼ਮੀਰ ਵਿੱਚ

"ਬਾਦਸ਼ਾਹ ਜਹਾਂਗੀਰ ਦੀਆਂ ਆਪਣੀਆਂ ਲਿਖਤੀ ਰਪੋਟਾਂ ਥੀਂ ਪਤਾ ਲਗਦਾ ਹੈ ਕਿ ਉਹ ਗੁਰੂ ਨਾਨਕ ਜੀ ਤੋਂ ਪੰਜਵੇਂ ਗੁਰੂ

*ਦੇਖੋ ਸ੍ਰੀਚੰਦ ਪ੍ਰਕਾਸ਼ ਧਿਆਇ ੬੮ ਚੌਪਈ ੩੮—੩੯।

ਅਰਜਨ ਦੇਵ ਤੀਕ ਦੇ ਧਰਮ ਪਰਚਾਰ (ਇਸ ਦੇਸ਼ ਸੁਧਾਰ) ਦੀ ਲਹਿਰ ਨੂੰ ਇਸਲਾਮ ਦੇ ਖਿਲਾਫ ਇਕ ਪਖੰਡ ਦੀ ਚਲਾਈ ਦੁਕਾਨ ਸਮਝ ਬੈਠਾ ਸੀ। ਜਿਸਦੇ ਬੰਦ ਕਰਣ ਦੀ ਨੀਯਤ ਨਾਲ ਹੀ ਇਹ ਗੁਰੂ ਜੀ ਨੂੰ ਸ਼ਹੀਦ ਕਰ ਦੇਣ ਦਾ ਹੁਕਮ ਸੁਣਾਂਕੇ ਕਸ਼ਰੀਰ ਨੂੰ ਚਲਾ ਗਿਆ ਸੀ। ਇਸਨੂੰ ਕਸ਼ਮੀਰ ਦੇ ਪੰਡਤ ਅਤੇ ਹੋਰ ਸਾਰੇ ਹਿੰਦੂ ਗੁਰੂ ਕੇ ਸਿਖ ਹੀ ਭਾਸਦੇ ਸਨ। ਇਹ ਓਨ੍ਹਾਂ ਨੂੰ ਵੀ ਘ੍ਰਿਣਾ ਦੀ ਨਜ਼ਰ ਨਾਲ ਵੇਖਦਾ ਤੇ ਮੁਸਲਮਾਨ ਬਨਾਣ ਦੀ ਸੋਚਾਂ ਸੋਚਦਾ ਰਹਿੰਦਾ।

ਇਧਰ ਬਾਬਾ ਧਰਮਚੰਦ ਜੀ ਦੇ ਸ੍ਰੀਅੰਮ੍ਰਿਤਸਰ ਥੀਂ ਹੋਆਵਣ ਪਿਛੋਂ ਬਾਬਾ ਸ੍ਰੀਚੰਦ ਜੀ ਨੇ ਛੇਤੀ ਹੀ ਭਾਈ ਕਮਲੀਆ ਜੀ ਸਮੇਤ ਕਸ਼ਮੀਰ ਜਾਣ ਦੀ ਤਿਆਰੀ ਕੀਤੀ ਕਿ ਉਥੇ ਬਾਦਸ਼ਾਹ ਨੂੰ ਮਿਲਣ ਵਿਚ ਆਸਾਣੀ ਰਹੇਗੀ । ਤਾਕੇ ਸ੍ਰੀਹਰਿਗੋਬਿੰਦ ਜੀ ਦੇ ਨਾਤੇ ਵਾਲੀ ਸਾਰੀ ਕਹਾਣੀ ਅਤੇ ਖੁਸਰੋ ਲਈ ਦੁਆ (ਅਰਦਾਸ ਕੀਤੀ) ਦੀ ਝੂਠੀ ਘੜੀ ਘਾੜਤ ਸਮਝਾਕੇ ਉਹਦਾ ਸ਼ੱਕ ਛੇਤੀ ਦੂਰ ਕੀਤਾ ਜਾਵੇ। ਜੋ ਅਗੇ ਨੂੰ ਇਨ੍ਹਾਂ ਚੰਡਾਲਾਂ ਵਲੋਂ "ਗੁਰੂ ਘਰ ਬਾਬਤ" ਦਸੀ ਕਿਸੇ ਵੀ ਗੱਲ ਉਤੇ ਯਕੀਨ ਨਾ ਕਰੇ ਤੇ ਵੈਰ ਕਰਨਾਂ ਛੱਡ ਦੇਵੇ। ਇਸ ਆਸ਼ੇ ਵਿਚ ਬਾਬਾ ਸ੍ਰੀਚੰਦ ਜੀ ਨੇ ਕਸ਼ਮੀਰ (ਸ੍ਰੀਨਗਰ) ਵਲ ਨੂੰ ਚਾਲੇ ਪਾ ਦਿਤੇ। ਪਰ ਦੂਜੇ ਬਾਰਠ ਦੇ ਲੋਕਾਂ ਨੇ ਜਾਣਿਆ ਕਿ ਬਾਬਾ ਜੀ ਸ੍ਰੀ ਅਮਰਨਾਥ ਦੀ ਯਾਤ੍ਰਾ ਨੂੰ ਮੁਖ ਰਖਦੇ ਸ੍ਰੀਨਗਰ ਨੂੰ ਗਏ ਹਨ। ਕਿਉਂਕਿ ਇਹ ਜਾਤ੍ਰਾ ਵੀ ਸਾਵਣ ਭਾਦ੍ਰੋਂ ਦੇ ਮਹੀਨੇ ਵਿੱਚ ਹੀ ਸ਼ੁਰੂ ਹੁੰਦੀ ਤੇ ਛੜੀ ਦੀ ਯਾਤਰਾ ਦੇ ਨਾਮ ਨਾਲ ਮਸ਼ਹੂਰ ਹੈ।

ਬਾਬਾ ਸ੍ਰੀਚੰਦ ਜੀ-ਬਾਰਠ ਤੋਂ ਚੱਲਕੇ ਸ੍ਰੀ ਵੈਸ਼ਨੂ ਦੇਵੀ ਜੰਮੂ ਦੇ ਰਸਤੇ ਜਾਂਦੇ ਹੋਇ ਸ੍ਰੀਨਗਰ ਜਾ ਅੱਪੜੇ। ਜਿਥੇ ਪਹਿਲੇ ਸੰਮਤ ੧੫੭੫ ਵਿਚ ਆਕੇ ਵੇਦ ਪੜ੍ਹਦੇ ਰਹੇ ਉਥੇ ਨਾਲ ਦੇ ਇਕ ਬਾਗ ਵਿਚ ਬੈਠੇ ਤੇ ਧੂਣੀ ਧੁਖਾਕੇ ਸਮਾਧੀ ਲਾ ਦਿਤੀ। ਭਾਈ ਕਮਲੀਆ ਵੀ ਨਾਲ ਸਨ। ਪਰ ਜਿਸ ਮਤਲਬ ਨੂੰ ਆਏ ਸਨ ਉਹ ਪੂਰਾ ਹੁੰਦਾ

ਨਹੀਂ ਦਿਸਿਆ ਸੀ । ਕਿਉਂਕਿ ਦੂਜੇ ਦਿਨ ਸਮਾਧੀ ਖੁਲ੍ਹਣ ਤੇ ਆਪਣੇ ਪਾਸ ਆਏ ਲੋਕਾਂ ਥੀਂ ਪਤਾ ਲਗਾ ਜੋ ਬਹੁਤ ਬਰਸਾਤਾਂ ਦੇ ਕਾਰਣ ਬੀਮਾਰ ਹੋਕੇ ਛੇਤੀ ਹੀ ਜਹਾਂਗੀਰ ਕਸ਼ਮੀਰ ਥੀਂ ਦਿੱਲੀ ਨੂੰ ਵਾਪਸ ਚਲਾ ਗਿਆ ਹੈ ।

—o—

## ਬ੍ਰਹਮਣੀ ਦਾ ਇਕਲੌਤਾ ਪੁੱਤ੍ਰ ਜਿਵਾਇਆ

ਸ੍ਰੀਬਾਬਾ ਜੀ ਆਪਣੇ ਆਸਣ ਤੇ ਇਕ ਦਿਨ ਸ਼ਾਮ ਵੇਲੇ ਸ੍ਰੀ ਕਰਤਾ ਦੀ ਕੁਦਰਤਾਂ ਵਿੱਚ ਵਿਸਮੇ ਹੋਏ ਬੈਠੇ ਸਨ । ਤਦ ਆਪਦੇ ਸਾਹਮਣੇ ਇਕ ਮੁਰਦੇ ਦੀ ਅਰਥੀ ਉਠਾਏ ਲੋਕੀ ਜਲਾਉਣ ਨੂੰ ਲੈ ਜਾ ਰਹੇ ਸਨ । ਸਾਰਿਆਂ ਦੀਆਂ ਅੱਥਰੂ ਵੱਗ ਰਹੀਆਂ ਤੇ ਚੇਹਰੇ ਗ਼ਮਗੀਨ ਸਨ, ਪਰ ਬ੍ਰਹਮਣੀ ਦੀ ਕੂਕ ਪੁਕਾਰ ਨੇ ਸ੍ਰੀ ਬਾਬਾ ਜੀ ਨੂੰ ਚੌਂਕਾ ਦਿੱਤਾ । ਉਹ ਵੀ ਸਾਧੂ ਬੈਠੇ ਜਾਣਕੇ ਕੁਰਲਾਂਦੀ ਚਰਨਾਂ ਤੇ ਢਹਿ ਪਈ । ਸ੍ਰੀ ਬਾਬਾ ਜੀ ਤਰਸ ਨਾਲ ਭਰੇ ਗਏ । ਫੁਰਮਾਇਆ–ਸੁਣ ਮਾਈ ਜੀ । ਤੇਰਾਂ ਬੱਚਾ ਤਾਂ ਸੁੱਤਾ ਪਿਆ ਹੈ । ਇਹਨੂੰ ਮੋਇਆ ਹੋਇਆ ਨ ਜਾਣ ! ਤੇ ਛੇਤੀ ਨਾਲ ਦੌੜਕੇ ਸਤਿਨਾਮ ਆਖਕੇ ਜਗਾ ਲੈ ! ਇਹ ਬਚਨ ਰੁੜ੍ਹਦੀ ਨੂੰ ਤਿਨਕੇ ਦਾ ਸਹਾਰਾ ਸੀ । ਕੁਰਲਾਂਦੀ ਹੋਈ ਨੇ ਬਬਾਣ ਰਖਕੇ ਬੱਚੇ ਦਾ ਮੂੰਹ ਚੁੰਮਿਆ, ਸਤਿਨਾਮ ਆਖਿਆ ਤੇ ਹਲਾਇਆ । ਉਹ ਜਾਗ ਉਠਿਆ ਤਾਂ ਸਾਰੇ ਜੋ ਰੋਂਦੇ ਪਏ ਸਨ, ਹੁਣ ਹਸਦੇ ੨ ਆਕੇ ਬਾਬਾ ਸ੍ਰੀਚੰਦ ਨੂੰ ਨਿਮਸਕਾਰਾਂ ਕੀਤੀਆਂ* ਇਸ ਗੱਲ ਦੀ ਸਾਰੇ ਸ੍ਰੀਨਗਰ ਵਿੱਚ ਧੁੰਮ ਪੈ ਗਈ ਤੇ ਲੋਕੀ ਦਰਸ਼ਨਾਂ ਨੂੰ ਆਏ ।

---

*ਦੇਖੋ ਸ੍ਰੀਚੰਦ ਸੂਰਜ ਪ੍ਰਤਾਪ ਸਿੰਧੀ ਜ਼ਬਾਨ ਸਫ਼ਾ ੭੫–ਵਾ ਦੇਖੋ "ਜਗਤਗੁਰੂ ਦਾ ਸਤ ਉਪਦੇਸ਼" ਸਫ਼ਾ ਪ੩ ਉਤੇ ਸੁਤੀਖਨਾਂ ਮੁਨੀ ਲਿਖਦੇ ਹਨ ਕਿ ਸ੍ਰੀਨਗਰ ਵਿਚ ਇਸ ਬ੍ਰਹਪਣ ਬਾਲਕ ਦੀ ਉਲਾਦ ੩੫ ਘਰਾਨੇ ਹੁਣ ਤੀਕ ਹਨ । ਜੋ ਅਪਨੇ ਵਡਿਆਂ ਪਾਸੋਂ ਸੁਣੀ ਸੁਣਾਈ ਇਹ ਗਲ ਇਸੇ ਤਰ੍ਹਾਂ ਦਸਦੇ ਹਨ ।

ਸ੍ਰੀਬਾਬਾ ਜੀ ਨੂੰ ਇਥੋਂ ਦੇ ਵਿਦਵਾਨ ਪੰਡਤਾਂ ਤੇ ਦੂਜੇ ਲੋਕਾਂ ਨੇ ਮਹਾਂਨ ਸ਼ਕਤੀਵਾਨ ਅਨੁਭਵ ਕੀਤਾ ! ਤੇ ਇਕ ਦਿਨ ਫੇਰ ਆਕੇ ਸਾਰੇ ਸਿਆਣੇ ਬੰਦਿਆਂ ਨੇ ਆਪਣੀ ਦੁਖ ਭਰੀ ਕਹਾਣੀ ਸੁਣਾਈ। ਪੰਡਤਾਂ ਨੇ ਬਾਬਾ ਜੀ ਨੂੰ ਦਸਿਆ ਕਿ ਅਗੇ ਇਥੇ ਗਰਮੀਆਂ ਗੁਜ਼ਾਰਨ ਨੂੰ ਅਕਬਰ ਬਾਦਸ਼ਾਹ ਵੀ ਆਉਂਦਾ ਰਿਹਾ ਪਰ ਕਿਸੇ ਨੂੰ ਕੁੱਝ ਨਹੀਂ ਕਿਹਾ ਤੇ ਚਲਾ ਜਾਂਦਾ ਰਿਹਾ। ਪਰ ਹੁਣ ਜੱਦ ਦਾ ਜਹਾਂਗੀਰ ਆਕੇ ਪਿਛੇ ਨੂੰ ਗਿਆ ਹੈ। ਇਥੋਂ ਦੇ ਹਾਕਮਾਂ ਵਲੋਂ ਸਾਰੇ ਹਿੰਦੂਆਂ ਨੂੰ ਮੁਸਲਮਾਨ ਹੋ ਜਾਣ ਤੇ ਜ਼ੋਰ ਦਿਤਾ ਜਾ ਰਿਹਾ ਹੈ। ਲੋਭ ਦੱਸ ੨ ਕੇ ਹਜ਼ਾਰਾਂ ਨੂੰ ਆਪਣੇ ਨਾਲ ਮਿਲਾਇਆ ਤੇ ਕਈ ਹਠੀਆਂ ਨੂੰ ਮਰਵਾ ਦਿਤਾ ਗਿਆ ਹੈ। ਇਥੋਂ ਸ੍ਰੀਨਗਰ ਵਿਚ ਪੜ੍ਹੇ ਲਿਖੇ ਪੰਡਤਾਂ ਦੇ ਸਾਡੇ ੧੧ ਘਰਾਣੇ ਹਨ*। ਜੋ ਅੱਜੇ ਤੀਕ ਇਸ ਗੱਲ ਦੇ ਵਿਰੁਧ ਹਨ। ਹੋਰ ਤਾਂ ਦੂਰ ੨ ਦੇ ਪਿੰਡਾਂ ਵਿਚ ਪਹਾੜੀ ਦਿਹਾਤਾਂ ਵਿੱਚ ਕਿਸੇ ਨੂੰ ਚੁੱਸ ਨਹੀਂ ਕਰਣ ਦਿਤੀ ਜਾਂਦੀ। ਫੇਰ ਜਿਸ ਦਿਨ ਦਾ ਜਹਾਂਗੀਰ ਪਿੱਛੇ ਨੂੰ ਗਿਆ ਹੈ ਇਥੋਂਦੇ ਹਾਕਮਾਂ ਨੂੰ ਹੋਰ ਕੋਈ ਕੰਮ ਹੀ ਨਹੀਂ ਰਿਹਾ ਦਿਸਦਾ। ਪਤਾ ਨਹੀਂ ਸਾਡੇ ਨਾਲ ਕੀ ਵਾਪਰਨੀ ਹੈ ?

ਸ੍ਰੀਬਾਬਾ ਜੀ ਨੇ ਇਨ੍ਹਾਂ ਨੂੰ ਫੁਰਮਾਇਆ। ਤੁਸੀ ਸਾਬਤ ਦਿੱਲ ਰਹੋ ! ਤਾਂ ਸਭ ਕੁੱਝ ਠੀਕ ਹੋਜਾਏਗਾ। ਤੁਸੀ ਦਸੋ ? ਜੋ ਮੁਸਲਮਾਣ ਬਣ ਗਏ ਹਨ। ਕੀ ਉਹ ਨਹੀਂ ਮਰਣਗੇ ? ਜੇ ਉਹ ਵੀ ਮਰ ਜਾਣੇ ਹਨ, ਤਾਂ ਧਰਮ ਦੀ ਰਖਿਆ ਹੇਤ ਜੋ ਮਰਣਗੇ। ਉਹ ਸ਼ਹੀਦ ਹੋਕੇ ਸਗੂੰ ਅਮਰ ਹੋ ਜਾਣਗੇ। ਤੁਸਾਡੇ ਭਾਈ ਜਿਹੜੇ ਸ੍ਰੀਰ ਨੂੰ ਮਿਥਿਆ ਅਤੇ ਆਤਮਾਂ ਨੂੰ ਅਮਰ ਜਾਣਦੇ ਧਰਮ ਦੀ ਪਾਲਣਾਂ ਕਰਦੇ ਮਰੇ ਹਨ ਉਹ ਅਮਰ ਹੋ ਚੁਕੇ ਹਨ, ਇਹੋ ਗੀਤਾ ਦਾ ਗਿਆਨ ਤੇ ਧਰਮ ਦਾ

---

*ਸ੍ਰੀ ਸੁਤੀਖਨਾਂ ਮੁਨੀ ਅਪਣੀ ਪੁਸਤਕ ਦੇ ਸਫਾ ੫੫-ਪਰ ਲਿਖਦੇ ਹਨ ਕਿ ਇਹ ਸ੍ਰੀਚੰਦ ਮਹਾਰਾਜ ਦੀ ਕਿਰਪਾ ਦਾ, ਸਦਕਾ ਹੈ ਜੋ ਉਨ੍ਹਾਂ ੧੧ ਘਰਾਂ ਦੇ ਪੰਡਤਾਂ ਦੀ ਸੰਤਾਨ ਹੁਣ ਕਈ ਹਜਾਰ ਮੌਜੂਦ ਹਨ। ਵਰਨਾਂ ਸਾਰੇ ਤੁਰਕ ਬਣਾਏ ਜਾਂਦੇ।

ਸ਼ਾਨ ਹੈ । ਸਗੋਂ ਆਪਣੀ ਬਹਾਦਰੀ ਦੇ ਦੂਜੇ ਬੰਦਿਆਂ ਨੂੰ ਜੋ ਮੁਸਲਮਾਣ ਹੋ ਚੁਕੇ ਹਨ, ਉਨ੍ਹਾਂ ਤਾਈਂ ਮੁੜ ਵੰਗਾਰਕੇ ਹਿੰਦੂ ਧਰਮ ਧਾਰਣ ਦੀ ਪ੍ਰੇਰਨਾਂ ਕਰਦੇ ਰਹੋ। ਐਸਾ ਕਰਨ ਥੀਂ ਤੁਹਾਨੂੰ ਕੋਈ ਰੋਕੇ ਤਾਂ ਸਾਡਾ ਨਾਮ ਦਸਕੇ ਆਖੋ ਕਿ ਸ੍ਰੀਚੰਦ ਦੇ ਕਹੇ ਤੇ ਐਸਾ ਕੀਤਾ ਹੈ ।

—o—

## ਕਸ਼ਮੀਰ ਦੇ ਹਾਕਮਾਂ ਪਾਸ ਰਪੋਟਾਂ

ਸ੍ਰੀਬਾਬਾ ਜੀ ਦੇ ਇਸ ਉਪਦੇਸ਼ ਦਾ ਪੰਡਤ ਲੋਕਾਂ ਉਤੇ ਚੰਗਾ ਅਸਰ ਹੋਇਆ। ਇਹ ਜਾਣਦੇ ਸਨ ਕਿ ਸ਼ਕਤੀ ਵਾਨ ਹਨ । ਇਨ੍ਹਾਂ ਨੇ ਚੋਰੀ ਛੱਪੇ ਪ੍ਰਚਾਰ ਵੀ ਸ਼ੁਰੂ ਕਰਾ ਦਿਤਾ। ਪਰ ਹਾਕਮਾਂ ਪਾਸ ਰਪੋਟਾਂ ਜਾ ਚੁਕੀਆਂ ਸਨ। ਇਸ ਗੱਲ ਥੀਂ ਗੁੱਸੇ ਹੋਕੇ ਇਥੋਂ ਦਾ ਸੂਬੇਦਾਰ "ਸ਼ੇਰ ਅਫਗਾਨ"† ਕੁਝ ਬੰਦਿਆਂ ਸਮੇਤ ਬਾਬਾ ਸ੍ਰੀਚੰਦ ਜੀ ਪਾਸ ਆਇਆ ਅੱਗੋ ਬਾਬਾ ਜੀ ਇਹਦੇ ਆਵਣ ਦੇ ਮਤਲਬ ਨੂੰ ਜਾਣਦੇ ਸਨ । ਤੇ ਚਾਹੁੰਦੇ ਸਨ, ਕਿ ਜਿਵੇਂ ਕਿਵੇਂ ਹੋਵੇ ਇਸ ਅਤਿਆਚਾਰ ਨੂੰ ਰੋਕਿਆ ਜਾਏ । ਪਰ ਕੋਈ ਚਮਤਕਾਰ ਦੱਸੇ ਬਿਨਾਂ ਇਨ੍ਹਾਂ ਉਤੇ ਅਸਰ ਨਹੀਂ ਹੋਣਾ ਸੀ ।

ਆਪ ਸਮਝਦੇ ਸਨ ਕਿ ਕੁੱਝ ਕਰ ਵਿਖਾਣਾਂ ਆਪਣੀ ਪ੍ਰਭਤਾ ਦੀ ਖਾਤਰ ਚੰਗਾ ਨਹੀਂ ਹੁੰਦਾ । ਪਰ ਵਿਰਲਾਪ ਕਰਦੇ ਲੁੱਟੇ ਪੁੱਟੇ ਦੁਖੀਆਂ ਦੀ ਖਾਤਰ ਗੁਰੂ ਨਾਨਕ ਵੀ ਬਾਬਰ ਦੀ ਕੈਦ ਵਿੱਚ ਫਸੇ ਸਨ । ਵਰਨਾਂ ਐਮਨਾਬਾਦ (ਸੈਦਪੁਰ) ਥੀਂ ਕਿਤੇ ਦੂਰ ਹੀ ਚਲੇ ਜਾਂਦੇ

---

*ਦੇਖੋ=ਸ਼੍ਰੇਤਮੁਨੀ ਚਰਿਤ੍ਰਾਂਮ੍ਰਿਤ ਸਫਾ ੧੯੯ ਪ੍ਰਵਾਹ ੭ ਵਿੱਚ ਲਿਖਿਆ ਹੈ ਕਿ ਇਥੋਂ ਦੇ ਵਡੇ ਹਾਕਮ ਯਾਕੂਬ ਖਾਂ ਨੇ ਇਸ (ਸੂਬੇਦਾਰ) ਨੂੰ ਬਾਬਾ ਜੀ ਪਾਸ ਭੇਜਿਆ ਕਿ ਉਸਨੂੰ ਮੇਰੇ ਪਾਸ ਹਾਜ਼ਰ ਕਰੋ ਇਹ ਵੀ ਰਵਾਇਤ ਹੈ ਕਿ ਸੂਬੇਦਾਰ ਦੇ ਜਾਣ ਤੇ ਇਹਦੇ ਪੇਟ ਵਿਚ ਸਖਤ ਦਰਦ ਹੋ ਗਿਆ ਸੀ ਜੋ ਪਿਛੋਂ ਪਛਤਾਵਾ ਕਰਣ ਤੇ ਰਾਜ਼ੀ ਹੋਇਆ ਸੀ

ਤਾਂ ਕੋਈ ਛੇੜ ਨਹੀਂ ਸਕਦਾ ਸੀ, ਉਹ ਇਸ ਹੋਣਹਾਰ ਨੂੰ ਪਹਿਲੇ ਹੀ ਜਾਣਦੇ ਸਨ ਤਦੇ ਭਾਈ ਲਾਲੋ ਨੂੰ ਸਭ ਕੁਝ ਦੱਸ ਦਿਤਾ ਸੀ ਕਿ ਇਥੋਂ ਦੇ ਲੋਕਾਂ ਦੇ ਪਾਪਾਂ ਦੀ ਜੰਞ ਚੜ੍ਹਾਕੇ ਬਾਬਰ ਕਾਬਲ ਥੀਂ ਦੌੜਦਾ ਆ ਰਿਹਾ ਹੈ, ਉਹ ਠੀਕ ਹੀ ਆਇਆ ਤੇ ਗੁਰੂ ਜੀ ਵੀ ਫੜੇ ਗਏ। ਪਰ ਆਪਣੇ ਸਿਰ ਦੀਆਂ ਪੰਡਾਂ ਫੁੱਟ ੨ ਉਚੀਆਂ ਨਾਲੇ ਚਲਦੀਆਂ ਵਿਖਾਈਆਂ ਸਨ, ਤੇ ਚੱਕੀਆਂ ਵੀ ਆਪੇ ਫਿਰਦੀਆਂ ਦੱਸ ਦਿੱਤੀਆਂ ਸਨ। ਤੱਦ ਕਿਧਰੇ ਬਾਬਰ ਦੀ ਨਿਸ਼ਾ ਹੋਈ ਤੇ ਸਾਰਿਆਂ ਕੈਦੀਆਂ ਨੂੰ ਛੱਡਕੇ ਉਨ੍ਹਾਂ ਦਾ ਮਾਲ ਮਤਾਹ ਮੋੜਿਆ ਸੀ। ਬਾਬਾ ਸ੍ਰੀਚੰਦ ਵੀ ਓਸੇ ਗੁਰੂਦੇ ਪੁੱਤਰ ਅਤੇ ਉਸੇ ਥੀਂ ਵਰਸਾਏ ਹੋਏ ਕਰਾਮਾਤ ਦੇ ਭੰਡਾਰ ਸਨ। ਅਨੁਭਵ ਕੀਤਾ ਕਿ ਇਸ ਵੇਲੇ ਥੀਂ ਹੋਰ ਕੇਹੜਾ ਵੇਲਾ ਚੰਗਾ ਹੋਏਗਾ ? ਇਹ ਵੀ ਧਰਮ ਦੀ ਰਖਿਆ ਤੇ ਪਰਉਪਕਾਰ ਦਾ ਕੰਮ ਹੈ।

"ਸ਼ੇਰ ਅਫਗਨ ਖਾਂ" ਸਾਥੀਆਂ ਸਮੇਤ ਬਾਬਾ ਜੀ ਪਾਸ ਆਇਆ ਤੇ "ਫਕੀਰ ਸਾਂਈ ਸਲਾਮ ਹੈ ! ਇਉਂ ਆਖਕੇ ਸਾਰੇ ਬੈਠ ਗਏ। ਵੇਖਿਆ ਕਿ ਇਥੋਂ ਦੀ ਕੜਕਦੀ ਸਰਦੀ ਵਿੱਚ ਵੀ ਸ੍ਰੀਰ ਨਗਨ ਹੈ। ਪਰ ਤਪ ਤੇਜ ਨਾਲ ਭਰੀਆਂ ਅਖਾਂ ਦਗ ੨ ਕਰਦੀਆਂ ਦੱਸ ਰਹੀਆਂ ਸਨ ਕਿ ਅੰਦਰ ਕੋਈ ਨੂਰੀ ਚਮਕ ਤੇ ਪੂਰੀ ੨ ਤਾਕਤ ਹੈ।

ਇਹ ਸਾਰੇ ਹੀ ਸ੍ਰੀਬਾਬਾ ਜੀ ਵੱਲ ਇਕ ਟੱਕ ਵੇਖ ਰਹੇ ਸਨ। ਅਗੋਂ ਉਨ੍ਹਾਂ ਨੇ ਵੀ ਯੋਗ ਸ਼ਬਦਾਂ ਨਾਲ ਸਤਿਕਾਰ ਕੇ ਬੈਠਣ ਨੂੰ ਕਿਹਾ ਅਤੇ ਖੈਰ ਖਰੀਅਤ ਦੇ ਨਾਲ ਹੀ ਆਵਨ ਦਾ ਕਾਰਣ ਪੁਛਿਆ ? ਸ਼ੇਰ ਅਫਗਨ ਖਾਂ ਨੇ ਆਖਿਆ-ਸੁਣਿਆ ਹੈ ਆਪ "ਨਾਨਕ ਦਰਵੇਸ਼" ਦੇ ਫ਼ਰਜ਼ੰਦ ਹੋ ! ਦੀਦਾਰ ਕਰਣੇ ਸਨ, ਤੇ ਇਹ ਵੀ ਆਪ ਜੀ ਪਾਸੋਂ ਨਿਰਨੇ ਨਾਲ ਪੁਛਣਾਂ ਹੈ। ਕਿ ਮਨ ਮਰਜ਼ੀ ਨਾਲ ਮੁਸਲਮਾਨ ਹੋ ਚੁਕੇ ਲੋਕਾਂ ਨੂੰ ਆਪਦੇ ਨਾਮ ਤੇ ਮੁੜ ਹਿੰਦੂ ਹੋ ਜਾਣ ਨੂੰ ਜੋ ਵਰਗਲਾਇਆ ਜਾ ਰਿਹਾ ਹੈ ਇਹਦੀ ਅਸਲੀਅਤ ਕੀ ਹੈ ?

ਸ੍ਰੀਬਾਬਾ ਜੀ ਨੇ ਇਸ ਗੱਲ ਦਾ ਜੁਬਾਨੀ ਕੋਈ ਉਤਰ ਦੇਣ ਥੀਂ ਪਹਿਲਾਂ ਜਲਾਲ ਵਿਚ ਭਰਕੇ ਧੂੰਣੇ ਵਿਚੋਂ ਚਿਨਾਰ ਦੀ ਇਕ ਸੜਦੀ ਲਕੜੀ ਨੂੰ ਕੱਢਕੇ ਜੋਸ ਨਾਲ ਜ਼ਮੀਨ ਵਿਚ ਗਡਿਆ। ਉਚੀ ਅਵਾਜ਼ ਵਿਚ ਸਤਿਕਾਰ ਆਖਿਆ। ਕੋਈ ਦੇਰ ਨ ਲੱਗੀ ਤੇ ਸਾਰਿਆਂ ਦੇ ਵੇਖਦੇ ੨ ਉਤੋਂ ਸ਼ੜਦੀ ਦੇ ਵਿਚੋਂ–ਹੇਠੋਂ ਹਰੇ ੨ ਪੱਤੇ ਟਾਹਣੀਆਂ ਕੱਢ ਵਿਖਾ ਦਿਤੇ* ਇਹ ਸਾਰੇ ਕੰਬਦੇ ਤੇ "ਸੁਭਹਾਨ ਅੱਲਾ" "ਸੁਭਹਾਨ ਅੱਲਾ" ਆਖਣ ਲੱਗੇ। ਸ੍ਰੀ ਬਾਬਾ ਜੀ ਨੇ ਫੁਰਮਾਇਆ– ਕਿ ਖੁਦਾ ਪਰਵਰਦਗਾਰ–ਜਿਵੇਂ ਕੜਕਦੀ ਧੁੱਪਾਂ ਵਿੱਚ ਮੀਂਹ ਵਰ੍ਹਾਕੇ ਠੰਡ ਪਾ ਸਕਦਾ ਹੈ। ਜੇ ਚਾਹੇ ਉਤੋਂ ਜਲਦੀ ਲੱਕੜਾਂ ਵਿਚੋਂ ਹਰੇ ੨ ਪੱਤੇ ਕੱਢ ਵਿਖਾ ਸਕਦਾ ਹੈ। ਤਾਂ ਜਿਸ ਕੌਮਨੂੰ ਉਹ ਵਧਾਣਾਂ ਚਾਹੇ ਲੋਕਾਂ ਦੇ ਦਿਲਾਂ ਵਿੱਚ ਵੱਸਕੇ ਸਾਰਿਆਂ ਨੂੰ ਉਸ ਕੌਮ ਵਲ ਝੁਕਾ ਵੀ ਸਕਦਾ ਹੈ। ਲੋਭ ਲਾਲਚ ਯਾ ਜ਼ੁਲਮ ਨਾਲ ਜੋ ਤੁਸੀ ਹਿੰਦੂਆਂ ਨੂੰ ਤੁਰਕ ਬਣਾਇਆ ਹੈ। ਇਹ ਦੀਨ ਦੀ ਖਿਦਮਤ ਨਹੀਂ, ਸਗੋਂ ਬਦਨਾਮੀ ਕਰਕੇ ਦੀਨ ਦੁਨੀਆਂ ਦੇ ਖੁਦਾ ਨੂੰ ਨਰਾਜ ਕਰ ਲਿਆ ਹੈ। ਕਿਉਂਕਿ ਦੁਨੀਆਂ ਉਸਦਾ ਬਾਗ ਹੈ। ਤੇ ਵੱਖੋ ਵੱਖ ਰੰਗਾਂ ਰੂਪਾਂ ਤੇ ਖਿਆਲਾਂ ਮਜ਼ਹਬਾਂ ਦੇ ਲੋਕ ਇਸ ਖੁਦਾਈ ਬਾਗ ਦੇ ਬੇਲ ਬੂਟੇ ਹਨ।

ਸ੍ਰੀ ਬਾਬਾ ਜੀ ਨੇ ਦਸਿਆ–ਕਿ ਜਿਸ ਮਾਲਕ ਨੇ ਆਪਣੀ ਖੁਸ਼ੀ ਆਪਣੇ ਬਾਗ ਵਿਚ ਕਈ ਤਰ੍ਹਾਂ ਦੇ ਖੱਟੇ ਮਿੱਠੇ ਕੌੜੇ ਵਾ ਲਾਲ ਪੀਲੇ ਫਲਦਾਰ ਦਰਖਤ ਲਾਏ ਹੋਣ। ਉਸਦੇ ਬਾਗ ਵਿਚ ਉਸੇ ਦਾ ਭੇਜਿਆ ਕੋਈ ਸ਼ਰੀਕ ਬਣ ਸੈਰ ਬਹਾਨੇ ਅਪਣੀ ਮਨ ਮਰਜੀ ਦੀ ਤੋੜ ਫੋੜ

---

ਨੋਟ—ਇਹ ਚਿਨਾਰ ੩੪੦ ਸਾਲ ਥੀਂ ਉਤੇ–ਉਸੇ ਤਰ੍ਹਾਂ ਉਤੂੰ ਸੜਿਆ ਤੇ ਤੇ ਹੇਠੋਂ ਹਰਾ ਭਰਾ ਵਧਦਾ ਰਿਹਾ। ਪਰ ਹੁਣ ੧੪–੧੫ ਸਾਲ ਹੋਇ ਭਾਰੀ ਤੂਫ਼ਾਨ ਨਾਲ ਢੇਹ ਪਿਆ ਸੀ। ਅੱਜ ਕੱਲ ਨਵੇਂ ਰੂਪ ਵਿੱਚ ਫੇਰ ਫੁੱਟਕੇ ਤਕੜਾ ਬ੍ਰਿਛ ਹੈ। ਇਥੇ ਸ੍ਰੀ ਬਾਬਾ ਸ੍ਰੀ ਚੰਦ ਜੀ ਦੇ ਨਾਮ ਦਾ ਮਸ਼ਹੂਰ (ਸ੍ਰੀਨਗਰ ਵਿੱਚ) ਗੁਰਦੁਵਾਰਾ ਹੈ। ਤੇ ਉਦਾਸੀ ਮਹਾਤਮਾਂ ਸੇਵਾ ਕਰਦੇ ਆ ਰਹੇ ਹਨ।

ਯਾ ਕੱਟ ਵੱਢ ਸੁਤੁ ਕਰ ਦੇਵੇ-ਤਾਂ ਮਾਲਕ ਦਾ ਦਿਲ ਦੁੱਖੇਗਾ-ਕਿ ਨਹੀਂ ? ਫੇਰ ਮੁਸਲਮਾਨਾਂ ਨੂੰ ਤਾਂ ਮੋਮਦਿੱਲ ਹੋਣਾ ਚਾਹੀਦਾ ਹੈ। ਨ ਕਿ ਖੁਦਾਈ (ਲੋਕਾਈ) ਨੂੰ ਤੜਫਾ ੨ ਕੇ ਮਾਰਨਾ ਚਾਹੀਦਾ ਹੈ। ਤੁਸੀ ਦੱਸੋ ? 'ਕਿ ਰੱਬ ਨੂੰ-"ਰੱਬੁਲਆਲਮੀਨ" ਮੰਨਦੇ ਹੋ ਯਾ ਕਿ "ਰੱਬੁਲਮੁਸਲਮੀਨ" ਹੈ। ਉਹ ਸਾਰੇ ਜਹਾਨ ਦਾ ਰੱਬ ਹੈ ? ਤਦ ਫਿਰ ਜ਼ੁਲਮ ਜਬਰ ਤੇ ਲਾਲਚ ਨਾਲ ਮੁਸਲਮਾਣ ਬਨਾਣਾ ਛੱਡ ਕੇ ਤੁਸੀ ਅਪਣੀ ਰਵਾਦਾਰੀ ਅਤੇ ਦੀਨ ਦੀਆਂ ਚੰਗਿਆਈਆਂ ਨੂੰ ਲੋਕਾਂ ਸਾਹਮਣੇ ਰਖੋ। ਫੇਰ ਜੇਹੜਾ ਆਪੇ ਆਖੇ ਉਹਨੂੰ ਬੇਸ਼ਕ ਸ਼ੇਖ ਬਣਾਕੇ ਨਾਲ ਰਲ੍ਹਾਉ। ਤਾਂ ਕੋਈ ਡਰ ਨਹੀਂ ਹੈ।

ਸ੍ਰੀ ਬਾਬਾ ਜੀ ਦੀ ਇਸ ਵਿਚਾਰ ਦਾ ਇਨ੍ਹਾਂ ਉਤੇ ਚੰਗਾ ਅਸਰ ਹੋਇਆ। ਤੇ ਅਗੋ ਨੂੰ ਆਪਣੇ ਜੀਂਦੇ ਜੀ ਜ਼ੁਲਮ ਨ ਕਰਣ ਦਾ ਇਕਰਾਰ ਕਰਕੇ ਇਹ ਸਲਾਮ ਆਖਦੇ ਹੋਏ ਚਲੇ ਗਏ।

ਸ੍ਰੀਬਾਬਾ ਜੀ ਦੇ ਇਸ ਕੌਤਕ ਚਮਤਕਾਰ ਦਾ ਇਥੂੰ ਦੇ ਬ੍ਰਹਮਣ ਪੰਡਤਾਂ ਉਤੇ ਹੋਰ ਪ੍ਰਭਾਉ ਪਿਆ। ਇਸ ਥੀਂ ਪਹਿਲੇ ਉਥੇ ਗੁਰੂਨਾਨਕ ਸਾਹਿਬ ਦੀ ਯਾਦ ਅੰਦਰ "ਮਟਨ" ਵਿਚ ਧਰਮਸਾਲਾ ਵੀ ਬਣੀ ਸੀ। ਹੁਣ ਸ੍ਰੀਨਗਰ ਵਿਚ ਬਾਬਾ ਸ੍ਰੀਚੰਦ ਦੇ ਇਸ ਚਿਨਾਰ ਦੀ ਰਾਖੀ ਕੀਤੀ। ਅਸਥਾਣ ਵੀ ਬਣਾਇਆ ਅਤੇ ਨਿਸਚੇ ਕੀਤੀ ਕਿ ਗੁਰੂ ਘਰ ਹਿੰਦੂਆਂ ਦਾ ਸੱਚਾ ਸਹਾਇਕ ਹੈ* ਸ੍ਰੀ ਬਾਬਾ ਜੀ ਥੋੜੇ ਦਿਨ ਹੋਰ ਇਥੇਰਹੇ। ਫੇਰ ਪੱਛਮ ਨੂੰ ਰੁਖ ਕੀਤਾ ਤੇ ਚੱਲਦੇ ਹਜ਼ਾਰੇ ਥਾਂ

---

*ਇਸ ਗੱਲ ਥੀਂ ਵੀ ਨਿਸਚੇ ਹੁੰਦਾ ਹੈ। ਕਿ ਸ੍ਰੀਨਗਰ ਵਿੱਚ ਪਹਿਲੇ ਗੁਰੂ ਨਾਨਕ ਜੀ ਦੀ ਆਮਦ ਅਤੇ ਫੇਰ ਬਾਬਾ ਸ੍ਰੀ ਚੰਦ ਜੀ ਤੇ ਇਨ੍ਹਾਂ ਦੇ ਪਿਛੋਂ ਗੁਰੂ ਹਰਿਗੋਬਿੰਦ ਸਾਹਿਬ ਦੇ ਉਥੇ ਜਾਣ ਦਾ ਉਥੂੰ ਦੇ ਪੰਡਤ ਲੋਕਾਂ ਪਰ ਪੂਰਾ ਅਸਰ ਸੀ ਤੱਦੇ ਉਹ ਫੇਰ ਥੋੜਾ ਸਮੇਂ ਨੌਵੇਂ ਗੁਰੂ ਜੀ ਪਾਸ ਆਨੰਦ ਪੁਰ ਆਏ ਸਨ।

ਲੰਘਦੇ ਦੁਬਚਾ ਪਸ਼ਾਵਰ ਵਿੱਚ ਆਏ। ਇੱਥੋਂ ਮੁੜਦੇ ਸ੍ਰੀਪੰਜਾ ਸਾਹਿਬ ਦੇ ਅਸ਼ਨਾਨ ਕਰਕੇ ਕਟਾਸ ਰਾਜ ਗਏ। ਫੇਰ ਪਿਛੇ ਨੂੰ ਮੁੜਦੇ ਕਾਦਰਾਬਾਦ-ਗੁਜਰਾਤ-ਵਜ਼ੀਰਾਬਾਦ ਥੀਂ ਹੁੰਦੇ ਸਿਆਲਕੋਟ ਬੇਰੀ ਸਾਹਿਬ ਪਰਸੇ ਅਤੇ ਨਾਰੋਵਾਲ ਥੀਂ ਹੁੰਦੇ ਸ੍ਰੀ ਕਰਤਾਰ ਪੁਰ ਆ ਨਿਵਾਸ ਕੀਤਾ।

## ਜਹਾਂਗੀਰ ਵਲੋਂ ਬਾਬਾ ਸ੍ਰੀਚੰਦ ਜੀ ਨੂੰ ਬੁਲਾਵਾ

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਅਸਰ ਉਨ੍ਹਾਂ ਦੇ ਸਾਹਿਬਜ਼ਾਦੇ ਅਤੇ ਪ੍ਰੇਮੀ ਸਿਖਾਂ ਦੇ ਦਿਲਾਂ ਉਤੇ ਹੋਣਾ ਜ਼ਰੂਰੀ ਸੀ। ਜਿੱਥੇ ਕਈ ਕਮਜ਼ੋਰ ਦਿਲਾਂ ਵਾਲੇ ਲੋਕੀ ਸਹਿਮੇਂ ਗਏ ਉਥੇ ਕਈਆਂ ਅੰਦਰ ਭਾਂਬੜ ਵੀ ਮਚ ਚੁਕੇ ਸਨ। ਨੌਜਵਾਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਨਿਸਚੇ ਹੋਗਿਆ ਸੀ ਕਿ ਪਸ਼ੂ ਬ੍ਰਿਤੀ ਹੋ ਚੁਕੇ ਜ਼ਾਲਮ ਹਾਕਮਾਂ ਉਤੇ ਹੁਣ ਉਪਦੇਸ਼ ਵ ਸ਼ਾਂਤ ਮਈ ਕੁਰਬਾਨੀ ਦਾ ਕੋਈ ਅਸਰ ਨਹੀਂ ਹੁੰਦਾ ਇਨ੍ਹਾਂ ਦੀ ਜ਼ਮੀਰ (ਆਤਮਾਂ) ਮਰ ਚੁਕੀ ਹੈ ਗੁਰੂ ਜੀ ਨੇ ਇਸੇ ਕਾਰਨ ਆਪਣੇ ਸਿਖਾਂ ਦੇ ਅਥਾਹ ਜੋਸ਼ ਨੂੰ ਸੰਭਾਲਣ ਦੀ ਤੇ ਯੋਗ ਰੀਤੀ ਨਾਲ ਵਰਤਣ ਦੀ ਸੋਚ ਸੋਚੀ। ਸ੍ਰੀ ਅਕਾਲ ਤਖਤ ਦੀ ਨੀਵ ਸੰਮਤ ੧੬੬੩ ਹਾੜ ਪੰਚਮੀ ਦੇ ਦਿਨ ਰਖਾਈ ਜੋ ਢਾਈ ਤਿੰਨ ਸਾਲਾਂ ਦੀ ਲਗਾਤਾਰ ਮੇਹਨਤ ਨਾਲ ਸੰਮਤ ੧੬੬੬ ਵਿਚ ਮੁਕੰਮਲ ਹੋਇਆ ਗੁਰੂ ਜੀ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨਕੇ ਤਖਤ ਸਾਹਿਬ ਉਤੇ ਨਿਤ ਸਜਦੇ ਤੇ ਸੱਚਾ ਪਾਤਸ਼ਾਹ ਦੇ ਰੂਪ ਵਿੱਚ ਸ੍ਰੀ ਆਸਾ ਜੀ ਦੀ ਵਾਰ ਪਿਛੋਂ ਢਾਢੀਆਂ ਪਾਸੋਂ ਵਾਰਾਂ ਸੁਣਦੇ ਤੇ ਸ਼ਕਾਰ ਵੀ ਖੇਡਦੇ।

ਇਧਰ ਜਹਾਂਗੀਰ ਜੋ ਗੁਰੂ ਅਰਜਨ ਦੇਵ ਦੇ ਸ਼ਾਂਤ ਮਈ ਪ੍ਰਚਾਰ ਨੂੰ ਨਹੀਂ ਸਹਾਰ ਸਕਿਆ ਸੀ। ਉਹ ਗੁਰੂ ਹਰਿਗੋਬਿੰਦ ਜੀ ਦੀ ਤਖਤ ਨਸ਼ੀਨੀ ਤੇ ਰਾਜਸੀ ਠਾਠ ਬਾਠ ਨੂੰ ਨਹੀਂ ਸਹਾਰ ਸਕਦਾ ਸੀ। ਲਾਹੌਰ ਥੀਂ ਦਿੱਲੀ ਭੇਜੀਆਂ ਜਾ ਰਹੀਆਂ ਖਬਰਾਂ ਨੂੰ ਨਿੱਤ ਸੁਣਕੇ

ਇਹ ਪੂਰੀ ਤਰ੍ਹਾਂ ਹੁਣ ਸ਼ੱਕੀ ਹੋ ਚੁੱਕਾ ਸੀ ! ਜਿਸ ਤੇ ਇਕ ਢੰਗ ਤੇ ਫਰੇਬ ਨਾਲ ਫੜਾਕੇ ਗੁਰੂ ਹਰਿਗੋਬਿੰਦ ਜੀ ਨੂੰ ਕਿਲ੍ਹਾ ਗਵਾਲੀਅਰ ਵਿੱਚ ਬੰਦ ਕਰ ਦਿਤਾ । ਜਿਥੇ ਅਗੇ ਵੀ ਕਈ ਸ਼ਾਹੀ ਕੈਦੀ ਡੱਕੇ ਪਏ ਤੇ ਉਨ੍ਹਾਂ ਦੀ ਕੋਈ ਸੂ ਬੂ ਬਾਹਰ ਨਹੀਂ ਜਾ ਸਕਦੀ ਸੀ ।

ਗੁਰੂ ਜੀ ਨੂੰ ਵੀ ਕਈ ਮਹੀਨੇ ਗਵਾਲੀਅਰ ਕਿਲ੍ਹੇ ਵਿਚ ਬੀਤ ਚੁੱਕੇ ਸਨ । । ਉਧਰ ਪੰਜਾਬ ਭਰ ਦੀਆਂ ਸਿਖ ਸੰਗਤਾਂ ਅੰਦਰ ਬੇਚੈਨੀ ਤੇ ਤੜਪ ਵਧਦੀ ਗਈ । ਅਤੇ ਬਗਾਵਤ ਦੇ ਆਸਾਰ ਪੈਦਾ ਹੋਗਏ । ਲੋਕਾਂ ਨੂੰ ਐਹਸਾਸ ਹੋ ਚੁਕਾ ਸੀ ਕਿ ਸ੍ਰੀਰ ਤਾਂ ਮਿਥਿਆ ਹੈ । ਅਗਰ ਗੁਰੂ ਅਰਜਨ ਸਾਹਿਬ ਆਪਣੇ ਸੱਤ ਅਸੂਲ ਨੂੰ ਪਾਲਦੇ ਹੋਇਆਂ ਕੀਮਤੀ ਸ੍ਰੀਰ ਦੀ ਕੁਰਬਾਣੀ ਕਰ ਸਕਦੇ ਹਨ ਤਾਂ ਸਾਡੇ ਸ੍ਰੀਰ ਅਗੇ ਹੀ ਉਨ੍ਹਾਂ ਦੀ ਭੇਟਾ ਹਨ । ਭਾਈ ਜੇਠਾ ਪਿਰਾਣਾ ਜੀ ਨੇ ਸਿਖ ਸੰਗਤਾਂ ਦੇ ਇਨ੍ਹਾਂ ਜਜ਼ਬਾਤਾਂ ਨੂੰ ਸਮਝਕੇ ਪੰਜਾਬ ਥੀਂ ਬਾਹਿਰ ਦਿਲੀ ਜਾਕੇ ਆਪਣੇ ਰੋਸ ਨੂੰ ਬਾਦਸ਼ਾਹ ਤੀਕ ਵੀ ਪ੍ਰਗਟ ਕਰ ਦਿਤਾ *ਤੇ ਲਾਹੌਰ ਦੇ ਹਾਕਮਾਂ ਵਲੋਂ ਵੀ ਆਈਆਂ ਖੁਫੀਆ ਰਪੋਟਾਂ ਖਤਰਨਾਕ ਸਨ।

ਇਧਰ ਜਹਾਂਗੀਰ ਤੇ ਇਹਦੇ ਦੀਵਾਨ ਚੰਦੂ ਜਿਹੇ ਸਲਾਹਕਾਰ 'ਪੰਜਾਬ ਦੀ ਇਸ ਬਿਗੜ ਰਹੀ ਹਾਲਤ ਦੇ ਸੰਭਾਲਣ ਨੂੰ ਕਿਸੇ ਐਸੇ ਆਦਮੀ ਦੀ ਤਲਾਸ਼ ਵਿਚ ਸਨ । ਜਿਸਦਾ ਸਿਖਾਂ ਉਤੇ ਪ੍ਰਭਾਉ ਪੈ ਸਕਦਾ ਹੋਵੇ । ਜੋ ਰਾਜਸੀ ਤਬ੍ਹਾ ਦਾ ਨ ਹੋਵੇ ਅਤੇ ਜ਼ਾਹਰੀ ਤੌਰ ਤੇ (ਹੁਣ ਖਾਲੀ ਗੱਦੀ ਦੇ ਸੰਭਾਲਣ ਦਾ ਕੁਝ ਹੱਕ ਵੀ ਰੱਖਦਾ ਹੋਵੇ ? ਉਹਨੂੰ ਮੰਨਾ ਕੇ ਗੁਰ ਗੱਦੀ ਦਾ ਵਾਰਸ ਮਸ਼ਹੂਰ ਕੀਤਾ ਜਾਵੇ । ਤਦ ਸਿੱਖਾਂ ਨੂੰ ਕੁਝ ਢਾਰਸ ਹੋਕੇ ਉਨ੍ਹਾਂ ਦੇ ਮਨ ਸ਼ਾਂਤੀ ਵਿਚ ਕੀਤੇ ਜਾ ਸਕਦੇ ਹਨ ।

---

*ਮਹਾਂ ਕੋਸ਼ ਭਾਈ ਕਾਹਨਸਿੰਘ ਨਾਭਾ ਸਫ਼ਾ ੭੯੨ ।

*ਦੇਖੋ ਸਿਖ ਇਤਹਾਸ ਹਿੰਦੀ ਸਫਾ ੧੧੩—ਨੋਟ ਸੂਰਜ ਪ੍ਰਕਾਸ਼ ਰਾਸ ੪ ਅੰਸੂ ੬੧–੬੨ ਵਿਚ ਲਿਖਿਆ ਹੈ ਕਿ ਭਾਈ ਜੇਠਾ ਪਿਰਾਣਾ ਨੇ ਆਪਣੀ ਅਜ਼ਮਤ ਸ਼ਕਤੀ ਵੀ ਦਿਖਾਈ ।

"ਪ੍ਰਿਥੀਚੰਦ" ਤਾਂ ਪਹਿਲੇ ਹੀ ਮਰ ਚੁਕਾ ਸੀ। ਇਹਦੇ ਪੁਤਰ ਮੇਹਰਬਾਨਚੰਦ ਦੀ ਸਿਖ ਸੰਗਤਾਂ ਵਿਚ ਕੋਈ ਸਾਖ ਨਹੀਂ ਰਹੀ ਸੀ ਤੇ ਹੋਰ ਵੀ ਕੋਈ ਸੋਢੀ ਸਾਹਿਬਜ਼ਾਦਾ ਇਸ ਸਮੇਂ ਇਨ੍ਹਾਂ ਦੀ ਨਜ਼ਰ ਸਾਹਮਣੇ ਨਹੀਂ ਦਿਸਦਾ ਸੀ, ਜਿਸ ਤੇ ਬਾਬਾ ਸ੍ਰੀ ਚੰਦ ਜੀ ਵੱਲ ਬਾਦਸ਼ਾਹ ਦਾ ਧਿਆਨ ਦਿਵਾਇਆ ਗਿਆ ਅਤੇ ਉਸ ਨੇ ਵੀ ਇਸ ਗੱਲ ਨੂੰ ਬਹੁਤ ਸਲਾਹਿਆ।

ਸਿਖ ਇਤਹਾਸ ਇਸ ਗਲ ਦਾ ਗਵਾਹ ਹੈ ਕਿ ਜਹਾਂਗੀਰ ਦੇ ਪੀਰ ਮੁਰਸ਼ਿਦ "ਹਜ਼ਰਤ ਮੀਆਂਮੀਰ" ਅਤੇ ਗੁਰੂ ਅਰਜਨ ਸਾਹਿਬ ਦਾ ਗੂਹੜਾ ਆਤਮਿਕ ਸਬੰਧ ਸੀ। ਗੁਰੂ ਜੀ ਇਨ੍ਹਾਂ ਨੂੰ ਸ਼ਰਾ ਸ਼ਰੀਅਤ ਥੀਂ ਉਚਾ ਸੁਚਾ ਤੇ ਆਤਮ ਗਿਆਨੀ ਫਕੀਰ ਮੰਨਦੇ ਸਨ। ਤਦੇ ਇਨ੍ਹਾਂ ਹਥੋਂ "ਹਰੀ ਮੰਦਰ ਸਾਹਿਬ ਦੀ ਨੀਂਵ ਰਖਾਈ ਸੀ। ਗੁਰੂ ਜੀ ਆਪ ਵੀ ਅਤੇ ਇਹ ਵੀ ਦੋਵੇਂ ਸੂਫੀ ਖਿਆਲਾਂ ਦੇ ਸਨ। ਬਲਕਿ ਰਾਮ ਤੇ ਰਹੀਮ ਇਹ ਇਕੋ ਰੱਬ ਦੇ ਦੋ ਨਾਮ ਸਮਝਦੇ ਸਨ। ਇਹ ਦੋਵੇਂ "ਆਤਮ ਦਰਸੀ" ਜਦ ਕਦੀ ਜੁੜ ਬੈਠਦੇ ਤਾਂ ਰੱਬ ਦੇ ਰਾਹ ਤੁਰੇ ਅਪਣੇ ਜਿਹੇ ! ਕਈ ਸਮਕਾਲੀਆ ਦੀਆਂ ਗਲਾਂ ਕਰਦੇ ਰਹਿੰਦੇ, ਅਤੇ ਉਨ੍ਹਾਂ ਦੀ ਆਤਮਕ ਬਿਵਸਥਾ ਨੂੰ ਆਪਣੇ ਵਿਚਰਾਂ ਨਾਲ ਮਾਪਦੇ ਹੁੰਦੇ ਸਨ। ਪਰ ਇਨ੍ਹਾਂ ਨੂੰ ਬਾਬਾ ਸ੍ਰੀਚੰਦ ਜੱਤੀ ਸਭ ਤੋਂ ਅਗੇ ਪੁੱਗੇ ਹੋਇ ਅਤੇ ਰੱਬ ਦੀ ਹਜ਼ੂਰੀ ਵਿਚ ਦਿਸਦੇ ਸਨ। ਐਸੇ ਜ਼ਿਕਰ ਵੀ ਬਾਬਾ ਸ੍ਰੀਚੰਦ ਬਾਬਤ ਪੀਰ ਮੀਆਂ ਮੀਰ ਦੀ ਰਾਹੀਂ ਜਹਾਂਗੀਰ ਕਈ ਵੇਰ ਪਹਿਲੇ ਸੁਣ ਚੁਕਾ ਸੀ।

ਮਿਸਾਲ ਦੇ ਤੌਰ ਤੇ ਇਹ ਹੈ—ਇਕ ਵੇਰ ਆਪਣੀ ਰਾਜ ਸਭਾ ਵਿਚ ਬੈਠੇ ੨ ਦਿਲ ਲਗੀ ਦੀਆਂ ਕਰਦੇ ਹੋਇ ਜਹਾਂਗੀਰ ਨੇ ਮੀਆਂ ਮੀਰ ਪਾਸੋਂ ਪੁਛਿਆ—ਐਹ ਹਜ਼ਰਤ ! ਜੈਸੇ ਪਰਜਾ (ਪਬਲਿਕ) ਦਾ ਇਸ ਵੇਲੇ ਮੈਂ ਬਾਦਸ਼ਾਹ ਹਾਂ। ਯਾ ਕੋਈ ਵੀ ਹੁੰਦਾ ਹੈ। ਐਸੇ ਆਪ ਸੂਫੀ ਫਕੀਰ ਲੋਕਾਂ ਵਿਚ ਵੀ ਕੋਈ ਵਕਤ ਦਾ ਮੰਨਿਆ ਵੱਡਾ ਪ੍ਰਮੁਖ

ਫਕੀਰ ਹੁੰਦਾ ਹੈ ? ਅਗਰ ਹੈ ਤਾਂ-ਅੱਜ ਕੱਲ ਕੌਣ ਹੈ ਇਸਦਾ ਉਤਰ ਮੁਸਕਰਾਕੇ ਸਾਂਈ ਮੀਆਂਮੀਰ ਨੇ ਇਉਂ ਦਿਤਾ ਸੀ–ਹਮੇਸ਼ਾਂ ਹੁੰਦਾ ਹੈ ! ਪਰ ਅੱਜ ਕਲ ਤਾਂ–

"ਫੁਕਰਾਏ ਸ਼ਹਨਸ਼ਾਹ ਪਿਸਰੇ ਨਾਨਕ" ਹੈ*

ਇਹ ਫਾਰਸੀ ਜ਼ੁਬਾਨ ਵਿਚ ਉਤਰ ਹੈ ! ਜਿਸਦਾ ਭਾਵ ਇਹ ਹੈ। ਕਿ ਨਾਨਕ ਦਾ ਪੁਤਰ ਅਜ ਕਲ ਦੇ ਫਕੀਰਾਂ ਦਾ ਸ਼ਹਿਨਸ਼ਾਹ ਹੈ । ਇਹੋ ਜਹੀਆਂ 'ਗਲਾਂ' ਸੁਣ ੨ਕੇ ਜਹਾਂਗੀਰ ਦੇ ਮਨ ਵਿਚ ਅਗੇ ਹੀ ਬਾਬਾ ਸ੍ਰੀ ਚੰਦ ਬਾਬਤ ਸਤਿਕਾਰ ਸੀ । ਪਰ ਅਜ ਦੀ ਵਿਚਾਰ ਵਿਚ ਬਾਬਾ ਸ੍ਰੀਚੰਦ ਸਾਹਿਬ ਤੋਂ ਬਿਨਾ ਇਨ੍ਹਾਂ ਦੇ ਖਿਆਲ ਵਿਚ ਹੋਰ ਕੋਈ ਜਚਦਾ ਨਹੀਂ ਸੀ । ਕਿਉਂਕਿ ਇਹ ਗੱਦੀ ਬਾਬੇ ਨਾਨਕ ਦੀ ਚਲੀ ਆਉਂਦੀ ਸੀ । ਤੇ ਸ੍ਰੀਚੰਦ ਉਨ੍ਹਾਂ ਦੇ ਵੱਡੇ ਸਪੁੱਤ੍ਰ ਅਤੇ ਸਭ ਤੋਂ ਵੱਡੀ ਉਮਰ ਦੇ ਸਨ। ਫੇਰ ਸੰਤਾਂ, ਫਕੀਰਾਂ ਸੂਫੀਆਂ ਦੇ ਸ਼੍ਰੋਮਣੀ ਅਤੇ ਸਾਰੀਆਂ ਸਿਖ ਸੰਗਤਾਂ ਵਿੱਚ ਪੂਜਨੀਕ ਸਨ ; ਜਿਸਤੇ ਇਨ੍ਹਾਂ ਨੂੰ ਆਪਣੇ ਨਾਲ ਸਹਿਮਤ ਕਰਣ ਦੇ ਖਿਆਲ ਨਾਲ ਜਹਾਂਗੀਰ ਨੇ ਆਪਣੇ ਮੁਸਾਹਿਬ ਭੇਜਕੇ ਲਹੌਰ ਵਿੱਚ ਆ ਦਰਸ਼ਨ ਦੇਣ ਦੀ ਬੇਨਤੀ ਕਰ ਭੇਜੀ । ਅਤੇ ਆਪ ਵੀ ਪੰਜਾਬ ਦੇ ਹਾਲਾਤ ਨੂੰ ਪੂਰੀ ਤਰ੍ਹਾਂ ਸਮਝਣ ਸੰਭਾਲਣ ਦੇ ਖਿਆਲ ਨਾਲ ਲਾਹੌਰ ਆ ਮੁਕਾਮ ਕੀਤਾ ।

---

*ਇਹ ਜ਼ਿਕਰ ਫਾਰਸੀ ਵਿਚ ਲਿਖੀ "ਗੰਜੀਨਾਏ ਫੁਕਰਾ" ਨਾਮ ਦੀ ਕਿਤਾਬ ਵਿਚ ਦਰਜ ਹੈ ਦਾਸ (ਲੇਖਕ) ਨੇ ਆਪ ਨਹੀਂ ਪੜ੍ਹਿਆ । ਪਰਜ਼ੁਬਾਨੀ ਸੁਣਿਆ ਲਿਖਿਆ ਹੈ । ਜੋ ਉਕਤ ਹਾਲ ਨਾਲ ਪੂਰਾ ਸਬੰਧ ਰਖਦੀ ਗਲ ਹੈ ਇਹ ਪੁਸਤਕ (ਕਿਤੇ ਪਾਕਿਸਤਾਨ ਅੰਦਰ) ਪਹਿਲੇ ਇਕੋ ਵੇਰ ਛਪੀ ਹੈ । ਤੇ ਸਾਡੇ ਅਜ ਕੱਲ ਦੇ ਮਸ਼ਹੂਰ ਹਿਸਟਰੀ ਸਕਾਲਰ ਪ੍ਰੋਫੈਸਰ ਗੰਡਾਸਿੰਘ ਜੀ ਨੇ ਵੀ ਦਸਿਆ ਹੈ ਕਿ ਅਸੀ ਵੀ ਕਿਧਰੇ ਉਧਰ ਦੀ ਕਿਸੇ ਲਾਇਬਰੇਰੀ ਵਿਚ ਵੇਖੀਹੈ ।

# ਬਾਦਸ਼ਾਹ ਜਹਾਂਗੀਰ ਤੇ ਬਾਬਾ ਸ੍ਰੀ ਚੰਦ ਦੀ ਮੁਲਾਕਾਤ

ਬਾਬਾ ਸ੍ਰੀਚੰਦ ਅਜ ਕਲ ਕਰਤਾਰਪੁਰ ਵਸਦੇ ਸਨ। ਇਨ੍ਹਾਂ ਨੂੰ ਕੋਈ ਨਿੱਜੀ ਗਰਜ ਨਹੀਂ ਸੀ ਕਿ ਉਹ ਬਾਦਸ਼ਾਹ ਨੂੰ ਜਰੂਰੀ ਮਿਲਦੇ। ਉਹ ਫਕੀਰ ਤਬ੍ਹਾ ਦੇ ਸਨ। ਫਿਰ ਗੁਰੂ ਅਰਜਨ ਦੇਵ ਦੇ ਕਾਤਲ ਅਤੇ ਗੁਰੂ ਹਰਿਗੋਬਿੰਦ ਜੀ ਨੂੰ ਨਜ਼ਰਬੰਦ ਰੱਖਨ ਵਾਲੇ ਨੂੰ ਵੇਖਣਾ ਵੀ ਇਨ੍ਹਾਂ ਦੀ ਸ਼ਾਨ ਦੇ ਵਿਰੁਧ ਸੀ। ਪਰ ਆਪ ਜੀ ਬੜੇ ਵਿਦਵਾਨ-ਦੂਰ ਅੰਦੇਸ਼ ਤੇ ਅਨਭਵੀ ਪੁਰਸ਼ ਸਨ। ਆਪ ਜਾਣਦੇ ਸਨ ਕਿ ਚੰਦੂ ਦੀ ਚੰਡਾਲ ਚੌਕੜੀ ਨੇ ਉਕਸਾ ਭੜਕਾ ਕੇ ਬਾਦਸ਼ਾਹ ਪਾਸੋਂ ਐਸਾ ਪਾਪ ਕਰਾਇਆ ਹੈ ਤੇ ਉਹਨੂੰ ਗੁਰੂ ਘਰ ਵਿਰੁਧ ਪਾਈ ਗਈ ਗਲਤ ਫਹਮੀ ਦੇ ਹਟਾਣ ਨੂੰ ਸ੍ਰੀ ਨਗਰ ਵੀ ਗਏ-ਪਰ ਸੁਫਲ ਨਹੀਂ ਹੋਇ ਸੀ। ਹੁਣ ਸਹਿਜੇ ਹੀ ਕੰਮ ਸਰਦਾ ਵੇਖਿਆ ਤਦ ਆਇਆਂ ਵਲੋਂ ਪੇਸ਼ ਕੀਤੀ ਪੀਨਸ (ਸਵਾਰੀ ਲਈ ਮੋੜਕੇ) ਆਪੇ ਆ ਜਾਣ ਦੀ ਮਨਜੂਰੀ ਦਿਤੀ। ਕੁਝ ਦਿਨਾਂ ਪਿਛੋਂ ਬਾਬਾ ਜੀ ਨੇ ਕਮਲੀਆ ਜੀ ਸਮੇਤ ੧੬੬੮ ਦੇ ਅਖੀਰ ਲਾਹੌਰ ਜਾਕੇ ਇਕ ਧਰਮਸਾਲ ਵਿਚ ਚਰਨਾਲ ਦੇ ਰੁਖ ਹੇਠਾਂ ਆਸਣ ਲਾਕੇ ਧੂੰਣੀ ਧੁਖਾ ਦਿਤੀ। ਅਤੇ ਆਪਣੇ ਆਵਣ ਦਾ ਪਤਾ ਦੇਕੇ ਮੁਕੱਰਰ ਸਮੇਂ ਕਿਲੇ ਅੰਦਰ ਜਾਕੇ ਬਾਦਸ਼ਾਹ ਨਾਲ ਮੁਲਾਕਾਤ ਕੀਤੀ*

ਕੁਦਰਤ ਨਿਰੰਕਾਰ ਦੀ ਮੁਲਾਕਾਤ ਦੇ ਇਸ ਮੁਕੱਰਰ ਵੇਲੇ ਬਾਬਾ ਸ਼੍ਰੀਚੰਦ ਨੂੰ ਬੜੇ ਜੋਰ ਦਾ ਬੁਖਾਰ ਚੜ੍ਹਿਆ ਪਿਆ ਤੇ ਸਰਦੀ ਲੱਗ ਕੇ ਕੰਬਦੇ ਸਨ। ਪਰ ਸਮੇਂ ਸਿਰ ਮਿਲਣਾਂ ਵੀ ਜਰੂਰੀ ਸੀ। ਆਪ ਜੀ ਚਲੇ ਗਏ। ਅਤੇ ਰਾਜ ਦਰਬਾਰ ਵਲੋਂ ਵੀ ਬੜੇ ਸਤਿਕਾਰ ਨਾਲ

---

* ਦੇਖੋ ਸੂਰਜ ਪ੍ਰਕਾਸ਼ ਰਾਸ ੧ ਅੰਸੂ ੬ ਵਾ ਦੇਖੋ ਸ੍ਰੀਚੰਦ ਪ੍ਰਕਾਸ਼ ਧਿਆਏ ੭੦।

ਇਕ ਸਜਾਏ ਸਿੰਘਾਸਨ ਉਤੇ ਇਨ੍ਹਾਂ ਨੂੰ ਉਚਾ ਬਿਠਾਇਆ ਗਿਆ। ਆਪ ਜੀ ਨੇ ਉਤੇ ਦੀ ਗੋਦੜੀ ਸਾਹਮਣੇ ਹੀ ਰੱਖ ਦਿਤੀ ਅਤੇ ਅਦਬ ਅਦਾਬ ਪਿਛੋਂ ਰਸਮੀ ਤੌਰ ਦੀ ਦੌਤਰਫੀ ਪੁਛ ਗਿਛ ਮਗਰੋਂ ਸ੍ਰੀ ਬਾਬਾ ਜੀ ਨੇ ਅਪਣੇ ਨੂੰ ਇਥੇ ਬੁਲਾਵਣ ਦਾ ਕਾਰਣ ਪੁਛਿਆ? ਪਰ ਬਾਦਸ਼ਾਹ ਸਮੇਤ ਸਾਰੇ ਦਰਸ਼ਕਾਂ ਦੀ ਅੱਖ ਉਸ ਗੋਦੜੀ ਵਲ ਲੱਗ ਚੁਕੀ ਸੀ। ਉਹ ਕਦੀ ਰੁੱਚੀ ਹੁੰਦੀ ਕਦੀ ਨੀਵੀਂ, ਕਦੀ ਸੁਕੜਦੀ ਤੇ ਕਦੀ ਲੁਹਾਰ ਦੀ ਖੱਲ ਵਾਂਗੂੰ ਫੁੰਡਨ ਲਗਦੀ ਸੀ। ਬਾਦਸ਼ਾਹ ਨੇ ਹੋਰ ਕੁਝ ਪੁੱਛਣ ਥੀਂ ਪਹਿਲਾਂ ਇਹੀ ਨਿਰਨਾਂ ਚਾਹਿਆ ਕਿ ਇਸ ਗੋਦੜੀ ਵਿਚ ਕੀ ਧਰਿਆ ਹੈ।

ਸ੍ਰੀਬਾਬਾ ਜੀ ਨੇ ਦੋ ਤਿੰਨ ਵੇਰ ਟਾਲਣ ਦੀ ਕੋਸ਼ਸ਼ ਕੀਤੀ ਕਿ ਫਕੀਰਾਂ ਦੀਆਂ ਇਨ੍ਹਾਂ ਗੁਪਤ ਗੱਲਾਂ ਨੂੰ ਫੋਲਕੇ ਤੁਸੀ ਕੀ ਲੈਣਾ ਹੈ ਅਸਲ ਗਲ ਨੂੰ ਖੋਹਲੋ? ਪਰ ਬਾਦਸ਼ਾਹ ਇਸੇ ਹੱਠ ਵਿੱਚ ਸੀ ਕਿ ਮੈਨੂੰ ਦਸਿਆ ਜਾਇ ਗੋਦੜੀ ਵਿਚ ਕੀ ਹੈ? ਤੱਦ ਬਾਬਾ ਜੀ ਨੇ ਮੁਸਕ੍ਰਾਂਦੇ ਹੋਇ ਫੁਰਮਾਇਆ–ਗੋਦੜੀ ਅੰਦਰ ਜੋ ਕੁਝ ਤੂੰ ਹੈਂ? ਬਾਦਸ਼ਾਹ ਨੂੰ ਆਪਣਾ ਆਪ ਵਿਖਾਂਦੇ !

ਸ੍ਰੀਚੰਦ ਜੀ ਤਬੈ ਅਲਾਖੋ। ਆਵੈ ਖਿੰਥਾ ਮਹਿ ਜੋ ਟਿਕਾਯੋ।
ਤੁਰਕੇਸ਼ਰ ਜੋ ਆਪਨਾ ਆਪ। ਕਰੋ ਦਿਖਾਵਨ ਸਹਿ ਪ੍ਰਤਾਪ
(ਸੂਰਜ ਪ੍ਰਕਾਸ਼ ਰਾਸੀ ੧ ਅੰਸੂ ੬)

ਇਹ ਵਾਕ ਹੋਣ ਦੀ ਦੇਰ ਸੀ ਬਾਦਸ਼ਾਹ ਬੁਖਾਰ ਦੇ ਨਾਲ ਬਿਹੋਸ਼ ਹੋਣ ਲਗਾ। ਸਾਰੀ ਸਭਾ ਵੀ ਕੰਬ ਗਈ ਤੇ ਤਰਲੇ ਮਿੰਨਤਾਂ ਕਰਨ ਲਗੀ। ਤਦ ਬਾਬਾ ਜੀ ਨੇ ਪਹਿਲੀ ਤਰ੍ਹਾਂ ਹੀ ਕਰ ਦਿਤਾ। ਬਾਦਸ਼ਾਹ ਵਲੋਂ ਬਾਰ ੨ ਪੁਛਣ ਤੇ ਫੇਰ ਦਸਿਆ ਕਿ ਤੁਸਾਡੀ ਮੁਲਾਕਾਤ ਦੇ ਸਮੇਂ ਤੋਂ ਪਹਿਲਾਂ ਸਾਨੂੰ ਬੜੇ ਜੋਰ ਦਾ ਬੁਖਾਰ ਸੀ ਤੇ ਬੁਖਾਰ ਵਿਚ ਸਹੀ ਉਤਰ ਪ੍ਰਸਨ ਨਹੀਂ ਕੀਤਾ ਜਾ ਸਕਦਾ ਸੀ।

ਅਸੀ ਕੁਝ ਚਿਰ ਲਈ ਬੁਖਾਰ ਨੂੰ ਉਤਾਰ ਰਖਿਆ ਸੀ। ਕਿ ਤੁਸਾਡੇ ਨਾਲ ਗਲ ਬਾਤ ਮਗਰੋਂ ਫੇਰ ਚੜ੍ਹਾ ਲਵਾਂਗੇ ।*

ਬਾਦਸ਼ਾਹ ਨੂੰ ਸ੍ਰੀਬਾਬਾ ਜੀ ਦੀ ਮਹਾਨਤਾ ਦਾ ਹੋਰ ਵੀ ਅਨੁਮਾਨ ਹੋ ਚੁੱਕਾ ਸੀ । ਕਿਉਂਕਿ ਇਸਤਰ੍ਹਾਂ ਨਾਲ ਬੁਖਾਰ ਨੂੰ ਅਪਣੇ ਵਸ ਵਿੱਚ ਰਖਣਾਂ ਉਤਾਰਨਾਂ ਤੇ ਚੜ੍ਹਾਵਣਾ ਇਹ ਕੋਈ ਕਾਜ਼ੀਆਂ ਮੁਫਤੀਆਂ ਯਾ ਚਤਰ ਪੰਡਤਾਂ ਦੇ ਹਥ ਦਾ ਖੇਲ ਨਹੀਂ ਸੀ। ਤੇ ਨਾਂ ਕਿਤੋਂ ਸੋਨੇ ਦੀਆਂ ਮੋਹਰਾਂ ਨਾਲ ਖ੍ਰੀਦੀ ਜਾਂਨ ਵਾਲੀ ਵਸਤੂ ਸੀ। ਬਾਦਸ਼ਾਹ ਨੇ ਹੈਰਾਨ ਹੋਕੇ ਫੇਰ ਪੁਛਿਆ ਕਿ ਬੁਖਾਰ ਨੂੰ ਉਤਾਰਨ ਚੜ੍ਹਾਵਨ ਦੀ ਸ਼ਕਤੀ ਹੁੰਦੇ ਸੰਦੇ ਇਸਨੂੰ ਆਪਣੇ ਤੇ ਆਉਣ ਹੀ ਕਿਉਂ ਦਿਤਾ ਹੈ? ਸ੍ਰੀਬਾਬਾ ਜੀ ਨੇ ਇਸ ਗਲ ਦਾ ਵੀ ਸੋਹਣਾ ਉਤਰ ਦਿੱਤਾ । ਜੋ ਬਾਦਸ਼ਾਹ ਦੇ ਮਨ ਨੂੰ ਮਾਰਨ ਦਾ ਅਸਲ ਕਾਰਣ ਬਣਿਆ-ਉਤਰ ਇਸ ਤਰ੍ਹਾਂ ਦਾ ਸੀ ।

ਸ੍ਰੀ ਬਾਬਾ ਜੀ ਨੇ ਦਸਿਆ-ਕਿ ਬੁਖਾਰ ਨੂੰ ਉਤਾਰਣ ਚੜ੍ਹਾਉਣ ਦੀ ਸ਼ਕਤੀ ਯਾ ਰਿੱਧੀ ਸਿੱਧੀ ਦੀਆਂ ਐਸੀਆਂ ਹੋਰ ਸ਼ਕਤੀਆਂ ਰੱਬ ਦੇ ਰਾਹ ਤੁਰਿਆਂ ਨੂੰ ਰੱਬ ਵਲੋਂ ਆਪਣੇ ਰਾਹ ਦੇ ਜੇਬ ਖਰਚ ਰੂਪੀ-ਦਿਤੀਆਂ ਜਾਂਦੀਆਂ ਹਨ । ਕੋਈ ੨ ਯੋਗ ਤਰੀਕੇ ਨਾਲ ਵਰਤਦੇ ਹਨ ਤੇ ਕੋਈ ਅਯੋਗ ਫਜ਼ੂਲ ਖ੍ਰਚੀ ਵਿੱਚ ਮੰਜ਼ਲ ਤੇ ਪੁੱਜਣ ਤੋਂ ਪਹਿਲੇ ਹੀ ਨਾਟਕ ਚੇਟਕ ਕਰਦੇ ਮੁਕਾ ਦਿੰਦੇ ਹਨ । ਅਸੀ ਅਪਣੀ ਸ਼ਕਤੀ ਨੂੰ ਇਸ ਨਿੱਕੀ ਜਿਹੀ ਗੱਲ ਬਦਲੇ ਖ੍ਰਚ ਕਰਨਾ ਮੁਨਾਸਬ ਨਹੀਂ ਜਾਤਾ। ਤੇ ਜਿਵੇਂ ਜ਼ਰੂਰੀ ਕੰਮ ਲਈ ਜ਼ਮਾਨਤ ਦੇਕੇ ਕੈਦੀ ਨੂੰ ਬਾਹਰ ਲਿਆਂਦਾ

---

*ਆਤਮਕ ਬਲ ਰੱਖਣ ਵਾਲਿਆਂ ਵਾਸਤੇ ਇਹ ਕੋਈ ਵਡੀ ਗਲ ਨਹੀਂ ਹੈ। ਗੁਰੂ ਅਮਰਦਾਸ ਜੀ ਨੇ ਤੀਏ ਦੇ ਤਪ ਨੂੰ ਬਾਲਕ ਰੂਪ ਬਣਾਕੇ ਬਹੁਤ ਚਿਰ ਤੀਕ ਪਿੰਜਰੇ ਵਿਚ ਬੰਦ ਰਖਿਆ ਸੀ । ਹੋਰ ਕਈ ਹਵਾਲੇ ਦਿਤੇ ਜਾ ਸਕਦੇ ਹਨ ।

ਅਤੇ ਕੰਮ ਮਗਰੋਂ ਫੇਰ ਕੈਦ ਭੁਗਤਣ ਨੂੰ ਜੇਲ ਭੇਜ ਦਿਤਾ ਜਾਂਦਾ ਹੈ। ਐਸੇ ਹੀ ਤੁਸਾਡੇ ਨਾਲ ਗਲ ਬਾਤ ਕਰਨ ਮਗਰੂੰ ਸ੍ਰੀਰ ਦਾ ਕਰਮ ਫਲ ਸ੍ਰੀਰ ਨੂੰ ਜਰੂਰ ਭੁਗਤਾਣਾ ਹੈ। ਬਾਦਸਾਹ ਨੇ ਇਹਦਾ ਨਿਰਨਾਂ ਵੀ ਪੁਛਿਆ-

ਸ੍ਰੀਬਾਬਾ ਜੀ ਨੇ ਫੁਰਮਾਇਆ-ਕਿ ਤੁਸੀ ਇਸਲਾਮੀ ਮੱਤ ਵਾਲੇ"ਆਵਾ ਗਉਣ" (ਜਨਮ ਮਰਨ) ਦੇ ਮਸਲੇ ਨੂੰ ਨਹੀਂ ਮੰਨਦੇ। ਪਰ ਕਰਮ ਫਲ ਮਿਲਦਾ ਮੰਨਦੇ ਹੋ। ਜੋ ਆਖਦੇ ਹੋ ਕਿ ਸਾਰੇ ਕੀਤੇ ਚੰਗੇ ਮੰਦੇ ਕੰਮਾਂ ਦਾ ਇਕੋ ਕਿਆਮਤ ਦੇ ਦਿਨ ਹਿਸਾਬ ਹੋਇਗਾ ਅਤੇ ਫਲ ਬਦਲੇ ਬਹਿਸ਼ਤ ਯਾ ਦੋਜ਼ਖ ਮਿਲੇਗਾ। ਪਰ ਸਾਡਾ ਪੁਰਾਤਨ ਧਰਮ ਅਰਥਾਤ ਗੁਰੂ ਨਾਨਕ ਮੱਤ ਸਿੱਧਾਂਤ ਇਹ ਹੈ ਕਿ "ਕਰਮੀ ਆਵੈ ਕਪੜਾ ਨਦਰੀ ਮੋਖ ਦੁਆਰ" ਭਾਵ-ਆਪਣੇ ਕੀਤੇ ਕਰਮਾਂ ਕਰਕੇ ਚੰਗਾ ਮੰਦਾ ਸ੍ਰੀਰ ਮਿਲਦਾ ਹੈ। ਤੇ ਇਸ ਸ੍ਰੀਰ ਵਿੱਚ ਹੋਕੇ ਅਸੀ ਪਿਛਲੇ ਕੀਤੇ ਕਰਮਾਂ ਦਾ ਫਲ ਦੁੱਖ ਸੁਖ ਵੀ ਭੋਗਦੇ ਹਾਂ। ਫੇਰ ਹੁਣ ਜੋ ਕੁਝ ਕਰਦੇ ਹਾਂ ਉਹਦੇ ਵੀ ਭਾਗੀ ਹੋਵਾਂਗੇ। ਮੁਕਤੀ ਨਜਾਤ ਦਾ ਦਰਵਾਜਾ ਤਾਂ ਖੁਦਾ ਪਾਕ ਦੀ ਨਦਰ ਬਖਸ਼ਸ ਨਾਲ ਮਿਲਦਾ ਹੈ। ਤੇ ਬਖਸ਼ਸ ਉਸੇ ਉਤੇ ਹੋ ਸਕਦੀ ਹੈ ਜੋ ਨੇਕੀ ਦੇ ਕੰਮ ਕਰਦਾ ਰਹੇ।

ਸ੍ਰੀਬਾਬਾ ਜੀ ਨੇ ਦਸਿਆ ਕਿ ਅਸੀ ਵੀ ਪਿਛੋਂ ਜੋ ਕਰਮ ਕੀਤੇ ਹਨ ਉਨ੍ਹਾਂ ਕੁਝ ਚੰਗਿਆਂ ਕੰਮਾਂ ਦਾ ਫਲ ਮਨੁਖ ਦੇਹੀ ਫੇਰ ਗੁਰੂ ਨਾਨਕ ਜੀ ਦੇ ਜਨਮ ਪਾਇਆ ਹੈ। ਸਾਨੂੰ ਇਸ ਗਲ ਦੀ ਸੋਝੀ ਹੈ ਕਿ ਅਜਿਹਾ ਹੋਣਾਂ ਦੁਰਲੱਭ ਹੈ। ਫੇਰ ਜਿਸ ਕਿਸੇ ਛੋਟੇ ਮੋਟੇ ਕਰਮ ਦਾ ਫਲ ਭੁਗਤਣ ਨੂੰ ਸ਼੍ਰੀਰ ਤੈ ਬੁਖਾਰ ਆਇਆ ਹੈ ਉਹ ਲੇਖਾ ਵੀ ਮੁੱਕਾ ਦੇਣਾ ਹੀ ਚੰਗਾ ਹੈ। ਨ ਕਿ ਹਸਾਬ ਬਾਕੀ ਰਖਣਾ ਠੀਕਹੈ?।

ਸ੍ਰੀਬਾਬਾ ਜੀ ਨੇ ਫੁਰਮਾਇਆ-ਇਹ ਤਾਂ ਤੁਸੀ ਵੀ ਮੰਨਦੇ ਹੋ ਕਿ ਇਨਸਾਨ ਸ਼ੁਰੂ ਤੋਂ "ਅਸ਼ਰਫਉਲ ਮਖ਼ਲੂਕਾਤ" ਹੈ। ਭਾਵ ਖੁਦਾ ਦੀ ਸਾਰੀ ਪੈਦਾ ਕੀਤੀ ਖੁਦਾਈ ਵਿਚੋਂ ਸਭ ਤੋਂ ਉੱਚਾ ਦਰਜਾ ਰਖਦਾ

ਹੈ। ਪਰ ਉੱਚਾ (ਬੁਲੰਦ) ਤਾਂ ਤਦੇ ਕਿਹਾ ਜਾ ਸਕੇਗਾ (ਜੋ ਕੰਮ ਵੀ ਉਚੇ ਸੁਚੇ (ਬੁਲੰਦ) ਪਾਇ ਦੇ ਕਰੇ। ? ਅਗਰ ਸੁਭਾਉ ਪਸ਼ੂਆਂ ਦਾ ਬਨਾਕੇ ਕੰਮ ਨੀਚ ਤਰ੍ਹਾਂ ਦੇ ਕਰੇ ਤਾਂ ਮਰ ਕੇ ਪਸ਼ੂ ਸੁਭਾਉ ਵਾਲੀ ਰੂਹ ਨੂੰ ਪ੍ਰਮਾਤਮਾ ਪਸ਼ੂ ਸ਼ਰੀਰ ਦੇਕੇ ਕਰਮ ਫਲ ਭੁਗਤਾਏਗਾ।

ਸ੍ਰੀਬਾਬਾ ਜੀ ਨੇ ਇਸ ਉਤਰ ਨਾਲ ਇਸਨੂੰ ਨਿਰੁਤਰ ਕਰ ਦਿਤਾ ਸੀ। ਪਰ ਬਾਦਸ਼ਾਹ ਨੇ ਗਲ ਦਾ ਰੁਖ ਬਦਲ ਕੇ ਅਪਣੀ ਅਸਲ ਮਨਸ਼ਾ ਨੂੰ ਵਿਸਥਾਰ ਨਾਲ ਪ੍ਰਗਟ ਕੀਤਾ। ਕਿ ਗੁਰੂ ਅਰਜਨ ਦੇਵ ਨੇ ਆਪ ਦੇ ਪਿਤਾ ਜੀ ਦੀ ਗੱਦੀ ਦੀ ਰਵਾਇਤਾਂ ਨੂੰ ਛੱਡਕੇ ਕੁਝ ਐਸਾ ਰਸਤਾ ਅਪਣਾਇਆ ਸੀ-ਜਿਸ ਨਾਲ ਇਸਲਾਮੀਅਤ ਨੂੰ ਨੁਕਸਾਨ ਪੁੱਜਣ ਦਾ ਡਰ ਸੀ। ਜੋ ਮੇਰੇ ਥੀਂ ਸਹਾਰਨਾ ਔਖਾ ਸੀ। ਤੇ ਉਸਨੂੰ ਮੌਤ ਦੀ ਸਜਾ ਦਿੱਤੀ ਗਈ। ਫੇਰ ਖਿਆਲ ਸੀ ਕਿ ਇਸਦਾ ਅਸਰ ਉਸਦੇ ਫਰਜ਼ੰਦ ਉਤੇ ਜ਼ਰੂਰ ਪਏਗਾ ਤੇ ਉਹ ਮੁੜ "ਗੁਰੂ ਨਾਨਕ" ਜੀ ਦਾ ਫਕੀਰੀ ਰਸਤਾ ਅਖਤਿਆਰ ਕਰੇਗਾ। ਪਰ ਉਹਨੇ ਤਾਂ ਹੱਦ ਮੁਕਾ ਦਿੱਤੀ। ਜਿੱਥੇ ਪੀਰਾਨ ਪੀਰ ਗੁਰੂ ਨਾਨਕ ਜੀ ਨੇ ਦੁਨੀਆਂ ਨੂੰ ਮਾਰਫਤ ਸਿਖਾਈ ਉਥੇ ਉਨ੍ਹਾਂ ਦੀ ਮੁਕੱਦਸ ਗੱਦੀ ਨੂੰ ਹਰਿਗੋਬਿੰਦ ਨੇ ਜਵਾਨੀ ਦੇ ਜੋਸ਼ ਵਿੱਚ ਤਖਤ ਰਚਕੇ "ਅਕਾਲ ਤਖਤ" ਦੇ ਨਾਮ ਨਾਲ ਬਦਲ ਦਿੱਤਾ ਹੈ, ਤੇ ਮਾਲਾਂ ਦੀ ਥਾਂ ਤਲਵਾਰਾਂ ਢਾਲਾਂ ਅਤੇ ਨੇਜ਼ਿਆਂ ਨਾਲ ਸ਼ਿਕਾਰ ਖਿਡਾਣੇ ਸ਼ੁਰੂ ਕਰ ਦਿਤੇ। ਜੋ ਲਾਹੌਰ ਦੇ ਨੇੜੇ ੨੫ ਕੋਹਾਂ ਦੀ ਵਿੱਥ ਉਤੇ ਇਹ ਕੁਝ ਹੁੰਦਾ ਵੇਖਕੇ ਸਹਾਰਨਾਂ ਮੁਸ਼ਕਲ ਸੀ। ਅਸੀ ਉਹਨੂੰ ਉਹਦੇ ਪਿਤਾ ਜਿਤਨੀ ਸਜ਼ਾ ਨਹੀਂ ਦਿਤੀ ਕਿ ਸੋਹਣਾ ਜਵਾਨ ਸੀ। ਨਜ਼ਰਬੰਦ ਕਰਾ ਦਿਤਾ ਹੈ ਕਿ ਰਾਹੇ ਰਾਸਤ ਪਰ ਆਉਣ ਤੇ ਛਡ ਦਿਆਂਗੇ। ਇਹ ਗੱਦੀ ਦਰ ਅਸਲ ਆਪ ਜੀ ਦੀ ਹੈ। ਆਪ ਸੰਭਾਲੋ! ਹਰ ਤਰ੍ਹਾਂ ਵੱਡੇ ਹੋ! ਮੇਰੀ ਹਕੂਮਤ ਆਪ ਨਾਲ ਸਹਿਮਤ ਰਹੇਗੀ।

ਬਾਬਾ ਸ੍ਰੀਚੰਦ ਜੀ ਨੂੰ ਕਰਾਮਾਤੀ ਫਕੀਰ ਜਾਣਕੇ ਬਾਦਸਾਹ

ਨੇ ਚਤਰਾਈ ਨਾਲ ਅਪਣਾ ਹਮਖਿਆਲ ਬਨਾਣ ਦਾ ਯਤਣ ਕੀਤਾ ਸੀ। ਪਰ ਬਾਬਾ ਜੀ ਉਸਨੂੰ ਚੰਗੀ ਤਰਾਂ ਸਮਝਦੇ ਸਨ। ਆਪ ਉਤੇ ਇਨ੍ਹਾਂ ਗੱਲਾਂ ਦਾ ਕੋਈ ਅਸਰ ਨਾਂ ਹੋਇਆ। ਸਗੋਂ ਪਿਆਰ ਨਾਲ ਸਮਝਾਇਆ ਐਹ ਬਾਦਸ਼ਾਹ ! ਤੈਨੂੰ ਭੁਲੇਖੇ ਵਿੱਚ ਪਾਇਆ ਗਿਆ ਹੈ। ਕਿ ਗੁਰੂ ਅਰਜਨ ਦੇਵ ਇਸਲਾਮ ਲਈ ਖਤਰਨਾਕ ਸਨ। ਇਸਲਾਮੀਅਤ ਨੂੰ ਆਪ ਤੋਂ ਵਧਕੇ ਤੁਹਾਡੇ ਪੀਰ ਹਜ਼ਰਤ ਮੀਆਂ ਮੀਰ ਜਾਣਦੇ ਹਨ। ਤੇ ਹਜ਼ਰਤ ਉਨ੍ਹਾਂ ਨੂੰ ਵੀ ਜਾਣਦੇ ਸਨ। ਕਿ ਉਹ ਕਿਤਨੇ ਨੇਕ ਦਿਲ ਇਨਸਾਨ ਸਨ। ਖੁਦਾ ਸਿਨਾਸ਼ ਅਤੇ ਫਕੀਰ ਦੋਸਤ ਸਨ। ਫੇਰ ਹਜ਼ਰਤ ਮੀਆਂਮੀਰ ਵਿੱਚ ਕੋਈ ਇਸਲਾਮ ਦੀ ਸੱਚੀ ਸਮਝ ਹੈ ਤਦੇ ਉਹ ਆਪ ਜੀ ਦੇ ਸ਼ਾਹੀ ਘਰਾਨੇ ਦੇ ਪੀਰ ਮੰਨੇ ਜ਼ਾਂਦੇ ਹਨ। ਇਸੇ ਤਰ੍ਹਾਂ ਆਪ ਤੋਂ ਵਧੀਕ ਪੀਰ ਮੀਆਂ ਮੀਰ ਨੂੰ ਗੁਰੂ ਅਰਜਨ ਦੇਵ ਨੇ ਜਾਣਿਆ ਸੀ। ਤੱਦੇ ਉਨ੍ਹਾਂ ਨੇ ਅਪਣੇ ਸਭ ਤੋਂ ਵਡੇ ਤੀਰਥ ਵਿੱਚ ਦੇ "ਹਰੀ ਮੰਦਰ" ਦੀ ਨੀਂਵ ਪੀਰ ਜੀ ਦੇ ਦਸਤੇ ਮੁਬਾਰਕ ਥੀਂ ਰਖਾਈ ਸੀ। ਕੀ ਇਹ ਲੁੱਕੀ ਛਿੱਪੀ ਗੱਲ ਹੈ ? ਤੇ ਹਜ਼ਰਤ ਨੇ ਤੁਸਾਨੂੰ ਕਦੀ ਨਹੀਂ ਦਸਿਆ ਸੀ ?

ਐਹ ਬਾਦਸ਼ਾਹ ਜਹਾਂਗੀਰ ! ਸਾਨੂੰ ਤੁਸਾਡੇ ਆਪਣੇ ਹੀ ਜ਼ਿੰਮੇਦਾਰਾਂ ਨੇ ਭੁਲੇਖੇ ਵਿੱਚ ਪਾਕੇ ਤੁਸਾਡੇ ਪਾਸੋਂ ਇਕ ਮਹਾਨ ਪਾਪ ਕਰਾਇਆ ਹੈ* ਕੀ ਤੁਸਾਨੂੰ ਅੱਜ ਤੀਕ ਕਿਸੇ ਨੇ ਇਹ ਨਹੀਂ ਦਸਿਆ ਕਿ ਵੱਡੇ ਪੁੱਤਰ ਨੂੰ ਨਾਲਾਇਕ ਜਾਣਕੇ ਗੁਰੂ ਰਾਮਦਾਸ ਨੇ ਛੋਟੇ ਨੂੰ ਗੱਦੀ ਦਿੱਤੀ। ਜਿਸਤੇ ਪ੍ਰਿਥੀਆ ਵੀ ਗੁਰੂ ਅਰਜਨਦੇਵ ਦਾ ਵੈਰੀ ਬਣ ਗਿਆ ਤੇ ਪੇਸ਼ ਨ ਜਾਂਦੀ ਵੇਖਕੇ ਦਾਉ ਲਭਦਾ ਸੀ ! ਤੁਸਾਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਤੁਸਾਡੇ ਇਸ ਦੀਵਾਨ ਚੰਦੂਲਾਲ ਦੀ ਧੀ ਦਾ ਨਾਤਾ ਆਪਣੇ ਹਰਿਗੋਬਿੰਦ ਲਈ ਮੰਨਿਆ ਹੋਇਆ ਜੋ ਗੁਰੂ

---

*ਵੇਖੋ–ਸ੍ਰੀਚੰਦ ਪ੍ਰਕਾਸ਼–ਧਿਆਏ ੬੯

ਗੁਰੂ ਅਰਜਨ ਜੀ ਨੇ ਮੋੜ ਦਿਤਾ ਸੀ। ਇਸ ਵਿੱਚ ਕਸੂਰ ਚੰਦੂਲਾਲ ਦਾ ਆਪਣਾ ਸੀ। ਕਿ ਇਸਨੇ ਮੇਰੇ ਪਿਤਾ ਦੀ ਗੱਦੀ ਨੂੰ "ਨੀਵੀਂ ਮੋਰੀ ਤੇ ਅਪਣੇ ਆਪਨੂੰ ਉਚਾ ਚੁਬਾਰਾ ਕਹਿਆ ਸੀ। ਜਿਸਤੇ ਹੰਕਾਰੀ ਦਾ ਨਾਤਾ ਛਡਿਆ ਗਿਆ। ਫੇਰ ਗੁਰੂ ਪਾਸੋਂ ਮੁਆਫੀ ਮੰਗ ਲੈਂਦਾ ਤਦ ਵੀ ਹੋਰ ਗਲ ਸੀ ਪਰ ਇਹ ਅਕੜਿਆ ਹੀ ਰਿਹਾ ਤੇ ਉਹ "ਗੁਰੂ ਨਾਨਕ ਨਾਮ" ਦੀ ਹੀਨਤਾ ਨੂੰ ਸਹਿ ਨਹੀ ਸਕੇ ਸਨ। ਗਲ ਇਵੇਂ ਤੋੜ ਨ ਚੜ੍ਹੀ ਸੀ!

ਸ੍ਰੀਬਾਬਾ ਜੀ ਨੇ ਫੁਰਮਾਇਆ- ਕਿ ਚੰਦੂ ਲਾਲ ਵੀ ਸ਼ਾਇਦ' ਨਿੱਵ ਜਾਂਦਾ ਤੇ ਅਪਣੀ ਕਹੀ ਤੇ ਪਸਚਾਤਾਪ ਕਰਦਾ। ਪਰ ਪ੍ਰਿਥੀਚੰਦ ਵਾਸਤੇ ਫਿਰ ਅਪਣਾ ਵੈਰ ਕੱਢਣ ਨੂੰ ਕੋਈ ਰਾਹ ਨਹੀਂ ਸੀ ਰਿਹਾ। ਉਹਨੇ ਦਿੱਲੀ ਜਾਕੇ ਇਸ ਚੰਦੂਲਾਲ ਨੂੰ ਵੀ ਆਪਣਾ ਸਾਥੀ ਬਣਾਇਆ ਤੇ ਗੱਦੀ ਉਤੇ ਆਪਣਾ ਜੱਦੀ ਹੱਕ ਦਸ ਦਸਾ ਕੇ ਗੁਰੂ ਜੀ ਨੂੰ ਆਪ ਸਾਹਮਣੇ ਝੂਠਾ ਤੇ ਇਸਲਾਮ ਦੇ ਖਿਲਾਫ ਦਸਦੇ ਰਹੇ ਅਤੇ ਆਪਣਾ ੨ ਬਦਲਾ ਲੈਣ ਦੇ ਖਿਆਲ ਨਾਲ ਝੂਠ ਮੂਠ ਇਹ ਆਖਕੇ ਆਪਦੇ ਕੰਨ ਭਰਦੇ ਰਹੇ ਕਿ ਅਰਜਨ ਦੇਵ ਨੇ ਜਿਥੇ ਹਿੰਦੂ ਸਿੱਧਾਂਤਾਂ ਥੀਂ ਵੱਖਰਾ ਗ੍ਰੰਥ ਰਚਿ ਲਿਆ ਹੈ। ਉਥੇ ਮੁਸਲਮਾਨਾਂ ਨੂੰ ਵੀ ਸ਼ਰੀਅਤ ਵਲੋਂ ਭਰਮਾਂਦਾ ਹੈ। ਅਗਰ ਦੀਵਾਨ ਚੰਦੂਲਾਲ ਇਸ ਹੱਦ ਤਕ ਆਪ ਨੂੰ ਗੁਮਰਾਹ ਨ ਕਰਦਾ ਤੇ ਆਪਣੇ ਮੁਸਲਮਾਨ ਸਾਥੀਆਂ ਰਾਹੀ ਆਪਦੇ ਕੰਨ੍ਹੇ ਨਾ ਭਰਦਾ ਤਾਂ ਤੁਸੀ ਗੁਰੂ ਅਰਜਨ ਦੇਵ ਨੂੰ ਇਤਨੀ ਸ਼ਖਤ ਸਜ਼ਾ ਦਾ ਹੁਕਮ ਦੇਕੇ ਮੁਰੰਤਜ਼ਾ ਖ਼ਾਨ ਦੇ ਹਵਾਲੇ ਨ ਕਰਦੇ ਜਿਸ ਨੇ ਕਿ ਫੇਰ ਚੰਦੂ ਲਾਲ ਦੇ ਹਵਾਲੇ ਕਰ ਦਿਤਾ ਸੀ।

ਬਾਬਾ ਸ੍ਰੀ ਚੰਦ ਜੀ ਨੇ ਇਹਨੂੰ ਦਸਿਆ ਕਿ ਹਰਿਗੋਬਿੰਦ ਜੀ ਨੂੰ ਗੁਆਲੀਅਰ ਕਿਲ੍ਹੇ ਵਿੱਚ ਬੰਦ ਕਰਵਾ ਦੇਣਾ ਵੀ ਇਸੇ ਹੀ ਕੁਟਲ ਦੀਵਾਨ ਚੰਦੂਲਾਲ ਦੀ ਚਾਲ ਹੈ। ਵਰਨਾਂ ਸਾਡਾ ਘਰਾਣ

ਬੇਦੀਆਂ ਤੇ ਸੋਢੀਆਂ ਦਾ ਛੱਤ੍ਰੀ ਰਘੁਵੰਸੀ ਘਰਾਣਾ ਹੈ । ਅਸੀ ਫਕੀਰ ਵੀ ਪਾਤਸ਼ਾਹ ਤੇ ਪਾਤਸ਼ਾਹ ਹੋਕੇ ਵੀ ਫਕੀਰ ਹਾ । ਸਾਡੇ ਪਿਤਾ ਨੇ ਫਕੀਰੀ ਕੀਤੀ । ਉਹ ਫਕੀਰੀ ਫੇਰ ਮੈਨੂੰ ਦਿੱਤੀ । ਉਧਰ "ਗੁਰੂ ਅੰਗਦ" ਜੀ ਨੂੰ ਗੁਰੂ ਗੱਦੀ ਦਿਤੀ । ਇਸ ਤਰ੍ਹਾਂ ਨਾਲ ਚਲਦੀ ਉਨ੍ਹਾਂ ਦੀ ਗੱਦੀ ਦਾ ਗੱਦੀ ਨਸ਼ੀਨ-ਗੁਰੂ ਹਰਿਗੋਬਿੰਦ ! ਅਗਰ ਕਲਗੀ ਸਜਾਕੇ ਬਹਿੰਦਾ ਯਾ ਸ਼ਕਾਰ ਖੇਡਦਾ ਖਿਡਾਂਦਾ ਹੈ ਤਾਂ ਸਰਕਾਰ ਦਰਬਾਰ ਨੂੰ ਕੀ ਨੁਕਸਾਨ ਹੈ ? ਸਾਡੇ ਵੱਡੇ ਵਡੇਰੇ ਤੀਰ ਕਮਾਨਾਂ ਨਾਲ ਸ਼ਕਾਰ ਖੇਡਦੇ ਰਹੇ । ਸ੍ਰੀਰਾਮਚੰਦ ਰਾਜ ਭਾਗ ਛਡਕੇ ਬਨਬਾਸ ਚਲੇ ਗਏ ਪਰ ਤੀਰ ਕਮਾਨ ਨਾਲੇ ਲੈ ਗਏ ਸਨ । ਇਹ ਤਾਂ ਸਾਡੀ ਵਾਦੀ ਚਲੀ ਆਉਂਦੀ ਹੈ ।

ਸ੍ਰੀਬਾਬਾ ਜੀ ਨੇ ਫੇਰ ਆਖਿਆ'-ਕਿ "ਹਰਿਗੋਬਿੰਦ" ਚਿੜੀਆਂ ਘੁਘੀਆਂ ਨੂੰ ਨਹੀਂ ਸੀ ਮਾਰਦਾ । ਉਹ ਸਗੋਂ ਖੂੰਨਖਾਰ ਜੰਗਲੀ ਜਾਨਵਰਾਂ ਨੂੰ ਮਾਰਕੇ ਗ੍ਰੀਬ' ਪੇਂਡੂਆਂ ਦੀ ਫਸਲਾਂ ਤੇ ਪਸ਼ੂਆਂ ਨੂੰ ਬਚਾਂਦਾ ਸੀ । ਇਹ ਉਸਦੀ ਲੋਕਾਂ ਨਾਲ ਭਲਾਈ ਤੇ ਜਵਾਨੀ ਦਾ ਸ਼ੌਕ ਸੀ । ਅਤੇ ਇਸ ਪਾਸੇ ਲਗਿਆਂ ਉਸਨੂੰ ਪਿਤਾ ਦਾ ਦੁਖ ਵੀ ਭੁੱਲ ਜਾਣਾਂ ਸੀ ਪਰ ਆਪ ਸਰਕਾਰ ਨੂੰ ਗੁਮਰਾਹ ਕਰਕੇ ਹਰਗੋਬਿੰਦ ਨਾਲ ਵੀ ਧੱਕਾ ਕਰਾਇਆ ਗਿਆ । ਜਿਸ ਕਾਰਨ ਉਨ੍ਹਾਂ ਦੇ ਸਿਖ ਸੇਵਕ ਪੰਜਾਬ ਦੀ ਹਿੰਦੂ ਪਰਜਾ ਆਪ ਨੂੰ ਰਾਜ ਪਿਤਾ ਜਾਣਨ ਦੀ ਬਜਾਏ ਦੁਸ਼ਮਨ ਅਨਭਵ ਕਰਦੀ ਹੈ । ਐਹ ਬਾਦਸ਼ਾਹ! ਆਪ ਸੋਚੀਏ ਤਾਂ ਸਹੀ ! ਕਿ ਇਕ ਫਕੀਰ ਘਰਾਣਾ ਜਿਸਦੇ ਪਾਸ ਕੋਈ ਫੌਜ ਨਹੀਂ ਖਜਾਨਾ ਨਹੀਂ ਹੈ । ਫੇਰ ਜਿਸ ਘਰਾਣੇ ਦੇ ਲੰਗਰ ਨੂੰ ਸਾਰਿਆਂ ਲਈ ਖੁੱਲ੍ਹਾਂ ਤੇ ਸਾਂਝਾ ਜਾਣਕੇ ਆਪਦੇ "ਪਿਤਾ" 'ਅਕਬਰ ਬਾਦਸ਼ਾਹ' ਨੇ ਚੌਰਾਸੀ ਪਿੰਡਾਂ ਦਾ ਪਰਗਣਾਂ ਦਿੱਤਾ ਹੋਵੇ? ਉਹ ਘਰਾਣਾਂ ਜੁਲਮ ਦੇ ਖਿਲਾਫ ਬੋਲੇ ਤਾਂ ਬੋਲੇ ਪਰ ਇਸਲਾਮੀਅਤ ਦੇ ਖਿਲਾਫ ਕਦੀ ਨਹੀ ਬੋਲ ਸਕਦਾ ।

ਸ੍ਰੀਬਾਬਾ ਜੀ ਨੇ ਦਸਿਆ—ਇਹ ਉਹੀ ਚੁਰਾਸੀ ਪਿੰਡਾਂ ਦਾ ਪਰਗਣਾਂ ਹੈ, ਜਿਸ ਵਿੱਚ ਸ੍ਰੀ ਅੰਮ੍ਰਿਤਸਰ ਨਗਰ ਤੇ ਸਰੋਵਰ ਹੈ, ਜਿਵੇਂ ਅਸੀ ਖੁਸ਼ ਹਾਂ ਕਿ ਸਾਡੇ ਪਿਤਾ ਦੀ ਦਿੱਤੀ ਗੱਦੀ ਨੂੰ ਪਿਛਲੇ ਗੁਰਾਂ ਨੇ ਚਾਰ ਚੰਨ ਲਾਏ ਹਨ, ਤਿਵੇਂ ਤੁਸਾਨੂੰ ਸਗੋਂ ਖੁਸ਼ ਹੋਣਾ ਚਾਹੀਦਾ ਸੀ ਕਿ ਤੁਸਾਡੇ ਬਜ਼ੁਰਗ ਪਿਤਾ ਵਲੋਂ ਦਿਤੀ ਭੁਏਂ ਨੂੰ ਸੋਹਣਾਂ ਅ ਬਦ ਕਰਕੇ ਸਕਾਰਥ ਕੀਤਾ ਗਿਆ ਹੈ । ਪਰ ਤੁਸਾਨੂੰ ਗੁਮਰਾਹ ਕਰਕੇ ਭਾਰੀ ਗੁਨਾਹ ਕਰਾਇਆ,ਗਿਆ ਅਤੇ ਗੁਰੂ ਹਰਿਗੋਬਿੰਦ ਉਤੇ ਵੀ ਜ਼ੁਲਮ ਢਾਹਿਆ ਗਿਆ ।* ਹੁਣ ਵੀ ਆਪ ਅਪਣੇ ਪੀਰ ਅਤੇ ਵਜ਼ੀਰ ਵਜ਼ੀਰਖਾਂ ਪਾਸੋਂ ਪੁਛਕੇ ਗੁਰੂ ਪਾਸੋਂ ਵੀ ਪੂਰਾ ਹਾਲ ਸੁਣੀਏ ਤੇ ਇਨਸਾਫ ਕਰੀਏ । ਫੇਰ ਸਵੇਰ ਦੇ ਭੁਲੇ ਵਾਂਗੂੰ ਸ਼ਾਮ ਨੂੰ ਘਰ ਆਏ ਤਾਂ ਭੁੱਲਾ ਨਹੀਂ ਜਾਣੀਦਾ । ਤਿਵੇਂ ਆਪ ਸਿਰੋਂ ਵੀ ਭਾਰ ਉਤਰੇਗਾ । ਬਾਕੀ ਸਾਡੇ ਗੱਦੀ ਸੰਭਾਲਣ ਦੀ ਗਲ ਦਾ ਇਹ ਉਤਰ ਹੈ ! ਕਿ ਉਹ ਗੱਦੀ ਵੀ ਸਾਡੀ ਤੇ ਹਰਿਗੋਬਿੰਦ ਵੀ ਸਾਡਾ ਹੈ। ਅਸੀ ਤੇ ਉਹ ਕੋਈ ਦੋ ਨਹੀਂ ਹਾਂ ।

ਇਉਂ ਆਖਕੇ ਬਾਬਾ ਜੀ ਚੱਲਣ ਨੂੰ ਤਿਆਰ ਹੋਇ । ਤਦ ਬਾਦਸ਼ਾਹ ਨੇ ਧੰਨਵਾਦ ਵਜੋਂ (ਪਖੋਕੇ ੧ ਠੇਠਰਕੇ ੨ ਨਾਨਕ ਚੱਕ ੩ ਕਰਤਾਰਪੁਰ ੪ ਅਤੇ ਬਾਰਠ ੫) ਪੰਜ ਪਿੰਡਾਂ ਵੀ ਮੁਆਫੀ ਤੇ ਮਾਲਕੀ ਦਾ ਪਟਾ ਪੇਸ਼ ਕਰਕੇ ਖਿਮਾਂ ਚਾਹੀ ਕਿ ਆਪ ਨੂੰ ਇਥੇ ਬੁਲਾਕੇ ਭਾਰੀ ਖੇਚਲ ਦਿਤੀ ਹੈ ਸ੍ਰੀਬਾਬਾ ਜੀ ਨੇ ਫੁਰਮਾਇਆ ਕਿ ਅਸੀ ਤਾਂ ਵਿਰਕਤ ਹਾਂ । ਕਿਸੇ ਚੀਜ਼ ਦੀ ਲੋੜ ਨਹੀਂ । ਪਰ ਤੁਸੀ ਜੇਕਰ ਆਪਣੇ ਲਈ ਕੋਈ ਸਵਾਬ ਜਾਣਦੇ ਤੇ ਆਪਣੇ ਪਿਤਾ ਵਾਂਗੂੰ ਸਭ ਦੇ ਸਾਂਝੇ ਲੰਗਰ ਵਾਸਤੇ ਕੁਝ ਦੇਣਾ ਚਾਹੋ ਤਾਂ ਧਰਮਚੰਦ ਪਾਸ ਕਰਤਾਰਪੁਰ ਭਿਜਵਾ ਦਿਉ । ਬਾਦਸ਼ਾਹ ਨੇ ਐਸਾ ਹੀ ਕੀਤਾ, ਤੇ ਹੋਰ

*ਵੇਖੋ ਸ੍ਰੀ ਗੁਰ ਪ੍ਰਤਾਪ ਸੂਰਜ ਅਧਿਆਇ ੬੯

ਵੀ ਤੁਹਫਿਆਂ ਸਣੇ ਇਹ ਪਟਾ ਕਰਤਾਰ ਪੁਰ ਭਿਜਵਾਇਆ ਗਿਆ। ਬਾਦਸ਼ਾਹ ਨੇ ਇਥੋਂ ਮੁੜ ਦਿੱਲੀ ਵੱਲ ਨੂੰ ਕੂਚਕੀਤਾ, ਅਤੇ ਬਾਬਾ ਸਿਰੀਚੰਦ ਸ੍ਰੀ ਕਰਤਾਰਪੁਰ ਨੂੰ ਪਧਾਰੇ ।

## ਨੋਟ

ਇਥੇ ਇਹ ਦੱਸ ਦੇਣਾਂ ਵੀ ਜ਼ਰੂਰੀ ਹੈ ਕਿ ਭਰੀ ਰਾਜ ਸਭਾ ਵਿਚ ਆਪਣੀ ਬਾਬਤ ਦੀਵਾਨ ਚੰਦੂ ਨੇ ਜੋ ਕੁਝ ਸੁਣਿਆ ਇਸਨੂੰ ਆਪਣਾ ਆਦ ਅੰਤ ਦਿਸ ਪਿਆ ਸੀ। ਕੋਈ ਉਤਰਨ ਦੇ ਸਕਿਆ ਤੇ ਸਿਰ ਨਿਵਾਕੇ ਝੂਰਦਾ ਹੋਇਆ ਜ਼ਮੀਨ ਨੂੰ ਖੋਤਰ ਦਾ ਰਿਹਾ। ਪਰ ਬਾਦਸ਼ਾਹ ਨੇ ਜੋ ਪਹਿਲੇ ਹੀ ਬਾਬਾ ਜੀ ਤੋਂ ਕਰਮ ਫਲ ਦਾ ਨਿਰਣਾ ਸੁਣ ਲਿਆ ਸੀ ਉਹਨੂੰ ਸੋਚਦਾ ਤੇ ਅਪਣੀ ਗੁਮਰਾਹੀ ਉਤੇ ਪਛੋਤਾਂਦਾ ਹੋਇਆ ਬੁਖਾਰ ਨਾਲੋਂ ਵੱਧੀਕ ਕੰਬਦਾ ਦਿੱਲੀ ਨੂੰ ਜਾ ਰਿਹਾ ਸੀ। ਇਹਨੂੰ ਦਿਸ ਰਿਹਾ ਸੀ ਕਿ ਜਿਵੇਂ ਮੇਰੇ ਅਦਲ ਇਨਸਾਫ ਦੀਆਂ ਮੇਰੇ ਸਾਹਮਣੇ ਆਕੇ ਲੋਕੀ ਵਾਰਾਂ ਗਾਂਦੇ ਹਨ ਉਥੇ ਮੇਰੇ ਗੁਮਰਾਹੀ ਵਿੱਚ ਕੀਤੇ ਜ਼ੁਲਮਾਂ ਨੂੰ ਵੀ ਨਹੀਂ ਵਿਸਾਰਨ ਗੇ। ਇਸਨੂੰ ਹੁਣ ਅਪਣੇ ਵਜ਼ੀਰ ਵਜ਼ੀਰ ਖ਼ਾਂ) ਤੇ ਪੀਰ ਮੀਆਂ ਮੀਰ ਪਾਸੋਂ ਵੀ ਸਚ ੨ ਸੁਣਕੇ ਇਕੋ ਗੱਲ ਸੁੱਝਦੀ ਸੀ ਕਿ ਗੁਰੂ ਹਰਿਗੋਬਿੰਦ ਸਾਹਿਬ ਨੂੰ ਅਜ਼ਾਦ ਕਰਕੇ ਉਨ੍ਹਾਂ ਪਾਸੋਂ ਮੁਆਫੀ ਮੰਗੇ, ਅਤੇ ਅਸਲ ਪਾਪੀ ਚੰਦੂ ਦੁਸ਼ਟ ਨੂੰ ਓਨ੍ਹਾਂ ਦੇ ਹਵਾਲੇ ਕਰਕੇ ਆਪਣੇ ਗੁਨਾਹਾਂ ਦੇ ਭਾਰ ਨੂੰ ਕੁਝ ਹੌਲਾ ਕਰੇ।

ਜਹ ਗੀਰ ਨੇ ਐਸਾ ਹੀ ਕੀਤਾ। ਇਸ ਨੇ ਰਿਹਾਈ ਦਾ ਹੁਕਮ ਭੇਜਕੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਦਿਲੀ ਆਕੇ ਮਿਲਣ ਨੂੰ ਬੇਨਤੀ ਕੀਤੀ, ਪਰ ਗੁਰੂ ਜੀ ਤਦ ਤੀਕ ਕਿਲ੍ਹੇ ਗੁਆਲੀਅਰ ਥੀਂ ਬਾਹਿਰ ਆਵਣਾ ਨਹੀਂ ਮੰਨਿਆ ਜਦ ਤੀਕ ਪਹਿਲੇ ਦੇ ਕੈਦ ਕੀਤੇ ਪਰ ਰਾਜੇ ਵੀ ਸਾਰੇ ਨ ਛਡ ਦਿੱਤੇ ਗਏ। ਗੁਰੂ ਜੀ ਦਿੱਲੀ ਆਕੇ

ਸੰਮਤ ੧੬੬੯ ਜੇਠ ੩ ਨੂੰ ਬਾਦਸ਼ਾਹ ਨਾਲ ਮਿਲੇ ਇਸਨੇ ਬਾਬਾ ਸ੍ਰੀਚੰਦ ਜੀ ਪਾਸੋਂ ਸਮਝੀ ਸਾਰੀ ਗੱਲ ਗੁਰੂ ਜੀ ਨੂੰ ਸੁਣਾਈ ਤੇ ਉਨ੍ਹਾਂ ਪਾਸੋਂ ਵੀ ਸਭ ਕੁਝ ਨਿਰਨੇ ਨਾਲ ਸੁਣਿਕੇ ਚੰਦੂ ਦੁਸ਼ਟ ਨੂੰ ਇਨ੍ਹਾਂ ਸ਼ਬਦਾਂ ਨਾਲ ਗੁਰੂ ਜੀ ਦੇ ਹਵਾਲੇ ਕਰ ਦਿਤਾ।

ਕਰਹੁ ਸੰਘਾਰਨ ਬਦਲਾ ਲੀਜੈ। ਕਰਯੋ ਕੁਕਰਮ ਤਥਾ ਫਲ ਦੀਜੈ।
ਸੂਰਜ ਪ੍ਰਕਾਸ਼ ਰਾਸ ੫ ਅੰਸੂ ੩

# ਗੁਰੂ ਹਰਿਗੋਬਿੰਦ ਜੀ ਬਾਬਾ ਸ੍ਰੀਚੰਦ ਜੀ ਦੇ ਦਰਸ਼ਨ ਨੂੰ

ਬਾਦਸ਼ਾਹ ਜਹਾਂਗੀਰ ਨੇ ਬੜੇ ਅਦਬ ਸਤਿਕਾਰ ਨਾਲ ਗੁਰੂ ਜੀ ਨੂੰ ਦਿੱਲੀ ਥੀਂ ਵਿਦਾ ਕੀਤਾ। ਤੋਰਨ ਵੇਲੇ ਇਹ ਇਕਰਾਰ ਵੀ ਲਿਆ ਕਿ ਮੇਰੇ ਕਦੀ ਯਾਦ ਕਰਣ ਤੇ ਫੇਰ ਵੀ ਦਰਸ਼ਣ ਦੇਣੇ। ਅਤੇ ਸੈਰ ਕਰਦੇ ੨ ਕਦੀ ਗਰਮੀਆਂ ਦੇ ਦਿਨ ਕਸ਼ਮੀਰ ਚੱਲ ਬਿਤਾਣੇ ਹਨ। ਗੁਰੂ ਜੀ ਨੇ ਮਨਜ਼ੂਰ ਕੀਤਾ ਤੇ ਦਿੱਲੀ ਥੀਂ ਪੰਜਾਬ ਵੱਲ ਨੂੰ ਚਾਲੇ ਪਾ ਦਿਤੇ।

ਅਗੇ ਖਬਰਾਂ ਹੋ ਚੁਕੀਆਂ ਸਨ। ਲਗ ਭਗ ਪੰਜ ਮਹੀਨੇ ਰਾਹ ਦੀਆਂ ਸੰਗਤਾਂ ਦੇ ਪ੍ਰੇਮ ਵਸੀ ਉਨ੍ਹਾਂ ਨੂੰ ਤਾਰਦੇ ਜਦੋਂ ਆਪ ਲਾਹੌਰ ਆਏ ਤਾਂ ਗੁਰੂ ਜੀ ਦਾ ਸੰਗਤਾਂ ਵਲੋਂ ਭਾਰੀ ਸਵਾਗਤ ਤੇ ਸਤਿਕਾਰ ਕੀਤਾ ਗਿਆ। ਨਾਲ ਹੀ ਗੁਰੂ ਜੀ ਤੋਂ ਉਹਲੇ ੨ ਦੁਸ਼ਟ ਚੰਦੂ ਦੇ ਨੱਕ ਵਿੱਚ ਨਕੇਲ ਪਾਕੇ ਸਿਖਾਂ ਨੇ ਉਹਨੂੰ ਲਾਹੌਰ ਦੀ ਗਲੀਆਂ ਵਿੱਚ ਧੂਹ ਧੂਹਕੇ ਮਾਰਿਆ ਤੇ ਕਰਣੀ ਦਾ ਫਲ ਚਖਾਇਆ। ਇਥੋਂ ਗੁਰੂ ਜੀ ਨੇ ਸ੍ਰੀ ਅੰਮ੍ਰਿਤਸਰ ਨੂੰ ਚਾਲੇ ਪਾਏ।

ਗੁਰੂ ਹਰਿਗੋਬਿੰਦ ਸਾਹਿਬ ਸੰਮਤ ੧੬੬੯ ਦੀ ਕਤਕ ਦੀਵਾਲੀ ਦੇ ਦਿਨ ਸ੍ਰੀ ਅੰਮ੍ਰਿਤਸਰ ਵਿਚ ਆਏ। ਚਿਰੀਂ ਵਿਛੁੰਨਿਆਂ

ਸੰਗਤਾਂ ਨੇ ਸ਼ੈਹਰ ਥੀਂ ਬਾਹਿਰ ਦੂਰ ਤੀਕ ਜਾਕੇ ਸ਼ਬਦ ਚੌਕੀ ਨਾਲ ਗੁਰੂ ਜੀ ਦਾ ਸਵਾਗਤ ਕੀਤਾ। ਦਰਸ਼ਨ ਪਾਏ ਤੇ ਫੁਲ ਵਰਸਾਏ ਅਤੇ ਰਾਤ ਵੇਲੇ ਦੀਪਮਾਲਾ ਜਗਾਕੇ ਸਾਰੇ ਸ਼ੈਹਰ ਨੂੰ ਜਗਮਗਾ ਦਿਤਾ।

ਗੁਰੂ ਜੀ ਢਾਈ ਸਾਲਾਂ ਪਿਛੋਂ ਮੁੜੇ ਸਨ। ਮੀਰੀ ਪੀਰੀ ਦੀਆਂ ਦੋਵੇਂ ਤਲਵਾਰਾਂ ਸਜਾ ਕੇ ਸਚਾ ਪਾਤਸ਼ਾਹ ਦੇ ਰੂਪ ਵਿਚ ਸ੍ਰੀ ਅਕਾਲ ਤਖਤ ਉਤੇ ਫੇਰ ਸੁਸ਼ੋਭਤ ਹੋਣ ਲਗੇ। ਸ਼ਬਦ ਕੀਰਤਨ ਥੀਂ ਵਖਰੇ ਢਾਢੀਆਂ ਪਾਸੋਂ ਸੂਰਮਿਆਂ ਦੀਆਂ ਵਾਰਾਂ ਵੀ ਸੁਣਦੇ। ਅਤੇ ਪਹਿਲੀ ਤਰ੍ਹਾਂ ਹੀ ਸ਼ਕਾਰ ਖੇਡਣ ਖਿਡਾਣ ਦੇ ਨਾਲ ਗਤਕੇ ਬਾਜੀ ਤੇ ਕੁਸ਼ਤੀਆਂ ਵੀ ਘੁਲਾਇਆ ਕਰਦੇ। ਸ੍ਰੀਅੰਮ੍ਰਿਤਸਰ ਆਇਆਂ ਨੂੰ ੧ ਸਾਲ ਹੋ ਚੁਕਾ ਸੀ। ਗੁਰੂ ਨਾਨਕ ਦੀ ਮੇਹਰ ਹੋਈ, ਆਪਦੇ ਗ੍ਰਿਹ ਸੰਮਤ ੧੬੭੦ ਦੀ ਕਤਕ ਪੂਰਨਮਾਸ਼ੀ ਨੂੰ ਵੀਰਵਾਰ ਦੇ ਦਿਨ ਜਗਤ ਮਾਤ ਦਮੋਦਰੀ ਜੀ ਦੇ ਉਦਰ ਤੋਂ ਸਾਹਿਬਜ਼ਾਦਾ ਟਿਕਾ (ਗੁਰ ਦਿਤਾ) ਜੀ ਦਾ ਜਨਮ ਹੋਇਆ ਫੇਰ ਦੋ ਸਾਲ ਪਿਛੋਂ ਸੰਮਤ ੧੬੭੨ ਵਿਚ ਇਸੇ ਮਾਤਾ ਦੀ ਕੁਖੋਂ ਬੀਬੀ ਵੀਰੋ ਜੀ ਜਨਮੇ। ਇਸੇ ਤਰ੍ਹਾਂ ਸਮੇ ੨ ਦੂਜੀ ਮਾਤਾ ਨਾਨਕੀ ਜੀ ਦੇ ਸ੍ਰੀ ਅਣੀ ਰਾਏ ਫੇਰ ਬਾਬਾ ਅਟਲ ਜੀ ਅਤੇ ਸ੍ਰੀ ਤੇਗ਼ਬਹਾਦਰ ਦਾ ਅਵਤਾਰ ਹੋਇਆ। ਤਿਵੇਂ ਹੀ ਮਾਤਾ ਮਰਵਾਹੀ (ਸ੍ਰੀਮਹਾਂ ਦੇਵੀ ਜੀ ਦੇ ਸ੍ਰੀ ਸੂਰਜ ਮਲ ਜੀ ਹੋਇ। ਇਤਨੇ ਸਾਲਾਂ ਦੇ ਅਰਸੇ ਵਿੱਚ ਬਾਦਸ਼ਾਹ ਦੇ ਨਾਲ ਕਸ਼ਮੀਰ ਵੀ ਗਏ ਤੇ ਹੋਰ ਵੀ ਕਈ ਥਾਂ ਤੇ ਪਧਾਰਦੇ ਰਹੇ।

ਗੁਰੂ ਜੀ ਦੇ ਉਕਤ ਸਾਹਿਬਜ਼ਾਦੇ ਤੇ ਇਨ੍ਹਾਂ ਦੀ ਭੈਣ ਵੀਰੋ ਜਿਵੇ ੨ ਵਡੇ ਹੁੰਦੇ ਗਏ। ਇਹ ਆਪੋ ਵਿੱਚ ਖੇਡਦੇ ਫਿਰਦੇ ਸਨ। ਇਨ੍ਹਾਂ ਵਿਚੋਂ ਟਿਕਾ ਗੁਰਦਿਤਾ ਜੀ ਜੋ ਅਜੇ ਮਸਾਂ ੧੧ ਸਾਲਾਂ ਦੇ ਸਨ। ਇਨ੍ਹਾਂ ਦੀ ਸੁੰਦਰਤਾ ਤੇ ਸ੍ਰੀਰਕ ਸਡੌਲਤਾ ਨੂੰ ਵੇਖਕੇ ਇਕ ਦਿਨ ਬਟਾਲੇ (ਗੁਰਦਾਸਪੁਰ) ਦਾ ਇੱਕ ਖੱਤ੍ਰੀ "ਰਾਮਾ ਜੀ" ਦਾ ਦਿਲ ਮੋਹਿਆ ਗਿਆ। ਇਸਨੇ ਆਪਣੀ ੬ ਸਾਲ ਦੀ ਅੱਤ ਸੁੰਦਰ

ਕੰਨਿਯਾਂ ਦਾ ਨਾਤਾ ਮੰਨ'ਣ ਲਈ ਗੁਰੂ ਜੀ ਪਾਸ ਬੇਨਤੀ ਕੀਤੀ। ਸਾਹਿਬ ਜ਼ਾਦੇ ਦੀ ਉਮਰ ਅਜੇ ਛੋਟੀ ਸੀ। ਗੁਰੂ ਜੀ ਸੋਚੀਂ ਪੈ ਗਏ ਪਰ ਕੁਝ ਸਿਖਾਂ ਅਤੇ ਆਪਣੀ "ਮਾਤਾ ਗੰਗਾ ਜੀ" ਨੇ ਇਉਂ ਆਖਕੇ ਆਪ ਨੂੰ ਮਨਾ ਲਿਆ ਕਿ "ਘਰ ਆਉਂਦੀ ਲੱਛਮੀ ਅੱਗੇ ਕਿਵਾੜ ਨਹੀਂ ਬੰਦ ਕਰੀਦੇ* ਫੇਰ ਦਾਦੀ ਨੇ ਪੋਤ੍ਰੇ ਦਾ ਵਿਆਹ ਵੇਖਣ ਦੀ ਖਾਹਸ਼ ਦੱਸ ਜ਼ੋਰ ਦੇਕੇ ਸਪੁੱਤ੍ਰ ਗੁਰੂ ਜੀ ਨੂੰ ਸਹਿਮਤ ਕੀਤਾ ਤੇ ਸੰਮਤ ੧੬੮੧ ਵਿੱਚ ਸ੍ਰੀਗੁਰੂ ਦਿਤਾ ਜੀ ਦੀ ਸ਼ਾਦੀ ਵੀ ਕਰਾ ਦਿਤੀ।

ਸ੍ਰੀ ਟਿਕਾ ਜੀ ਦੀ। ਸ਼ਾਦੀ ਦੇ ਥੋੜੇ ਦਿਨਾਂ ਪਿਛੋਂ ਵੇਹਲ ਪਾਕੇ ਸ੍ਰੀਗੁਰੂ ਜੀ ਚਾਰੋਂ ਸਾਹਿਬ ਜ਼ਾਦਿਆਂ ਸਮੇਤ ਬਾਬਾ ਸ੍ਰੀਚੰਦ ਜੀ ਦੇ ਦਰਸਨਾਂ ਨੂੰ ਬਾਰਠ ਆਏ* ਇਨ੍ਹਾਂ ਦਿਨਾਂ ਵਿਚ ਸੰਗਤਾਂ ਦੇ ਪ੍ਰੇਮ ਵਸੀ ਹੋਕੇ ਬਾਬਾ ਜੀ ਫੇਰ ਬਾਰਠ ਆਏ ਹੋਇ ਸਨ। ਕਿਉਂਕਿ ਜਿਸ ਦਿਨ ਦੇ ਕਰਤਾਰਪੁਰ ਗਏ ਫੇਰ ਨਹੀਂ ਆਏ। ਹੁਣ ਕੁਝ ਚਿਰ ਤੋਂ ਸੰਗਤ ਨੇ ਲਿਆਂਦੇ ਸਨ। ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬਾ ਜੀ ਪਾਸ ਆਕੇ ੫੦੦) ਨਕਦੀ ਘੋੜਾ ਤੇ ਬਸਤ੍ਰਾਂ ਦੀ ਭੇਟਾ ਧਰ ਸਾਹਿਬ ਜ਼ਾਦਿਆਂ ਸਮੇਤ ਨਿਮਸਕਾਰ ਕੀਤੀ।

"ਉਤਰ ਤੁਰੰਗ ਤੇ ਲੈ ਸੁਤ ਚਾਰੀ*। ਸ੍ਰੀਚੰਦ ਦਰਸੇ ਤਪ ਧਾਰੀ।
ਚਰਨ ਕਮਲ ਪਰ ਬੰਦਨ ਕੀਨ। ਪੁਨ ਕਰ ਜੋਰ ਸਮੁਖ ਆਸੀਨ।
(ਸੂਰਜ ਪ੍ਰਕਾਸ ਰਾਸ ੭ ਅੰਸੂ ੯)

---

*ਦੇਖੋ ਸੂਰਜ ਪ੍ਰਕਾਸ਼ ਰਾਸ ੫ ਅੰਸੂ ੫੫

*ਦੇਖੋ ਸ੍ਰੀਚੰਦ ਪ੍ਰਕਾਸ਼ ਅਤੇ ਜਗਤ ਗੁਰੂ ਕਾ ਸਤ ਉਪਦੇਸ਼ ਸਫਾ ੭੦

ਨੋਟ=ਪੰਜਵੇਂ ਸਾਹਿਬ ਜ਼ਾਦੇ ਗੁਰੂ ਤੇਗ ਬਹਾਦਰ ਅਜੇ ੩ ਸਾਲ ਦੇ ਛੋਟੇ ਸਨ ਜਿਸ ਤੇ ਨਾਲ ਨਹੀ ਲਿਆਂਦੇ ਸਨ।

## ਟਿਕਾ ਗੁਰਦਿਤਾ ਜੀ ਬਾਬਾ ਸ੍ਰੀਚੰਦ ਦੀ ਭੇਟਾ

ਵਾ

# ਉਦਾਸੀਨ ਸੰਪ੍ਰਦਾਏ ਚਾਲੂ

ਬਾਬਾ ਸ੍ਰੀ ਚੰਦ ਜੀ ਨੂੰ ਮਥਾ ਟੇਕ ਕੇ ਗੁਰੂ ਹਰਿਗੋਬਿੰਦ ਜਾ ਤੇ ਸਾਹਿਬਜ਼ਾਦੇ ਬੈਠੇ ਸਨ। ਇਨ੍ਹਾਂ ਵਿਚੋਂ ਇੱਕ ਗੁਰਦਿਤਾ ਜੀ ਜੋ ਬਿਲਕੁਲ ਬਾਬਾ ਜੀ ਦੇ ਸਨਮੁਖ ਸਜੇ ਸਨ। ਇਨ੍ਹਾਂ ਦੀ ਉਮਰ ੧੧-੧੨ ਸਾਲ ਤੇ ਨਵੇਂ ਨਿਖਰੇ ਹੋਏ ਸੁੰਦਰਤਾ ਦੀ ਮਾਨੋ ਹੱਦ ਸਨ। ਗਾਤਰੇ ਕਿਰਪਾਨ ਤੇ ਕਮਰ ਕਸਾ ਕੀਤਾ ਹੋਇਆ ਮੋਢੇ ਤੀਰ ਕਮਾਨ ਅਤੇ ਭੱਥਾ ਪਿੱਛੇ ਬੱਧਾ ਸੀ। ਸ੍ਰੀ ਬਾਬਾ ਜੀ ਨੇ ਜਿਵੇਂ ਗੁਰੂ ਹਰਿਗੋਬਿੰਦ ਜੀ ਨੂੰ ਕਰਮ ਯੋਗੀ ਜਾਤਾ ਤਿਵੇਂ ਸ੍ਰੀ ਰਾਮਚੰਦ ਸ੍ਰੀ ਕ੍ਰਿਸਨ ਜੀ ਵਾਂਗੂ ਟਿੱਕਾ ਗੁਰਦਿੱਤਾ ਜੀ ਨੂੰ ਵੀ ਕਰਮਯੋਗੀ ਜਾਤਾ ਤਾਂ ਮੋਹੇ ਗਏ! ਐਸੇ ਹੀ ਬਾਬਾ ਸ੍ਰੀ ਚੰਦ ਜੀ ਦੀਆਂ ਤੱਪ ਤੇਜ ਭਰੀਆਂ ਅੱਖਾਂ ਦੀ ਅਕਾਰਖਣ ਸ਼ਕਤੀ ਨੇ ਸ੍ਰੀ ਟਿਕਾ ਜੀ ਦੇ ਮਨ ਉਤੇ ਵੀ ਭਾਰੀ ਅਸਰ ਕੀਤਾ। ਇਹ ਵੀ ਮਾਨੋ ਕੀਲੇ ਗਏ ਤੇ। ਇਕ ਟੱਕ ਸਿਰੀ ਬਾਬਾ ਜੀ ਵੱਲੇ ਵੇਖ ਰਹੇ ਸਨ।

ਇਉਂ ਨਜ਼ਰ (ਦ੍ਰਿਸਟ) ਦੀ ਤਾਰ ਨਾਲ ਤਾਰ ਜੁੜੀ ਤੇ ਬਾਬਾ ਜੀ ਦੀ ਕ੍ਰਿਪਾ ਦ੍ਰਿਸਟੀ ਵਧੇਰੇ ਸਿਰੀ ਟਿੱਕਾ ਜੀ ਵੱਲ ਵੇਖਕੇ ਗੁਰੂ ਜੀ ਨੇ ਫੁਰਮਾਇਆ-ਇਸ ਕਾਕੇ ਦਾ ਜਨਮ ਕਤਕ ਪੂਰਨਮਾਸ਼ੀ ਨੂੰ ਹੋਇਆ ਤੇ ਸਸਤਰ ਧਾਰੀ ਹੁੰਦੇ ਵੀ ਇਹਦਾ ਸਿਮ੍ਰਨ ਭਗਤੀ ਤੇ ਸਾਧ ਸੰਗਤ ਦੀ ਸੇਵਾ ਵਲ ਵਧੀਕ ਰਹਿੰਦਾ ਹੈ। ਇਉਂ ਸੁਣਕੇ ਬਾਬਾ ਸਿਰੀਚੰਦ ਜੀ ਹੋਰ ਖੇੜੇ ਵਿੱਚ ਆਏ, ਤੇ ਆਪਣੇ ਕਿਸੇ ਨਵੇਂ ਸੰਕਲਪ ਦੀ ਉਸਾਰੀ ਵਿੱਚ ਇਉਂ ਉਮੰਡ ਪਏ ਜਿਵੇਂ ਨਿਰ ਸੰਕਲਪ ਨਿਰਗੁਣ ਬ੍ਰਹਮ ਨੂੰ ਕਿਤੇ ਕਿਤੋਂ ਸੰਸਾਰ ਦੀ ਰਚਨਾਂ ਦਾ

ਸੰਕਲਪ ਹੋਇਆ ਸੀ । ਸਿਰੀ ਬਾਬਾ ਜੀ ਨੇ ਪ੍ਰਸੰਤਾ ਭਰੇ ਮਨ ਨਾਲ ਗੁਰੂ ਜੀ ਨੂੰ ਆਖਿਆ-ਫੇਰ ਇਹ ਬੇਟਾ ਸਾਨੂੰ ਦੇ ਦੇਵੋ ! ਬਹੁਤ ਹੋਣਹਾਰ ਦਿਸਦਾ ਹੈ । ਗੁਰੂ ਜੀ ਨੇ ਪ੍ਰਵਾਨ ਕੀਤਾ ਤੇ ਟਿੱਕਾ ਗੁਰਦਿਤਾ ਜੀ ਨੂੰ ਮੱਥਾ ਟਿਕਾਕੇ ਸੌਂਪ ਦਿੱਤਾ । ਨਾਲ ਹੀ ਆਖਿਆ-ਹੋਰ ਚਾਹੋ ਤਾਂ ਸਾਰੇ ਹਾਜ਼ਰ ਹਨ*

ਸ੍ਰੀਬਾਬਾ ਜੀ ਨੇ ਤਦ ਆਪਣਾ ਉਦਾਸੀ ਭੇਖ ਸ੍ਰੀ ਗੁਰ ਦਿਤਾ ਜੀ ਨੂੰ ਬਖਸ਼ਕੇ ੧ ਉਂਨ੍ਹ ਦੀ ਮਾਲਾ ਫੜਾਈ ਅਤੇ ੧ ਓਂਸਤਿਨਾਮ ਦਾ ਸਾਰਾ "ਮੂਲ ਮੰਤ੍ਰ" ਸੁਣਾਕੇ ਵਾਹਿਗੁਰੂ ਨਾਮ ਦਾ ਨਿਰਨੇ ਸਹਿਤ ਸਿਮ੍ਰਨ ਭੇਦ ਵੀ ਸਮਝਾਇਆ ।

ਸ੍ਰੀ ਬਾਬਾ ਜੀ ਨੇ ਇਹ ਵੀ ਦਸਿਆ ਕਿ ਪੁਰਾਤਨ ਸਮੇਂ ਦੇ ਉਦਾਸੀਆਂ ਅਤੇ ਹੋਰ ਕਈ ਬ੍ਰਹਮ ਗਿਆਂਨੀਆਂ ਨੇ ਚਾਰ ਵੇਦਾਂ ਦੇ ਮਹਾਂ ਵਾਕਾਂ ਅਨੁਸਾਰ ਅਪਣੀ ਮੰਤ੍ਰ ਟੇਕ "ਸੋਹੰ" ਸ਼ਬਦ ਨੂੰ ਅਪਣਾਇਆ ਸੀ । ਜਿਸਦਾ ਭਾਵਾਰਥ ਇਹ ਹੈ ਕਿ ਸੋ (ਉਹ) ਵਿਆਪਕ ਬ੍ਰਹਮ–ਹੰ–(ਮੈਂ) ਹੀ ਹੂੰ–ਵਾ ਮੇਰਾ ਹੀ ਸਰੂਪ ਹੈ, ਪਰ ਅਧੂਰੀ ਭਗਤੀ ਵਾਲੇ ਅਧਖੜੇ ਗਿਆਨੀਆਂ ਨੂੰ ਇਹ ਨਿਸਚਾ ਹਉਮੈਂ ਪੈਦਾ ਕਰਕੇ ਕੁਰਾਹੇ ਪਾਂਦਾ ਰਿਹਾ ; ਜਿਸਤੇ ਸਾਡੇ ਗੁਰਦੇਵ ਪਿਤਾ ਨੇ ਆਪਣੀ ਇਸ ਨਵੀਨ ਚਲਾਈ "ਉਦਾਸੀ ਦੀ ਰੀਤ ਵਿੱਚ" ਮੁਖ ਸਿਮ੍ਰਨ ਭਗਤੀ-ਵਰਤਣ ਵੈਰਾਗ ਅਤੇ ਨਿਸਚੇ ਗਿਆਨ ਨੂੰ ਸਨਮਾਨ ਦਿਤਾ ਹੈ ।

ਹੋਰ–ਸੋਹੰ-ਸ਼ਬਦ ਦੇ ਸਤਿਕਾਰ ਵਿੱਚ ਉਨ੍ਹਾਂ ਨੇ ਵੀ ਨਿਰਨੇ ਨਾਲਇਉਂ ਫੁਰਮਾਇਆ ਹੈ ।

"ਤਤ ਨਰਿੰਜਨ ਜੋਤ ਸਬਾਈ ਸੋਹੰ ਭੇਦ ਨ ਕੋਈ ਜੀਉ
(ਸੋਰਠ ਮਹਲਾ ੧) ਪੰਨਾ ੫੪੯

*ਦੇਖੋ ਬਾਬਾ ਨੋਧ ਸਿੰਘ–ਰਚਿਤ ਡਾਕਟਰ ਭਾਈ ਵੀਰ ਸਿੰਘ ਜੀ ਸਫਾ ੩੪੬

ਵਾ–ਸੋ ਹੰ–ਆਪ ਪਛਾਣੀਐ ਸ਼ਬਦ ਭੇਦ ਪਤਿ ਆਏ
(ਆਸਾ ਮਹਲਾ ੧)

ਵਾ–ਸੋਹੰ-ਹੰਸਾ ਜਪੁ ਜਾਪਹੁ ਤ੍ਰਿਭਵੱਣ ਤਿਸਹਿ ਸਮਾਹਿ–
(ਵਾਰ ਮਾਰੂ ਮਹਲਾ ੧)

ਗੁਰੂ ਜੀ ਇਸ ਤਰ੍ਹਾਂ ਦਾ ਨਿਸਚੇ ਸ਼ਬਦ ਗਿਆਨ ਰਖਦੇ ਹੋਇਵੀ ਸਦਾ ਸਤਿਨਾਮ ਸਿਮਰਨ ਦੇ ਸੰਚਾਲਕ ਰਹੇ। ਸਗੋਂ ਹੋਰ ਬੇਅੰਤ ਨਾਮਾਂ ਨੂੰ ਸਤਿਕਾਰਦੇ ਅਤੇ ਉਨ੍ਹਾਂ ਨੂੰ ਜਪਣ ਵਾਲਿਆਂ ਬਾਬਤ ਵੀ ਐਸੇ ਭਾਵ ਭਰੇ ਸ਼ਬਦ ਵਰਤਦੇ ਰਹੇ–

ਸਿਰ ਨਾਨਕ ਲੋਕਾਂ ਪਾਵ ਹੈ । ਬਲਿਹਾਰ ਜਾਉ ਜੇਤੇ ਤੇਰੇ ਨਾਵ ਹੈ । (ਬਸੰਤ ਮਹਲਾ ੧)

ਬਾਬਾ ਸ੍ਰੀਚੰਦ ਨੇ ਫੁਰਮਾਇਆ ਕਿ ਰੱਬ ਦੇ ਸਾਰੇ ਹੀ ਨਾਮ ਚੰਗੇ ਹਨ। ਅਤੇ ਉਨ੍ਹਾਂ ਨੂੰ ਜਪਣ ਵਾਲਿਆਂ ਦਾ ਆਦਰ ਭਾਉ ਭੀ ਕਰਦੇ ਰਹੀਏ। ਪਰ ਸਦਾ ਵਾਸਤੇ ਆਪਣੀ ਸ਼ਬਦ ਟੇਕ ਆਪਣਾ ਇਕੋ ਮੰਤ੍ਰ (ਗੁਰ ਮੰਤ੍ਰ) ਹੀ ਤਾਰਕ ਹੁੰਦਾ ਹੈ। ਇਉਂ ਬਹੁਤ ਕੁਝ ਸਮਝਾਕੇ ਸੋਢੀ ਗੁਰਦਿਤਾ ਜੀ ਨੂੰ ਇਹ ਵਰਦਾਨ ਦਿਤਾ ਕਿ ਅੱਜ ਤੋਂ ਸਾਡਾ ਜਾ ਨਸ਼ੀਨ–ਇਹ ! "ਬਾਬਾ ਗੁਰਦਿਤਾ ਦੀਨ ਦੁਨੀਆ ਦਾ ਟਿਕਾ" ਹੋਇਆ*

ਸ੍ਰੀ ਬਾਬਾ ਜੀ ਨੇ ਫੇਰ ਗੁਰੂ ਹਰਿਗੋਬਿੰਦ ਜੀ ਨੂੰ ਇਹ ਆਖਿਆ "ਸਾਡੇਪਿਤਾ ਦਾ ਤਪ ਤੇਜ ਬਲ ਆਪ ਪਾਸ ! ਅਤੇ ਜੋ ਕੁਝ ਸਾਡੇ ਪਾਸ ਹੈ ਇਹ ਬਾਬਾ ਗੁਰਦਿਤਾ ਪਾਸ ਹੋਇਆ । ਨਾਲ ਹੀ ਇਹ ਵੀ ਫੁਰਮਾਵਿਆ ਕਿ ਦੁਨੀਆਂ ਵਿੱਚ "ਮੀਰੀ ਪੀਰੀ ਤੇ ਫਕੀਰੀ" ਦੇ ਤਿੰਨ ਹੀ ਖ਼ਜ਼ਾਨੇ ਹਨ। ਮੀਰੀ ਪੀਰੀ ਅਗੇ ਹੀ ਆਪ ਦੇ ਪਾਸ ਹੈ। ਫਕੀਰੀ ਆਪਦੇ ਟਿਕਾ ਜੀ ਨੂੰ ਦਿਤੀ ਗਈ। ਇਉਂ ਅਸੀਸਾਂ ਦੇਕੇ

*ਦੇਖੋ ਸੂਰਜ ਪ੍ਰਕਾਸ਼ ਰਾਸ ੧ ਅੰਸੂ ੬–ਵ ਸੀਚੰਦ ਪ੍ਰਕਾਸ ਧਿਆਇ ੧੭

ਸਤਿ ਗੁਰੂ ਜੀ ਨੂੰ ਕਈ ਦਿਨ ਪਾਸ ਰਖਿਆ । ਜਹਾਂਗੀਰ ਨਾਲ ਮੇਲ ਮਿਲਾਪ ਦਾ ਜ਼ਿਕਰ ਵੀ ਕੀਤਾ–ਮੁਣਿਆ, ਅਤੇ ਪਿਆਰ ਨ ਲ ਵਿਦਾ ਕੀਤੇ ।

ਬਾਬਾ ਗੁਰਦਿਤਾ ਜੀ--ਇਥੇ ਬਾਰਠ ਹੀ ਰਹੇ । ਬਾਬਾ ਸ੍ਰੀ ਚੰਦ ਜੀ ਨੇ ਇਨ੍ਹਾਂ ਨੂੰ ਸਨੇ ੨ ਫਕੀਰੀ ਦੇ ਹੋਰ ਕਈ ਰਾਜ਼ (ਭੇਦ) ਅਤੇ ੨੪ ਮਾਤ੍ਰਾ ਦਾ ਪੂਰਾ ਗਿਆਨ ਕਰਾਇਆ । ਫੇਰ ਆਪਣੇ ਥਾਂ ਦਾ ਗੁਰ ਗੱਦੀ ਦਿੰਦੇ ਹੋਇ ਉਦਾਸੀਨ ਸੰਪ੍ਰਦਾਇ ਦਾ ਪ੍ਰਮੁੱਖ ਗੁਰੂ ਬਨਾ ਦਿਤਾ । ਉਸ ਦਿਨ ਤੋਂ ਹੀ ਇਨ੍ਹਾਂ ਦਾ ਨਾਮ ਸੋਢੀ ਟਿੱਕਾ ਗੁਰ ਦਿੱਤੀ ਦੀ ਬਜਾਏ "ਬਾਬਾ ਗੁਰਦਿਤਾ ਜੀ" ਮਸ਼ਹੂਰ ਹੋਇਆ ।

ਨੋਟ–ਇਸ ਉਕਤ ਸਾਖੀ ਰਾਹੀਂ ਬਾਬਾ ਸ੍ਰੀ ਚੰਦ ਜੀ ਦੇ ਕੁਝ ਵਿਸ਼ੇਸ਼ਗੁਣ ਪ੍ਰਗਟ ਹੁੰਦੇ ਹਨ, ਜੋ ਪਾਠਕਾਂ ਅਗੇ ਇਉਂ ਰਖੇ ਜਾਂਦੇ ਹਨ।

੧–ਇਕ ਤਾਂ ਆਪਣੀ ਉਦਾਸੀਨ ਗੱਦੀ ਬਾਬਾ ਗੁਰਦਿਤਾ ਜੀ ਨੂੰ ਦੇਕੇ ਉਨ੍ਹਾਂ ਨੇ ਇਸ ਗਲ ਨੂੰ ਪ੍ਰਤੱਖ ਕਰ ਦਿਤਾ ਹੈ ਕਿ ਉਦਾਸੀ ਭੇਖ ਦੀ ਬਖਸ਼ਸ਼ ਅਤੇ ਇਸ ਭੇਖ ਦੇ ਅਗੇ ਚਲਾਉਣ ਦੇ ਅਧਿਕਾਰ ਵੀ ਬਾਬਾ ਜੀ ਨੂੰ ਆਪਣੇ ਪਿਤਾ ਗੁਰੂ ਗੁਰੂ ਨਾਨਕ ਜੀ ਵਲੋਂ ਹੀ ਪ੍ਰਾਪਤਿ ਸਨ । ਤੱਦੇ ਗੁਰੂ ਹਰਿਗੋਬਿੰਦ ਸਾਹਿਬ ਨੇ ਅਪਣਾ ਵਡਾ ਸਾਹਿਬ ਜ਼ਾਦਾ ਇਨ੍ਹਾਂ ਦੀ ਭੇਟ ਕਰਨ ਵਿੱਚ ਖੁਸ਼ੀ ਮਸੂਸ ਕੀਤੀ । ਅਗਰ ਇਹ ਭੇਖ ਇਨ੍ਹਾਂ ਪਾਸ ਕਿਸੇ ਹੋਰ ਸਾਧੂ ਯਾ ਮੁਨੀ ਮਹਾਤਮਾਂ ਵਲੋਂ (ਗੁਰੂਨਾਨਕ ਪਿਤਾ ਦੀ ਮਰਜ਼ੀ ਵਿਰੁਧ) ਧਾਰਨ ਕੀਤਾ ਹੁੰਦਾ ਤਾਂ ਗੁਰੂ ਜੀ ਅਪਣੇ ਸਪੁਤ੍ਰ ਗੁਰਦਿਤਾ ਜੀ ਨੂੰ ਇਨ੍ਹਾਂ ਦੇ ਹਵਾਲੇ ਨ ਕਰ ਜਾਂਦੇ ।

੨...ਬਾਬਾ ਸ੍ਰੀਦੰਦ ਜੀ ਨੇ ਬਾਬਾ ਗੁਰ ਦਿਤਾ ਜੀ ਨੂੰ ਅਪਣਾ ਜਾਂ ਨਸ਼ੀਨ ਥਾਪਕੇ ਆਪਣੇ ਨੀਤੀ ਨਿਪੁਨ ਹੋਣ ਦਾ ਵੀ ਸਬੂਤ ਦਿਤੀ ਹੈ, ਤਾਕੇ ਆਪ ਦੀ ਉਦਾਸੀ ਸੰਪ੍ਰਦਾਏ ਵਿਚ ਕਿਸੇ ਗ੍ਰਿਹਸਥੀ

ਯਾ ਤਿਆਗੀ ਉਦਾਸੀ ਵਿੱਚ ਵਿਤਕਰਾ ਨ ਜਾਣਿਆ ਜਾਏ, ਤੇ ਲੋੜ ਸਮੇਂ ਉਦਾਸੀ ਸਾਧੂ ਬਾਬਾ ਗੁਰਦਿਤਾ ਜੀ ਵਾਂਗੂੰ ਕਰਮਯੋਗੀ ਵੀ ਹੋ ਜਾਇਆ ਕਰਨ*।

੩ ਬਾਬਾ ਸ੍ਰੀ ਚੰਦ ਜੀ ਨੇ ਵੀ ਆਪਣੀ ਜਾ ਨਸ਼ੀਨੀ ਦੀ ਗੱਦੀ ਨੂੰ ਘਰੇ ਨਹੀਂ ਰਖਿਆ। ਬਲਕਿ ਆਪਣੇ ਭਤੀਜੇ ਸ੍ਰੀ ਬਾਬਾ ਧਰਮ ਚੰਦ ਬੇਦੀ ਦੇ ਹੁੰਦੇ ਵੀ ਸੋਢੀ ਗੁਰਦਿਤਾ ਨੂੰ ਜਾ ਨਸ਼ੀਨ ਬਣਾਇਆ। ਐਸਾ ਕਰਕੇ ਵੀ ਇਨ੍ਹਾਂ ਨੇ ਆਪਣੀ ਦੂਰਅੰਦੇਸ਼ੀ ਦਾ ਸਬੂਤ ਦਿਤਾ ਹੈ। ਅਤੇ ਆਪਣੇ ਪਿਤਾ ਗੁਰੂ ਨਾਨਕ ਸਾਹਿਬ ਦੇ ਵਰਤੇ ਉਸ ਅਸੂਲ ਦੀ ਪ੍ਰੋੜਤਾ ਕੀਤੀ ਹੈ ਜੋ ਉਨ੍ਹਾਂ ਨੇ ਸਪੁੱਤ੍ਰਾਂ ਦੇ ਹੁੰਦਿਆਂ ਜਾ ਨਸ਼ੀਨੀ ਦੀ ਗਦੀ ਸ੍ਰੀ ਲਹਿਣਾ ਜੀ ਨੂੰ ਗੁਰੂ ਅੰਗਦ ਬਣਾ ਕੇ ਬਖਸ਼ੀ। ਉਹ ਇਨ੍ਹਾਂ ਦੇ ਖਿਆਲ ਵਿੱਚ ਠੀਕ ਸੀ।

## ਬਾਬਾ ਗੁਰਦਿਤਾ ਜੀ ਨੂੰ ਅੰਮ੍ਰਿਤਸਰ ਭੇਜਿਆ

ਬਾਬਾ ਗੁਰਦਿਤਾ ਜੀ ਨੂੰ ਬਾਰਠ ਛੱਡ ਕੇ ਗੁਰੂ ਹਰਿਗੋਬਿੰਦ ਜੀ ਸ੍ਰੀ ਅੰਮ੍ਰਿਤਸਰ ਆ ਗਏ ਸਨ। ਪਿਛੋਂ ਬਾਬਾ ਸ੍ਰੀ ਚੰਦ ਜੀ ਦੀ ਸੇਵਾ ਕਰਦਿਆਂ ਤੇ ਇਨ੍ਹਾਂ ਦੀ ਬਾਲਵਰੇਸ ਸੁੰਦਰਤਾ ਦੀ ਹੱਦ ਨੂੰ ਵੇਖਕੇ ਲੋਕੀ ਹੈਰਾਨ ਹੁੰਦੇ ਸਨ ਕਿ ਮੀਰੀ ਪੀਰੀ ਦੇ ਮਾਲਕ ਸੱਚੇ ਪਾਤਸ਼ਾਹ ਦਾ ਇਹ ਟਿੱਕਾ ਕਿਵੇਂ ਲੰਗੋਟੀ ਬੰਧ ਫ਼ਕੀਰ ਦੇ ਚਰਨ ਝਸਦਾ ਅਤੇ ਕਿਰਸ ਨਹੀਂ ਕਰਦਾ ਹੈ? ਇਹ ੧੨–੧੩ ਸਾਲ ਦਾ ਬੱਚਾ ਅੱਜ ਕਲ ਦੇ ਡਾਲਡਾ ਖਾਨ ਵਾਲੇ ਅਤੇ ਸੱਤਵੀ ਅੱਠਵੀਂ ਜਮਾਤ ਪੜ੍ਹਦੇ ਸੁਕੇ ਸੜੇ ਮੁੰਡਿਆਂ ਵਾਙੂੰ ਨਹੀਂ ਸੀ ਬਲਕਿ ਇਹ ਪੈਂਦੇ ਖ਼ਾਨ ਅਤੇ ਭਾਈ ਬਿਧੀ ਚੰਦ ਜੈਸੇ ਪਹਿਲਵਾਨਾਂ ਦੇ ਪਹਿਲਵਾਨ

*ਦੇਖੋ—ਸਿਖ ਇਤਿਹਾਸ ਹਿੰਦੀ ਦੇ ਸਫਾ ੧੪੯ ਉਤੇ ਵੀ ਲਿਖਿਆ ਹੈ ਕਿ ਬਾਬਾ ਗੁਰਦਿਤਾ ਜੀ ਨੇ ਸੰਮਤ ੧੬੯੧ ਵਿੱਚ ਸ਼ਹਾਜਹਾਂ ਨਾਲ ਜੰਗ ਵੇਲੇ ਪੈਂਦੇ ਖਾਂ ਦੇ ਜਵਾਈ ਨੂੰ ਅੱਖ ਵਿੱਚ ਤੀਰ ਮਾਰ ਕੇ ਮਾਰ ਦਿਤਾ ਸੀ।

ਅਤੇ ਪੀਰ ਉਸਤਾਦ ਸੂਰਮੇ ਗੁਰੂ ਹਰਿਗੋਬਿੰਦ ਜੀ ਦਾ ਬੇਟਾ ਸੀ। ਜੋ ਦੁੱਧ ਮਲਾਈਆਂ ਖੁਆ ੨ ਕੇ ਹੱਥਾਂ ਉਤੇ ਖਿਡਾ ਖਿਡਾ ਕੇ ਪਾਲਿਆ ਗਿਆ ਤੇ ਹੁਣਿ ਬਿਧੀ ਚੰਦ ਨੇ ਡੰਡ ਕੱਢਾ ੨ ਕੇ ਜੁੱਸਾ ਬਨਾਇਆ ਹੋਇਆ ਸੀ। ਇਹ ੧੮ ਸਾਲਾਂ ਦਾ ਦਿਸਦਾ ਸੀ। ਪਰ ਅੱਜ ਉਹੋ ਟਿੱਕਾ ਜੀ! ਸੇੜ ਕੀਤਾ ਬੈਠਾ ਅਤੇ ਬ੍ਰਿਧ ਬਾਬਾ ਸ੍ਰੀ ਚੰਦ ਜੀ ਦੇ ਇਸ਼ਾਰਿਆਂ ਨੂੰ ਉਡੀਕਦਾ ਰਹਿੰਦਾ ਸੀ। ਆਖਰ ਇਹ ਕੀ ਵੱਜਾ ਹੈ? ਕਿ ਇਹ ਚੰਚਲ ਬੁੱਧ ਬਾਲਕ! ਆਪਣੇ "ਸੱਚੇ ਪਾਤਸ਼ਾਹ" ਪਿਤਾ ਦੇ ਗੋਡੇ ਨਾਲ ਤਖਤ ਉਤੇ ਬੈਠਨ ਦੀ ਵਡਾਈ ਨੂੰ ਭੁੱਲਾ ਕੇ ਇਕ ਬੁੱਢੇ ਦਰਵੇਸ਼ ਦੀ ਧੂੰਣੀ ਧੁਖਾਣ ਨੂੰ ਬਨ ਵਿਚੋਂ ਲੱਕੜਾ ਚੁਣ ਲਿਆਇਆ ਕਰੇ? ਪਰ ਮੰਨਣਾ ਪਏਗਾ ਕਿ ਜਿਥੇ "ਅਕਾਲ ਤਖਤ" ਦੇ ਸਾਹਮਣੇ ਰੋਜ਼ ਢਾਹਢੀਆਂ ਪਾਸੋਂ ਵਾਰਾਂ ਸੁਣ ੨ ਕੇ ਕਈ ਬੀਰ ਰਸ ਵਿੱਚ ਰੱਤੇ ਜਾਂਦੇ ਸਨ, ਉੱਥੇ "ਹਰੀ ਮੰਦਰ" ਜੀ ਅੰਦਰ ਗੁਰਬਾਣੀ ਦਾ ਕੀਰਤਨ ਸੁਣ ਕੇ ਇਹ ਨਾਮ ਰਸ ਤੇ ਸ਼ਾਂਤ ਰਸ ਵਿੱਚ ਮੱਤੇ ਜਾਂਦੇ ਸਨ। ਤੱਦੇ ਇਨ੍ਹਾਂ ਨੂੰ ਸ੍ਰੀ ਬਾਬਾ ਜੀ ਦੇ ਤੱਪ ਤੇਜ ਦੀ ਕਦਰ ਕੀਮਤ ਦਾ ਪੂਰਾ ੨ ਗਿਆਨ ਹੋ ਚੁਕਾ ਸੀ। ਤੇ ਆਪਣੇ ਆਪ ਨੂੰ ਉਨ੍ਹਾਂ ਦੇ ਹਵਾਲੇ ਕਰ ਬੈਠੇ ਸਨ। ਪਰ ਕਈ ਮਹੀਨੇ ਇਨ੍ਹਾਂ ਨੂੰ ਇੱਥੇ ਆਇਆਂ ਹੋਇ ਸਨ। ਉਧਰ ਮਾਤ ਦਮੋਦਰੀ ਬਹੁਤ ਵੈਰਾਗੀ ਹੋਇ ਸਨ, ਤੇ ਬਾਬਾ ਜੀ ਇਸ ਗੱਲ ਨੂੰ ਵੀ ਜਾਣਦੇ ਸਨ।

ਬਾਬਾ ਸ੍ਰੀ ਚੰਦ ਜੀ ਨੇ ਇਕ ਦਿਨ ਬਾਬਾ ਗੁਰਦਿਤਾ ਨੂੰ ਪਾਸ ਬਿਠਾ ਕੇ ਬਹੁਤ ਅਸੀਸਾਂ ਦਿਤੀਆਂ ਤੇ ਗ੍ਰਹਸਥਿ ਦੀ ਜ਼ਿਮੇਂਦਾਰੀਆਂ ਥੀਂ ਜਾਣੂੰ ਕਰਾਇਆ-ਕਿ ਤੁਸਾਡੀ ਸ਼ਾਦੀ ਹੋ ਚੁਕੀ ਹੈ-ਤੇ ਤੁਸੀ ਗ੍ਰਹਸਥ ਦੇ ਫਰਜ਼ ਵੀ ਪੂਰੇ ਕਰਨੇ ਹਨ। ਸੋ ਜ਼ਰੂਰ ਕਰਨੇ। ਕਿਉਂਕਿ ਤੁਸੀ ਤਾਂ ਫਕੀਰੀ ਕਬੂਲੀ। ਪਰ ਉਧਰ "ਮੀਰੀ ਪੀਰੀ" ਦੇ ਹੱਕ ਨੂੰ ਤੁਸਾਡਾ ਕੋਈ ਪੁੱਤ੍ਰ ਹੀ ਸੰਭਾਲੇਗਾ। ਫੇਰ ਫੁਰਮਾਇਆ-ਕਿ ਸੰਤਾਨ ਪੈਦਾ ਕਰਣ ਪਿਛੋਂ ਤੁਸੀ ਅਪਣੇ ਇਸ ਭੇਖ ਨੂੰ ਵੀ ਸੁਰਜੀਤ

ਰਖਣਾ ਹੈ। ਇਹ ਵੀ ਗੁਰੂ ਨਾਨਕ ਪਿਤਾ ਜੀ ਵਲੋਂ ਦਾਤ ਹੈ। ਤੁਸੀਂ ਇਸ ਸਾਧੂ ਰੂਪ ਵਿਚ ਰਹਿੰਦੇ ਹੋਏ ਸਾਧੂ ਸਮਾਜ ਨੂੰ ਅਦਰਸ਼ਕ ਸਾਧੂ ਜੀਵਨ ਬਿਤਾਣਾਂ ਤੇ ਜਾਤੀ ਸੇਵਾ, ਨਾਮ ਜਪਣਾ ਜਪਾਣਾ ਅਤੇ ਵਿਦਿਆ ਪੜ੍ਹਨਾਂ ਪੜ੍ਹਾਨਾਂ ਸਿਖਾਣਾਂ ਹੈ। ਇਉਂ ਬਹੁਤ ਕੁਝ ਸਮਝਾ ਬੁੱਝਾ ਕੇ ਬਾਬਾ ਸ੍ਰੀ ਚੰਦ ਜੀ ਨੇ ਬਾਬਾ ਗੁਰਦਿਤਾ ਜੀ ਨੂੰ ਸ੍ਰੀ ਅੰਮ੍ਰਿਤ-ਸਰ ਭੇਜ ਦਿਤਾ ਅਤੇ ਆਪ ਮੁੜ ਸ੍ਰੀ ਕਰਤਾਰ ਪੁਰ ਬੀਂ ਹੁੰਦੇ ਆਪਣੀ ਟਾਹਲੀ ਹੇਠਾਂ ਛਪਰੀ ਵਿਚ ਆ ਨਿਵਾਸ ਕੀਤਾ।

## ਗੁਰੂ ਹਰਿਗੋਬਿੰਦ ਸਾਹਿਬ ਫੇਰ ਦਰਸ਼ਨ ਨੂੰ ਆਏ

ਬਾਬਾ ਗੁਰਦਿਤਾ ਜੀ ਦੇ ਸ੍ਰੀ ਅੰਮ੍ਰਿਤਸਰ ਆਏ ਨੂੰ ਲਗ ਭਗ ਦੋ ਸਾਲ ਬੀਤ ਚੁਕੇ ਸਨ। ਉਧਰ ਸਤਿਗੁਰੂ ਦੇ ਪਿਆਰੇ ਭਾਈ ਬੁੱਢਾ ਜੀ ਬਹੁਤ ਵੱਡੀ ਉਮਰ ਦੇ ਹੋ ਜਾਣ ਤੇ ਆਪਣੇ ਸਪੁਤਰਾਂ ਪਾਸ ਆ ਰਹੇ ਸਨ। ਇਨ੍ਹਾਂ ਨੇ ਆਪਣੇ ਅੰਤ ਸਮੇਂ ਗੁਰੂ ਜੀ ਨੂੰ ਯਾਦ ਕੀਤਾ। ਗੁਰੂ ਜੀ "ਰਮਦਾਸ" ਪਿੰਡ ਵਿੱਚ ਆਏ* ਤੇ ਸਾਰੇ ਸਤਿਗੁਰਾਂ ਦੇ ਪਿਆਰੇ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। ਇਸ ਵੇਰੀ ਭਾਈ ਗੁਰਦਾਸ ਜੀ ਆਦਿਕ ਕਈ ਗੁਰਸਿਖ ਹੋਰ ਵੀ ਆਏ। ਬਾਬਾ ਬੁੱਢਾ ਜੀ ਸੰਮਤ ੧੬੮੪ ਮੱਘਰ ੧੪ ਨੂੰ ਗੁਰਪੁਰੀ ਪਧਾਰ ਗਏ। ਇਨ੍ਹਾਂ ਦੀ ਅੰਤਮ ਕਿਰਿਆ "ਸਤਿਗੁਰੂ" ਜੀ ਨੇ ਨਾਲ ਹੋ ਕੇ ਨਿਭਾਹੀ ਤੇ ਇਥੋਂ ਫੇਰ ਦੇਹੁਰਾ ਬਾਬਾ ਨਾਨਕ ਆਏ। ਸਰ ਜੀ ਦੇ ਦਰਸ਼ਨ ਇਸ਼ਨਾਨ ਮਗਰੋਂ ਇਥੇ ਬਾਬਾ ਧਰਮ ਚੰਦ ਜੀ ਨੂੰ ਮਿਲੇ ਤੇ ਭੇਟਾ ਦਿਤੀ। ਅਤੇ ਫੇਰ ਬਾਬਾ ਸ੍ਰੀ ਚੰਦ ਜੀ ਦੇ ਜਾ ਕੇ ਸ੍ਰੀ ਕਰਤਾਰ ਪੁਰ ਦਰਸ਼ਨ ਕੀਤੇ। ਪਰਸਪਰ ਬਚਨ ਬਿਲਾਸ ਕਰਦਿਆਂ

---

*ਦੇਖੋ—ਸਿਖ ਇਤਿਹਾਸ ਹਿੰਦੀ, ਸਫ਼ਾ ੧੪੦।

ਦੋਹਾਂ ਸਾਹਿਬਾਂ ਨੇ ਭਾਈ ਬੁੱਢਾ ਜੀ ਦੀ ਸਿਖੀ ਸੇਵਾ ਨੂੰ ਬਹੁਤ ਸਲਾਹਿਆ।

ਗੁਰੂ ਜੀ ਨੇ ਅਪਣੇ ਟਿਕਾ ਜੀ ਦੇ ਰਹਿਨ ਸਹਿਨ ਬਾਬਤ ਵੀ ਪੁਛਿਆ ਕਿ ਕੈਸੇ ਰਿਹਾ ? ਤਦ ਸ੍ਰੀ ਬਾਬਾ ਜੀ ਨੇ ਦਸਿਆ ਕਿ ਉਹ ਸਾਡੇ ਕੀਤੇ ਕਿਆਸ ਥੀਂ ਵੀ ਬਹੁਤ ਚੰਗਾ ਸਾਬਤ ਹੋਇਆ। ਉਸਨੇ ਥੋੜੇ ਅਰਸੇ ਅੰਦਰ ਹੀ ਸਾਨੂੰ ਯਕੀਨ ਕਰਾ ਦਿਤਾ ਹੈ ਕਿ ਤੁਸਾਡਾ ! ਸੱਚੇ ਪਾਤਸ਼ਾਹ ਦਾ ਪੁੱਤਰ ਹੁੰਦੇ ਹੋਏ ਵੀ ਉਹ ਸਾਡੀ ਦਰਵੇਸ਼ੀ ਦੀ ਗੱਦੀ ਅਤੇ ਪੱਤ ਪ੍ਰਤੀਤ ਨੂੰ ਚਾਰ ਚੰਨ ਲਾਇਗਾ। ਗੁਰੂ ਜੀ ਨੇ ਖੁਸ਼ ਹੋ ਕੇ ਫੁਰਮਾਇਆ ਕਿ ਗੁਰੂ ਨਾਨਕ ਦੇਵ ਨੇ ਸਾਨੂੰ ਅਪਣੇ ਯੋਗ ਬਣਾਇਆ ਹੈ ਅਤੇ ਆਪ ਨੇ ਇਹਨੂੰ ਹੁਣਿ ਅਪਣੇ ਯੋਗ ਬਣਾ ਕੇ ਮਹਾਨ ਕਿਰਪਾਲਤਾ ਕੀਤੀ ਹੈ।

ਸ੍ਰੀ ਬਾਬਾ ਜੀ ਨੇ ਕਈ ਦਿਨ ਗੁਰੂ ਜੀ ਨੂੰ ਪਾਸ ਰਖਣ ਮਗਰੋਂ ਪਿਆਰ ਭਰੀਆਂ ਅਸੀਸਾਂ ਦੇ ਕੇ ਤੋਰਿਆ ਸੀ। ਸ੍ਰੀ ਅੰਮ੍ਰਿਤ-ਸਰ ਜਾ ਕੇ ਗੁਰੂ ਹਰਿਗੋਬਿੰਦ ਜੀ ਨੇ ਕਈ ਕੌਤਕ ਕੀਤੇ। ਉਧਰ ਜਹਾਂਗੀਰ ਦੇ ਮਰਨ ਪਿਛੋਂ ਸ਼ਾਹਜਹਾਂ ਦਿੱਲੀ ਦੇ ਤਖਤ ਤੇ ਬੈਠਾ। ਇਹ ਗੁਰੂ ਜੀ ਦਾ ਦੋਖੀ ਬਣ ਗਿਆ। ਇਸ ਨੇ ਗੁਰੂ ਜੀ ਨੂੰ ਪਕੜਨ ਯਾ ਮਾਰਨ ਵਾਸਤੇ ਚਾਰ ਵੇਰ ਸ਼ਾਹੀ ਫੌਜਾਂ ਨੂੰ ਭੇਜਿਆ। ਪਰ ਗੁਰੂ ਜੀ ਨੇ ਉਨ੍ਹਾਂ ਨੂੰ ਲੱਕ ਤੋੜਵੀਂ ਹਾਰ ਦਿਤੀ। ਕੁਝ ਚਿਰ ਫੇਰ ਅਮਨ ਅਮਾਨ ਹੋ ਜਾਣ ਪਿਛੋਂ ਗੁਰੂ ਜੀ ਸ਼ਿਕਾਰ ਦੀ ਸ਼ੌਕ ਨਾਲ ਦਵਾਬੇ ਅੰਦਰ ਆਏ। ਇਧਰ ਸਤਲੁਜ ਦਰਿਆ ਦੇ ਕਿਨਾਰੇ ਇਕ ਸੁੰਦਰ ਰਮਣੀਕ ਥਾਂ ਵੇਖ ਕੇ "ਰਾਜਾ ਤਾਰਾ ਚੰਦ" ਕਹਿਲੂਰੀਏ ਪਾਸੋਂ ਜ਼ਮੀਨ ਖਰੀਦੀ ਅਤੇ ਸੰਮਤ ੧੬੯੩ ਵਿਚ "ਕੀਰਤਪੁਰ ਨਗਰ" ਵਸਾ ਕੇ ਪ੍ਰਵਾਰ ਸਮੇਤ ਇਥੇ ਹੀ ਵਸਣ ਲਗ ਗਏ।

* * * *

# ਬਾਬਾ ਗੁਰਦਿਤਾ ਜੀ ਵਲੋਂ ਅਗੇ ਨੂੰ ਚਾਰ ਗੱਦੀਆਂ

ਇੱਥੇ ਕੀਰਤਪੁਰ ਵਿੱਚ ਹੀ ਬਾਬਾ ਗੁਰਦਿਤਾ ਜੀ ਦੇ ਘਰ ਪਹਿਲਾ ਸਾਹਿਬਜ਼ਾਦਾ ਧੀਰ ਮਲ–ਅਤੇ ਦੂਜੇ ਸ੍ਰੀ ਹਰੀ ਰਾਇ ਜੀ ਸਤਵੇਂ ਗੁਰੂ ਜੀ ਦਾ ਅਵਤਾਰ ਹੋਇਆ। ਬਾਬਾ ਗੁਰ ਦਿਤਾ ਜੀ ਉਤੇ ਬਾਬਾ ਸ੍ਰੀ ਚੰਦ ਵਲੋਂ ਅਪਣੇ ਵੀ ਤੱਪ ਤੇਜ ਸਮੇਤ ਉਹ ਸਾਰੀਆਂ ਬਖਸ਼ਸਾਂ ਹੋ ਚੁਕੀਆਂ ਸਨ ਜੋ ਗੁਰੂ ਨਾਨਕ ਜੀ ਨੇ ਬਾਬਾ ਸ੍ਰੀ ਚੰਦ ਉਤੇ ਕੀਤੀਆਂ ਸਨ। ਜਿਸਤੇ ਬਾਬਾ ਗੁਰਦਿਤਾ ਬੜੇ ਕਰਾਮਾਤੀ ਤੇ ਫਕੀਰ ਦੋਸਤ ਸਨ। ਇਸੇ ਕਰਕੇ ਕੀਰਤਪੁਰ ਪਹਾੜੀ ਉਤੇ ਵੱਸਦੇ ਇਕ ਮੁਸਲਮਾਨ "ਫਕੀਰ ਬੁੱਢਨ ਸ਼ਾਹ" – ਨਾਲ ਇਨ੍ਹਾਂ ਦਾ ਬਹੁਤ ਪ੍ਰਿਆਰ ਸੀ। ਉਹ ਵੀ ਵੱਡੀ ਉਮਰ ਦਾ ਸੂਫੀ ਫਕੀਰ ਜੋ ਅਗੇ ਗੁਰੂ ਨਾਨਕ ਜੀ ਦੇ ਇਥੇ ਦਰਸ਼ਨ ਕਰ ਚੁੱਕਾ ਹੋਇਆ ਸੀ। ਇਸਨੇ ਬਾਬਾ ਗੁਰ ਦਿਤਾ ਜੀ ਦੀ ਸ਼ਕਲ ਨੁਹਾਰ ਬਹੁਤ ਸਾਰੀ ਗੁਰੂ ਨਾਨਕ ਜੀ ਨਾਲ ਮਿਲਦੀ ਜੁਲਦੀ ਵੇਖੀ ਤਾਂ ਉਨ੍ਹਾਂ ਦੇ ਵੇਲੇ ਦੀ ਅਮਾਨਤ ਦੁੱਧ ਦੇਣਾਂ ਛੱਕਾ ਕੇ ਬਹੁਤ ਸਤਿਕਾਰ ਕੀਤਾ।*

ਫੇਰ ਇਥੇ ਕੀਰਤਪੁਰ ਵਿੱਚ ਸੰਮਤ ੧੬੯੪ ਦੇ ਮੱਧ ਵਿੱਚ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨਾਂ ਨੂੰ ਆਈ ਸੰਤ ਮੰਡਲੀ ਵਿੱਚ ਇਕ ਬਾਲੂ ਜੀ, ਅਲਮਸਤ, ਗੋਵਿੰਦ ਅਤੇ ਫੂਲ ਜੀ–ਇਹ ਚਾਰੋਂ ਮਿਤ੍ਰ ਸਤਸੰਗੀ ਵੀ ਆਏ। ਇਨ੍ਹਾਂ ਨੇ ਸੁਣਿਆ ਹੋਇਆ ਸੀ ਕਿ ਬਾਬਾ

---

*ਕਈ ਇਤਿਹਾਸਕਾਰਾਂ ਨੇ ਲਿਖਿਆ ਹੈ—ਬਾਬਾ ਗੁਰਦਿਤਾ ਜੀ ਨੇ ਆਪ ਮੰਗ ਕੀਤੀ ਕਿ ਦੁੱਧ ਛਕਾਈਏ। ਅਗੋਂ ਬੁੱਢਨ ਸ਼ਾਹ ਨੇ ਆਖਿਆ– ਉਸੇ ਰੂਪ ਵਿਚ ਦਰਸ਼ਨ ਦੇ ਕੇ ਛੱਕ ਸਕਦੇ ਹੋ। ਤਦ ਗੁਰੂ ਨਾਨਕ ਰੂਪ ਵਿੱਚ ਦਰਸ਼ਨ ਦਿਤੇ ਤੇ ਦੁੱਧ ਛਕਿਆ ਸੀ।

ਸ੍ਰੀ ਚੰਦ ਜੱਤੀ ਨੇ ਆਪਣੇ ਵਡੀ ੨ ਉਮਰ ਵਾਲੇ ਕਈ ਪੁਰਾਤਨ ਸੇਵਕਾਂ ਨੂੰ ਛੱਡ ਕੇ ੧੨ ਸਾਲ ਦੇ ਬਾਲਕੇ ਵਿੱਚ ਬੱਸ! "ਗੁਰੂ ਪੁੱਤ੍ਰ" ਵਿਸ਼ੇਸ਼ਣ ਜਾਣਕੇ ਆਪਣਾ ਜਾ ਨਸ਼ੀਨ ਵ ਉਦਾਸੀ ਪੰਥ ਦਾ ਗੁਰੂ ਬਣਾ ਦਿਤਾ ਹੈ। ਪਰ ਅੱਜ ਇਨ੍ਹਾਂ ਨੇ ਸ੍ਰੀ ਗੁਰਦਿਤਾ ਜੀ ਦੀ ੨੩ ਸਾਲ ਦੀ ਉਮਰ ਅਤੇ ਭਰ ਜਵਾਨੀ ਵਿਚ ਕਰਮ ਯੋਗੀ ਵਾ ਸੰਤ ਸਿਪਾਹੀ ਰੂਪ ਵਿਚ ਜਦ ਦਰਸ਼ਨ ਕੀਤੇ ਤਾਂ ਗਦ ੨ ਹੋਇ।

ਹੁਣ ਚੋਹਾਂ ਨੇ ਮਿਲਕੇ ਆਪ ਪਾਸੋਂ ਕੁਝ ਗਿਆਨ ਵਿਚਾਰ ਸੁਣਨ ਦੀ ਖਾਹਸ਼ ਵਿਚ ਬੇਨਤੀ ਕੀਤੀ ਕਿ ਆਪ ਜੀ ਵੇਦ ਵਕਤਾ ਬਾਬਾ ਸ੍ਰੀ ਚੰਦ ਜੀ ਦੇ ਜਾ ਨਸ਼ੀਨ ਅਤੇ ਦੀਨ ਦੁਨੀ ਦਾ ਟਿਕਾ ਮੰਨੇ ਜਾਂਦੇ ਹੋ! ਅਸੀ ਸੁਣਿਆ ਹੈ ਕਿ-ਜੀਵ ਈਸ਼੍ਵਰ ਵਾ "ਆਤਮਾ ਪ੍ਰਮਾਤਮਾ" ਦੀ ਏਕਤ ਦਰਸਾਣ ਨੂੰ ਚਾਰ ਵੇਦਾਂ ਦੇ ਵੱਖ ੨ ਸ਼ਬਦਾਂ ਵਿਚ ਚਾਰ ਮਹਾਂਵਾਕ ਪ੍ਰਸਿਧ ਹਨ। ਅਗਰ ਗੁਰੂ ਨਾਨਕ ਮੱਤ ਸਿਧਾਂਤ ਵੀ ਇਸ ਵਿਸ਼ੇ ਤੇ ਵੇਦ ਮੱਤ ਸਿਧਾਂਤਾਂ ਨਾਲ ਸਹਿਮਤ ਹੈ ਤਾਂ ਗੁਰਬਾਣੀ ਵਿਚੋਂ ਐਸੇ ਮਹਾਂਵਾਕ ਸੁਣਾ ਕੇ ਅਤੇ ਕੁਝ ਉਦਾਸੀ ਮੱਤ ਨਿਟਣਾ ਸਮਝਾ ਕੇ ਸਾਨੂੰ ਨਿਹਾਲ ਕਰੀਏ, ਜੋ ਵੇਦ ਮਹਾਂਵਾਕਾਂ ਦੀ ਕਸਉਟੀ ਉਤੇ ਪੂਰੇ ਉਤਰਦੇ ਹੋਣ। ਤਦ ਬਾਬਾ ਗੁਰਦਿਤਾ ਜੀ ਨੇ ਇਨ੍ਹਾਂ ਨੂੰ ਉਤਮ ਗਿਆਨ ਅਧਿਕਾਰੀ ਵ ਪੂਰਨ ਜਗਿਆਸੂ ਜਾਣਦਿਆਂ ਹੋਇਆਂ-ਸਤਲੁਜ ਕਨਾਰੇ ਇਕਾਂਤ ਵਿਚ ਬਿਠਾ ਕੇ ਇਉਂ ਸਮਝਾਇਆ :—

## ਚਾਰੋਂ ਵੇਦਾਂ ਦੇ "ਮਹਾਂ ਵਾਕ" ਅਤੇ ਗੁਰੂ ਮਹਾਂ ਵਾਕ

੧. ਰਿਗ ਵੇਦ ਮਹਾਂ ਵਾਕ- "ਪ੍ਰਗਿਆਨੰਦ ਬ੍ਰਹਮ"

ਅਰਥ ਭਾਵ— ਹੇ ਜਗਿਆਸੂ! ਰਿਗ ਵੇਦ ਤੈਨੂੰ ਬ੍ਰਹਮ ਦਸ ਰਿਹਾ ਹੈ।

ਗੁਰੂ ਮਹਾਂ ਵਾਕ— ਬ੍ਰਹਮ ਦੀਸੈ ਬ੍ਰਹਮ ਸੁਣੀਐ
ਏਕ ਏਕ ਵਖਾਣੀਐ ॥
ਆਤਮ ਪਸਾਰਾ ਕਰਣਹਾਰਾ
ਪ੍ਰਭ ਬਿਨਾ ਨਹੀ ਜਾਣੀਐ ॥
(ਬਿਲਾਵਲ ਮ: ੫ ਪੰਨਾ ੮੪੬)

੨. ਯੁਜਰ ਵੇਦ ਮਹਾਂ ਵਾਕ— "ਅਹੰ ਬ੍ਰਹਮਾ ਸਮਿ"
ਅਰਥ ਭਾਵ— ਮੈਂ ਹੀ ਸ਼ੁੱਧ ਬ੍ਰਹਮ ਹੂੰ।
ਗੁਰੂ ਮਹਾਂ ਵਾਕ— ਬ੍ਰਹਮ ਮਹਿ ਜਨੁ
ਜਨ ਮਹਿ ਪਾਰ ਬ੍ਰਹਮੁ ॥
ਏਕਹਿ ਆਪ ਨਹੀਂ ਕਛੁ ਭਰਮੁ ॥
(ਸੁਖਮਨੀ ਸਾਹਿਬ ਪੰਨਾ ੨੮੭)

੩. ਸਾਮ ਵੇਦ ਮਹਾਂ ਵਾਕ- "ਤਤ੍ਵੰ ਅਸਿ"
ਅਰਥ ਭਾਵ ਮੈਂ ਹੀ ਤੱਤ੍ਵ ਸਰੂਪ ਹੂੰ।
ਗੁਰੂ ਮਹਾਂ ਵਾਕ— ਤਤੁ ਨਿਰੰਜਨੁ ਜੋਤੁ ਸਬਾਈ
ਸੋਹੰ ਭੇਦੁ ਨ ਕੋਈ ਜੀਉ ॥
ਅਪਰੰਪਰ ਪਾਰ ਬ੍ਰਹਮੁ ਪਰਮੇਸਰ
ਨਾਨਕ ਗੁਰ ਮਿਲਿਆ ਸੋਈ ਜੀਉ॥
(ਸੋਰਠ ਮਹਲਾ ੧)

੪. ਅਰਥਬਣ ਵੇਦ ਮਹਾਂ ਵਾਕ—"ਅਯੰ ਅਤਮਾਂ ਬ੍ਰਹਮ"
ਅਰਥ ਭਾਵ— ਮੇਰੀ ਆਤਮਾ ਸਹੀ ਬ੍ਰਹਮ ਸਰੂਪ ਹੈ।
ਗੁਰੂ ਮਹਾਂ ਵਾਕ— ਅਚਰਜ ਕਥਾ ਮਹਾਂ ਅਨੂਪ
ਪ੍ਰਾਤਮਾਂ ਪਾਰਬ੍ਰਹਮ ਕਾ ਰੂਪ ॥
(ਇਸ ਵਾਕ ਦਾ ਪੂਰਾ ਵਿਸਥਾਰ ਹੋਰ ਵੀ ਹੈ। ਪੰਨਾ ੮੬੮)

ਸ੍ਰੀ ਬਾਬਾ ਗੁਰਦਿਤਾ ਜੀ ਵਲੋਂ ਵੇਦ ਮਹਾਂ ਵਾਕਾਂ ਦੀ ਪੁਸ਼ਟੀ ਨਾਲ ਗੁਰਬਾਣੀ ਦੇ ਮਹਾਂ ਵਾਕਾਂ ਦਾ ਉਸ ਵੇਲੇ ਉਨ੍ਹਾਂ ਦੇ ਨਿਰਮਲ ਮਨ ਆਤਮਾਂ ਉਤੇ ਕੁਝ ਇਹੋ ਜਿਹਾ ਅਸਰ ਹੋਇਆ–

ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ॥
ਪਾਵਹੁ ਤੇ ਪਿੰਗਲੁ ਭਇਆ ਮਾਰਿਆ ਸਤਿਗੁਰ ਬਾਨ ॥
ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕ ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕ ॥

ਇਤਿਹਾਸ ਵਿਚ ਲਿਖਿਆ ਮਿਲਦਾ ਹੈ ਕਿ ਇਨ੍ਹਾਂ ਚੌਹਾਂ ਮਹਾਂ ਵਾਕਾਂ ਦਾ ਉਨ੍ਹਾਂ ਚੌਹਾਂ ਦੀ ਸ਼ੁਧ ਜੀਵ ਆਤਮਾ ਉਤੇ ਉਸ ਵੇਲੇ ਵੱਖ ੨ ਤਰ੍ਹਾਂ ਦਾ ਅਸਰ ਹੋਇਆ। ਬਾਲੂ ਜੀ ਖੁਸ਼ੀ ਨਾਲ ਹੱਸਣ ਲਗੇ। ਬਾਬਾ ਜੀ ਨੇ ਕਿਹਾ ਇਨ੍ਹਾਂ ਦਾ ਨਾਮ ਇਸੇ ਕਰਕੇ–"ਬਾਲੂ ਹਸਨਾ"–ਪਿਤਾ ਜੀ ਨੇ ਰਖਿਆ ਸੀ ਇਹੋ ਠੀਕ ਹੈ।* ਦੂਜੇ ਆਲੂ ਜੀ ਜੋ ਮਸਤ ਸੁਭਾ ਦੇ ਸਨ। ਅਤੇ ਬਹੁਤ ਥੋੜਾ ਹੀ ਬੋਲਿਆ ਕਰਦੇ ਸਨ, ਪਰ ਹੁਣ ਤਾਂ ਨਿਰੇ ਮਸਤੀ ਨਾਲ ਖੁਮਾਰੇ ਗਏ। ਇਨ੍ਹਾਂ ਦਾ ਨਾਮ "ਆਲੂ ਮਸਤ" ਹੀ ਰਹਿਣ ਦਿਤਾ। ਜੋ ਪਿਛੋਂ "ਅਲਮਸਤ" ਜੀ ਦੇ ਨਾਮ ਨਾਲ ਮਸ਼ਹੂਰ ਹੋਇ। ਤੀਜੇ ਗੋਂਦਾ ਜੋ ਛੱਤ੍ਰੀ ਜਾਤੀ ਦੇ ਸਨ। ਇਨ੍ਹਾਂ ਦਾ ਸਰੀਰ ਪਹਿਲਵਾਨਾਂ ਵਰਗਾ ਸੀ ਤੇ ਸ਼ਾਂਤੀ ਸ਼ਿਵ ਜੇਹੀ ਵੇਖਕੇ ਇਨ੍ਹਾਂ ਦਾ ਨਾਮ "ਗੋਵਿੰਦ ਜੀ" ਰਖਿਆ। ਚੌਥੇ ਮਹਾਂ ਪੁਰਸ਼ ਫੂਲ ਜੀ ਜੋ ਆਪਣੇ ਪਿੰਡ ਦੇ ਚੌਹਦਰੀ ਸਨ। ਇਹ ਗੰਭੀਰਤਾ ਵਿਚ ਭਰੇ ਬਾਬਾ ਜੀ ਦੇ ਚਰਨਾਂ ਵਲ ਵੇਖਦੇ ਰਹੇ। ਇਨ੍ਹਾਂ ਨੂੰ ਫੂਲ ਸਾਹਿਬ ਦਾ ਖਿਤਾਬ ਦਿਤਾ, ਤੇ ਨਿਰਨੇ ਨਾਲ ਹੋਰ ਬਹੁਤ ਕੁਝ ਸਮਝਾਇਆ–

ਬਾਬਾ ਗੁਰਦਿਤਾ ਜੀ ਨੇ ਦਸਿਆ--ਕਿ ਉਕਤ ਚੌਹਾਂ ਤਰ੍ਹਾਂ ਦੇ ਚਾਰੋਂ ਮਹਾਂ ਵਾਕਾਂ ਦਾ ਭਾਵ-ਅਰਥ ਵ ਗਿਆਨ-ਕੇਵਲ ਮਨ

*ਦੇਖੋ—ਸੂਰਜ ਪ੍ਰਕਾਸ਼ ਰਾਸ ੮ ਅੰਸੂ ੪।

ਵਿਚ ਵਸਾਉਣ ਨੂੰ ਹੈ। ਨ ਕਿ ਬਾਰ ੨ ਮੂੰਹ ਥੀਂ ਕਹਿਣ ਨੂੰ ? ਕਿ—ਸੋ-ਹੰ (ਉਹ ਰੱਬ ਮੈਂ ਹੂੰ)—ਬਲਕਿ ਗੁਰੂ ਘਰ ਦੀ ਉਦਾਸੀ ਰੀਤ ਮਰਿਯਾਦਾ ਤਾਂ—"ਮੁੱਖ ਭਗਤੀ"—ਵਰਤਣ ਵੈਰਾਗ ਅਤੇ ਨਿਸਚੇ ਅਜਿਹਾ ਗਿਆਨ ਰਖਣਾ ਹੈ। ਫੇਰ ਕੋਈ ਗ੍ਰਿਹਸਤੀ ਚਾਹੇ ਤਿਆਗੀ ਹੋਵੇ ਸਿਮਰਨ ਕਰਦਿਆਂ ਮਨ ਕਰਕੇ ਉਦਾਸ ਰਹੇ। ਜੈਸੇ ਗੁਰੂ ਨਾਨਕ ਜੀ ਆਪ ਹੋਏ - "ਗੁਰਬਚਨੀ ਬਾਹਿਰ ਘਰ ਏਕੋ ਨਾਨਕ ਭਇਆ ਉਦਾਸੀ" – ਇਸਤਰ੍ਹਾਂ ਦੀ ਉਦਾਸ ਬ੍ਰਿਤੀ ਰਹਿ ਕੇ ਸਰਬਤ ਦਾ ਭਲਾ ਲੋਚਨਾ ਅਤੇ ਰਸਨਾ ਕਰਕੇ ਵ ਸਵਾਸ ੨ ਆਪਣਾ ਮੰਤ੍ਰ ਜੋ ਵਾਹਿਗੁਰੂ ਦਾ ਪਰਾ ਪੂਰਬਲਾ ਨਾਮ—"ਸਤਿਨਾਮ ਹੈ ਸੋਹੰ ਸਾਰਾ" (ਸਾਰ ਰੂਪ) ਇਹ ਜਪਣਾ ਹੈ। ਅੰਮ੍ਰਿਤ ਵੇਲੇ ਪਹਿਰ ਰਾਤ ਰਹਿੰਦੀ ਜਾਗਣਾ, ਫੇਰ ਅਸ਼ਨਾਨ ਕਰਕੇ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਕਰਨਾ ਅਤੇ ਸਮਾਧੀ ਸਿਮਰਨ ਮਗਰੋਂ ਗੁਰੂ ਗ੍ਰੰਥ ਜੀ ਦਾ ਦਰਸ਼ਨ ਅਧੈਜਨ ਵ ਸੁਖਮਨੀ ਸਾਹਿਬ ਦੇ ਪਾਠ ਅਤੇ ਕੀਰਤਨ ਪਿਛੋਂ ਗੁਰਬਾਣੀ ਵ ਦੂਜੇ ਧਰਮ ਗ੍ਰੰਥਾਂ ਦੀ ਕਥਾ ਦਾ ਪ੍ਰਚਾਰ ਕਰਨਾ। ਇਹ ਸਾਡਾ ਗੁਰ ਉਪਦੇਸ਼ ਤੇ ਮਹਾਂਵਾਕਾਂ ਦਾ ਸਾਰ, ਉਦਾਸੀ ਮੱਤ ਦਾ ਸਿਧਾਂਤ ਹੈ। ਜੋ ਸਤਿਗੁਰੂ ਨਾਨਕ ਜੀ ਤੋਂ ਬਾਬਾ ਸ੍ਰੀ ਚੰਦ ਅਤੇ ਉਨ੍ਹਾਂ ਪਾਸੇਂ ਸੁਣਿਆ ਅਸੀ ਤੁਹਾਨੂੰ ਸੁਣਾਇਆ ਹੈ।

ਇਉਂ ਬਾਬਾ ਗੁਰਦਿਤ੍ਤਾ ਜੀ ਨੇ ਜਦ ਚਾਰੋਂ ਮਹਾਂ ਵਾਕਾਂ ਦਾ ਨਿਰਣਾ ਅਤੇ – ਸੋ-ਹੰ – ਸ਼ਬਦ ਭੇਦ ਵ ਗੁਰੂ ਘਰ ਦੇ ਉਦਾਸੀ ਮੱਤ ਸਿਧਾਂਤਾਂ ਥੀਂ ਜਾਣੂ ਕਰਾਇਆ, ਤਾਂ ਉਨ੍ਹਾਂ ਨੇ ਹਮੇਸ਼ਾਂ ਵਾਸਤੇ ਆਪਣਾ ਜੀਵਨ ਹੀ ਸ੍ਰੀ ਬਾਬਾ ਜੀ ਦੇ ਸਮਰਪੱਣ ਕਰਕੇ ਆਪਣੀ ਸਰੀਰਕ ਸਫਲਤਾ ਲਈ ਉਦਾਸੀ ਪੰਥ ਸੇਵਾ ਦਾ ਚਾਉ ਪ੍ਰਗਟ ਕੀਤਾ। ਜੋ ਬਾਬਾ ਗੁਰਦਿਤਾ ਜੀ ਨੇ ਪ੍ਰਸੰਨ ਹੋ ਕੇ ਇਨ੍ਹਾਂ ਦੇ ਸੱਚੇ ਸੁੱਚੇ ਉਤਸ਼ਾਹ ਨੂੰ ਪੂਰਾ ਸੰਭਾਲਿਆ ਅਤੇ "ਸਾਧੂ ਸਮਾਜ ਸੁਧਾਰ" ਵ ਉਦਾਸੀ ਮੱਤ ਪ੍ਰਚਾਰ ਦਾ ਇਕ ਠੋਸ ਤਰੀਕਾ (ਪ੍ਰੋਗਰਾਮ) ਇਨ੍ਹਾਂ

ਅਗੇ ਰਖ ਕੇ ਨਾਮ "ਜਪਣ-ਜਪਾਣ" ਦੇ ਪੂਰੇ ਅਧਿਕਾਰਾਂ ਨਾਲ ਵਖੋ ਵੱਖ ਅਲਾਂਕਿਆਂ ਦੇ ੪ ਗੱਦੀਦਾਰ ਬਣਾ ਕੇ ਵੱਖ ੨ ਥਾਵਾਂ ਵਿਚ ਭੇਜ ਦਿਤਾ * ਜਿਵੇਂ ਮਹਾਤਮਾਂ ਬੁੱਧ ਦੇ ਭਿੱਖਸ਼ੂ ਦੇਸ਼ ਵਿਦੇਸ਼ ਵਿੱਚ ਗਏ। ਐਸੇ ਇਹ ਚਾਰੋਂ ਵੀ ਬਾਬਾ ਗੁਰਦਿਤਾ ਜੀ ਦੇ ਪਿਛੋਂ ਉਦਾਸੀਨ ਸੰਪ੍ਰਦਾਏ ਦੇ ਪ੍ਰਮੁੱਖ ਧੂਣੀਦਾਰ ਪੂਜਨੀਕ ਉਦਾਸੀ ਮੰਨੇ ਗਏ।

ਦੋਹਿਰਾ-"ਬਾਲੂ ਹਸਨਾ" ਫੂਲ ਪੁਨ ਗੋਂਦਾ ਅਰ ਅਲਮਸਤ।
ਮੁੱਖ ੳਦਾਸੀ ਇਹ ਭਏ ਬਹੁਰੋ ਸਾਧ ਸਮਸਤ।
ਤਿਨ ਤੇ ਬਿਤਜੋ ਪੰਥ ਉਦਾਸੀ-ਲਾਖਹੁ ਭਏ ਕਰਹਿ ਤੱਪ ਰਾਸੀ।
(ਸੂਰਜ ਪ੍ਰਕਾਸ਼ ਰਾਸ ੧ ਅੰਸੂ ੬)

---

*੧—ਬਾਲੂ ਹਸਨਾਂ ਜੀ ਪਹਾੜ ਵੱਲ (ਡੇਹਰਾਦੂਨ) ਨੂੰ ਭੇਜੇ ਗਏ। ਪਿਛੋਂ ਜਿਨ੍ਹਾਂ ਪਾਸ ਸ੍ਰੀ ਰਾਮ ਰਾਏ ਜੀ ਜਾ ਕੇ ਠਹਿਰੇ ਤੇ ਇਥੋਂ ਦੇ ਹੀ ਗੱਦੀਦਾਰ ਬਣਾਏ ਗਏ। ਸ੍ਰੀ ਰਾਮ ਰਾਏ ਜੀ ਦੇ ਕੋਈ ਸੰਤਾਨ ਨਹੀਂ ਸੀ ਜਿਸ ਤੇ ਬਾਲੂ ਹਸਨਾ ਜੀ ਦੇ ਇਕ ਧਰਮੀ ਚੇਲੇ ਨੂੰ ਹੀ ਮੁੜ ਇਥੋਂ ਦੀ ਗੱਦੀ ਤੇ ਬਹਾਇਆ ਗਿਆ। ਇਹ ਡੇਰਾ ਰਾਮ ਰਾਏ ਜੀ ਦਾ ਡੇਹਰਾਦੂਨ ਸ਼ੈਹਰ ਵਿਚ ਮਸ਼ਹੂਰ ਅਸਥਾਨ ਹੈ ਤੇ ਮੌਜੂਦਾ ਮਹੰਤ ਇੰਦ੍ਰੇਸ਼ ਨਰੇਸ਼ ਚਰਨ ਦਾਸ ਜੀ ਐਮ. ਏ. ਵੀ ਬੜੇ ਲਾਇਕ ਮਿਠ ਬੋਲੇ ਅਤ ਪ੍ਰਤਿਸ਼ਟਸ ਸੱਜਨ ਹਨ।

੨—ਦੂਜੇ ਅਲਮਸਤ ਜੀ ਨੂੰ ਸ੍ਰੀ ਨਾਨਕ ਮਤੇ ਪਹਿਲੀ ਥਾਂ ਵਿਚ ਭੇਜਿਆ ਇਨ੍ਹਾਂ ਨੇ ਸਤਨਾਮ ਮੰਤ੍ਰ ਦੇ ਜਾਪਕ ਹਜ਼ਾਰਾਂ ਨਾਨਕ ਪੰਥੀ ਸਿਖ ਬਣਾਏ ਜਿਨ੍ਹਾਂ ਦੀ ਸੰਤਾਨ ਹੁਣ ਤੀਕ ਦੀਪਮਾਲਾ ਨੂੰ ਗੁਰਦਵਾਰੇ ਦੀ ਯਾਤਰਾ ਕਰਦੀ ਹੈ।

੩—ਤੀਜੇ ਗੋਵਿੰਦ ਜੀ ਜਿਨ੍ਹਾਂ ਨੇ ਦੱਖਣ ਵਿਚ ਜਾ ਕੇ ਸਤਨਾਮ ਮੰਤ੍ਰ ਜਪਾਇਆ ਤੇ ਡੇਰਾ ਹੈਦਰਾਬਾਦ ਦੱਖਣ ਵਿਚ ਹੈ। ਪਰ ਸਮਾਏ ਲਾਹੌਰ ਆ ਕੇ ਸਨ। ਹੁਣ ਦੇ ਮਹੰਤ ਵੀ ਚੰਗੇ ਸੁਣੀਦੇ ਹਨ।

੪—ਫੂਲ ਸਾਹਿਬ, ਇਹ ਬਹਾਦਰ ਗੜ੍ਹ ਜ਼ਿਲਾ ਹੁਸ਼ਿਆਰ ਪੁਰ ਵਿਚ ਜਾ ਵਸੇ। ਜਿੱਥੇ ਹੁਣ ਤੀਕ ਭਾਰੀ ਅਸਥਾਨ ਹੈ ਤੇ ਮੌਜੂਦਾ ਮਹੰਤ ਵੀ ਚੰਗੇ ਪੜ੍ਹੇ ਲਿਖੇ, ਨਿਰਮਾਨ ਅਤੇ ਮਾਨਨੀਯ ਪੁਰਸ਼ ਹਨ।

ਪਰ ਕੁਦਰਤ ਵਾਹਿਗੁਰੂ ਦੀ ਕਿ ਬਾਬਾ ਗੁਰਦਿਤਾ ਜੀ ਨੂੰ ਬਹੁਤ ਸਮਾਂ ਨਾ ਮਿਲ ਸਕਿਆ ਜਿਸਤੇ ਉਹ ਆਪਣੀ ਉਦਾਸੀਨ ਗੱਦੀ ਦੇ ਵਧੇਰੇ ਚਮਤਕਾਰ ਨਹੀਂ ਦਿਖਾ ਸਕੇ ਅਤੇ ਛੇਤੀ ਹੀ ਅੰਤ ਸਮਾਂ ਆ ਜਾਣ ਤੇ ਸੰਮਤ ੧੬੯੫ ਦੀ ਅਸੂ ਸੁਦੀ ੧੦ ਨੂੰ ਲਗ ਪਗ ੨੪ ਸਾਲ ਦੀ ਉਮਰ ਵਿਚ ਫਕੀਰ ਬੁੱਢਨ ਸ਼ਾਹ ਦੀ ਕਬਰ ਦੇ ਨੇੜੇ ਹੀ ਚੱਦਰ ਵਿਛਾ ਕੇ ਲੰਮੇ ਪੈ ਗਏ ਅਤੇ ਕਿਸੇ ਨੂੰ ਦਸੇ ਬਿਨਾਂ ਹੀ ਜੋਤੀ ਜੋਤ ਸਮਾ ਗਏ । :: ਜਿਨ੍ਹਾਂ ਦੇ ਅੰਗੀਠੇ ਦੀ ਥਾਂ ਕੀਰਤ ਪੁਰ ਪਹਾੜੀ ਉਤੇ ਇਨ੍ਹਾਂ ਦੀ ਯਾਦਗਾਰ ਵਿਚ ਕਿਲ੍ਹੇ ਦੀ ਸੂਰਤ ਦਾ ਬੜਾ ਭਾਰੀ ਗੁਰਦਵਾਰਾ ਹੁਣ ਤੀਕ ਪ੍ਰਤੱਖ ਹੈ ।

## ਬਾਬਾ ਗੁਰਦਿਤਾ ਜੀ ਦੇ ਅੰਤਮ ਚਲਾਣੇ ਦਾ ਕਾਰਨ

ਸ੍ਰੀ ਕੀਰਤ ਪੁਰ ਪਹਾੜੀ ਦੇ ਭਾਰੀ ਜੰਗਲ ਵਿਚ ਇਕ ਸ਼ੇਰ ਪੈਂਡੂ ਗਊਆਂ ਮੱਝਾਂ ਦਾ ਨੁਕਸਾਨ ਕਰਦਾ ਰਹਿੰਦਾ ਸੀ । ਬਾਬਾ ਗੁਰਦਿਤਾ ਜੀ ਪਹਿਲੇ ਥੀਂ ਪੱਕੇ ਨਸ਼ਾਨੇ ਬਾਜ ਸਨ * । ਇਹ ਆਪਣੇ ਨਿਤਨੇਮ ਥੀਂ ਵੇਹਲੇ ਹੋ ਕੇ ਸਾਥੀਆਂ ਸਣੇ ਕਦੀ ਸ਼ਿਕਾਰ ਵੀ ਖੇਡਿਆ ਕਰਦੇ । ਇਕ ਦਿਨ ਇਨ੍ਹਾਂ ਦੇ ਇਕ ਸਾਥੀ ਸ਼ਿਕਾਰੀ ਨੇ ਝਾੜੀ ਵਿੱਚ ਛੁੱਪ ਕੇ ਬੈਠੀ ਪੀਲੇ ਰੰਗ ਦੀ ਗਊ ਨੂੰ ਸ਼ੇਰ ਜਾਣ ਕੇ ਬੰਦੂਕ ਨਾਲ ਮਾਰ ਦਿਤਾ * । ਇਹਦੇ ਗਰੀਬ ਮਾਲਕ ਨੂੰ ਰੋਂਦਾ

---

:: ਦੇਖੋ—ਸੂਰਜ ਪ੍ਰਕਾਸ਼ ਰਾਸ ੮, ਅੰਸੂ ੩੮ ।

*ਦੇਖੋ—ਸਿਖ ਇਤਹਾਸ ਹਿੰਦੀ, ਲੇਖਕ–ਲੇਖ ਰਾਜ, ਸਫ਼ਾ ੧੪੮ ।

*ਦੇਖੋ—ਸੂਰਜ ਪ੍ਰਕਾਸ਼ ਰਾਸ ੮, ਅੰਸੂ ੩੬ ।

ਅਤੇ ਝਗੜਾ ਕਰਨ ਨੂੰ ਤਿਆਰ ਹੋਇਆ ਵੇਖ ਕੇ ਬਾਬਾ ਜੀ ਨੇ ਵਾਹਿਗੁਰੂ ਪਾਸ ਗਊ ਦੀ ਆਤਮਾਂ ਨੂੰ ਮੋੜ ਭੇਜਣ ਦੀ ਅਰਦਾਸ ਕੀਤੀ। ਅਤੇ ਅਸ਼ਨਾਨ ਕਰਕੇ "ਸਤਿਨਾਮ" ਮੰਤ੍ਰ ਦੇ ਉਚਾਰਨ ਨਾਲ ਪਾਣੀ ਦਾ ਛਿਟਾ ਮਾਰ ਕੇ ਮਰੀ ਗਊ ਨੂੰ ਜਿਵਾ ਦਿਤਾ। ਜਿਵੇਂ ਭਗਤ ਨਾਮ ਦੇਵ ਨੇ ਮਰੀ ਗਊ ਨੂੰ ਜਿਵਾਇਆ ਸੀ।

ਗੁਰੂ ਹਰਿਗੋਬਿੰਦ ਸਾਹਿਬ ਨੇ ਸੁਣਿਆ ਤਾਂ ਪਾਸ ਬਿਠਾ ਕੇ ਪਿਆਰ ਨਾਲ ਆਖਿਆ–ਬੇਟਾ! ਇਹ ਗਲ ਚੰਗੀ ਨਹੀਂ ਕੀਤੀ। ਪਹਿਲੇ ਤਾਂ ਇਹ ਗੱਲ–ਕਿ ਦੁਸ਼ਮਣ ਨੂੰ ਯਾ ਕਿਸੇ ਜਾਨਵਰ ਨੂੰ ਵੰਗਾਰ ਕੇ ਮਾਰਿਆ ਜਾਏ। ਸੁੱਤੇ ਬੈਠੇ ਹਮਲਾ ਕਰ ਦੇਣਾ ਸੂਰਮੇ ਦਾ ਕੰਮ ਨਹੀ ਹੈ। ਦੂਜਾ ਤੁਹਾਡੇ ਇਸ ਸ਼ਕਾਰੀ ਨੇ ਨੀਅਤ ਕਰਕੇ ਗਊ ਨੂੰ ਨਹੀ ਮਾਰਿਆ ਸੀ ਬਲਕਿ ਗਊਆਂ ਦੀ ਰਖਿਆ ਦੇ ਖਿਆਲ ਨਾਲ ਉਨ੍ਹਾਂ ਦਾ ਦੁਸ਼ਮਣ ਜਾਣ ਕੇ ਮਾਰਿਆ ਹੈ। ਉਹਦਾ ਕਾਲ ਏਸ ਦੇ ਹੱਥੋਂ ਹੋਣਾਂ ਸੀ। ਅਸੀਂ ਕੋਸ਼ਸ ਕਰਦੇ ਕਿ ਮਾਲਕ ਨੂੰ ਮੂੰਹ ਮੰਗੀ ਕੀਮਤ ਦੇ ਕੇ ਤੁਹਾਡੇ ਸਾਥੀ ਪਾਸੋਂ ਹਤਿਆ ਦਾ ਪਸਚਾਤਾਪ ਕਰਾਂਦੇ। ਸਿਧੀ ਗੱਲ ਤਾਂ ਇਹ ਸੀ। ਪਰ ਤੁਸੀ ਸ਼ਕਤੀ ਵਰਤ ਕੇ ਜਿਵਾਈ ਹੈ, ਜਿਸਤੇ ਨਾਮ ਤੁਸਾਡਾ ਹੀ ਲਗੇਗਾ।

ਗੁਰੂ ਜੀ ਨੇ ਆਖਿਆ–ਤੁਸੀ ਜਾਣਦੇ ਹੋ ਕਿ ਤੁਰਕ ਰਾਜ ਹੈ। ਕਿਸੇ ਦਾ ਕੋਈ ਮਰ ਜਾਣ ਤੇ ਇਹੋ ਲਿਆ ਰਖਿਆ ਕਰਣਗੇ। ਨਾ ਜਿਵਾਓਗੇ ਤਾਂ ਝੂਠੇ। ਜੇ ਜਿਵਾਓਗੇ ਤਾਂ ਰੱਬ ਦੇ ਭਾਣੇ ਵਿੱਚ ਸਿੱਧਾ ਦਖਲ ਹੋਇਗਾ। ਦਸੋ? ਫੇਰ ਕੀ ਕਰੋਗੇ? ਮੰਨ ਲਿਆ ਕਿ ਬਾਬਾ ਸ੍ਰੀ ਚੰਦ ਜੀ ਨੇ ਤੁਹਾਨੂੰ ਸ਼ਕਤੀ ਸੰਪੰਨ ਕਰ ਦਿਤਾ ਹੈ। ਪਰ ਇਸਤਰ੍ਹਾਂ ਨਾਲ ਸ਼ਕਤੀ ਵਰਤਣਾਂ ਠੀਕ ਨਹੀਂ ਹੈ। ਤੁਹਾਨੂੰ ਪਤਾ ਹੈ ਕਿ ਅਗੇ ਤੁਸਾਡੇ ਛੋਟੇ ਭਰਾਤਾ "ਅਟੱਲ ਰਾਏ" ਨੂੰ ਮਰੇ ਮੋਹਣ ਨੂੰ ਜਿਵਾ ਕੇ ਬਦਲੇ ਵਿੱਚ ਆਪ ਜਾਣਾ ਪਿਆ ਸੀ। ਤਾਂਤੇ

ਅਗੇ ਲਈ ਐਸਾ ਨਾ ਕਰਨਾ। ਇਸ ਤਰ੍ਹਾਂ ਰੱਬ ਦੀ ਰਜ਼ਾ ਵਿੱਚ ਸਿੱਧਾ ਦਖਲ ਹੁੰਦਾ ਹੈ।

ਇਸ ਗੱਲ ਦਾ ਅਸਰ ਬਾਬਾ ਗੁਰਦਿਤਾ ਜੀਦੇ ਮਨ ਉਤੇ ਬਹੁਤ ਡੂੰਘਾ ਹੋਇਆ। ਇਧਰ ਪਿਤਾ ਜੀ ਨੂੰ ਮੱਥਾ ਟੇਕ ਕੇ ਖਿਮਾਂ ਮੰਗੀ, ਤੇ ਉਧਰ ਚੁੱਪ ਚਵੀਤੇ ਪਹਾੜੀ ਉਤੇ ਜਾ ਕੇ ਫਕੀਰ ਬੁੱਢਨ ਸ਼ਾਹ ਦੇ ਨੇੜੇ ਪ੍ਰਾਨ ਤਿਆਗ ਦਿਤੇ ਸਨ।

# ਭਗਤ ਗਿਰੀ—ਬਾਬਾ ਸ੍ਰੀ ਚੰਦ ਜੀ ਦੇ ਦਰਸ਼ਨ ਨੂੰ

ਬਾਬਾ ਸ੍ਰੀ ਚੰਦ ਜੀ ਨੇ ਸੰਮਤ ੧੬੮੧ ਵਿੱਚ ਅਪਣਾ ਜਾ ਨਸ਼ੀਨ ਬਾਬਾ ਗੁਰਦਿਤਾ ਜੀ ਨੂੰ ਬਣਾ ਕੇ ਉਦਾਸੀ ਸੰਪ੍ਰਦਾਏ ਦੀ ਗੁਰਗੱਦੀ ਬਖਸ਼ ਦਿਤੀ ਸੀ। ਫੇਰ ਕੁਝ ਮਹੀਨੇ ਪਾਸ ਰਖ ਕੇ ਫਕੀਰੀ ਦੀ ਰਮਜ਼ਾਂ ਥੀਂ ਜਾਣੂੰ ਕਰਾਇਆ ਅਤੇ ਸੇਵਾ ਲੈ ਕੇ ਸ੍ਰੀ ਅੰਮ੍ਰਿਤਸਰ ਮੋੜ ਭੇਜੇ ਸਨ। ਬਾਬਾ ਗੁਰਦਿਤਾ ਸੀ ਨੇ ਅਪਣੀ ਥੋੜ੍ਹੀ ਜਹੀ ਉਮਰ ਤੇ ਵੱਡੀ ਸਿਆਣਪ ਨਾਲ ਅਗੇ ਆਪਣੀ ਥਾਂ ਕਿਸੇ ਇਕ ਸੰਤ ਨੂੰ ਗੱਦੀ ਦੇਣ ਦੀ ਬਜਾਏ ਬਾਲੂ ਹਸਨਾ ਜੀ ਆਦਿਕ ਚਾਰ ਵਡੇ ਪ੍ਰਮੁੱਖ ਥਾਪ ਕੇ (ਜਿਵੇਂ "ਹਜ਼ਰਤ ਮੁਹੰਮਦ" ਨੇ ਚਾਰ ਯਾਰ ਬਣਾਏ ਸਨ) ਇਸ ਪਵਿਤ੍ਰ ਆਪਣੇ ਉਦਾਸੀ ਭੇਖ ਦੀਆਂ ਜੜ੍ਹਾਂ ਪਤਾਲ ਵਿੱਚ ਗੱਡ ਦਿਤੀਆਂ, ਤੇ ਸਮਾ ਗਏ ਸਨ। ਇਸ ਲਈ ਅਸੀ ਬਾਬਾ ਸ੍ਰੀ ਚੰਦ ਜੀ ਦੀ ਕਥਾ ਵਿਚਾਲੇ ਹੀ ਛੱਡ ਕੇ ਬਾਬਾ ਗੁਰਦਿਤਾ ਜੀ ਦਾ ਸੰਖੇਪ ਜਿਹਾ ਹਾਲ ਇਥੇ ਹੀ ਮੁੱਕਾ ਦੇਣਾ ਜ਼ਰੂਰੀ ਜਾਣਿਆ ਸੀ। ਬਾਬਾ ਸ੍ਰੀ ਚੰਦ ਜੀ ਦਾ ਅਗਲਾ ਸਮਾਚਾਰ ਇਉਂ ਹੈ:—

ਬਾਬਾ ਸ੍ਰੀ ਚੰਦ ਜੀ ਨੇ ਬਾਬਾ ਗੁਰਦਿਤਾ ਜੀ ਨੂੰ ਸ੍ਰੀ ਅੰਮ੍ਰਿਤਸਰ ਟੋਰ ਕੇ ਆਪ ਵੀ ਬਾਰਠ ਤੋਂ ਸ੍ਰੀ ਕਰਤਾਰ ਪੁਰ ਆ ਗਏ ਸਨ। ਫੇਰ ਇਥੇ ਕੁਝ ਚਿਰ ਰਹਿਣ ਪਿਛੋਂ ਆਪਣੀ ਟਾਹਲੀ ਦੀ ਛਾਂਵੇਂ

ਧੂਣੀ ਧੁਖਾ ਕੇ ਤਪ ਸਾਧ ਰਹੇ ਸਨ। ਇਥੇ ਆਪ ਜੀ ਦੇ ਦਰਸ਼ਨਾਂ ਨੂੰ ਸੰਨਿਆਸੀ ਸੰਤਾਂ ਦੀ ਇਕ ਭਾਰੀ ਮੰਡਲੀ ਆਈ ਜੋ "ਹਿੰਗ ਲਾਜ" ਦੇਵੀ ਸਥਾਨਾਂ ਦੇ ਦਰਸ਼ਨ ਕਰਕੇ ਯਾਤਰਾ ਕਰਦੀ ੨ ਸ੍ਰੀ ਜਵਾਲਾ ਦੇਵੀ ਦੇ ਦਰਸ਼ਨ ਪਿਛੋਂ ਇਸੇ ਰਸਤੇ ਅਗੇ ਜੰਮੂ ਵਾਲੀ ਸ੍ਰੀ ਵੈਸ਼ਨਵ ਦੇਵੀ ਦਾ ਦਰਸ਼ਨ ਅਤੇ ਅਮਰ ਨਾਥ ਦੀ ਯਾਤਰਾ ਨੂੰ ਜਾ ਰਹੀ ਸੀ। ਇਸਨੇ ਕਰਤਾਰ ਪੁਰ ਆ ਕੇ ਮੁਕਾਮ ਕੀਤਾ। ਬਾਬਾ ਧਰਮ ਚੰਦ ਜੀ ਨੇ ਇਨ੍ਹਾਂ ਆਇਆਂ ਨੂੰ ਪੂੜੇ ਪੂੜੀਆਂ ਅਤੇ ਖੀਰ ਦਾ ਪੱਕਾ ਭੋਜਨ ਖੁਆ ਕੇ ਹਰ ਤਰ੍ਹਾਂ ਖੁਸ਼ ਕਰਨ ਦਾ ਯਤਨ ਕੀਤਾ। ਪਰ ਉਨ੍ਹਾਂ ਵਿਚੋਂ ਇਕ ਚੇਟਕੀ ਸਾਧੂ ਨੂੰ ਬਾਬਾ ਜੀ ਦੀ ਇਸ ਸੇਵਾ ਉਤੇ ਬਹੁਤ ਹੈਰਾਨੀ ਹੋਈ ਤੇ ਪ੍ਰੀਖਿਆ ਲੈਣੀ ਚਾਹੀ।

ਇਸ ਸਾਧੂ ਨੇ ਭੂਤ ਸਾਧਨਾਂ ਕੀਤੀ ਹੋਈ ਸੀ। ਤੇ ਸਾਰੀ ਸੰਗਤ ਤੋਂ ਵਖਰੇ ਹੋ ਕੇ ਵਰਤਾਵੇ ਨੂੰ ਆਖਿਆ – ਮੇਰੀ ਸਰੀਰਕ ਬਿਵਸਥਾ ਕੁਝ ਠੀਕ ਨਹੀਂ ਹੈ ਸਾਰਿਆਂ ਤੋਂ ਪਿਛੋਂ ਖਾਵਾਂਗਾ। ਮੇਰਾ ਹਿੱਸਾ ਮੇਰੀ ਚਿੱਪੀ ਵਿਚ ਪਾ ਦਿਉ। ਇਉਂ ਆਖ ਕੇ ਚਿੱਪੀ ਅਗੇ ਰੱਖ ਦਿਤੀ। ਵਰਤਾਵਾ ਜੋ ਕੁਝ ਪਾਂਦਾ ਜਾਏ, ਇਸ ਚਿੱਪੀ ਵਿਚੋਂ ਅਦਿਸੇ ਭੂਤ ਚੱਟਦੇ ਜਾਂਦੇ ਸਨ। ਬਾਬਾ ਧਰਮ ਚੰਦ ਜੀ ਇਹਦੀ ਕਰਤੂਤ ਨੂੰ ਜਾਣ ਗਏ, ਅਤੇ ਆਪਣੀ ਹੱਥੀਂ ਫੇਰ ਖੀਰ ਦਾ ਕੜਛਾ ਭਰ ਕੇ ਉਸ ਚਿੱਪੀ ਵਿਚ ਪਾ ਦਿਤਾ।

ਬੱਸ ਫਿਰ ਤਾਂ ਉਹਦੀ ਸਾਰੀ ਨਾਟਕ ਚੇਟਕ ਠੱਪ ਹੋ ਗਈ। ਚਿੱਪੀ ਭਰੀ ਗਈ ਤੇ ਪੇਟ ਪੀੜ ਨਾਲ ਹਾਏ ੨ ਕਰਦਾ ਸਾਧੂ ਉਥੇ ਹੀ ਬੇਹੋਸ਼ ਹੋ ਗਿਆ। ਇਹ ਸਾਰੀ ਗੱਲ ਵਡੇ ਮਹੰਤ ਗਿਰੀ ਨੇ ਅੱਖੀਂ ਵੇਖੀ, ਅਤੇ ਬਾਬਾ ਸ੍ਰੀ ਚੰਦ ਜੀ ਨੂੰ ਸੁਣਾ ਕੇ ਮਿੰਨਤਾਂ ਕਰਨ ਲੱਗਾ–ਕਿ ਜਿਵੇਂ ਜਾਣੋਂ ਬਖਸ਼ ਦਿਓ। ਇਹ ਮੂਰਖ ਸੀ। ਤੁਸੀ ਸ਼ਕਤੀਵਾਨ ਹੋ। ਇਹਨੇ ਸਾਰ ਨਹੀ ਜਾਣੀ ਤੇ ਕਰਣੀ ਦਾ

ਫਲ ਪਾਇਆ ਹੈ । ਆਪ ਸਾਡੇ ਉਤੇ ਖਿਮਾਂ ਕਰਕੇ ਇਸ ਮੁਰਦੇ-ਵੱਤ ਮੂਰਖ ਨੂੰ ਜਿਵਾ ਦਿਓ ।

ਸ੍ਰੀ ਬਾਬਾ ਜੀ ਨੇ ਫੁਰਮਾਇਆ—ਇਹ ਗੁਰੂ ਨਾਨਕ ਦਾ ਘਰ ਹੈ । ਸਭਨਾਂ ਦਾ ਸਾਂਝਾ ਹੈ । ਅਤੇ ਸਾਰਿਆਂ ਲਈ ਖੁਲ੍ਹਾ ਹੈ । ਇਸ ਘਰ ਦੇ ਕਿਣਕੇ (ਭੋਰੇ) ਨੂੰ ਪਾ ਕੇ ਸੋਝੀ ਵਾਲੇ ਅਪਣੇ ਨੂੰ ਵਡਭਾਗੀ ਸਮਝਦੇ ਹਨ । ਪਰ ਅਸੀ ਤਾਂ ਆਪ ਜੈਸੇ ਮੁਖੀ ਮਹੰਤ ਦੀ ਸੇਵਾ ਜੋ ਸਰ ਬਣਿ ਸਕੀ—ਪਿਆਰ ਨਾਲ ਕੀਤੀ ਹੈ । ਤੁਸੀ ਇਹੋ ਜਿਹੇ ਭੂਤ ਮੰਤ੍ਰ ਸਾਧਕਾਂ ਨੂੰ ਆਪਣੇ ਨਾਲ ਰਖਿਆ ਹੀ ਕਾਹਨੂੰ ਹੈ ? ਜੋ ਤੁਸਾਡੀ ਵੀ ਬਦਨਾਮੀ ਦਾ ਕਾਰਣ ਹੈ ।

ਬਾਬਾ ਜੀ ਨੇ ਕਿਹਾ—ਮੰਨ ਲਿਆ ਕਿ ਇਸ ਨੇ ਕੀਤੀ ਦਾ ਫਲ ਪਾਇਆ ਹੈ । ਪਰ ਤੁਹਾਨੂੰ ਸਾਰਿਆਂ ਨੂੰ ਵੀ ਤਾਂ ਉਲਾਹਮਾਂ ਦਿਵਾਇਆ ਹੈ । ਤੁਸੀ ਮੰਡਲੀ ਦਾਰ ਸ੍ਰੀ ਮਹੰਤ ਸੀ । ਇਸਨੇ ਤੁਹਾਡਾ ਵੀ ਕੋਈ ਖਿਆਲ ਨਹੀ ਕੀਤਾ । ਹੁਣਿ ਮੈਨੂੰ ਕੀ ਆਖਦੇ ਹੋ ? ਆਪੇ ਹੀ ਜਿਵਾ ਲੌ । ਜਿਨ੍ਹਾਂ ਤਾਈਂ ਉਮਰ ਭਰ ਪੂਜਦੇ ਅਤੇ ਉਨ੍ਹਾਂ ਦੀ ਪ੍ਰਸੰਨਤਾ ਦੇ ਪਾਤਰ ਰਹੇ । ਐਸੇ ਉਨ੍ਹਾਂ ਦੇਵੀ ਦੇਵਤਿਆਂ—ਸਾਰਿਆਂ ਨੂੰ ਆਖੋ ! ਠੀਕ ਕਰ ਦੇਣਗੇ । ਅਸੀ ਕੁਝ ਕੀਤਾ ਨ ਕਰਨ ਦਾ ਬੱਲ ਹੈ । ਜੋ ਠੀਕ ਕਰੀਏ । ਇਸ ਗੱਲ ਦਾ ਉਤਰ ਉਹ ਦੇ ਨਾ ਸਕੇ । ਅਤੇ ਮਿੰਨਤਾਂ ਤਰਲੇ ਕਰਕੇ ਭੁੱਲ ਦੀ ਖਿਮਾਂ ਮੰਗੀ । ਤੱਦ ਸ੍ਰੀ ਬਾਬਾ ਜੀ ਦੀ ਆਗਿਆ ਨਾਲ ਬਾਬਾ ਧਰਮ ਚੰਦ ਜੀ ਨੇ ਸਤਿਨਾਮ ਸੁਣਾ ਕੇ ਉਹਦੇ ਮੂੰਹ ਉਤੇ ਜੱਲ ਦੇ ਛਿੱਟੇ ਮਾਰੇ ਅਤੇ ਹੋਸ਼ ਵਿਚ ਕਰ ਦਿਤਾ* ।

*ਦੇਖੋ—ਸ੍ਰੀ ਚੰਦ ਪ੍ਰਕਾਸ਼ — ਭਗਤ ਗਿਰੀ ਦਾ ਪ੍ਰਸੰਗ । ਨੋਟ—ਇਸ ਗੱਲ ਤੇ ਸੰਸਾ ਕਰਨ ਦੀ ਲੋੜ ਨਹੀ । ਰੱਬ ਨਾਲ ਮਿਲੇ ਲੋਕਾਂ ਅੰਦਰ ਇਹ ਕਰਾਮਾਤ ਸ਼ਕਤੀ ਸਹਿਜੇ ਹੀ ਆ ਜਾਂਦੀ ਹੈ । ਗੁਰੂ ਅਮਰ ਦੇਵ ਜੀ ਨੇ ਗੋਵਿੰਦਵਾਲ ਵਿਚ ਤੀਏ ਦੇ ਤਾਪ ਨਾਲ ਮਰ ਚੁਕੇ ਇਕ ਮਾਈ ਦੇ ਬੇਟੇ ਨੂੰ ਜਿਵਾਇਆ ਸੀ ਅਤੇ ਬਾਬਾ ਅਟੱਲ ਰਾਏ ਨੇ ਮਰੇ ਮੋਹਣ ਨੂੰ ਜਿੰਦਾ ਕੀਤਾ ਸੀ ।

ਇਹ ਮੁਰਦੇ ਸਮਾਨ ਸਰੀਰ ਚੇਤੰਨ ਹੋ ਕੇ ਉਠ ਬੈਠਾ। ਪਰ ਅੱਖਾਂ ਸ਼ਰਮ ਸਾਰੀ ਨਾਲ ਨੀਵੀਆਂ ਸਨ। ਬਾਰ ੨ ਸ੍ਰੀ ਬਾਬਾ ਜੀ ਦੇ ਅਤੇ ਧਰਮ ਚੰਦ ਜੀ ਨੂੰ ਮੱਥੇ ਟੇਕਦਾ ਤੇ ਖਿਮਾਂ ਚਾਹੁੰਦਾ ਸੀ। ਜਿਸ ਨੂੰ ਮੁਆਫ ਕਰਕੇ ਬਾਬਾ ਜੀ ਨੇ ਆਖਿਆ–ਅਗਰ ਤੇਰੇ ਜੈਸੇ ਨੂੰ ਸਾਧੂ-ਸੰਨਿਆਸੀ (ਭਲੀ ਪ੍ਰਕਾਰ ਤਿਆਗੀ) ਅਸੀ ਜਾਣੀਏ ਤਦ ਮਨ ਕਰਕੇ ਗ੍ਰਹਸਥੀ ਵਾ ਕੁਕਰਮੀ ਕੀਹਨੂੰ ਕਹੀਏ ? ਜਿਸਨੇ ਮਨੁੱਖਾ ਜਨਮ ਪਾਇਆ ਪਰ ਸਾਰ ਨਹੀਂ ਜਾਣੀ। ਘਰ ਬਾਰ ਵੀ ਛਡਿਆ ਅਤੇ ਅਜਾਈਂ ਗਵਾ ਦਿਤਾ ਹੈ ! ਇਵੇਂ ਹੀ ਤੇਰੇ ਜੈਸੇ ਕਿਸੇ ਮੂੜ ਮੱਤ ਸੰਨਿਆਸੀ ਨੂੰ ਜੋ ਘਰ ਦਰ ਛੱਡ ਕੁਰਾਹੇ ਪੈ ਗਿਆ ਸੀ। ਗੁਰੂ ਪਿਤਾ ਨੇ ਇਹ ਸ਼ਬਦ ਸੁਣਾ ਕੇ ਰਾਹੇ ਪਾਇਆ ਸੀ—

ਮਾਰੂ ਮਹਲਾ ੧ ॥

ਮਨਮੁਖ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ॥
ਕਾਚੀ ਪਿੰਡੀ ਸਬਦੁ ਨ ਚੀਨੈ ਉਦਰ ਭਰੈ ਜੈਸੇ ਢੋਰੈ ॥ ੧ ॥
ਬਾਬਾ ਐਸੀ ਰਵਤ ਰਵੈ ਸੰਨਿਆਸੀ ॥ ਗੁਰ ਕੈ ਸਬਦਿ
ਏਕ ਲਿਵ ਲਾਗੀ ਤੇਰੈ ਨਾਮ ਰਤੇ ਤ੍ਰਿਪਤਾਸੀ ॥ ੧ ॥ ਰਹਾਉ ।

(ਅਗੋ ਹੋਰ ਵੀ ਹੈ–ਪੰਨਾ ੧੦੧੨)

ਇਹ ਸ਼ਬਦ ਸੁਣਾ ਕੇ ਸ੍ਰੀ ਬਾਬਾ ਜੀ ਨੇ ਸੰਨਿਆਸੀ ਮੰਡਲੀ ਦੀਆਂ ਅੱਖਾਂ ਖੋਹਲ ਦਿਤੀਆਂ। ਮਹੰਤ ਗਿਰੀ ਜੀ ਉਤੇ ਬਾਬਾ ਸ੍ਰੀ ਚੰਦ ਜੀ ਦੀ ਕਰਣੀ ਕਰਾਮਾਤ ਦਾ ਪਹਿਲੇ ਹੀ ਅਸਰ ਹੋ ਚੁਕਾ ਸੀ। ਪਰ ਆਪਣੇ ਧਾਰਨ ਕੀਤੇ ਸੰਨਿਆਸ ਭੇਖ ਦੀ ਅਸਲੀਅਤ ਨੂੰ ਅਜ ਜਾਣ ਸਕਿਆ। ਜਦ ਕਿ ਗੁਰੂ ਨਾਨਕ ਜੀ ਦੇ ਸ੍ਰੀ ਮੁਖ ਵਾਕ ਸ਼ਬਦ ਨੇ ਇਹਦੇ ਕਪਾਟ ਖੋਹਲ ਦਿਤੇ ਸਨ। ਇਸ ਨੇ ਬਾਬਾ

ਸ੍ਰੀ ਚੰਦ ਜੀ ਨੂੰ ਮਹਾਂ ਕਰਾਮਾਤੀ ਤਪਸੱਵੀ ਅਤੇ ਮਹਾਂ ਵਿਦਵਾਨ ਵੀ ਜਾਤਾ। ਜਿਸਤੇ ਪਰਮਾਰਥ ਸਬੰਧੀ ਕੁਝ ਹੋਰ ਪ੍ਰਸ਼ਨ ਵੀ ਕੀਤੇ। ਜਿਨ੍ਹਾਂ ਦਾ ਉਤਰ ਸ਼ਾਸਤ੍ਰ ਅਨਕੂਲ ਗੁਰਬਾਣੀ ਰਾਹੀਂ ਦੇ ਕੇ ਬਾਬਾ ਸ੍ਰੀ ਚੰਦ ਜੀ ਨੇ ਉਹਨੂੰ ਨਿਹਾਲ ਕਰ ਦਿਤਾ।

"ਮਹੰਤ ਭਗਤ ਗਿਰੀ" ਬਹੁਤ ਸਿਆਣਾ ਅਤੇ ਪ੍ਰਮਾਰਥ ਦਾ ਸੱਚਾ ਪੰਧਾਊ ਸੀ। ਇਸ ਨੇ ਇਤਨੀ ਉਮਰ ਬਿਤਾਈ। ਪਰ ਜੋ ਸੋਝੀ ਗੂੜ੍ਹ ਗਿਆਨ ਦੀ ਅੱਜ ਆਈ। ਇਸ ਥੀਂ ਪਹਿਲੇ ਬੇਖਬਰ ਸੀ। ਹੁਣਿ ਇਸਨੇ ਆਪਣੇ ਆਪ ਨੂੰ ਭੇਖ ਭਰਮ ਦੀ ਅਗਿਆਨਤਾ ਵਿਚ ਫਸਿਆ ਡਿੱਠਾ। ਅਤੇ ਕੋਈ ਲੱਜਾ ਨਾ ਕੀਤੀ। ਮਹੰਤ ਨੇ ਬਾਬਾ ਜੀ ਦੇ ਚਰਨ ਫੜ ਕੇ ਤਰਲੇ ਕੀਤੇ ਕਿ ਮੈਨੂੰ ਆਪਣਾ ਚੇਲਾ ਬਣਾ ਕੇ ਉਦਾਸੀ ਭੇਖ ਦੀ ਬਖਸ਼ਸ਼ ਕਰੀਏ। ਤੱਦ ਬਾਬਾ ਜੀ ਨੇ ਪ੍ਰਵਾਨ ਕੀਤਾ। ਤੇ ਉਹਨੂੰ ਭੇਖ ਦੇ ਕੇ ਚੇਲਾ ਬਨਾਇਆ।

ਸ੍ਰੀ ਬਾਬਾ ਜੀ ਨੇ ਚਰਨ ਪਾਹੁਲ ਤਾਂ ਆਪਣੇ ਭਤੀਜੇ ਧਰਮ ਚੰਦ ਪਾਸੋਂ ਦਿਵਾਈ ਅਤੇ "ਸਤਿਨਾਮ-ਵਾਹਿਗੁਰੂ" ਮੰਤ੍ਰ ਉਪਦੇਸ਼ ਮਹਾਂ ਵਾਕ ਅਤੇ ਮਾਤ੍ਰਾ ਦਾ ਗਿਆਨ ਆਪ ਕਰਾਇਆ। - ਨਾਲ ਹੀ ਫੁਰਮਾਇਆ - ਕਿ ਅੱਜ ਥੀਂ ਭਗਤ ਗਿਰੀ ਨਹੀ। ਬਲਕਿ ਤੁਸੀ ਭਗਤ ਭਗਵਾਨ ਦੇ ਹੋਇ ਹੋ? ਕਿਉਂਕਿ ਗਿਰ! ਪਹਾੜ ਨੂੰ ਆਖਦੇ ਹਨ, ਤੇ ਪਹਾੜ ਜੜ੍ਹ ਹੁੰਦਾ ਹੈ। ਪਰ ਤੁਸੀ ਚੇਤੰਨ ਦੇ ਉਪਾਸ਼ਕ ਹੋਇ। ਜਿਸ ਤੇ "ਭਗਤ ਭਗਵਾਨ" ਦੇ ਮੰਨੇ ਜਾਉਗੇ। ਬਾਬਾ ਸ੍ਰੀ ਚੰਦ ਜੀ ਨੇ ਇਨ੍ਹਾਂ ਨੂੰ ਇਹ ਵਰਦਾਨ ਵੀ ਦਿਤਾ—

"ਭਗਤ ਭਗਵਾਨ" - ਸਤਿਗੁਰ ਕੀ ਦਰਗਹਿ ਪ੍ਰਵਾਨ"

ਇਸ ਤਰ੍ਹਾਂ ਨਾਲ "ਭਗਤ ਭਗਵਾਨ" ਜੀ ਦੇ ਉਦਾਸੀ ਭੇਖ ਧਾਰਨ ਕਰ ਲੈਣ ਪਿਛੋਂ ਉਨ੍ਹਾਂ ਦੇ ਸਾਰੇ ਗੁਰ ਭਾਈ ਅਤੇ ੩੬੦ ਚੇਲੇ ਵੀ ਵਾਰੀ ੨ ਸ੍ਰੀ ਬਾਬਾ ਜੀ ਦੀ ਚਰਨੀ ਲਗੇ। ਸ੍ਰੀ

ਬਾਬਾ ਜੀ ਨੇ ਮੰਤ੍ਰ ਉਪਦੇਸ਼ ਸੁਣਾਕੇ ਸਭਨਾਂ ਨੂੰ ਉਦਾਸੀ ਸੰਪ੍ਰਦਾਇ ਵਿੱਚ ਸ਼ਾਮਲ ਕਰ ਲਿਆ। ਜਿਨ੍ਹਾਂ ਦੇ ਕਈ ਡੇਰੇ ਪਟਨਾ ਸਾਹਿਬ ਅਤੇ ਬਿਹਾਰ ਦੇ ਇਲਾਕੇ ਵਿਚ ਹੁਣਿ ਤੀਕ ਮੌਜੂਦ ਹਨ। ਅਤੇ ਆਪਣਾ ਅਸਥਾਨ ਇਨ੍ਹਾਂ ਨੇ ਕਾਂਸ਼ੀ ਦੇ ਪਾਰਲੇ ਕੰਢੇ "ਮਗਹਰ" ਦੀ ਧਰਤੀ ਵਿਚ ਬਣਾਇਆ ਸੀ। ਜੋ ਉਥੇ ਦੇ ਮਰਨ ਵਾਲੇ ਲੋਕਾਂ ਤਾਈਂ ਵੀ ਸਤਿਨਾਮ ਦੀ ਬਰਕਤ ਨਾਲ ਮੁਕਤ ਕੀਤਾ ਜਾ ਸਕੇ। ਜੈਸੇ ਕਬੀਰ ਜੀ ਨੇ ਨਾਂਮ ਦਾ ਮਹਾਤਮ ਪ੍ਰਗਟਾਉਣ ਨੂੰ ਕਾਂਸ਼ੀ ਛੱਡ ਮਗਹਰ ਵਿੱਚ ਵਸੇਵਾ ਕੀਤਾ ਸੀ।

ਇਹੋ "ਭਗਤ ਭਗਵਾਨ" ਜੀ ਫੇਰ ਉਦਾਸੀ ਸੰਪ੍ਰਦਾਏ ਦੇ ਮਹਾਨ ਨੇਤਾ ਮੰਨੇ ਗਏ। ਇਨ੍ਹਾਂ ਦੇ ੩੬੦ ਚੇਲਿਆਂ ਵਿਚੋਂ ਕਈ ਸੰਤ ਮਹਾਤਮਾਂ ਬਹੁਤ ਉਘੇ ਵਿਦਵਾਨ ਅਤੇ ਜਪੀ ਤੱਪੀ ਮਸ਼ਹੂਰ ਹੋਏ ਅਤੇ ਹੁਣ ਵੀ ਹਨ। ਜੋ ਸਤਿਨਾਮ ਵਾਹਿਗੁਰੂ ਮੁਖ ਥੀਂ ਜਪਦੇ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਬਾਬਾ ਸ੍ਰੀ ਚੰਦ ਜੀ ਦੀ ਮੂਰਤੀ ਦਾ ਅਦਬ ਰਖਦੇ ਹਨ। ਉਨ੍ਹਾਂ ਦੇ ਧੂੰਣੇ ਨੂੰ ਪਵਿਤ੍ਰ ਯਾਦਗਾਰ ਮੰਨਦੇ ਅਤੇ ਧੁਖਾਂਦੇ ਆ ਰਹੇ ਹਨ।

## ਨੋਟ

ਉਦਾਸੀ ਸੰਪ੍ਰਦਾਏ ਦੇ ਇਤਹਾਸ "ਭਗਤ ਗਿਰੀ" (ਭਗਤ ਭਗਵਾਨ) ਜੀ ਦਾ ਬਾਬਾ ਜੀ ਨਾਲ ਮਿਲਾਪ ਠੱਟੇ (ਸਿੰਧ) ਵਿੱਚ ਦਸਦੇ ਹਨ। ਕਿ ਭਗਤ ਗਿਰੀ ਜੀ "ਹਿੰਗ ਲਾਜ" ਦੀ ਯਾਤਰਾ ਨੂੰ ਜਾਂਦੇ ਠੱਟੇ ਵਿੱਚ ਬਾਬਾ ਸ੍ਰੀ ਚੰਦ ਜੀ ਨੂੰ ਮਿਲੇ ਸਨ। ਪਰ ਸ੍ਰੀ ਚੰਦ ਪ੍ਰਕਾਸ਼ ਅਤੇ ਭਾਈ ਪਰਮਾਨੰਦ ਐਮ. ਏ. ਦੀ ਲਿਖੀ ਪੁਸਤਕ "ਹਿੰਦੂ ਧਰਮ ਅਤੇ ਉਦਾਸੀ ਸੰਪ੍ਰਦਾਏ" ਦੇ ਸਫਾ ੧੧੬ ਉਤੇ ਭਗਤ ਗਿਰੀ ਦਾ ਮਿਲਾਪ ਸ੍ਰੀ ਕਰਤਾਰ ਪੁਰ ਵਿਚ ਹੋਇਆ

ਮੰਨਦੇ ਹਨ। ਇਸ ਲਈ ਅਸੀ ਇਸ ਜਿਕਰ ਨੂੰ ਇੱਥੇ ਕਰਤਾਰ ਵਿਚ ਹੋਇਆ ਹੀ ਲਿਖਿਆ ਹੈ। ਹੋ ਸਕਦਾ ਹੈ ਦੁਬਾਰਾ ਫਿਰ ਠੱਟੇ ਵਿਚ ਵੀ ਮਿਲੇ ਹੋਣ।

## ਬਾਬਾ ਸ੍ਰੀ ਚੰਦ ਜੀ ਫੇਰ ਚੰਬੇ ਵੱਲ ਪਧਾਰੇ

"ਭਗਤ ਭਗਵਾਨ" ਜੀ ਨੂੰ ਸਾਰਿਆਂ ਚੇਲਿਆਂ ਸਮੇਤ ਵਿਦਾ ਕਰਕੇ ਬਾਬਾ ਜੀ ਕੁਝ ਦਿਨ ਮੋਨ ਸਾਧੇ ਸਮਾਧੀ ਵਿਚ ਲੀਨ ਰਹੇ। ਫੇਰ ਸ੍ਰੀ ਕਰਤਾਰ ਪੁਰ ਬੀਂ ਗਾਹਲੜੀ ਨੂੰ ਗਏ। ਉਥੇ ਕੁਝ ਦਿਨ ਰਹਿ ਕੇ ਫੇਰ ਬਾਰਠ ਵਿਚ ਆਏ। ਇਥੇ ਆਪ ਦੇ ਬਾਰਠ ਵਿਚ ਆਉਣ ਦੀ ਖਬਰ ਚੰਬੇ ਦੇ ਰਾਜੇ ਨੂੰ ਹੋਈ ਤਾਂ ਉਸ ਨੇ ਬਹੁਤ ਬੇਨਤੀ ਲਿਖ ਭੇਜੀ ਕਿ ਆਪ ਦਰਸ਼ਨ ਦੇਵੋ। ਸ੍ਰੀ ਬਾਬਾ ਜੀ ਨੇ ਉਹਦੀ ਬੇਨਤੀ ਪ੍ਰਵਾਨ ਕੀਤੀ ਤੇ ਚੰਬੇ ਨੂੰ ਗਏ। ਉਥੇ ਰਾਜ ਮਹਿਲਾਂ ਵਿਚ ਵਸਨ ਦੀ ਥਾਂ ਇਕ ਗਰੀਬ ਬ੍ਰਾਹਮਨ ਸਿਖ ਦੇ ਘਰ ਆਸਨ ਕਰਨਾ ਪਸੰਦ ਕੀਤਾ। ਜੈਸੇ ਸ੍ਰੀ ਕ੍ਰਿਸ਼ਨ ਮਹਾਰਾਜ ਬਿਦਰ ਦੇ ਅਤੇ ਗੁਰੂ ਨਾਨਕ ਜੀ ਭਾਈ ਲਾਲੋ ਦੇ ਘਰ ਜਾ ਰਹੇ ਸਨ। ਸਾਰਿਆਂ ਨੇ ਇਥੇ ਹੀ ਦਰਸ਼ਨ ਕੀਤੇ।

ਸ੍ਰੀ ਬਾਬਾ ਜੀ ਚੰਬੇ ਸ਼ੈਹਰ ਵਿੱਚ ਪ੍ਰੇਮੀਆਂ ਦੇ ਪ੍ਰੇਮ ਵੱਸੀ ਹੋ ਕੇ ਬਹੁਤ ਦਿਨ ਰਹੇ। ਇੱਥੇ ਦਸਿਆ ਕਿ ਅਸੀ ਹੁਣਿ ਅਗੇ ਨੂੰ ਜਾਣਾ ਹੈ ਫੇਰ ਸੰਜੋਗੀ ਮੇਲੇ ਹਨ। ਇਸ ਗੱਲ ਦਾ ਪਤਾ ਬਾਰਠ ਵਿਚ ਹੋ ਗਿਆ। ਤੱਦ ਬਾਬਾ ਧਰਮ ਚੰਦ ਦੇ ਸਾਹਿਬਜ਼ਾਦੇ ਮੇਹਰ ਚੰਦ ਜੀ ਜੋ ਇੱਥੇ ਬਾਰਠ ਵਿਚ ਸਨ। ਉਨ੍ਹਾਂ ਨੇ ਚੰਬੇ ਜਾ ਕੇ ਦਰਸ਼ਨ ਕੀਤੇ, ਤੇ ਸਾਰਾ ਨਿਰਨਾਂ ਪੁਛਿਆ। ਸ੍ਰੀ ਬਾਬਾ ਜੀ ਨੇ ਦਸਿਆ ਕਿ ਇਹੋ ਵਿਚਾਰ ਹੈ। ਇਥੋਂ ਸ੍ਰੀ ਬਾਬਾ ਜੀ ਨੇ ਇਨਾਂ

ਨੂੰ ਇਕ "ਸ੍ਰੀ ਨਾਨਕ ਸਹੰਸ੍ਰ ਨਾਮਾਂ" ਦੀ ਸੈਂਚੀ ਦਿਤੀ * ਤੇ ਆਖਿਆ-ਸਾਡੇ ਪਾਸ ਇਹੋ ਇਕ ਵਸਤੂ ਬਾਕੀ ਸੀ, ਜੋ ਤੁਸਾਨੂੰ ਦੇ ਰਹੇ ਹਾਂ। ਅਸੀ ਆਪਣੇ ਗੁਰਦੇਵ ਪਿਤਾ ਨੂੰ ਜੋ ਸਮਝਿਆ ਹੈ-ਉਹਨਾਂ ਦੀ ਬੇਅੰਤ ਸਿਫਤਾਂ ਨੂੰ ਇਕ ਸਹੰਸ੍ਰ ਨਾਮਾਂ ਨਾਲ ਗੁੰਥਨ ਕੀਤਾ ਹੈ। ਉਹ ਅਨਾਂਮੀ ਸਨ। ਫਿਰ ਵੀ ਇਤਨੇ ਨਾਮਾਂ ਨਾਲ ਯਾਦ ਕੀਤਾ ਹੈ। ਉਹ ਸਰੀਰ ਧਾਰ ਕੇ ਜੋ ਆਏ ਸਨ। ਤੁਸੀ ਉਨ੍ਹਾਂ ਦੀ ਅੰਸ ਬੰਸ ਹੋ! "ਸ੍ਰੀ ਆਰਤਾ" ਅਤੇ "ਸਹੰਸ੍ਰ ਨਾਮਾਂ" ਪੜ੍ਹਨਾ। ਮੇਰੀ ਅੱਖਾਂ ਨਾਲ ਵੇਖਣਾ। ਮੇਰੀ ਬੁੱਧ ਨਾਲ ਸਮਝਣਾ, ਅਤੇ ਉਨ੍ਹਾਂ ਦੀ ਤਰ੍ਹਾਂ ਹੀ ਸਤਿਨਾਮ ਜਪਣ ਜਪਾਣ ਦਾ ਪੁਰਸ਼ਾਰਥ ਕਰਦੇ ਰਹਿਣਾ।

ਬਾਬਾ ਸ੍ਰੀ ਚੰਦ ਜੀ ਨੇ ਅਪਣੇ ਪੋਤ੍ਰੇ ਸਮਾਨ ਸ੍ਰੀ ਮੇਹਰ ਚੰਦ ਜੀ ਨੂੰ ਵੀ ਆਖਿਆ-ਕਿ ਕਲਜੁਗ ਦਾ ਭਿਆਨਕ ਸਮਾਂ ਹੈ। ਹੋਰ ਕੋਈ ਮੰਨੇ ਨਾ ਮੰਨੇ-ਪਰ ਤੁਸੀ ਮੇਰੇ ਪਿਤਾ ਦੀ ਅੰਸ ਵੰਸ਼ ਅਤੇ ਮੈਨੂੰ ਮੰਨਣ ਵਾਲੇ ਮੇਰੇ ਸੰਤ ਪਿਆਰੇ ਜੋ ਹਨ। ਸਤਿਗੁਰੂ ਨਾਨਕ ਜੀ ਨੂੰ ਸਦਾ ਹੀ "ਅਬਨਾਸ਼ੀ ਬ੍ਰਹਮ" ਦਾ ਰੂਪ ਅਤੇ ਸੱਚਾ "ਗੁਰ ਅਵਤਾਰ" ਜਾਣਨਾ ਹੈ। ਇਹ ਮੇਰਾ ਹੀ ਕਹਿਣਾ ਨਹੀ ਬਲਕਿ "ਭਵਿਖਤ ਪੁਰਾਣ ਅਤੇ ਸਕੰਦ ਪੁਰਾਣ" ਵਿੱਚ ਵੀ ਪੜ੍ਹਿਆ ਹੈ। ਜੋ ਹਜ਼ਾਰਾਂ ਸਾਲ ਪਹਿਲੇ ਦਾ ਦਿੱਬ ਦ੍ਰਿਸ਼ਟੀ ਵਾਲੇ ਰਿਸ਼ੀਆਂ ਨੇ ਨਿਸਚੇ ਕੀਤਾ ਤੇ ਲਿਖਿਆ ਸੀ। ਇਸੇ ਤਰ੍ਹਾਂ ਹੋਰ ਵੀ ਬਹੁਤ ਕੁਝ ਸਮਝਾਇਆ।

---

*ਬਾਬਾ ਸ੍ਰੀ ਚੰਦ ਜੀ ਨੇ ਗੁਰੂ ਨਾਨਕ ਸਤ ਤ ਜੈਸੇ ਆਰਤਾ ਉਚਾਰਨ ਕੀਤਾ। ਐਸੇ ਸੰਸਕ੍ਰਿਤ ਵਿਚ ਸਹੰਸ੍ਰ ਨਾਮਾ ਵੀ ਉਚਾਰਿਆ ਜੋ ਇਥੇ ਪੁਸਤਕ ਬਹੁਤ ਵਧ ਜਾਣ ਕਰਕੇ ਨਹੀਂ ਲਿਖਿਆ। ਵੱਖ ਛਾਪਣ ਦੀ ਕੋਸ਼ਸ਼ ਕਰਾਂਗੇ। —ਲੇਖਕ

ਸ੍ਰੀ ਬਾਬਾ ਜੀ ਨੇ ਬੜੇ ਪਿਆਰ ਨਾਲ ਅਖੀਰ ਨੂੰ ਇਹ ਆਖਿਆ ਕਿ ਤੁਸੀ ਦੋਵੇਂ (ਸ੍ਰੀ ਮੇਹਰ ਚੰਦ ਤੇ ਮਾਣਕ ਚੰਦ) ਹੁਣ ਸਿਆਣੇ ਤੇ ਘਰ ਸੰਭਾਲਣ ਜੋਗੇ ਹੋ ਚੁਕੇ ਹੋ। ਜਿਸ ਤੇ ਸਾਡੀ ਵਲੋਂ ਅਪਣੇ ਪਿਤਾ ਧਰਮ ਚੰਦ ਨੂੰ ਸਤਿ ਕਰਤਾਰ ਬੁਲਾਣਾ ਤੇ ਆਖਣਾ ਕਿ ਉਹ ਹੁਣ ਤੁਸਾਡੇ ਮੋਹ ਪਿਆਰ ਥੀਂ ਉਚੇ ਉਠ ਕੇ ਅਪਣੇ ਦਾਦਾ (ਗੁਰੂ ਨਾਨਕ ਸਾਹਿਬ) ਜੀ ਦੇ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ) ਦੀ ਸੇਵਾ ਸੰਭਾਲਣ ਨੂੰ ਚਲੇ ਜਾਣ, ਅਤੇ ਤੁਸੀ ਦੋਵੇਂ ਭ੍ਰਾਤਾ ਇਥੇ ਹੀ ਸ੍ਰੀ ਕਰਤਾਰ ਪੁਰ ਧਰਮ ਸਾਲ ਅਤੇ ਡੇਹਰਾ ਸਾਹਿਬ ਜੀ ਦੀ ਸੇਵਾ ਨੂੰ ਨਿਭਾਉਣਾ ਹੈ। ਇਉਂ ਪੰਧ ਨਸੀਹਤਾਂ ਦੇ ਕੇ ਬਾਬਾ ਸ੍ਰੀ ਚੰਦ ਜੀ ਨੇ ਮੇਹਰ ਚੰਦ ਨੂੰ ਆਪਣੇ ਘਰ ਨੂੰ ਤੋਰ ਦਿਤਾ।

ਬਾਬਾ ਮੇਹਰ ਚੰਦ ਜੀ ਦੇ ਚਲੇ ਜਾਣ ਪਿਛੋਂ ਥੋੜੇ ਦਿਨ ਹੋਰ ਬਿਤਾ ਕੇ ਬਾਬਾ ਸ੍ਰੀ ਚੰਦ ਜੀ ਨੇ ਆਪਣੇ ਬਾਲ ਸਖਾਈ ਮਿਤ੍ਰ ਸੇਵਕ ਸ੍ਰੀ ਕਮਲੀਆ ਜੀ ਨੂੰ ਵੀ ਬੇਅੰਤ ਅਸੀਸਾ ਦਿਤੀਆਂ। ਘੁਟ ਕੇ ਛਾਤੀ ਨਾਲ ਲਾਇਆ ਅਤੇ ਆਖਿਆ–ਤੁਸੀ ਮੇਰੀ ਬਹੁਤ ਸੇਵਾ ਕੀਤੀ ਹੈ। ਤੁਸੀ ਮੇਰੇ "ਬਲ ਭੱਦ੍ਰ" ਰਹੇ। ਸਰੀਰ ਧਾਰੀ ਕ੍ਰਿਸ਼ਨ ਭਗਵਾਨ ਅਤੇ ਉਨ੍ਹਾਂ ਦੇ ਬਲ ਭੱਦ੍ਰ ਵੀ ਵਿਛੜੇ ਸਨ, ਪਰ ਮਨ ਤੇ ਆਤਮਾ ਇਕ ਰਹੀ। ਤਿਵੇਂ ਮੇਰਾ ਤੇ ਤੁਸਾਡਾ ਸਰੀਰ ਕਰਕੇ ਸੰਜੋਗ ਮੁੱਕ ਰਿਹਾ ਹੈ ਅਤੇ ਵਿਜੋਗ ਦੀ ਕਾਰ ਵਰਤਨੀ ਹੈ। ਪਰ ਮਨ ਤੇ ਆਤਮਾ ਇਕ ਰਹੇਗੀ। ਕੇਵਲ ਸਰੀਰਾਂ ਦਾ ਵਿਛੋੜਾ ਹੈ। ਕਿਉਂਕਿ ਜਿਸ ਪੈਂਡੇ ਅਸੀ ਹੁਣ ਪੈਂਣਾ ਹੈ। ਉਸ ਵਿਚ ਇਕੱਲੇ ਹੀ ਜਾਣਾ ਹੈ।

ਸ੍ਰੀ ਬਾਬਾ ਜੀ ਨੇ ਇਕ ਸੁਨੇਹਾ ਆਪਣੀ ਸੰਪ੍ਰਦਾਏ ਵੱਲ ਵੀ ਦਿਤਾ-ਆਖਿਆ – ਸਾਡੇ ਪਿਤਾ ਸਤਿਗੁਰੂ ਜੀ ਗ੍ਰਹਸਥੀ ਸਨ। ਜੇ ਅਸੀ ਵੀ ਗ੍ਰਹਸਥੀ ਹੁੰਦੇ ਤਾਂ ਉਹ ਵੀ ਅਯੋਗ ਨਹੀ ਸੀ। ਪਰ

ਮਾਨਸਿਕ ਰੁਚੀਆਂ ਹੀ ਤਿਆਗ ਵਲ ਵਧੇਰੇ ਸਨ । ਗ੍ਰਹਸਥ ਦੇ ਸੁਖ ਦੁਖ ਵਿਚ ਫਸੇ ਬਿਨਾਂ ਹੀ ਨਾਮ ਰਸ ਪੀਣ ਦੀ ਸ਼ੁਰੂ ਥੀਂ ਸ਼ੌਕ ਵੱਧ ਗਈ। ਜਿਸਤੇ ਨਿਰ-ਸੰਕਲਪ ਹੋ ਕੇ ਇਸ ਰਾਹੇ ਪਿਆ ਸੀ। ਇਹ ਰਸ ! ਗ੍ਰਹਸਥੀ ਕਪੜਿਆਂ ਵਿਚ ਰਹਿ ਕੇ ਇਕਾਂਤ ਬੈਠ ਕੇ ਵੀ ਲਿਆ ਜਾ ਸਕਦਾ ਸੀ। ਪਰ ਕਈ ਲੋਕ ਜੋ ਸਾਡੀ ਤਰ੍ਹਾਂ ਦੇ ਬਚਪਨ ਤੋਂ ਵਿਰਾਗੀ ਤਿਆਗੀ ਹੋ ਚੁਕੇ ਯਾ ਕੇਵਲ ਸੁਖ ਨੂੰ ਲੋਚਦੇ ਦੇਖਾ ਦੇਖਾ ਭੇਖਧਾਰੀ ਹੋ ਜਾਂਦੇ ਹਨ। ਉਹ ਤਿਆਗ ਦੀ ਅਸਲੀਅਤ ਨੂੰ ਨਾ ਜਾਣਦੇ ਹੋਏ "ਨਾ ਘਰ ਕੇ ਨਾ ਘਾਟ ਕੇ" ਰਹਿੰਦੇ ਹਨ। ਇਨ੍ਹਾਂ ਦੇ ਸੁਧਾਰ ਨੂੰ ਸਨਮੁਖ ਰਖ ਕੇ ਵੀ ਅਸੀ ਭੇਖ ਧਾਰਨ ਕੀਤਾ ਸੀ। ਸਾਡੀ ਵਿਚਾਰ ਹੈ ਕਿ "ਸਾਧੂ ਸਮਾਜ ਦੇ ਸੁਧਾਰ" ਨਾਲ ਹੀ ਦੇਸ਼ ਦੇ ਆਚਰਣ ਦਾ ਛੇਤੀ ਸੁਧਾਰ ਹੋ ਸਕਦਾ ਹੈ ਕਿ ਜਿੱਥੇ ਕਈ ਤਰ੍ਹਾਂ ਦੇ ਸੰਸਾਰਕ ਸੰਕਲਪ ਵਿਕਲਪ ਵਿਚ ਬੱਧਾ ਕੋਈ ਧਨੀ ਪੁਰਸ਼ ਨਹੀਂ ਜਾ ਸਕਦਾ, ਉਥੇ ਨਿਰ-ਸੰਕਲਪ ਤੇ ਨਿਰ-ਇੱਛਤ ਸਾਧੂ ਹੀ ਪਹੁੰਚ ਕੇ ਲੋਕਾਂ ਨੂੰ ਦੇਸ਼ ਸੇਵਾ ਅਤੇ ਪ੍ਰਮੇਸ਼੍ਵਰ ਪਿਆਰ ਵਲ ਵਧੇਰੇ ਲਾ ਸਕਦੇ ਹਨ। ਤਾਂਤੇ ਮੇਰੇ ਨਾਲ ਪਿਆਰ ਰੱਖਣ ਵਾਲੇ ਮੇਰੇ ਜਿਹੇ ਹੋ ਚੁਕਿਆਂ ਤਾਈਂ ਵੀ ਮੇਰਾ ਸ਼ੰਦੇਸ਼ ਦੇਣਾ ਹੈ। ਕਿ ਬਾਦ ਬਿਬਾਦ ਬ੍ਰਿਤੀ ਦਾ ਤਿਆਗ ਕਰਕੇ ਦੇਸ਼-ਧਰਮ-ਸੇਵਾ ਕਰਨੀ ਅਤੇ ਨਾਮ ਜਪਦੇ ਜਪਾਂਦੇ ਸਰਬਤ ਦਾ ਭਲਾ ਮੰਗਦੇ ਹੋਏ ਸੱਚੇ ਉਦਾਸੀ ਭੇਖ ਦਾ ਸਬੂਤ ਦੇਣਾ ਹੈ।

ਇਸ ਤਰ੍ਹਾਂ ਦੀ ਸਿਖਿਆ ਸਮਝਾ ਕੇ ਭਾਈ ਕਮਲੀਆਂ ਜੀ ਨੂੰ ਗੁਰੂ ਪਿਤਾ ਜੀ ਦੇ ਦੇਹੁਰੇ ਨਿਕਟ ਜਾ ਰਹਿਣ ਨੂੰ ਆਖਿਆ। ਇਹ ਵਿਛੜਨਾ ਨਹੀ ਚਾਹੁੰਦੇ ਸਨ। ਪਰ ਸਦਾ ਤੋਂ ਆਗਿਆਕਾਰੀ ਸਨ। ਸ੍ਰੀ ਬਾਬਾ ਜੀ ਦੇ ਚਰਨਾਂ ਉਤੇ ਲੰਮੇ ਪੈ ਕੇ ਡੰਡਉਤ ਕੀਤੀ, ਤੇ ਅਸੀਸਾਂ ਪਾ ਕੇ ਨਿਮੋਂਝੂਣੇ ਮਨ ਸ੍ਰੀ ਕਰਤਾਰ ਪੁਰ ਨੂੰ ਆਏ। ਇਥੇ ਸਾਰੀ ਗੱਲ ਬਾਤ ਦਸਣ ਪਿਛੋਂ ਫਿਰ ਦੇਹੁਰੇ ਦੀ ਸੇਵਾ

ਮੌਭਾਲ ਵਿਚ (ਜਿਥੇ ਹੁਣ ਡੇਹਰਾ ਬਾਬਾ ਨਾਨਕ ਹੈ) ਅਖੀਰ ਸਵਾਸਾਂ ਤੀਕ ਰਹੇ ।

## ਬਾਬਾ ਸ੍ਰੀ ਚੰਦ ਜੀ ਸਦਾ ਲਈ ਲੋਪ ਹੋ ਗਏ

ਜਿਸ ਬਾਬਾ ਸ੍ਰੀ ਚੰਦ ਜੀ ਨੇ ਆਪਣੇ ਉਮਰ ਦੇ ਸਾਥੀ (ਬਾਲ ਸਖਾਈ) ਭਾਈ ਕਮਲੀਆ ਜੀ ਨੂੰ ਇਥੋਂ ਗੁਰੂ ਨਾਨਕ ਪਿਤਾ ਜੀ ਦੇ ਦੇਹੁਰੇ ਨੂੰ ਭੇਜਿਆ ਸੀ। ਉਹ ਆਪ ਵੀ ਹੁਣ ਆਪਣੇ ਸੱਚ ਦੇ ਦੇਸ਼ ਵਿੱਚ ਅਪੜਨ ਦੀਆਂ ਤਿਆਰੀਆਂ ਕਰ ਰਹੇ ਸਨ। ਜਿਸ ਬਾਬਾ ਸ੍ਰੀ ਚੰਦ ਜੀ ਨੂੰ (ਜਦੋਂ ਇਹ ੭ ਸਾਲਾਂ ਦੇ ਸਨ) ਆਪਣੇ ਗੁਰੂ ਨਾਨਕ ਪਿਤਾ ਨੇ "ਸਤਿਨਾਮ" ਮੰਤ੍ਰ ਸੁਣਾਇਆ ਅਤੇ ਪਿਆਰ ਨਾਲ ਫੁਰਮਾਇਆ ਸੀ – ਐਹ - ਬੇਟਾ ਸ੍ਰੀ ਚੰਦ !

ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥

ਇਉਂ ਸੁਣ ਕੇ ਬਾਬਾ ਸ੍ਰੀ ਚੰਦ ਜੀ ਨੇ ਜਿਸ (ਈਸ਼੍ਵਰ) ਦੇ ਨਾਮ ਨੂੰ ਲੱਖ ਲੱਖ ਗੇੜੇ ਨਾਲ ਨਹੀ ਸਗੋਂ ਕ੍ਰੋੜਾਂ ਦੇ ਗੇੜੇ ਨਾਲ ਹੁਣ ਤੱਕ ਜਪਿਆ ਜਪਾਇਆ ਸੀ, ਉਹ ਪਰਮ ਜਗਦੀਸ਼ ਵੀ ਇਨ੍ਹਾਂ ਦੀ ਪਵਿਤ੍ਰ ਆਤਮਾਂ ਨੂੰ ਸਦਾ ਲਈ ਆਪਣੇ ਵਿਚ ਅਭੇਦ ਕਰਨ ਨੂੰ ਉਤਾਵਲਾ ਸੀ। ਬਾਬਾ ਸ੍ਰੀ ਚੰਦ ਜੀ ਨੇ ਮਾਸੂਸ ਕੀਤਾ ਕਿ ਇਸ ਪੰਜ ਭੌਤਕ ਸਰੀਰ ਨੂੰ ਹੋਰ ਵਧੇਰੇ ਤੁਰਦਾ ਫਿਰਦਾ ਰੱਖ ਵਿਖਾਣ ਦਾ ਹੁਣ ਹੁਕਮ ਨਹੀਂ ਹੈ। ਪਰ ਕਿਸੇ ਨੂੰ ਦਸਿਆ ਨਹੀ ਸੀ ਕਿ ਕਿਹੜੇ ਵੇਲੇ ਅਸੀ ਸਦਾ ਲਈ ਲੋਕਾਂ ਦੀ ਨਜ਼ਰੋਂ ਉਹਲੇ ਹੋ ਜਾਣਾ ਹੈ।

ਇੱਥੇ–ਚੰਬੇ ਵਿੱਚ ਜਿਸ ਬ੍ਰਾਹਮਣ ਸ਼ਿਸ਼ ਦੇ ਘਰ ਆਪ ਦਾ ਡੇਰਾ ਸੀ-ਕਮਲੀਆ ਜੀ ਦੇ ਚਲੇ ਜਾਣ ਪਿਛੋਂ ਆਪ ਜੀ ਪੰਜ ਦਿਨ

ਹੋਰ ਇਥੇ ਵਸੋ। ਰਾਜਾ ਚੰਬਾ ਅਤੇ ਨਗਰ ਵਾਸੀਆਂ ਨੂੰ ਦਰਸ਼ਨ ਦੇ ਕੇ ਨਿਹਾਲ ਕਰਦੇ ਰਹੇ। ਅਖੀਰ ਦੇ ਦਿਨ ਸਵੇਰੇ ਹੀ ਸਾਰਿਆਂ ਨੂੰ ਬੁਲਾ ਕੇ ਆਪਣੇ ਚਲੇ ਜਾਣ ਦਾ ਸੰਕਲਪ ਦਸਿਆ ਤੇ ਆਖਿਆ– ਅਖੀਰ ਦੇ ਦਰਸ਼ਨ ਮਿਲੇ ਹਨ। ਇਉਂ ਆਖਦਿਆਂ ਹੋਇਆਂ "ਸਤਿ ਕਰਤਾਰ" ਸੁਣਾਇਆ ਤੇ ਜੰਗਲ ਵੱਲ ਨੂੰ ਚਾਲੇ ਪਾ ਦਿਤੇ। ਲੋਕਾਂ ਨੇ ਜਾਣਿਆਂ ਕਿ ਅਗੇ ਕਿਸੇ ਪਹਾੜੀ ਮੁਕਾਮ ਤੇ ਜਾ ਰਹੇ ਹਨ। ਹੁਣ ਉਧਰ ਹੀ ਵਸਣ ਦਾ ਖਿਆਲ ਹੈ, ਤਦੇ ਐਸਾ ਕਹਿਆ ਨੇ। ਜਿਸਤੇ ਵਿਦਾ ਕਰਨ ਨੂੰ ਸਾਰੇ ਨਾਲ ਹੋ ਤੁਰੇ।

ਬਾਬਾ ਸ੍ਰੀ ਚੰਦ ਜੀ ਥੋੜੀ ਦੂਰ ਜਾ ਕੇ ਇਕ ਪਿੱਪਲ ਦੇ ਬ੍ਰਿਛ ਹੇਠਾਂ ਚੌਂਕੜੀ ਮਾਰ ਕੇ ਬੈਠ ਗਏ। ਇਥੋਂ ਸਾਰਿਆਂ ਨੂੰ ਅਸੀਸਾਂ ਦਿੰਦੇ ਜੋਰੋ ਜੋਰੀ ਪਿਛੇ ਨੂੰ ਮੋੜਿਆ। ਪਰ ਵੈਰਾਗੀ ਮਨ ਲੋਕਾਂ ਨੇ ਜਦ ਪਰਤ ਕੇ ਵੇਖਿਆ ਤਾਂ ਬਾਬਾ ਜੀ ਹੈ ਨਹੀਂ ਸਨ। ਉਹ ਅੱਖ ਫਰੱਕ ਵਿਚ ਹੀ ਗੁੰਮ ਹੋ ਚੁਕੇ ਸਨ। ਦੂਰ ੨ ਨਜ਼ਰ ਪੈਂਦੀ ਸੀ। ਕਿਧਰੇ ਕਿਸੇ ਨੂੰ ਜਾਂਦੇ ਨਹੀ ਦਿਸੇ। ਤੱਦ ਹੈਰਾਨ ਹੋ ਕੇ ਇਨ੍ਹਾਂ ਨੇ ਨਿਸਚਾ ਕੀਤਾ ਕਿ ਬਾਬਾ ਜੀ "ਅਣੁਮਾਂ-ਮਹਿਮਾਂ" ਰਿਧੀਆਂ ਸਿਧੀਆਂ(ਗੁਪਤ ਪ੍ਰਗਟ ਹੋਣ ਦੀ ਸ਼ਕਤੀ) ਰਖਦੇ ਸਨ। ਸੂਖਮ ਰੂਪ ਵਿਚ ਲੋਪ ਹੋ ਗਏ।* ਇਉਂ ਨਿਮੋਂ ਝੂਣੇ ਤੇ ਹੈਰਾਨੀ ਵਿਚ ਭਰੇ ਲੋਕੀਂ ਘਰਾਂ ਨੂੰ ਆਏ।

ਬਾਬਾ ਸ੍ਰੀ ਚੰਦ ਨਿਰੰਕਾਰ ਦੇ ਹੁਕਮ ਨਾਲ ਨਿਰੰਕਾਰੀ ਗੁਰੂ ਨਾਨਕ ਜੀ ਦੇ ਘਰ ਸੰਮਤ ੧੫੫੧ ਭਾਦਰੋਂ ਨੂੰ ਆਏ। ਉਹ ਜਨਮ ਪਾਂਦੇ ਹੀ ਸ਼ਿਵ ਸਰੂਪ ਵਿਚ ਦਰਸਾਏ। ਉਨ੍ਹਾਂ ਨੇ ਅਸਚਰਜ ਕਰ ਦੇਣ ਵਾਲੇ ਬੇਅੰਤ ਬਾਲ ਕੌਤਕ ਵਿਖਾਏ, ਅਤੇ ਹੁਣ ਤੀਕ ਜੱਤ

* ਜੈਸੇ ਕ੍ਰਿਸ਼ਨ ਭਗਵਾਨ ਦੂਜਿਆਂ ਨੂੰ ਨਹੀ ਦਿਸੇ ਸੀ। ਪਰ ਸਾੜੀਆਂ ਵਧਾਕੇ ਧ੍ਰੋਪਤੀ ਨੂੰ ਨਗਨ ਨਹੀ ਹੋਣ ਦਿਤਾ ਸੀ।

ਸੱਤ ਸਿਮਰਨ ਵਿਚ ਰਤਿਆਂ ੧੪੯ ਸਾਲ ਅਤੇ ਕੁਝ ਮਹੀਨੇ ਦੀ ਉਮਰ ਬਿਤਾ ਕੇ ਸੰਮਤ ੧੭੦੦ ਬਿਕ੍ਰਮੀ ਦੇ ਪੋਹ ਕ੍ਰਿਸ਼ਨਾ ਪੱਖ ਦੀ ਪੰਚਮੀ ਨੂੰ ਚੰਬੇ ਵਿਚੋਂ ਲੋਪ ਹੋਏ ਵਾ ਇਸ ਰੀਤ ਨਾਲ ਜੋਤੀ ਜੋਤ ਸਮਾਏ ਮੰਨੇ ਜਾਂਦੇ ਹਨ। ਪਰ ਉਨ੍ਹਾਂ ਦੀ ਅੰਤਮ ਯਾਦਗਾਰ ਉਦਾਸੀ ਸੰਪ੍ਰਦਾਏ ਵਲੋਂ ਸਰਾਧਾਂ ਦੀ ਪੰਚਮੀ ਨੂੰ "ਸ਼ਰਾਧ ਰੂਪ" ਵਿਚ ਮਨਾਈ ਜਾਂਦੀ ਹੈ।

ਬਾਬਾ ਸ੍ਰੀ ਚੰਦ ਜੀ ਦੇ ਬ੍ਰਹਮ ਵਿਚਾਰਾਂ ਅਤੇ ਵਰਤੋਂ ਵਿਵਹਾਰਾਂ ਦੇ ਹਾਲ ਪੜ੍ਹਨ ਸੁਣਨ ਵਾਲੇ ਪ੍ਰੇਮੀਆਂ ਨੇ ਅਨਭਵ ਕੀਤਾ ਹੋਣਾ ਹੈ ਕਿ ਉਨ੍ਹਾਂ ਨੇ ਆਪਣੇ ਗੁਰੂ ਨਾਨਕ ਪਿਤਾ ਪਾਸੋਂ ਉਦਾਸੀ ਭੇਖ (ਫਕੀਰੀ) ਦੀ ਦਾਤ ਪਾਈ ਅਤੇ ਪੂਰੀ ਨਿਭਾਈ। ਜੋ ਅਗੇ ਬਾਬਾ ਗੁਰਦਿਤਾ ਜੀ ਨੂੰ ਬਖਸ਼ ਕੇ ਆਪਣਾ ਜਾ ਨਸ਼ੀਨ ਥਾਪਿਆ ਅਤੇ ਸਾਧੂ ਗੁਰੂ ਹੋਣ ਦਾ ਮਾਨ ਪ੍ਰਾਪਤ ਕੀਤਾ। ਬਾਬਾ ਸ੍ਰੀ ਚੰਦ ਪੂਰਨ ਸੱਤ ਵੇਤਾ (ਸਤਿ ਪੁਰਖ ਨੂੰ ਜਾਣਨ ਵਾਲੇ) ਉਨ੍ਹਾਂ ਮਹਾਂ ਪੁਰਖਾਂ ਵਿਚੋਂ ਇਕ ਸਨ–ਜਿਨ੍ਹਾਂ ਬਾਬਤ ਗੁਰੂ ਗ੍ਰੰਥ ਸਾਹਿਬ ਅੰਦਰ ਇਹ ਵਾਕ ਮੌਜੂਦ ਹਨ :–

"ਸਤਿ ਪੁਰਖ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ ॥"
ਵਾ–"ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰੁ ਪੁਰਖ ਸੁਜਾਣੁ ॥"

ਉਨ੍ਹਾਂ ਨੇ ਕਈਆਂ ਨੂੰ ਆਪਣੇ ਸਰੀਰ ਘਰ ਵਿਚ ਹੀ ਸ੍ਵੈ ਸਰੂਪ ਦਾ ਗਿਆਨ ਕਰਾਇਆ ਸੀ। ਉਹ ਪੂਰਨ ਸਾਧੂ ਅਤੇ ਪੂਰਨ ਬ੍ਰਹਮਗਿਆਨੀ ਸਨ। "ਬ੍ਰਹਮ ਗਿਆਨੀ ਆਪ ਪਰਮੇਸ਼ਰ" ਰੂਪ ਮੰਨੇ ਗਏ ਹਨ। ਉਹ ਨਾਮ ਜਪ ਜਪ ਕੇ ਤਪਸਿਆ ਕਰਦੇ "ਦ੍ਵੈ ਤੇ ਏਕ ਰੂਪ" ਹੋ ਜਾਂਦੇ ਹਨ। ਐਸੇ ਰੱਬ ਨਾਲ ਇਕ ਮਿਕ ਹੋਇ ਸਾਧੂ ਬ੍ਰਹਮ ਗਿਆਨੀ ਬਾਬਾ ਸ੍ਰੀ ਚੰਦ ਜੀ ਦੀ ਅੰਤ੍ਰੀਵ ਬਿਵਸਥਾ ਨੂੰ ਅਸੀਂ ਨਹੀਂ ਜਾਣ ਸਕਦੇ, ਨਾ ਜਣਾ ਸਕਦੇ ਹਾਂ। ਗੁਰੂ ਜੀ ਦਾ ਫੈਸਲਾ ਹੈ—

"ਸਾਧ ਕੀ ਮਹਿਮਾਂ ਬਰਨੈ ਕਉਨ ਪ੍ਰਾਨੀ ॥
ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ ॥"
ਵਾ– "ਸਾਧ ਕੀ ਮਹਿਮਾਂ ਬੇਦ ਨ ਜਾਨਹਿ ॥
ਜੇਤਾ ਸੁਨਹਿ ਤੇਤਾ ਬਖਿਆਨਹਿ ॥"

ਸਾਨੂੰ ਤਾਂ ਇਉਂ ਨਿਸਚਾ ਕਰਨਾ ਚਾਹੀਏ—

"ਬ੍ਰਹਮ ਗਿਆਨੀ ਸੁਖਸਹਜਿ ਨਿਵਾਸ ॥
ਨਾਨਕ ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥"
ਵਾ— "ਬ੍ਰਹਮ ਗਿਆਨੀ ਸਭ ਸ੍ਰਿਸਟ ਕਾ ਕਰਤਾ ॥
ਬ੍ਰਹਮ ਗਿਆਨੀਸਦ ਜੀਵੈ ਨਹੀ ਮਰਤਾ ॥"

ਫੇਰ ਨੌਂਵੇ ਪਾਤਸ਼ਾਹ ਦਾ ਅੰਤਮ ਵਾਕ ਹੈ—

"ਨਾਮ ਰਹਿਉ ਸਾਧੂ ਰਹਿਉ ਰਹਿਉ ਗੁਰ ਗੋਬਿੰਦ ॥"

ਇਸ ਵਾਕ ਮੁਤਾਬਕ ਬਾਬਾ ਸ੍ਰੀ ਚੰਦ ਸਾਹਿਬ ਸਦਾ ਜੀਂਦੇ ਅਤੇ ਅਮਰ ਹਨ। ਫਿਰ ਵੀ ਚੰਬੇ ਵਿਚੋਂ ਇਸ ਰੀਤ ਨਾਲ ਅੰਤਰ ਧਿਆਨ (ਲੋਪ) ਹੋ ਜਾਣ ਪਿਛੋਂ ਕਿਤੇ ਵੇਖੇ ਨਹੀ ਗਏ। ਜਿਸ ਤੇ ਅਸੀ ਵੀ ਉਨ੍ਹਾਂ ਦੇ ਸਰੂਪ ਧਿਆਨ ਵਿਚ ਨਿਸਮਕਾਰ ਕਰਦੇ ਉਨ੍ਹਾਂ ਦੀ ਅਪਾਰ ਕਿਰਪਾ ਨਾਲ ਇਤਨਾ ਕੁ ਲਿਖਿਆ ਜਾਣ ਕੇ ਉਨ੍ਹਾਂ ਦਾ ਇਤਹਾਸ ਇਥੇ ਹੀ ਸਮਾਪਤ ਕਰਦੇ ਹਾਂ–

ਜਿਸ ਕਾ ਕਾਰਜ ਤਿਨਹੀ ਕੀਆ
ਮਾਣਸ ਕਿਆ ਵਿਚਾਰਾ ਰਾਮ ॥
ਭਗਤ ਸੋਹਨਿ ਹਰਿ ਕੇ ਗੁਣ ਗਾਵਹਿ
ਸਦਾ ਕਰਹਿ ਜੈਕਾਰਾ ਰਾਮ ॥

—o—

ਲੇਖਕ – ਗਿਆਨੀ ਈਸ਼ਰ ਸਿੰਘ 'ਨਾਰਾ'
ਜਨਵਰੀ, ਸੰਨ ੧੯੫੯ ੧੧\੩੨੯੭, ਦੇਹਲੀ ਗੇਟ, ਦਿੱਲੀ।

—o—

# ਬਾਬਾ ਸ੍ਰੀ ਚੰਦ ਨਿਰਬਾਨ

੧– ਤੇਰੀ ਉਪਮਾਂ ਤੋਹਿ ਬਣ ਆਏ ।
ਹੋਇ ਸਮਾਨ ਤਾਂ ਭੇਦ ਕੋ ਪਾਏ ॥
ਸ਼ਕਤੀ ਵਾਨ ਮਹਾਨ । ਬਾਬਾ ਸ੍ਰੀ ਚੰਦ ਨਿਰਬਾਨ ॥

੨– ਬਾਲ ਜਤੀ ਰਹੇ ਬ੍ਰਹਮ ਨਿਵਾਸੀ ।
ਰਿਧ ਸਿਧ ਨੌਂ ਨਿੱਧ ਜਾਕੀ ਦਾਸੀ ॥
ਸ਼ਿਵ ਸਰੂਪ ਭਗਵਾਨ । ਬਾਬਾ ਸ੍ਰੀ ਚੰਦ ਨਿਰਬਾਨ ॥

੩– ਪਿਤਾ ਗੁਰੂ ਨੇ ਭੇਖ ਧਰਾਇਆ ।
ਅਗਮ ਨਿਗਮ ਕਾ ਪੰਥ ਬਤਾਇਆ ॥
ਪਾਇਆ ਪੂਰਨ ਗਿਆਨ । ਬਾਬਾ ਸ੍ਰੀਚੰਦ ਨਿਰਬਾਨ ॥

੪– ਦੇਸ਼ ਵਿਦੇਸ਼ੀਂ ਫਿਰ ਕਰ ਸਾਰੇ ।
ਸਾਧੂ ਸਮਾਜ ਤੇ ਲੋਕ ਸੁਧਾਰੇ ॥
ਸਿਮਰਨ ਧਰਮ ਸਿਖਾਨ । ਬਾਬਾ ਸ੍ਰੀ ਚੰਦ ਨਿਰਬਾਨ ॥

੫– ਜਿਸ ਜਿਸ ਕੰਮ ਦੇ ਕਰਣ ਨੂੰ ਆਏ ।
ਸੁਫਲ ਹੋਇ ਸੁ ਕਰ ਦਿਖਲਾਏ ॥
ਪਾਇਆ ਨੇ ਪਦ ਨਿਰਬਾਨ। ਬਾਬਾ ਸ੍ਰੀ ਚੰਦ ਨਿਰਬਾਨ ॥

੬– ਲੇਖਕ ਦੇ ਨਹੀ ਦੋਸ਼ ਚਿਤਾਰੋ ।
ਭੇਦ ਨ ਜਾਤਾ ਇਹ ਭੁੱਲ ਬਿਸਾਰੋ ॥
ਕਰਾਂ ਬੰਦਨ ਧੰਰ ਧਿਆਨ । ਬਾਬਾ ਸ੍ਰੀ ਚੰਦ ਨਿਰਬਾਨ ॥

ਲੇਖਕ — ਈਸ਼ਰ ਸਿੰਘ ਨਾਰਾ

# ਦਾਸ ਲੇਖਕ ਵਲੋਂ

# ਅਖੀਰ ਦੀ ਬੇਨਤੀ

ਦਾਸ ਲੇਖਕ ਨੇ ਇਸ ਪੁਸਤਕ ਦੇ ਸ਼ੁਰੂ ਵਿਚ "ਮੁੱਖ ਮੰਤਵ" ਦੇ ਸਿਰਲੇਖ ਹੇਠਾਂ ਇਸ ਪੁਸਤਕ ਦੇ ਲਿਖਣ ਦਾ ਮੰਤਵ ਦਸਿਆ ਸੀ ਕਿ ਪੁਰਾਤਨ ਅਤੇ ਨਵੀਨ ਸਿਖਾਂ ਅਤੇ ਉਦਾਸੀ ਲਿਖਾਰੀਆਂ ਵਾ ਦੂਜੇ ਕਈ ਲਿਖਾਰੀਆਂ ਨੇ ਗੁਰੂ ਅੰਗਦ ਸਾਹਿਬ ਬਾਬਾ ਸ੍ਰੀ ਚੰਦ ਅਤੇ ਸ੍ਰੀ ਲਖਮੀ ਚੰਦ ਜੀ ਬਾਬਤ ਅਪਣੀ ੨ ਪੁਸਤਕਾਂ (ਇਤਹਾਸਾਂ) ਵਿਚ ਜੋ ਕੁਝ ਲਿਖਿਆ ਹੈ ਉਹ ਬਹੁਤ ਕੁਝ ਭੁਲੇਖੇ ਜਨਕ ਅਤੇ ਅਪਣੇ ੨ ਵਿਚਾਰਾਂ ਦੇ ਰੰਗ ਢੰਗ ਵਿਚ ਲਿਖਿਆ ਹੈ ਜੋ ਪੂਰੀ ੨ ਖੋਜ ਪੜਤਾਲ ਤੇ ਨਿਰਭੈਤਾ ਨਾਲ ਇਤਹਾਸ ਅਤੇ ਦਲੀਲ ਦੀ ਕਸਉਟੀ ਉਤੇ ਪਰਖਨ ਵਾਸਤੇ ਅਸਲੀਅਤ ਨੂੰ ਵਿਸਥਾਰ ਨਾਲ ਪਾਠਕਾਂ ਸਾਹਮਣੇ ਰਖਿਆ ਹੈ। ਇਹੋ ਮੇਰਾ "ਮੁੱਖ ਮੰਤਵ" ਸੀ ਕਿ ਦੋਹਾਂ ਗੁਰੂ ਜੀ ਦੇ ਸਾਹਿਬਜ਼ਾਦਿਆਂ ਵਾ ਖਾਸ ਕਰਕੇ ਬਾਬਾ ਸ੍ਰੀ ਚੰਦ ਜੀ ਦੀ ਮਹਾਨ ਉੱਚੀ ਹਸਤੀ ਦਾ ਯਥਾ ਸ਼ਕਤ ਗਿਆਨ ਕਰਾਇਆ ਜਾਏ। ਇਸ ਯਤਨ ਵਿਚ ਸੁਫਲ ਹੋ ਸਕਿਆ ਹਾਂ ਕਿ ਨਹੀਂ ਇਹ ਪਾਠਕਾਂ ਦੇ ਵਿਚਾਰ ਉਤੇ ਨਿਰਭਰ ਹੈ ਕਿ ਕਿਹੋ ਜਹੀ ਸ਼ੁਭ ਰਾਏ ਪ੍ਰਗਟ ਕਰਨਗੇ ?

ਮੈਨੂੰ ਆਪਣੀ ਇਸ ਉਕਤ ਲਿਖਤ ਉਤੇ ਕੋਈ ਮਾਨ ਗੁਮਾਨ ਵੀ ਨਹੀ ਹੈ, ਕਿ ਜੋ ਕੁਝ ਲਿਖਿਆ ਹੈ – ਇਹੋ ਹੀ ਬਾਬਾ ਸ੍ਰੀ ਚੰਦ ਜੀ ਦੇ ੧੪੯ ਸਾਲਾਂ ਦਾ ਸਮੁਚਾ ਇਤਹਾਸ ਹੈ। ਇਤਨੀ ਵਡੀ ਉਮਰ ਅਤੇ ਇਤਨੇ ਵਡੇ ਪੂਜਨੀਕ ਪ੍ਰਸਿਧ ਵਿਅਕਤੀ ਦੇ ਡੂਢ੍ਹ ਸਦੀ ਅੰਦਰ ਕੀਤੇ ਹੋਰ ਵੀ ਕਈ ਕੌਤਕ, ਕਾਰਨਾਮੇ ਅਤੇ ਚਮਤਕਾਰ ਹੋਣਗੇ ? ਪਰ ਉਹ ਸਾਰੇ ਬਾਬਾ ਸ੍ਰੀ ਚੰਦ ਜੀ ਆਪ ਹੀ ਜਾਣਦੇ

ਸਨ। ਨ ਉਨ੍ਹਾਂ ਨੇ ਆਖ ਕੇ ਆਪਣੀ ਬਾਬਤ ਕੁਝ ਲਿਖਵਾਇਆ ਅਤੇ ਨਾ ਹੀ ਉਨ੍ਹਾਂ ਤੋਂ ਪੁਛ ਕੇ ਕਿਸੇ ਨੇ ਕੁਝ ਲਿਖਿਆ ਸੀ। ਇਹ ਵੀ ਥੋੜਾ ਬਹੁਤ ਆਪ ਦੇ ਬਾਲ ਸਖਾਈ ਮਿਤਰ ਭਾਈ ਕਮਲੀਆ ਜੀ ਸੇਵਕ ਨੂੰ ਥੋੜਾ ਬਹੁਤ ਯਾਦ ਰਿਹਾ-ਉਹ ਚੰਬੇ ਥੀਂ ਮੁੜ ਆ ਕੇ ਉਨ੍ਹਾਂ ਨੇ ਬਾਬਾ ਧਰਮ ਚੰਦ ਜੀ ਨੂੰ ਕਥਾ ਰੂਪ ਵਿਚ ਸੁਣਾਇਆ ਸੀ। ਕੁਝ ਹਾਲ ਅਗੇ ਹੀ ਬਾਬਾ ਜੀ ਨੂੰ ਪਤਾ ਸਨ ਕਿ ਇਹ ਵੀ ਕਈ ਸਾਲ ਠੱਟੇ (ਸਿੰਧ) ਦੀ ਯਾਤਰਾ ਤੀਕ ਆਪਣੇ ਤਾਇਆ ਜੀ ਦੇ ਨਾਲ ਬਾਹਰ ਰਹੇ ਜੋ ਇਨ੍ਹਾਂ ਨੇ ਲਿੱਖ ਰਖੇ ਸਨ।

ਬਾਬਾ ਧਰਮ ਚੰਦ ਜੀ ਪਿਛੋਂ ਫੇਰ ਇਨ੍ਹਾਂ ਦੇ ਸਾਹਿਬਜ਼ਾਦਿਆਂ (ਬਾਬਾ ਮੇਹਰ ਚੰਦ ਤੇ ਬਾਬਾ ਮਾਣਕ ਚੰਦ ਜੀ) ਨੂੰ ਵੀ ਜੋ ਕੁਝ ਆਪ ਵੇਖਿਆ-ਸੁਣਿਆ, ਪਤਾ ਸੀ-ਲਿਖਿਆ। ਜਿਨ੍ਹਾਂ ਪਾਸੋਂ ਇਨ੍ਹਾਂ ਦੀ ਬੇਦੀ ਸੰਤਾਨ ਵਾ ਉਦਾਸੀ ਸੰਪ੍ਰਦਾਏ ਦੇ ਕਈ ਸੰਤਾਂ ਨੇ ਸੁਣਿਆ ਅਤੇ ਲੋੜ ਮੁਤਾਬਕ ਆਪਣੀ ੨ ਰੀਤ ਵਿਚ ਲਿਖ ਕੇ ਰਖਿਆ ਸੀ। ਕੁਝ ਹਾਲ ਐਸੇ ਵੀ ਮਿਲੇ ਹਨ ਜੋ ਲਿਖਣ ਥੀਂ ਬਾਹਰ ਰਹੇ ਅਤੇ ਸੀਨੇ ਬਸੀਨੇ ਬੇਦੀ ਵੰਸ਼ ਵਿਚ ਹੁਣ ਤਕ ਮੰਨੇ ਆ ਰਹੇ ਹਨ। ਇਸ ਤਰ੍ਹਾਂ ਦੀਆਂ ਲਿਖਤਾਂ ਅਤੇ ਜ਼ਬਾਨੀ ਸੁਣੀਆਂ ਮਨੌਤਾਂ ਨੂੰ ਪੜ੍ਹ ਸੁਣ ਕੇ ਡੂੰਘੀ ਪੜਚੋਲ ਮਗਰੋਂ ਅਸੀ ਇਤਨਾ ਕੁ ਇਤਹਾਸ ਲਿਖਿਆ ਹੈ।

ਬਾਬਾ ਸ੍ਰੀ ਚੰਦ ਜੀ ਦੇ ਇਸ ਇਤਹਾਸ ਦਾ ਮੇਰੇ ਜੈਸੇ ਨਿਰਧਨ ਲਿਖਾਰੀ ਪਾਸੋਂ ਐਸੇ ਰੂਪ ਵਿਚ ਲਿਖਿਆ ਜਾਣਾ ਵੀ ਬਹੁਤ ਔਖਿਆਈ ਦਾ ਕੰਮ ਸੀ। ਜਦ ਕਿ ਸਿਖਾਂ ਅਤੇ ਉਦਾਸੀਆਂ ਵਾ ਬੇਦੀ ਬਾਬਿਆਂ ਦੀ ਰਾਏ ਵਿਚ ਵੀ ਬਹੁਤ ਕੁਝ ਮੱਤ ਭੇਦ ਸੀ। ਅਤੇ ਬਾਬਾ ਸ੍ਰੀ ਚੰਦ ਬਾਬਤ ਕਈ ਗੱਲਾਂ ਵਾ ਉਨ੍ਹਾਂ ਦੇ ਮੱਤ ਸਿਧਾਂਤਾਂ ਨੂੰ ਸਮਝਣ ਵਿਚ ਮੇਰੀ ਤੁਛ ਬੁੱਧੀ ਵੀ ਚੱਕ੍ਰਾ ਯਾ ਘਬੱਰਾ ਜਾਂਦੀ ਰਹੀ। ਪਰ ਐਸੇ ਵੇਲੇ ਗੁਰੂ ਨਾਨਕ ਜੀ ਤੇ ਬਾਬਾ ਸ੍ਰੀ ਚੰਦ

ਜੀ ਦੇ ਸਿਮਰਨ ਧਿਆਨ (ਅਰਦਾਸ) ਪਿਛੋਂ ਮੇਰੇ ਮਨ ਦੀ ਘੁੰਡੀ ਉਸੇ ਵੇਲੇ ਯਾ ੮ ਪਹਿਰਾਂ ਦੇ ਅੰਦਰ ਹੀ ਖੁੱਲ ਜਾਂਦੀ ਰਹੀ। ਜਿਸ ਤੇ ਐਸੀ ਸਫਲਤਾ ਨੂੰ ਮੈਂ ਉਨ੍ਹਾਂ ਵਲੋਂ ਹੀ ਪ੍ਰਕਾਸ਼ ਪਾਇਆ ਜਾਣਿਆ ਤੇ ਲਿਖਦਾ ਰਿਹਾ ਸੀ। ਵਰਨਾ ਇਸ ਕਠਨ ਪੁਸਤਕ ਦਾ ਸਿਰੇ ਚੜ੍ਹਨਾ ਬਹੁਤ ਕਠਨ ਸੀ।

ਹੁਣ ਮੈਨੂੰ ਇਤਨੀ ਕੁਝ ਆਸ ਜ਼ਰੂਰ ਬੱਝ ਗਈ ਹੈ ਕਿ ਨਿਰਪੱਖ ਤੇ ਸੱਚ ਦੇ ਖੋਜੀ ਨਿਰਪੱਖ ਇਤਹਾਸਕ ਪ੍ਰੇਮੀ ਪਾਠਕਾਂ ਤੇ ਸਰੋਤਿਆਂ ਨੂੰ ਇਹ ਪੁਸਤਕ ਬਾਬਾ ਸ੍ਰੀ ਚੰਦ ਜੀ ਦੇ ਅੰਤਰ ਆਤਮਕ ਸਰੂਪ ਵਾ ਸਰੀਰਕ ਬਿਵਸਥਾ ਰੂਪ ਦਾ ਸਹੀ ਗਿਆਨ ਕਰਾਏਗੀ, ਅਤੇ ਇਨ੍ਹਾਂ ਦੇ ਪਿਤਾ ਗੁਰੂ ਨਾਨਕ ਸਾਹਿਬ ਜੀ ਦੇ ਉਦਾਸੀ ਭੇਖ ਵਾ ਮੱਤ ਸਿਧਾਂਤਾਂ ਤੋਂ ਵੀ ਪੂਰਾ ੨ ਜਾਣੂੰ ਕਰਾਏਗੀ। ਅਖੀਰ ਦੀ ਬੇਨਤੀ ਇਹ ਹੈ ਕਿ ਛਾਪੇ ਦੀ ਭੁੱਲ ਚੁੱਕ ਸੋਧ ਲੈਣੀ ਅਤੇ ਵਾਰਤਕ ਭੁੱਲ ਦਾ ਪਤਾ ਦੇਣਾ ਤਾਂਕਿ ਧੰਨਵਾਦ ਸਹਿਤ ਦੂਜੀ ਵੇਰ ਨੂੰ ਸੋਧ ਕੇ ਛਾਪਿਆ ਜਾਏ। ਕਿਉਂਕਿ ਮੈਂ ਵੀ ਭੁੱਲਣਹਾਰ ਹਾਂ ਤੇ ਜ਼ਿੰਦਗੀ ਤੀਕ ਖਿਮਾਂ ਦਾ ਯਾਚਕ ਰਹਾਂਗਾ।

"ਭੁਲਣ ਅੰਦਰ ਸਭ ਕੋ ਅਭੁਲ ਗੁਰੂ ਕਰਤਾਰ॥"

———o———

ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਦਾਸ ਲੇਖਕ–

ਗਿਆਨੀ ਈਸ਼ਰ ਸਿੰਘ ਨਾਰਾ

੧੧\੩੨੮੭, ਦਿੱਲੀ ਗੇਟ,

ਦਿੱਲੀ।

ਜਨਵਰੀ, ਸੰਨ ੧੯੫੯

# ਉਦਾਸੀਆਂ ਦੀਆਂ ਮਨੌਤਾਂ

## ਅਤੇ ਉਨ੍ਹਾਂ ਦੇ ਉਤਰ

ਉਦਾਸੀਨ ਸੰਪ੍ਰਦਾਏ ਦੇ ਸਮੂਚੇ ਮਹਾਤਮਾਂ ਅਤੇ ਪੁਰਾਤਨ ਵਿਦਵਾਨ ਲੇਖਕਾਂ ਨੇ ਗੁਰੂ ਸਾਹਿਬਾਂ ਦੇ ਪਿਛੋਂ ਬਾਬਾ ਸ੍ਰੀ ਚੰਦ ਜੀ ਨੂੰ ਆਪਣਾ ਇਸ਼ਟ ਗੁਰੂ ਮੰਨਿਆ ਅਤੇ ਉਨ੍ਹਾਂ ਦੇ ਧਰਮ ਸਿਧਾਂਤਾਂ (ਵਿਚਾਰਾਂ) ਨੂੰ ਗੁਰਬਾਣੀ ਵਾ ਗੁਰ ਇਤਹਾਸ ਰਾਹੀਂ ਦੇਸ਼ ਵਿਦੇਸ਼ੀਂ ਫਿਰ ਕੇ ਪ੍ਰਚਾਰਦੇ ਰਹੇ। ਕਿਉਂਕਿ ਉਹ ਆਪਣੇ ਨੂੰ ਸਾਧੂ ਰੂਪ ਸਿਖ ਹੀ ਸਮਝਦੇ ਸਨ ਅਤੇ ਸਿਖਾਂ ਵਲੋਂ ਵੀ ਇਤਹਾਸਕ ਅਤੇ ਦੂਜੇ ਕਈ ਗੁਰਦਵਾਰਿਆਂ ਦੀ ਸੇਵਾ ਸੰਭਾਲ ਉਨ੍ਹਾਂ ਦੇ ਸਪੁਰਦ ਸੀ। ਪਰ ਜਿਸ ਦਿਨ ਬੀਂ "ਗੁਰਦਵਾਰਾ ਸ੍ਰੀ ਨਨਕਾਣਾ ਸਾਹਿਬ" ਦਾ ਪ੍ਰਬੰਧ ਇਕ ਆਚਰਣ-ਹੀਣ ਮਹੰਤ ਹਥੋਂ ਨਿਕਲ ਕੇ ਸਿੱਖਾਂ ਦੇ ਹੱਥ ਆਇਆ ਉਸੇ ਦਿਨ ਬੀਂ ਬਹੁਤੇ ਉਦਾਸੀ ਰੁਸ ਕੇ ਆਪਣੇ ਨੂੰ ਸਿੱਖ ਪੰਥ ਨਾਲੋਂ ਵਖਰਾ ਸਾਬਤ ਕਰਨ ਦਾ ਅਸਫਲ ਯਤਨ ਕਰਦੇ ਆ ਰਹੇ ਹਨ।

ਇਧਰ ਸਿਖ ਕੌਮ ਨੂੰ ਗੁਰਦਵਾਰਾ ਪ੍ਰਬੰਧ ਆਪਣੇ ਹੱਥ ਵਿਚ ਲੈਣ ਦੀ ਲੋੜ ਨਾ ਪੈਂਦੀ ਅਗਰ ਇਨ੍ਹਾਂ ਦੇ ਸਿਖ ਧਰਮ ਮੰਦਰਾਂ ਵਿਚ ਪਹਿਲੇ ਵਾਂਗੂ ਹੀ ਗੁਰਬਾਣੀ ਧਰਮ ਸਿਧਾਂਤਾਂ (ਸਿਖ ਅਸੂਲਾਂ) ਦਾ ਸਤਿਕਾਰ ਕਾਇਮ ਰਹਿੰਦਾ। ਜੋ ਅੰਗ੍ਰੇਜ਼ੀ ਕਾਨੂੰਨ ਦੀ ਸ਼ਹਿ ਪਾ ਕੇ ਕਈ ਪੁਜਾਰੀਆਂ ਅਤੇ ਮਹੰਤਾਂ ਨੇ ਗੁਰਦੁਵਾਰਿਆਂ ਦੀ ਜਾਇਦਾਦ ਨੂੰ ਜੱਦੀ ਵਰਾਸਤ ਜਾਣ ਕੇ ਮਨ ਮਾਨੀਆਂ ਕੀਤੀਆਂ। ਜਿਸ ਤੇ ਮਜਬੂਰ ਹੋ ਕੇ ਸਿੱਖਾਂ ਨੂੰ ਐਸਾ ਕੁਝ ਕਰਨਾ ਪਿਆ ਅਤੇ ਉਹ ਵੀ ਸ਼ਾਂਤਮਈ ਕੁਰਬਾਨੀਆਂ ਦੇਣ ਪਿਛੋਂ ਪ੍ਰਬੰਧ ਨੂੰ

ਸੰਭਾਲਿਆ ਸੀ। ਪਰ ਐਸਾ ਹੋ ਜਾਣ ਤੇ ਉਨ੍ਹਾਂ ਦਿਨਾਂ ਤੋਂ ਹੀ ਉਦਾਸੀ ਸੰਤ ਸਿਖਾਂ ਨਾਲੋਂ ਰੁਠੇ ਪਏ ਹਨ।

ਚਾਹੇ ਇਸ ਵਿਚ ਕਸੂਰ ਨਿਰਾ ਪੁਰਾ ਸਾਰੇ ਉਦਾਸੀਆਂ ਦਾ ਨਹੀ ਹੈ। ਜਨਮ ਤੋਂ ਹੀ ਪੇਟ ਇਨ੍ਹਾਂ ਦੇ ਵੀ ਨਾਲ ਸੀ। "ਕਹੁ ਕਬੀਰ ਜਿਸ ਉਦਰ ਤਿਸ ਮਾਇਆ" – ਕਿਉਂਕਿ ਸਦੀਆਂ ਥੀਂ ਪ੍ਰਬੰਧ ਕਰਦਿਆਂ ਪਾਸੋਂ ਹੁਣ ਜ਼ਰੂਰੀ ਦੱਸ ਕੇ ਹੋਰ ਵੀ ਕਈਆਂ ਧਰਮਸਾਲਾਂ (ਗੁਰਦਵਾਰਿਆਂ) ਦਾ ਪ੍ਰਬੰਧ ਤਾਂ ਬਦਲ ਲਿਆ ਗਿਆ। ਪਰ ਚੰਗਿਆਂ ਨੂੰ ਵੀ ਕਿਨਾਰੇ ਕਰ ਕੇ ਵਿੱਤਕਰੇ ਦੀ ਨਜ਼ਰ ਨਾਲ ਸਾਰਿਆਂ ਨੂੰ ਵੇਖਿਆ ਗਿਆ। ਨਤੀਜਾ ਇਹ ਹੋਇਆ ਕਿ ਇਨ੍ਹਾਂ ਉਦਾਸੀ ਸੰਤਾਂ ਵਿਦਵਾਨਾਂ ਰਾਹੀਂ "ਗੁਰਬਾਣੀ, ਗੁਰ ਇਤਹਾਸ ਵਾ ਸਿੱਖ ਧਰਮ ਸਿਧਾਂਤਾਂ" ਦਾ ਹਿੰਦੂ ਜਨਤਾ ਵਿਚ ਫਿਰ ਕੇ ਜੋ ਪ੍ਰਚਾਰ ਕੀਤਾ ਜਾਂਦਾ ਸੀ–ਉਹ ਬੰਦ ਹੋ ਗਿਆ। ਇਹਦੇ ਉਲਟ ਕਈ ਨਿਜੀ ਥਾਂਵਾਂ ਥੀਂ ਗੁਰੂ ਗ੍ਰੰਥ ਸਾਹਿਬ ਹਟਾ ਕੇ ਮੰਦਰ ਬਣਾਏ ਗਏ। ਥਾਂ ੨ ਸਿੱਖਾਂ ਦੀ ਨਿੰਦਾ ਅਤੇ ਆਪਣੇ ਨੂੰ ਸਿੱਖ ਕੌਮ ਨਾਲੋਂ ਵਖਰਾ ਦਸਣ ਦਾ ਖੁਲ੍ਹਾ ਪ੍ਰਚਾਰ ਕੀਤਾ ਗਿਆ।

ਇਧਰ ਗੁਰਦਵਾਰਿਆਂ ਦਾ ਪ੍ਰਬੰਧ ਪਾ ਕੇ ਸਿਖ ਵੀ ਅਜੇ ਤੀਕ ਆਪਣੇ ਮਨੋਰਥ ਵਿਚ ਪੂਰੇ ਸਫਲ ਨਹੀਂ ਹੋ ਸਕੇ। ਸਗੋਂ ਨਿੱਤ ਨਵੀਂ ਆਪੋ ਵਿਚ ਪਾਟੋ ਧਾੜ ਨੇ ਕਈ ਧੜੇ ਪੈਦਾ ਕਰਕੇ ਪੰਥ ਵਿਚੋਂ ਏਕਤਾ ਦੀਆਂ ਜੜ੍ਹਾਂ ਪੋਲੀਆਂ ਕਰ ਦਿਤੀਆਂ ਹਨ। ਪਰ ਇਹ ਤਾਂ ਰੱਬ ਦਾ ਸ਼ੁਕਰ ਹੈ ਕਿ ਕੋਈ ਧੜਾ ਵੀ ਆਪਣੇ ਨੂੰ ਸਿਖ ਕੌਮ ਨਾਲੋਂ ਵਖਰਾ ਨਹੀਂ ਮੰਨਦਾ। ਜੈਸਾ ਕਿ ਉਦਾਸੀਆਂ ਦੇ ਕੁਝ ਲੇਖਕਾਂ ਅਤੇ ਪ੍ਰਚਾਰਕਾਂ ਨੇ ਪ–੬ ਮਿਥਿਆ ਮਨੌਤਾਂ ਦੀ ਘਾੜਤਾਂ ਘੜ ਕੇ ਉਦਾਸੀ ਸੰਪ੍ਰਦਾਏ ਨੂੰ ਸਿਖ ਕੌਮ ਨਾਲੋਂ ਕੁਝ ਸਾਲਾਂ ਤੋਂ ਵਖਰਾ ਸਾਬਤ ਕਰਨ ਦੀ ਕੋਸ਼ਸ਼ ਕੀਤੀ ਹੈ। ਹਾਲਾਂ ਕਿ ਮਾਇਆ ਵਿਚੋਂ ਉਦਾਸ ਹੋ ਚੁਕੇ ਨਿਰਬਾਣ ਮਹਾਤਮਾਂ ਦੀ ਉੱਚੀ ਸੁੱਚੀ ਸ਼ਾਨ ਦੇ ਇਹ ਗੱਲ

ਵਿਰੁਧ ਹੈ ਕਿ ਸਵਾਰਥ ਦੀ ਹਾਨੀ ਕਾਰਨ ਇਸ਼ਟ ਧਾਰਾ ਨੂੰ ਹੀ ਬਦਲ ਦਿਤਾ ਜਾਏ ! ਪਰ ਐਸਾ ਕੀਤਾ ਗਿਆ।

ਅਸੀ ਜਿਵੇਂ ਸਿਖ ਲਿਖਾਰੀਆਂ ਦੀਆਂ ਕੁਝ ਲਿਖਤਾਂ ਉਤੇ ਪਿਛੇ ਖੁੱਲ੍ਹੀ ਵਿਚਾਰ ਪ੍ਰਗਟ ਕੀਤੀ ਹੈ, ਤਿਵੇਂ ਉਦਾਸੀਆਂ ਦੀਆਂ ਮਨੌਤਾਂ ਵੀ ਦਸ ਕੇ ਹੁਣ ਨਾਲੋਂ ਨਾਲ ਉਤਰ ਦੇਣ ਲਗੇ ਹਾਂ। ਤਾਂ ਕਿ ਪਾਠਕ ਸੱਜਣਾਂ ਨੂੰ ਵਾ ਸਮੁਚੇ ਉਦਾਸੀਆਂ ਤੇ ਸਿਖਾਂ ਨੂੰ ਪਤਾ ਲਗ ਜਾਏ ਕਿ ਸੱਚ ਸੱਚ ਕੀ ਹੈ? ਅਤੇ ਉਦਾਸੀ ਸੰਪ੍ਰਦਾਏ ਦਾ ਸਿਖ ਕੌਮ ਨਾਲ ਕਿਤਨਾ ਗੂੜ੍ਹਾ ਸਬੰਧ ਹੈ? ਮਨੌਤਾਂ ਇਹ ਹਨ :—

੧. ਉਦਾਸੀਆਂ ਦੀ ਪਹਿਲੀ ਮਨੌਤ ਹੈ ਕਿ ਗੁਰੂ ਨਾਨਕ ਸਾਹਿਬ ਨੇ ਚੂਹੜ ਕਾਂਣੇ ਦੇ ਜੰਗਲ ਵਿਚ ਜਿਸ "ਮਹੰਤ ਸੰਤ ਏਣ" ਦੀ ਸੇਵਾ ਕੀਤੀ–ਰੋਟੀਆਂ ਖੁਆਈਆਂ–ਉਸੇ ਨੂੰ ਗੁਰੂ ਧਾਰਨ ਕੀਤਾ ਅਤੇ ਇਸੇ ਖੱਟੀ ਨੂੰ ਖਰਾ ਸੌਦਾ ਕੀਤਾ ਦਸਿਆ ਸੀ। ਜਿਸ ਤੇ ਉਹੀ ਆਪ ਦਾ ਗੁਰੂ ਹੈ।

ਉਤਰ—ਇਹ ਗਲਤ ਹੈ। ਗੁਰੂ ਜੀ ਨੇ ਉਹਨੂੰ ਗੁਰੂ ਨਹੀ ਧਾਰਨ ਕੀਤਾ ਸੀ। ਅਗਰ ਉਹ ! ਗੁਰੂ ਜੀ ਦਾ ਗੁਰੂ ਬਣਦਾ ਤਾਂ ਇਨ੍ਹਾਂ ਨੂੰ ਆਪਣਾਂ ਚਰਨਾਮ੍ਰਿਤ ਪਿਲਾ ਕੇ ਪੂਰੀ ਰਸਮ ਨਾਲ ਕੋਈ ਨਾਮ ਮੰਤ੍ਰ ਉਪਦੇਸ਼ ਵੀ ਸੁਣਾਂਦਾ ਜੋ ਵੇਦ ਮੰਤ੍ਰ (ਗਾਇਤ੍ਰੀ) ਆਦਿਕ ਸੰਸਕ੍ਰਿਤ ਭਾਸ਼ਾ ਦਾ ਹੁੰਦਾ। ਕਿਉਂਕਿ ਗੁਰੂ ਨਾਨਕ ਦੇਵ ਜੀ ਤੋਂ ਪਹਿਲੇ ਪੰਜਾਬੀ ਵਿਚ "੧ ਓ ਸਤਿਨਾਮ" ਦਾ ਸਾਰਾ ਮੂਲ ਮੰਤ੍ਰ ਇਸ ਤਰਤੀਬ ਦਾ ਅਗੇ ਕਿਤੇ ਵੇਦ ਸਾਸਤ੍ਰ ਵਿਚ ਮੌਜੂਦ ਨਹੀ ਸੀ ਅਤੇ ਨ ਕੋਈ ਸਾਧੂ ਖੱਟ ਦਰਸ਼ਨੀ (ਸ਼ਾਸਤ੍ਰਾਂ ਨੂੰ ਮੰਨਣ ਵਾਲਾ) ਆਪਣਾ ਮਨੋ ਕਲਪਤ ਮੰਤ੍ਰ ਚਲਾਣ ਦੀ ਦਲੇਰੀ ਕਰ ਸਕਦਾ ਸੀ। ਇਹ ਗੁਰੂ ਨਾਨਕ ਹੀ ਸਨ ਜਿਨ੍ਹਾਂ ਨੇ ਸੁਰਤ ਸੰਭਾਲਦੇ

ਹੀ ਪੰਡਤਾਂ, ਪਾਂਧਿਆਂ ਅਤੇ ਮੌਲਵੀਆਂ ਪ੍ਰਥਾਂਏ ਆਪਣੇ ਵਿਚਾਰ ਨਿਰਭੈਤਾ ਨਾਲ ਪ੍ਰਗਟ ਕੀਤੇ ਅਤੇ ਸਦਾ '੧ ੴ ਸਤਿਨਾਮ'—ਦਾ ਸਾਰਾ ਮੂਲ ਮੰਤ੍ਰ ਪੰਜਾਬੀ ਭਾਸ਼ਾ ਵਿਚ ਜਪਦੇ ਜਪਾਂਦੇ ਰਹੇ। ਗੁਰੂ ਜੀ ਨੇ ਤਾਂ ਉਨ੍ਹਾਂ ਸੰਤਾਂ ਨੂੰ ਸਿਰਫ ਸੁਕੀ ਰਸਦ ਲਿਆ ਕੇ ਦਿਤੀ ਅਤੇ ਇਸ ਸੰਤ ਸੇਵਾ ਦੇ ਪੁੰਨ ਦੀ ਖੱਟੀ ਨੂੰ ਹੀ ਖਟਾ ਸੌਦਾ ਕੀਤਾ ਦਸਿਆ। ਅਗਰ ਹੋਰ ਕੁਝ ਇਸ ਤੋਂ ਵਧੇਰੇ ਹੁੰਦਾ ਤਾਂ ਰੁਪਿਆਂ ਦੀ ਗੱਲ ਨਾਲ ਹੀ ਸਾਰੀ ਕਹਾਣੀ ਪਿਤਾ ਕਾਲੂ ਜੀ ਨੂੰ ਭਾਈ ਬਾਲਾ ਜੀ ਸੁਣਾ ਦਿੰਦੇ ਯਾ ਗੁਰੂ ਨਾਨਕ ਜੀ ਦੇ ਜੋਤੀ ਜੋਤ ਸਮਾ ਜਾਣ ਪਿਛੋਂ ਗੁਰੂ ਅੰਗਦ ਦੇਵ ਜੀ ਨੂੰ ਸੁਣਾ ਕੇ ਜਨਮ ਸਾਖੀ ਵਿਚ ਜ਼ਰੂਰ ਲਿਖ਼ਾ ਦਿੰਦੇ। ਪਰ ਗੁਰੂ ਜੀ ਨੇ ਉਸਨੂੰ ਗੁਰੂ ਧਾਰਨ ਨਹੀ ਕੀਤਾ—ਤਦੇ ਨਹੀ ਲਿਖਾਇਆ ਸੀ।

ਗੁਰੂ ਨਾਨਕ ਦੇਵ ਆਪਣੀ ਬਾਣੀ ਅੰਦਰ ਥਾਂ ੨ ਗੁਰੂ ਦੀ ਮਹਿਮਾਂ ਲਿਖਦੇ ਹਨ। ਪਰ ਉਨ੍ਹਾਂ ਦੀ ਸਾਰੀ ਗੁਰਬਾਣੀ ਅੰਦਰ ਕਿਤੇ ਇਸ ਗੱਲ ਦਾ ਸਬੂਤ ਨਹੀ ਮਿਲਦਾ ਤੇ ਨਾ ਹੋਰ ਕਿਸੇ ਨੇ ਲਿਖਿਆ ਹੈ ਕਿ ਉਨ੍ਹਾਂ ਦਾ ਗੁਰੂ ਸੰਤ ਰੇਣ ਸੀ। ਫੇਰ ਉਹ "ਸੰਤ ਰੇਣ" ਤਾਂ ਬੈਰਾਗੀ ਸਾਧੂ ਪ੍ਰਤੀਤ ਹੁੰਦਾ ਹੈ ਕਿਉਂਕਿ ਜੈਸੇ—"ਸਿੰਘ" ਸ਼ਬਦ ਖਾਸ ਕਰਕੇ ਕੇਸਾ ਧਾਰੀ ਸਿਖਾਂ ਵਾ ਰਾਜਪੂਤਾਂ ਦੇ ਨਾਮ ਨਾਲ ਵਰਤਿਆ ਜਾਂਦਾ ਹੈ, ਐਸੇ ਹੀ "ਰੇਣ" ਸ਼ਬਦ ਬਹੁਤ ਕਰਕੇ ਬੈਰਾਗੀ ਸਾਧੂਆਂ ਦੇ ਨਾਮ ਨਾਲ ਸਬੰਧਤ ਹੈ *। ਪਰ ਹੁਣ ਦੇ ਉਦਾਸੀ ਲੇਖਕਾਂ ਦੀ ਲਿਖਤਾਂ ਮੁਤਾਬਕ ਜੇ ਕਰ ਇਹ ਮੰਨ ਵੀ ਲਿਆ ਜਾਵੇ ਕਿ ਉਹ! "ਸੰਤ ਰੇਣ" ਠੀਕ ਉਦਾਸੀ ਸਾਧੂ ਹੀ ਸੀ। ਤਦ ਵੀ ਇਸ ਗੱਲ ਥੀਂ ਸਾਬਤ ਨਹੀਂ ਹੁੰਦਾ ਕਿ ਗੁਰੂ ਜੀ ਨੇ ਉਹਨੂੰ ਗੁਰੂ ਧਾਰਨ ਕੀਤਾ ਯਾ ਕੋਈ ਵੀ ਰੋਟੀ ਖੁਆਣ

* ਦੇਖੋ—ਜਾਪ ਸੰਗਹਿਤਾ ਭੂਮਕਾ — ਕ੍ਰਿਤ ਹਰੀ ਪ੍ਰਸ਼ਾਦ ਉਦਾਸੀ ਵੈਦਕ ਮੁਨੀ ਲਿਖਦੇ ਹਨ ਕਿ ਉਹ "ਸੰਤ ਰੇਣ" ਬੈਰਾਗੀ ਸਾਧੂ ਸੀ।

ਵਾਲਾ ਉਹਦਾ ਚੇਲਾ ਮੰਨਿਆ ਜਾਂਦਾ ਸੀ। ਅਗਰ ਐਸਾ ਹੁੰਦਾ ਤਾਂ ਗੁਰੂ ਨਾਨਕ ਜੀ ਆਪਣੀ ਗੁਰ ਗੱਦੀ ਦੇਣ ਵੇਲੇ ਗੁਰੂ ਅੰਗਦ ਜੀ ਨੂੰ ਦਸ ਦਿੰਦੇ ਕਿ ਸਾਡੀ ਇਹ ਗੱਦੀ ਫੁਲਾਣੀ ਥਾਂ ਦੇ ਗੁਰੂ ਸੰਤ ਰੇਣ ਤੋਂ ਚਲਦੀ ਹੈ। ਪਰ ਐਸਾ ਨਹੀ ਸੀ-ਤੇ ਨਹੀ ਦਸਿਆ ਹੈ। ਵਰਨਾ ਉਹ ਜਾਣਦੇ ਸਨ ਕਿ ਗੁਰੂ ਦਾ ਨਾਮ ਲੁਕਾ ਕੇ ਰਖਣਾ ਕਿਤਨਾ ਮਹਾਂ ਪਾਪ ਹੈ! ਗੁਰੂ ਗ੍ਰੰਥ ਸਾਹਿਬ ਵਿਚ ਇਉ ਲਿਖਿਆ ਹੈ-

ਜਿਨ ਗੁਰ ਗੋਪਿਆ ਆਪਣਾ ਸੇ ਲੈਂਦੇ ਢਹ ਫਿਰਾਹੀ ॥

(ਗਉੜੀ ਕੀ ਵਾਰ ਮ: ੪-ਪੰਨਾ ੩੦੮)

ਵਾ-ਜਿਨ ਗੁਰ ਗੋਪਿਆ ਆਪਣਾ ਤੇ ਨਰ ਬੁਰਿਆਰੀ ॥
ਹਰਿ ਜੀਉ ਤਿਨਕਾ ਦਰਸਨ ਨ ਕਰਹੁ ਪਾਪਿਸਟ ਹਤਿਆਰੀ ॥

(ਪੰਨਾ ੬੫੧)

ਤਾਂ ਤੇ ਯਕੀਨ ਕਰਨਾ ਚਾਹੀਦਾ ਹੈ ਕਿ ਗੁਰੂ ਨਾਨਕ ਸਾਹਿਬ ਦਾ ਗੁਰੂ ਪਾਰਬ੍ਰਹਮ ਪ੍ਰਮੇਸ਼ਰ ਸੀ। ਜਿਸ ਦਾ ਪੂਰਾ ੨ ਪਤਾ ਸਮੇਰੂ ਪਰਬਤ ਦੀਆਂ ਚੋਟੀਆਂ ਉਤੇ ਸਿੱਧਾਂ ਦੀ ਪੁੱਛ ਦੇ ਉਤਰ ਵਿਚ ਗੁਰੂ ਜੀ ਨੇ ਆਪ ਫੁਰਮਾਇਆ ਸੀ। ਸਿੱਧਾਂ ਨੇ ਗੁਰੂ ਨਾਨਕ ਜੀ ਨੂੰ ਬਰਫਾਨੀ ਪਹਾੜ ਦੀ ਚੋਟੀਆਂ ਉਤੇ ਸਾਥੀਆਂ ਸਮੇਤ ਅਪੜ ਗਿਆ ਵੇਖ ਕੇ ਹੈਰਾਨੀ ਨਾਲ ਪੁਛਿਆ ਸੀ - "ਕਉਣ ਗੁਰੂ ਕਿਸਕਾ ਤੂੰ ਚੇਲਾ" ਗੁਰੂ ਜੀ ਦਾ ਉਤਰ ਸੀ - "ਸ਼ਬਦ ਗੁਰੂ ਸੁਰਤ ਧੁਨ ਚੇਲਾ ॥" ਇਥੇ ਸ਼ਬਦ ਗੁਰੂ ਤੋਂ ਭਾਵ ਨਾਮੀ ਪ੍ਰਮੇਸ਼ੂਰ ਦੇ ਨਾਮ ਤੋਂ ਹੈ—

ਵਾ— ਅਪਰੰਪਰ ਪਾਰ ਬ੍ਰਹਮ ਪਰਮੇਸ਼ਰ
ਨਾਨਕ ਗੁਰ ਮਿਲਿਆ ਸੋਈ ਜੀਉ ॥

(ਪੰਨਾ ੫੯੯)

ਫੇਰ ਗੁਰੂ ਅਰਜਨ ਦੇਵ ਵੀ ਗੁਰੂ ਨਾਨਕ ਸਾਹਿਬ ਦੇ ਗੁਰੂ ਸਬੰਧੀ ਐਸਾ ਹੀ ਨਿਸਚਾ ਰਖਦੇ ਤੇ ਫੁਰਮਾਂਦੇ ਹਨ—

ਨਾਨਕ ਗੁਰ ਪਰਮੇਸਰ ਪਾਇਆ ਜਿਸ ਪ੍ਰਸਾਦਿ ਇਛ ਪੁਨੀਐ ॥
(ਪੰਨਾ ੭੮੩)

ਤਾਂ ਤੇ ਵਿਸ਼ਵਾਸ ਕਰਨਾ ਚਾਹੀਏ ਕਿ ਗੁਰੂ ਨਾਨਕ ਜੀ ਦਾ ਗੁਰੂ ਪਰਮੇਸ਼ਰ ਨਿਰੰਕਾਰ ਸੀ । ਨਿਰੰਕਾਰ ਦੇ ਸਮਰਪਣ ਆਪਣਾ ਤਨ, ਮਨ, ਧਨ ਕਰਕੇ ਹੀ ਨਿਰੰਕਾਰ ਦੇ "ਨਾਨਕ ਨਿਰੰਕਾਰੀ" ਕਹਾਏ ਸਨ । ਜਿਸਤੇ ਇਹੋ ਅਸੂਲ ਫਿਰ ਸਾਰੇ ਸਤਿਗੁਰਾਂ ਨੇ ਅਪਣਾਇਆ ਅਤੇ ਆਪਣੀ ੨ ਉਚਾਰੀ ਬਾਣੀ ਦੇ ਅਖੀਰ ਵਿਚ ਆਪਣਾ ਨਾਮ ਲੁਕਾ ਕੇ "ਨਾਨਕ ਨਾਮ" ਨੂੰ ਹੀ ਪ੍ਰਧਾਨਤਾ ਦਿੰਦੇ ਸ਼ਬਦ ਸਮਾਪਤ ਕਰਦੇ ਰਹੇ । ਅਗਰ ਕੋਈ ਹੋਰ ਗੁਰੂ ਨਾਨਕ ਜੀ ਦਾ ਸਤਿਗੁਰ ਹੁੰਦਾ ਤਾਂ ਗੁਰੂ ਗੋਬਿੰਦ ਸਿੰਘ ਅੰਤਰਯਾਮੀ ਜੋ ਮਸ਼ਹੂਰ ਖੋਜੀ ਲਿਖਾਰੀ ਵੀ ਸਨ – ਉਹੀ ਸਿਰਾ ਟੋਰ ਕੇ "ਚੰਡੀ ਦੀ ਵਾਰ" ਦੇ ਮੁੱਢ ਵਿਚ "ਪ੍ਰਿਥਮ ਭਗਉਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ ॥" ਦੀ ਬਜਾਇ "ਸੰਤ ਰੇਣ ਲਈਂ ਧਿਆਇ" ਲਿਖਦੇ, ਪਰ ਸੰਤ ਰੇਣ ਗੁਰੂ ਜੀ ਦਾ ਗੁਰੂ ਨਹੀ ਸੀ ਤੱਦੇ ਨਹੀ ਲਿਖਿਆ ਸੀ। ਇਹ ਤਾਂ ਸਿਖਾਂ ਨਾਲੋਂ ਰੁਸੇ ਹੋਏ ਕੁਝ ਉਦਾਸੀ ਲਿਖਾਰੀਆਂ ਦੀ ਮਨ ਘੜਤ ਕਾਢ ਅਤੇ ਝੂਠੀ ਮਨੌਤ ਸੀ ਜੋ ਪੁਰਾਤਨ ਉਦਾਸੀਆਂ ਅਤੇ ਹੁਣ ਦੇ ਵੀ ਕਈ ਸੰਤਾਂ ਮਹੰਤਾਂ ਵਿਚ ਅਜੇ ਤੀਕ ਸਚੀ ਨਹੀ ਮੰਨੀ ਗਈ, ਨ ਹਮੇਸ਼ਾਂ ਵਾਸਤੇ ਮੰਨੀ ਜਾਏਗੀ। ਗੁਰੂ ਨਾਨਕ ਸਾਹਿਬ ਜੀ ਦਾ ਗੁਰੂ ਉਨ੍ਹਾਂ ਦੇ ਆਪਣੇ ਹੀ ਵਾਕਾਂ ਥੀਂ "ਪਾਰਬ੍ਰਹਮ ਪਰਮੇਸ਼ਰ" ਸਾਬਤ ਹੈ – ਜਿਸਨੇ ਵੇਈਂ ਵਿਚ ਅਸ਼ਨਾਨ ਕਰਦੇ ਗੁਰੂ ਨਾਨਕ ਜੀ ਨੂੰ ਆਪਣੀ ਸ਼ਕਤੀ ਨਾਲ ਪਾਸ ਬੁਲਾ ਕੇ ਪਰਤੱਖ ਦਰਸ਼ਨ ਦਿਤੇ । ਤਿੰਨ ਦਿਨ ਆਪਣੇ ਨਾਲ ਅਭੇਦ ਰਖਿਆ ਫੇਰ ਪੂਰਨ ਜੋਤ ਜਗਾ ਕੇ ਨਾਮ ਅੰਮ੍ਰਿਤ ਦੀ

ਬਖਸ਼ ਨਾਲ ਮੋੜ ਭੇਜਿਆ ਸੀ।* ਗੁਰੂ ਜੀ ਨੇ ਆਪਣੇ ਸ੍ਰੀ ਮੁੱਖ ਤੋਂ ਫੁਰਮਾਇਆ ਹੈ—

"ਢਾਢੀ ਸਚੈ ਮਹਿਲ ਖਸਮ ਬੁਲਾਇਆ ॥
ਸਚੀ ਸਿਫਤ ਸਲਾਹ ਕਪੜਾ ਪਾਇਆ ॥
ਸਚਾ ਅੰਮ੍ਰਿਤ ਨਾਮ ਭੋਜਨ ਆਇਆ ॥"
(ਮਾਝ ਕੀ ਵਾਰ ਮਹਲਾ ੧–ਪੰਨਾ ੧੫੦)

ਵਾ— ਅੰਮ੍ਰਿਤ ਪੀਆ ਸਤਿਗੁਰ ਦੀਆ ॥
ਅਵਰ ਨ ਜਾਣਾ ਦੂਆ ਤੀਆ ॥
ਏਕੋ ਏਕ ਸੁ ਅਪਰ ਅਪਰੰਪਰ ਪਰਖਿ ਖਜਾਨੈ ਪਾਇਦਾ ॥
(ਮਾਰੂ ਮਹਲਾ ੧-ਪੰਨਾ ੧੦੪੩)

ਇਨ੍ਹਾਂ ਉਕਤ ਵਾਕਾਂ ਥੀਂ ਸਾਬਤ ਹੈ ਕਿ ਆਪ ਜੀ ਦਾ ਗੁਰੂ ਇਕੋ ਇਕ "ਪਾਰ ਬ੍ਰਹਮ ਪਰਮੇਸ਼ਰ" ਹੀ ਸੀ। ਹੋਰ ਕਿਸੇ ਦੂਜੇ ਤੀਜੇ ਨੂੰ ਗੁਰੂ ਨਹੀ ਜਾਣਿਆਸੀ। ਪਰਮੇਸ਼ਰ ਪਾਸੋਂ ਨਾਂਮ ਅੰਮ੍ਰਿਤ ਰੂਪੀ ਭੋਜਨ ਪ੍ਰਾਪਤ ਕੀਤਾ ਦਸਦੇ ਹਨ। ਫੇਰ ਸੰਤ ਰੇਣ ਨੇ ਗੁਰੂ ਜੀ ਨੂੰ ਨਹੀ ਸੀ ਬੁਲਾਇਆ–ਬਲਕਿ ਪਿਤਾ ਕਾਲੂ ਜੀ ਦੇ ਮਜਬੂਰ ਕਰਣ ਤੇ ਕੋਈ ਸੌਦਾ ਖਰੀਦਨ ਨੂੰ ਗਏ ਸਨ। ਜਿਨ੍ਹਾਂ ਨੇ ਸਿਮਰਨ ਕਰਦੇ ਤੇ ਫਾਕੇ ਬੈਠੇ ਸਾਧੂ ਵੇਖ ਕੇ ਰਸਦ ਪਾਣੀ ਨਾਲ ਉਨ੍ਹਾਂ ਦੀ ਸੇਵਾ ਕੀਤੀ। ਕਿਉਂਕਿ ਸ਼ੁਰੂ ਤੋਂ ਆਪ ਦਾ ਸੁਭਾਉ ਰਿਹਾ "ਹੋਤਾ ਨਾ ਰਾਖੇ, ਅਕੇਲਾ ਨ ਖਾਏ"–ਤਾਂਤੇ ਗੁਰੂ ਜੀ ਦੇ ਐਸੇ ਕਰਤੱਵ ਥੀਂ ਇਹ ਨਹੀ ਮੰਨ ਲੈਣਾ ਚਾਹੀਦਾ ਕਿ ਉਨ੍ਹਾਂ ਦਾ ਗੁਰੂ ਵੀ ਉਹੀ ਮਹੰਤ–ਸੰਤ ਰੇਣ ਹੋ ਗਿਆ ਸੀ। ਗੁਰੂ ਜੀ ਦਾ ਗੁਰੂ ਹਮੇਸ਼ਾਂ ਲਈ "ਪਾਰ ਬ੍ਰਹਮ ਪਰਮੇਸ਼ਰ" ਹੀ ਸੀ। ਦੂਜਾ ਕੋਈ ਨਹੀ ਹੈ।

---

* ਵੇਖ—ਜੀਵਨ ਗੁਰੂ ਨਾਨਕ ਸਾਹਿਬ। ਲੇਖਕ – ਮਿਸਟਰ ਮੈਕਾਲਿਫ ਪੰਜਾਬੀ ਉਲਥਾ ਸਫ਼ਾ ੧੦੨—੧੦੩।

ਦੂਜੀ ਮਨੌਤ—ਗੁਰੂ ਨਾਨਕ ਸਾਹਿਬ ਨੂੰ ਉਸੇ ਮਹੰਤ "ਸੰਤ ਰੇਣ" ਨੇ ਉਦਾਸੀ ਭੇਖ ਧਾਰਣ ਕਰਾਇਆ ਸੀ ਤਦੇ ਪ੍ਰਮਾਂਣੀਕ ਮੰਨਿਆ ਗਿਆ। ਵਰਨਾ ਜੇਹਲੀ ਭੇਖ ਗਿਣਿਆ ਜਾਂਦਾ ਤੇ ਇਤਨਾ ਸਤਿਕਾਰ ਨ ਹੁੰਦਾ।

ਉਤਰ—ਗੁਰੂ ਜੀ ਨੂੰ ਇਹ ਸਾਧੂ ਭੇਖ ਕਿਸੇ ਨੇ ਧਾਰਣ ਨਹੀ ਕਰਾਇਆ ਸਗੋਂ ਆਪ ਬਣਾਇਆ ਤੇ ਮਿਟ ਚੁਕੀ ਉਦਾਸੀ ਦੀ ਦੀ ਰੀਤ (ਜੁਗਤ) ਨੂੰ ਨਵੇਂ ਸਿਰੋਂ ਚਲਾਇਆ ਹੈ। ਇਸੇ ਭੇਖ ਵਿਚ ਧਰਤੀ ਦੇ ਸੁਧਾਰ ਨੂੰ ਚਾਲੇ ਪਾਲੇਂ। ਜੋ ਭਾਈ ਗੁਰਦਾਸ ਜੀ ਨੇ ਵਾਰ ੧ ਵਿਚ ਲਿਖਿਆ—

ਬਾਬੇ ਭੇਖ ਬਨਾਇਆ ਉਦਾਸੀ ਕੀ ਰੀਤ ਚਲਾਈ।
ਚੜ੍ਹਿਆ ਸੋਧਨ ਧਰਤਿ ਲੁਕਾਈ॥

ਗੁਰੂ ਨਾਨਕ ਸਾਹਿਬ ਨੂੰ ਆਪਣੇ ਆਪ ਐਸਾ ਕੁਝ ਕਰਣ ਦੇ ਪੂਰੇ ਅਧਿਕਾਰ ਧੁਰ ਤੋਂ ਹੀ ਪ੍ਰਾਪਤ ਸਨ। ਉਹ ਗੁਰ ਅਵਤਾਰ ਸਨ। ਅਤੇ ਇਸ ਗੱਲ ਦੀ ਤਸਦੀਕ ਵਿਚ ਭਵਿਖਤ ਪੁਰਾਣ ਵਾ ਸਕੰਧ ਪੁਰਾਣ ਵਿਚ ਨਿਰਨੇ ਨਾਲ ਬਹੁਤ ਕੁਝ ਲਿਖਿਆ ਹੈ ਅਤੇ ਗੁਰੂ ਜੀ ਨੇ ਦੁਨੀਆਂ ਭਰ ਦੇ ਫਕੀਰਾਂ-ਪੀਰਾਂ ਤੇ ਸਿਧਾਂ ਨੂੰ ਸ਼ਬਦ ਵਿਚਾਰ ਨਾਲ ਜਿਤਿਆ ਤੇ "ਜਗਤ ਗੁਰੂ" ਪ੍ਰਮਾਣੀਕ ਮੰਨੇ ਗਏ ਨਾ ਕਿ "ਸੰਤ ਰੇਣ" ਦੇ ਅਖੌਤੀ ਭੇਖ ਦੇ ਕਾਰਣ ਮੰਨੇ ਗਏ ਸਨ।

ਗੁਰੂ ਜੀ ਤਾਂ ਜਿਸ ਪੁਸ਼ਾਕੇ ਵਿਚ ਪਿਤਾ ਕਾਲੂ ਜੀ ਪਾਸੋਂ ੨੦) ਰੁਪਏ ਲੈ ਕੇ ਬਾਲਾ ਜੀ ਸਮੇਤ ਘਰੋਂ ਤੁਰੇ ਸਨ। ਉਸੇ ਪਾਏ ਪੁਸ਼ਾਕੇ ਵਿਚ ਘਰ ਆ ਗਏ ਸਨ। ਕਿਸੇ ਵੀ ਇਤਹਾਸ ਵਿਚ ਲਿਖਿਆ ਨਹੀ ਮਿਲਦਾ, ਕਿ ਆਪ ਜੀ ਪਹਿਲੇ ਕਪੜੇ ਉਥੇ ਉਤਾਰ ਕੇ ਉਦਾਸੀ ਸਾਧੂ ਬਣ ਕੇ ਘਰ ਆਏ ਸਨ। ਗੁਰੂ ਜੀ ਰੁਪਏ ਖਰਚ ਕੇ ਖਾਲੀ ਹੱਥੀਂ ਘਰ ਮੁੜੇ ਸਨ। ਜਿਸਤੇ ਪਿਤਾ ਕਾਲੂ ਨੇ ਗੁਸੇ ਹੋ ਕੇ ਚੁਪੇੜਾਂ ਮਾਰੀਆਂ ਸਨ। ਅਗਰ ਸਾਧੂ ਬਣ ਕੇ ਘਰ

ਆਉਂਦੇ ਤਾਂ ਦੋ ਚਾਰ ਚੁਪੇੜਾਂ ਨਾਲ ਛੁਟਕਾਰਾ ਨਾ ਹੁੰਦਾ। ਬਲਕਿ ਕੰਨੋਂ ਫੜ ਕੇ ਲਾਡਲੇ ਨੂੰ ਮਹੰਤ ਪਾਸ ਲੈ ਜਾਂਦੇ ਅਤੇ ਸਾਰੀ ਗੱਲ ਦੇ ਨਿਰਨੇ ਪਿਛੋਂ ਸਭ ਕੁਝ ਮੋੜ ਲਿਆਂਦੇ। ਜਿਨ੍ਹਾਂ ਨੇ ੨੦) ਰੁਪਏ ਪਿਛੇ ਪੁਤਰ ਦਾ ਲਿਹਾਜ ਨਹੀਂ ਕੀਤਾ ਪਿਤਾ ਕਾਲੂ ਜੀ ਉਨ੍ਹਾਂ ਦਾ ਲਿਹਾਜ਼ ਵੀ ਨਾ ਕਰਦੇ।

ਗੁਰੂ ਜੀ ਆਪਣੇ ਪੁਸ਼ਾਕੇ ਵਿਚ ਘਰ ਆਏ। ਪਿਤਾ ਦੀ ਸਖਤੀ ਨੂੰ ਹਸਦੇ ਮੁਸਕਰਾਂਦੇ ਸਹਾਰਿਆ। ਕਈ ਸਾਲ ਘਰ ਮਾਤਾ ਪਿਤਾ ਪਾਸ ਤਲਵੰਡੀ ਵਿਚ ਫੇਰ ਵਸਦੇ ਰਹੇ, ਅਤੇ ਘਰੋਗੀ ਪੁਸ਼ਾਕੇ ਵਿਚ ਸੁਲਤਾਨ ਪੁਰ ਵੀ ਗਏ। ਉਥੇ ਮੋਦੀ ਖਾਨਾ ਵੀ ਚਲਾਇਆ। ਜੇਕਰ ਇਸ ਵੇਲੇ ਉਦਾਸੀ ਭੇਖ ਧਾਰਨ ਕੀਤਾ ਹੁੰਦਾ ਤਾਂ ਮੂਲ ਚੰਦ ਕਮਲਾ ਨਹੀ ਸੀ, ਜੋ ਸਾਧੂ ਨਾਲ ਧੀ ਦੀ ਸ਼ਾਦੀ ਕਰਦਾ। ਸ਼ਾਦੀ ਪਿਛੋਂ ਦੋ ਸਾਹਿਬਜ਼ਾਦੇ ਵੀ ਹੋਏ। ਜੋ ਸ੍ਰੀ ਚੰਦ ਜੀ ੭ ਸਾਲ ਦੇ ਅਤੇ ਲਖਮੀ ਚੰਦ ਜੀ ੪ ਸਾਲਾਂ ਦੇ ਸਨ। ਤੱਦ ਤੀਕ ਗੁਰੂ ਜੀ ਦੀ ਉਮੰਰ ਪੂਰੇ ੩੨ ਸਾਲਾਂ ਦੀ ਹੋ ਚੁਕੀ ਸੀ। ਤੇ ਗ੍ਰਹਸਥੀ ਪੁਸ਼ਾਕੇ ਵਿਚ ਹੀ ਸਾਰਾ ਕਾਰ ਵਿਹਾਰ ਚਲਾਂਦੇ ਰਹੇ। ਇਸ ਵੇਲੇ ਤੀਕ ਉਦਾਸੀ ਸੰਤ ਕੋਈ ਵੀ ਪ੍ਰਮਾਂਣੀਕ ਇਤਹਾਸਕ ਸਬੂਤ ਪੇਸ਼ ਨਹੀ ਕਰ ਸਕਦੇ ਕਿ ਇਹੋ ਮਹੰਤ ਸੰਤ ਰੇਣ! ਫੇਰ ਵੀ ਕਿਧਰੇ ਗੁਰੂ ਜੀ ਨੂੰ ਮਿਲਿਆ ਹੋਵੇ ਯਾ ਗੁਰੂ ਨਾਨਕ ਜੀ ਨੇ ਉਹਨੂੰ ਆਪਣਾਂ ਗੁਰੂ ਜਾਣ ਕੇ ਦੁਬਾਰਾ ਉਹਦੇ ਦਰਸ਼ਨ ਕੀਤੇ ਹੋਣ, ਤਾਂ ਉਹਨੇ ਭੇਖ ਧਾਰਨ ਕਰਾਇਆ ਸੀ। ਆਖਰ ਉਹ ਪਿਛੋਂ ਵੀ ਕੁਝ ਚਿਰ ਜੀਵਿਆ ਹੀ ਹੋਵੇਗਾ? ਤੇ ਦੂਜਿਆਂ ਨੂੰ ਗੁਰੂ ਦਾ ਮਹਾਤਮ ਦਸਣ ਵਾਲੇ ਗੁਰੂ ਜੀ ਨੇ ਫੇਰ ਜਾ ਕੇ ਕਦੀ ਉਹਦੇ ਦਰਸ਼ਨ ਕਿਉਂ ਨਹੀਂ ਕੀਤੇ? ਪਰ ਗੁਰੂ ਜੀ ਦਾ ਉਹ! ਗੁਰੂ ਨਹੀ ਸੀ ਤਦੇ ਐਸਾ ਨਹੀ ਕੀਤਾ ਸੀ।

ਗੁਰੂ ਜੀ ਨੇ ਆਪਣੇ ਆਪ ਉਦਾਸੀ ਭੇਖ ਸਜਾ ਕੇ ਕਿਸੇ ਦੀ ਚੋਰੀ ਯਾ ਜਾਹਲ ਸਾਜ਼ੀ ਨਹੀ ਕੀਤੀ। ਉਹ ਉੱਚ ਕੋਟੀ ਦੇ ਗੁਰੂ ਅਵਤਾਰ ਸਨ, ਅਤੇ ਕਿਸੇ ਵੀ ਪੁਸ਼ਾਕੇ ਅੰਦਰ ਫਿਰਨ ਵਿਚ ਐਸੇ ਸੁਤੰਤਰ ਸਨ ਜੈਸੇ ਕੋਈ ਦੁਨੀਆਂ ਦਾ ਪਾਤਸ਼ਾਹ ਕਿਸੇ ਵੀ ਭੇਸ (ਪੁਸ਼ਾਕੇ) ਵਿਚ ਰੂਪ ਵਟਾ ਕੇ ਲੋਕਾਂ ਦੀ ਸੋਧ ਨੂੰ ਆਪਣੇ ਰਾਜ ਅੰਦਰ ਫਿਰ ਸਕਦਾ ਹੈ। ਐਸੇ ਹੀ ਦੀਨ-ਦੁਨੀ ਦੇ ਸੱਚੇ ਪਾਤਸ਼ਾਹ ਗੁਰੂ ਨਾਨਕ ਜੀ ਵੀ ਕਦੀ ਗ੍ਰਹਸਥੀ, ਕਦੀ ਸਾਧੂ ਭੇਸ ਉਦਾਸੀ ਅਤੇ ਕਦੀ ਨੀਲੇ ਬਸਤ੍ਰ (ਭੇਸ) ਵਿਚ ਅਰਬ ਦੇਸ਼ ਦੇ ਮਕੇ ਮਦੀਨੇ ਅਤੇ ਬਗਦਾਦ ਅੰਦਰ ਵੀ ਫਿਰਦੇ ਰਹੇ। ਤਾਂ ਕੀ ਆਖੀਏ? ਕਿ ਗੁਰੂ ਜੀ ਨੂੰ ਕਾਜ਼ੀ ਰੁਕਨ ਦੀਨ ਨੇ ਹਾਜੀਆਂ ਦਾ ਭੇਖ ਧਾਰਨ ਕਰਾਇਆ ਸੀ? ਨਹੀ-ਨਹੀ, ਇਹ ਗੱਲ ਮੰਨਣ ਨੂੰ ਕੋਈ ਵੀ ਤਿਆਰ ਨਹੀ ਹੈ। ਹਾਲਾਂ ਕਿ ਮਿਰਜ਼ਈ ਮੁਸਲਮਾਨ ਇਸੇ ਦਲੀਲ ਤੇ ਗੁਰੂ ਜੀ ਨੂੰ ਸੱਚਾ ਮੁਸਲਮਾਨ ਮੰਨਦੇ ਆ ਰਹੇ ਹਨ। ਪਰ ਇਸ ਵਿਸ਼ੇ ਤੇ ਉਨ੍ਹਾਂ ਦੀਆਂ ਤੇ ਉਦਾਸੀਆਂ ਦੀਆਂ ਇਹ ਮਨੌਤਾਂ ਬਿਅਰਥ ਹਨ।

ਗੁਰੂ ਨਾਨਕ ਸਾਹਿਬ "ਕਰਤਮੁ ਅਕਰਤੁਮ ਅਨਥਾ ਕਰਤਮ" (ਕਰਨ ਵਿਚ, ਨਾ ਕਰਨ ਵਾ ਉਲਟੀ ਕਰਨ) ਵਿਚ ਸਮਰਥ ਸਨ। ਉਹ ਕਰਤਾਰ ਪਾਸੋਂ ਪੂਰੇ ਅਧਿਕਾਰ ਪਾ ਕੇ ਆਏ ਸਨ। ਉਹ ਕਿਸੇ ਭੇਖ ਦੀਆਂ ਬਾਹਰ ਦੀਆਂ ਨਸ਼ਾਨੀਆਂ ਵਿਚ ਕੁਝ ਪਿਆ ਨਹੀ ਸਮਝਦੇ ਸਨ। ਬਲਕਿ ਇਸ "ਸੰਤ ਭੇਖ" ਨੂੰ ਇਕ ਸੁਧਾਰਕ ਪ੍ਰਚਲਤ ਹੋਇਆ ਸਾਧਨ ਸਮਝ ਕੇ ਲੁੜੀਂਦੇ ਸਮੇਂ ਤੀਕ ਵਰਤਿਆ ਸੀ। ਜੈਸਾ ਕਿ ਗੰਗਾ ਕਿਨਾਰੇ (ਹਰਦਵਾਰ) ਜਾ ਕੇ ਪੁੱਠੇ ਪਾਸੇ ਪਾਣੀ ਦੇਣ ਨੂੰ ਵੀ ਸਮੇਂ ਸਿਰ ਆਪਣੇ ਪਰਚਾਰ ਦਾ ਸਾਧਨ ਬਣਾਇਆ ਸੀ। ਫੇਰ ਨਾ ਕਦੀ ਉਸੇ ਤਰ੍ਹਾਂ ਦਾ ਪੱਛਮ ਨੂੰ ਪਾਣੀ ਉਛਾਲਿਆ। ਨਾ ਹਮੇਸ਼ਾਂ ਹਾਜੀਆਂ ਦੇ ਬਸਤਰ ਧਾਰਨ ਕੀਤੇ ਅਤੇ ਨਾ ਉਦਾਸੀ ਭੇਖ ਦੇ ਭਗਵੇ ਹੀ ਪਾਏ ਰਖੇ ਸਨ। ਪ੍ਰਭੂ ਭਗਤੀ

ਅਤੇ ਲੋਕ ਸੁਧਾਰ ਦੇ ਆਸ਼ੇ ਬਿਨਾਂ ਫੋਕੇ ਤੇ ਝੂਠੇ ਭੇਖ ਬਾਬਤ ਗੁਰੂ ਜੀ ਦੇ ਆਪਣੇ ਵਿਚਾਰ ਇਹ ਹਨ—

ਝੂਠ ਵਿਕਾਰ ਮਹਾਂ ਦੁਖ ਦੇਹ ॥ ਭੇਖ ਵਰਨ ਸਭ ਦੀਸਹਿ ਖੇਹ ॥

(ਆਸਾ ਮਹਲਾ ੧—ਪੰਨਾ ੩੫੨)

ਵਾ— ਭੇਖੀ ਪ੍ਰਭੁ ਨਾ ਪਾਈਐ ॥

ਇਸ ਤਰ੍ਹਾਂ ਦੇ ਅਨੇਕਾਂ ਸ਼ਬਦ ਹਨ ਜੋ ਦਸਦੇ ਹਨ ਕਿ ਰੱਬ ਪਰਮੇਸ਼ਰ ਦੇ ਮਿਲਣ ਵਾਸਤੇ ਕਿਸੇ ਬਾਹਿਰ ਦੇ ਭੇਸ ਧਾਰਨ ਦੀ ਖਾਸ ਲੋੜ ਨਹੀ ਹੈ। ਹਾਂ, ਭਗਤੀ ਵੈਰਾਗ ਵਾਲੇ ਅਤੇ ਪ੍ਰਮੇਸ਼ਰ ਦੇ ਪਿਆਰੇ ਹੁੰਦਿਆਂ, "ਗ੍ਰਿਹਸਥੀ ਪੁਸ਼ਾਕਾ ਵਾ ਸੰਤ ਭੇਸ" ਜੈਸਾ ਕਿਸੇ ਦੀ ਮਰਜ਼ੀ ਹੋਵੇ ਧਾਰਨ ਕਰੇ ਤਾਂ ਮਨ੍ਹਾਂ ਨਹੀਂ ਹੈ। ਪਰ ਮਨ ਨੂੰ ਵਿਕਾਰੀ ਬਨਾਣ ਵਾਲੀ ਪੁਸ਼ਾਕ ਖੁਰਾਕ ਦਾ ਤਿਆਗ ਕਰੇ। ਐਸੇ ਖਿਆਲ ਦੇ ਹੁੰਦਿਆਂ ਹੀ ਗੁਰੂ ਜੀ ਨੇ ਸੰਤ ਭੇਸ ਧਾਰਨ ਕੀਤਾ ਸੀ। ਜੋ ੪ ਉਦਾਸੀਆਂ ਪਿਛੋਂ ਕਰਤਾਰ ਪੁਰ ਆ ਵਸੇ ਤਾਂ ਗ੍ਰਿਹਸਥੀ ਪੁਸ਼ਾਕਾ ਪਾ ਲਿਆ ਅਤੇ ਉਦਾਸੀ ਭੇਖ ਦੇ ਉਤਾਰੇ ਬਸਤ੍ਰ "ਬਾਬਾ ਸ੍ਰੀ ਚੰਦ" ਜੀ ਨੂੰ ਬਖਸ਼ੇ ਸਨ। ਕਿਉਂਕਿ ਸ਼ੁਰੂ ਤੋਂ ਇਨ੍ਹਾਂ ਨੂੰ ਸੰਤ ਬ੍ਰਿਤੀ ਤਿਆਗੀ ਅਤੇ ਸਾਧੂ ਸਮਾਜ ਸੁਧਾਰਕ ਜਾਣਿਆ ਸੀ।*

ਗੁਰੂ ਨਾਨਕ ਸਾਹਿਬ ਨੂੰ ਕਲਜੁਗ ਵਿਚ ਆਪਣੀ ਦੀਨ ਦੀ ਪਾਤਸ਼ਾਹੀ ਅੰਦਰ ਸਭ ਕੁਝ ਕਰਣ ਦੇ ਐਸੇ ਹੀ ਅਧਿਕਾਰ ਸਨ। ਜੈਸੇ ਭਾਰਤ ਸਰਕਾਰ ਨੂੰ ਆਪਣੇ ਰਾਜ ਅੰਦਰ ਪਹਿਲਾ ਚਾਲੂ ਸਿਕਾ ਰੁਪੈ ਦੇ ੬੪ ਬਦਲੇ ੧੦੦ ਪੈਸਾ ਜਾਰੀ ਕਰਨ ਦਾ ਅਧਿਕਾਰ ਸੀ। ਤਦੇ ਗੁਰੂ ਨਾਨਕ ਜੀ ਨੇ ਆਪਣੇ ਅਧਿਕਾਰ ਨੂੰ ਪੂਰਾ ਵਰਤ ਕੇ ਹਜ਼ਾਰਾਂ ਬਰਸ ਦੇ ਚਾਲੂ "ਵੇਦ ਮੰਤ੍ਰ" (ਗਾਇਤ੍ਰੀ ਮੰਤ੍ਰ) ਓਮੰ ਏਨ੍ਹਮੋਂ

*ਦੇਖੋ—ਸ੍ਰੋਤ ਮੁਨੀ ਚਰਿਤ੍ਰਾਮ੍ਰਤ ਦੀ ਭੂਮਕਾ, ਸਫ਼ਾ ੧੧, ਪੰਗਤੀ ੧੭।

(ਜੋ ਸਿਰਫ ਬ੍ਰਾਹਮਣ ਤੇ ਛਤ੍ਰੀਆਂ ਲਈ ਸੀ) ਤੋਂ ਵਧੀਕ ਚੋਹਾਂ ਵਰਣਾਂ ਦੇ ਭਲੇ ਲਈ "੧ ੳ ਸਤਿਨਾਮ" ਦਾ ਮੰਤ੍ਰ ਉਪਦੇਸ਼ ਸੁਣਾਇਆ ਸੀ। ਇਹ ਕਿਤਨੀ ਵੱਡੀ ਸਨਾਤਨ ਵਾ ਵੈਦਕ ਧਰਮ ਦੇ ਮੁਕਾਬਲੇ ਦੀ ਬੁਨਿਆਦੀ ਤਬਦੀਲੀ ਸੀ। ਜੋ ਨਿਰਭਉ ਦੇ ਪੁਜਾਰੀ ਨੇ ਕੀਤੀ। ਤਾਂਤੇ ਯਕੀਨ ਕਰਨਾ ਚਾਹੀਏ ਕਿ ਜਿਸ ਗੁਰੂ ਜੀ ਨੇ ਐਸਾ ਕੁਝ ਕਰ ਲਿਆ, ਉਹ ਸੰਤ ਭੇਸ ਵੀ ਆਪੇ ਬਣਾ ਸਕਦਾ ਸੀ। ਵਰਨਾ ਕਿਸੇ ਨੂੰ ਗੁਰੂ ਮੰਨ ਕੇ ਉਸ ਪਾਸੋਂ ਪ੍ਰਾਪਤ ਕੀਤਾ ਭੇਖ ਕਦੀ ਨਾ ਉਦਾਰਦੇ ਅਤੇ ਹੋਰ ਵੀ ਕਈਆਂ ਨੂੰ ਸਗੋਂ ਧਾਰਨ ਕਰਾਂਦੇ ਫਿਰਦੇ।

ਗੁਰੂ ਨਾਨਕ ਸਾਹਿਬ ਤਾਂ ਜੰਗਲ ਵਿਚ ਬੈਠੇ ਸਿੱਧਾਂ ਜੋਗੀਆਂ ਨੂੰ ਵੀ ਕੌੜੇ ਰੇਠੇ ਮਿਠੇ ਕਰ ਖੁਆਏ ਸਨ। ਉਨ੍ਹਾਂ ਦੇ ਚੇਲੇ ਜੋਗੀਆਂ ਨੇ ਕਦੀ ਐਸਾ ਨਹੀ ਕਿਹਾ ਕਿ ਸਿੱਧਾਂ ਦੀ ਸੇਵਾ ਕੀਤੀ--ਇਸ ਲਈ ਉਹ ਜੋਗੀਆਂ ਦੇ ਚੇਲੇ ਸਨ। ਹਾਲਾਂਕਿ ਗੋਰਖ ਜਤੀ ਦੀ ਖਾਹਸ਼ ਰਹੀ ਕਿ ਇਹ ਨਾਨਕ ਬਾਲਾ! ਸਾਡਾ ਚੇਲਾ ਬਣ ਜਾਏ ਤਾਂ ਸਾਡੇ ਭੇਖ (ਪੰਥ) ਨੂੰ ਮਸ਼ਹੂਰ ਕਰੇਗਾ–

ਸਿੱਧੀਂ ਮਨੇ ਬਿਚਾਰਿਆ ਕਿਵੇਂ ਦਰਸ਼ਨ ਇਹ ਲੇਵੇ ਬਾਲਾ।
ਐਸਾ ਜੋਗੀ ਕਲੀ ਮਾਹਿ ਹਮਰੇ ਪੰਥ ਕਰੇ ਉਜਿਆਲਾ।
(ਭਾਈ ਗੁਰਦਾਸ ਜੀ–ਵਾਰ ੧ ਪਉੜੀ ੩੧)

ਇਸੇ ਖਿਆਲ ਵਿਚ ਗੋਰਖ ਦੇ ਪ੍ਰੇਰੇ ਉਹਦੇ ਚੇਲਿਆਂ ਨੇ ਗੁਰੂ ਜੀ ਨੂੰ ਆਖਿਆ ਸੀ ਕਿ ਤੁਸੀ ਗੋਰਖ ਨੂੰ ਗੁਰੂ ਧਾਰ ਕੇ ਸਿਧ ਬਣ ਜਾਉ! ਤਾਂ ਗੁਰੂ ਜੀ ਨੇ ਫੁਰਮਾਇਆ–ਮੇਰੇ ਗੁਰੂ ਦਾ ਨਾਮ ਵੀ ਗੋਰਖ ਹੈ। ਪਰ ਉਹ ਤੁਹਾਡੇ ਗੁਰੂ ਗੋਰਖ ਵਾਗੂੰ ਸਿਰਫ ਧਰਤੀ ਦਾ ਵਾਸੀ ਨਹੀ। ਸਗੋਂ ਅਕਾਸ਼ਾਂ ਉਤੇ ਜੋ ਅਕਾਸ਼ ਹਨ ਉਥੋਂ ਦਾ ਵਾਸੀ ਜਿਸਦਾ ਅਗੰਮ ਪਸਾਰਾ ਹੈ–ਮੈਂ ਉਸੇ ਦੇ ਬਚਨ (ਹੁਕਮ) ਦਾ ਬੱਧਾ ਘਰ ਅਤੇ ਬਾਹਿਰ ਇਕੋ ਜਿਹਾ ਉਦਾਸੀ ਰਹਿੰਦਾ ਹਾਂ।

ਊਪਰ ਗਗਨ ਗਗਨ ਪਰ ਗੋਰਖ ਤਾਕਾ ਅਗਮ ਗੁਰੂ ਪੁਨਿ ਵਾਸੀ।
ਗੁਰ ਬਚਨੀ ਬਾਹਿਰ ਘਰਿ ਏਕੋ ਨਾਨਕ ਭਇਆ ਉਦਾਸੀ।

(ਮਾਰੂ ਮਹਲਾ ੧–ਪੰਨਾ ੯੨੨)

ਤਾਂ ਤੇ ਨਿਸਚਾ ਕਰਨਾ ਚਾਹੀਏ ਕਿ ਗੁਰੂ ਨਾਨਕ ਜੀ ਦਾ ਗੁਰੂ "ਪਾਰਬ੍ਰਹਮ ਪਰਮੇਸ਼ਰ" ਸੀ। ਜੋ ਸਰਬ ਕਲਾਂ ਸਮਰੱਥ ਹੈ। ਉਹ ਜਿਵੇਂ ਦੂਜੇ ਕਈ ਭਗਤਾਂ ਨੂੰ ਨਿਰਾਕਾਰ ਰੂਪ ਥੀਂ ਸਾਕਾਰ ਰੂਪ ਹੋ ਕੇ ਜੁਗਾਂ ਜੁਗਾਂ ਅੰਦਰ ਦਰਸ਼ਨ ਦਿੰਦਾ ਵਾ ਆਕਾਸ਼ ਬਾਣੀ ਸੁਣਾਂਦਾ ਰਿਹਾ–ਤਿਵੇਂ ਹੀ ਉਸ ਨੇ ਵੇਈਂ ਵਿਚ ਅਸ਼ਨਾਨ ਕਰਦੇ ਗੁਰੂ ਨਾਨਕ ਸਾਹਿਬ ਨੂੰ ਦਰਸ਼ਨ ਦਿਤੇ। ਫੇਰ ਤਿੰਨ ਦਿਨ ਆਪਣੇ ਨਾਲ ਅਭੇਦ ਰਖਕੇ ਨਾਮ ਅੰਮ੍ਰਿਤ (ਮੰਤ੍ਰ ਉਪਦੇਸ਼) ਦੀ ਬਖਸ਼ਸ਼ ਨਾਲ ਮੋੜ ਭੇਜਿਆ ਸੀ। ਇਹ ਤਾਂ ਉਸਦੇ ਹੁਕਮ ਨੂੰ ਮੰਨਦੇ ਅਤੇ ਸਤਿਨਾਮ ਮੰਤ੍ਰ ਦੇ ਪ੍ਰਚਾਰਨ ਵਾਸਤੇ "ਸਾਧੂ ਰੂਪ ਉਦਾਸੀ ਭੇਸ" ਗੁਰੂ ਜੀ ਨੇ ਆਪੇ ਬਣਾਇਆ ਅਤੇ ਪਹਿਲੀ ਉਦਾਸੀ ਨੂੰ ਸੁਲਤਾਨ ਪੁਰ ਥੀਂ ਤੁਰੇ ਸਨ। ਹੋਰ ਦੂਜਾ ਕੋਈ ਉਨ੍ਹਾਂ ਦਾ ਨਾ ਗੁਰੂ ਸੀ ਅਤੇ ਨਾ ਕਿਸੇ ਨੇ ਭੇਖ ਧਾਰਨ ਕਰਾਇਆ ਸੀ। ਇਹ ਹੁਣ ਦੇ ਉਦਾਸੀਆਂ ਦੀ ਨਵੀਨ ਕਾਢ ਅਤੇ ਕਲਪਤ ਮਨੌਤ ਹੈ, ਜੋ ਸੱਚੀ ਨਹੀ ਮੰਨੀ ਜਾ ਸਕਦੀ।

ਤੀਜੀ ਮਨੌਤ-ਗੁਰੂ ਨਾਨਕ ਸਾਹਿਬ! ਬਾਬਾ ਸ੍ਰੀ ਚੰਦ ਦੇ ਪਿਤਾ ਸਨ। ਗੁਰੂ ਨਹੀਂ ਸਨ। ਕਿਉਂਕਿ ਸ਼ਾਸਤ੍ਰ ਮੁਤਾਬਕ ਕੋਈ ਪਿਤਾ ਆਪਣੇ ਪੁਤਰ ਦਾ ਗੁਰੂ ਨਹੀ ਹੋ ਸਕਦਾ, ਚਾਹੇ ਬ੍ਰਹਮਾਂ ਕਿਉਂ ਨਾ ਹੋਵੇ ?*

ਉਤਰ— ਇਹ ਦਲੀਲ ਕੋਈ ਵਜ਼ਨਦਾਰ ਨਹੀ, ਸਗੋਂ

* ਦੇਖੋ—ਸੰਤ ਮੁਨੀ ਚਰਿਤਾਂਮ੍ਰਿਤ – ਭੂਮਕਾ ਸਫਾ ੨੩, ਪੰਗਤੀ ੩੨ ਵਾ ਸਫਾ ੨੪–ਪੰਗਤੀ ੬।

ਗਿਆਨਵਾਨ ਗੁਰੂ ਪਿਤਾ ਆਪਣੇ ਹੱਥਾਂ ਵਿਚ ਅਤੇ ਅੱਖਾਂ ਅਗੇ ਪਲੇ ਪੁਤਰਾਂ ਦੀ ਬੁੱਧੀ ਅਤੇ ਸੂਝ ਬੂਝ ਤੋਂ ਚੰਗੀ ਤਰ੍ਹਾਂ ਜਾਣੂੰ ਹੁੰਦੇ ਹਨ। ਜੋ ਉੱਤਮ ਅਧਿਕਾਰੀ ਜਾਣਨ ਤਾਂ ਖੁਲ੍ਹੇ ਦਿਲ ਗਿਆਨ ਦੀ ਦਾਤ ਬਖਸ਼ ਸਕਦੇ ਹਨ। ਫੇਰ ਸ਼ਾਸਤ੍ਰ ਨਾਲੋਂ ਵੇਦਾਂ ਦੀ ਗੱਲ ਵਧ ਪ੍ਰਮਾਣੀਕ ਮੰਨੀ ਜਾਂਦੀ ਹੈ–ਉਦਾਸੀ ਮਹਾਤਮਾ ਚੰਗੀ ਤਰ੍ਹਾਂ ਪੜ੍ਹ ਸਕਦੇ ਹਨ–ਜੋ "ਸ਼ਾਮ ਵੇਦ" ਦੀ ਛਾਂਦੋਗ ਉਪਨਿਸ਼ਦ ਸਾਨੁਵਾਦ ਸ਼ੰਕਰਾ ਭਾਸ਼ ਸਹਿਤ ਗੀਤਾ ਪ੍ਰੈਸ ਵਿਚ ਛੱਪੀ ਸਫਾ ਪ੮੧ ਉਤੇ "ਸ੍ਵੈਤ ਕੇਤੂ ਹਾਰੁਣੇਯ ਅਸਿ" (श्वेत केतु हारुणेय असे) ਦੇ ਸਿਰਲੇਖ ਹੇਠਾਂ ਨਿਰਨੇ ਨਾਲ ਲਿਖਿਆ ਹੈ ਕਿ ਕਿਵੇਂ ਆਰਿਣ ਜੀ ਨੇ ਆਪਣੇ ਪੁਤਰ ਸ੍ਵੈਤ ਕੇਤੂ ਨੂੰ ਗਿਆਨ ਕਰਾਇਆ ਸੀ।

ਕਾਂਸ਼ੀ (ਬਨਾਰਸ) ਦੇ ਸ੍ਰੀ ਰਾਮਾਂ ਨੰਦ ਗੁਸਾਈਂ ਜੀ ਨੇ ਗੰਗਾ ਤੇ ਅਸ਼ਨਾਨ ਕਰਨ ਜਾਂਦਿਆਂ ਰਾਹ ਵਿਚ ਸੁੱਤੇ ਭਗਤ ਕਬੀਰ ਜੀ ਨੂੰ ਪੈਰ ਦੀ ਠੋਕਰ ਨਾਲ ਜਗਾ ਕੇ ਕਹਿਆ ਸੀ ਉੱਠ! ਰਾਮ ਕੇ ਰਾਮ ਕਹੁ? ਇਤਨਾ ਉਪਦੇਸ਼ ਕਰਣ ਤੇ ਉਹ ਕਬੀਰ ਜੀ ਦੇ ਗੁਰੂ ਮੰਨੇ ਗਏ। ਤੱਦ ਸੁਰਤ ਸੰਭਾਲਦੇ ਹੋਏ ਸ੍ਰੀ ਚੰਦ ਨੂੰ ਆਪਣੇ ਨਾਲ ਖੁਆਂਦੇ-ਸੁਲਾਂਦੇ ਹੋਏ ਅਤੇ "ਉਠ! ਸਤਿਨਾਮ ਆਖ ਤੇ ਜਾਗ ਬੇਟਾ!" ਐਸਾ ਆਖ ਕੇ ਜਗਾਂਦੇ, ਅਤੇ ਇਨ੍ਹਾਂ ਦੀ ੭ ਸਾਲ ਉਮਰ ਤਕ ਨਾਲ ਰਹਿ ਕੇ। ਫੇਰ ਪਹਿਲੀ, ਦੂਜੀ ਉਦਾਸੀ ਥੀਂ ਆ ਕੇ ਵੀ "ਨਾਮ ਮੰਤ੍ਰ ਗਿਆਨ ਉਪਦੇਸ਼" ਸੁਣਾਂਦੇ ਰਹੇ। ਉਹ ਪਿਤਾ ਗੁਰੂ ਨਾਨਕ ਜੀ ਵੀ ਆਪਣੇ ਪੁਤਰ ਦੇ ਗੁਰੂ ਮੰਨੇ ਗਏ ਹਨ।*

ਫੇਰ ਸ਼ਾਸਤ੍ਰ ਦੀ ਹਰ ਇਕ ਗੱਲ ਨੂੰ ਅੱਖਾਂ ਮੀਟ ਕੇ ਗੁਰੂ ਨਾਨਕ ਜੀ ਨੇ ਨਹੀ ਕਬੂਲ ਕੀਤਾ ਸੀ। ਉਹ ਜਾਣਦੇ ਸਨ ਕਿ ਪਹਿਲੇ

---

* ਦੇਖੋ—ਪੰਡਤ ਕੇਸ਼ਵਾ ਨੰਦ ਜੀ ਉਦਾਸੀ ਦੀ ਰਚਿਤ— "ਸ੍ਰੀ ਮਦ ਗੁਰੂ ਨਾਨਕ ਗੀਤਾ" ਸਫਾ ੭ ਉਤੇ ਸ੍ਰੀ ਚੰਦ ਜੀ ਵਲੋਂ ਆਪ ਕਿਹਾ ਲਿਖਿਆ ਹੈ ਕਿ ਪਿਤਾ ਜੀ ਨੇ ਉਪਦੇਸ਼ ਸੁਣਾਇਆ।

ਜ਼ਮਾਨੇ ਵਿਚ (ਜਦੋਂ ਕਿ ਹਿੰਦੂ ਰਾਜ ਸੀ) ਸ਼ਾਸਤ੍ਰ ਦੀ ਸਮੁਚੀ ਰੀਤ ਮਰਿਯਾਦਾ ਸ਼ਾਇਦ ਚੰਗੀ ਸਾਬਤ ਹੋਈ ਹੋਵੇ ਪਰ ਇਸ ਜ਼ਮਾਨੇ ਵਿਚ "ਮਨੂੰ ਸਿੰਮ੍ਰਤੀ" ਮੁਤਾਬਿਕ "ਚਾਰ ਵਰਣ" ਆਸ਼ਰਮਾਂ ਦੀ ਵੰਡ ਨੇ ਦੇਸ਼ ਕੌਮ ਨੂੰ ਬਹੁਤ ਨੁਕਸਾਨ ਪਹੁੰਚਾਇਆ ਸੀ। ਜਿਸ ਤੇ ਗੁਰੂ ਜੀ ਨੇ ਇਸ ਗੱਲ ਨੂੰ ਨਹੀ ਮੰਨਿਆ ਸੀ। ਤਦੇ ਆਪ ਜੀ ਨੂੰ ਕੁਰਾਹੀਆ ਆਖਿਆ ਗਿਆ। ਅਗਰ ਗੁਰੂ ਨਾਨਕ ਜੀ ਅਤੇ ਉਨ੍ਹਾਂ ਦੇ ਜਾਨਸ਼ੀਨ ਵੀ ਮਨੂੰ ਸਿੰਮ੍ਰਤੀ ਵਾ ਸ਼ਾਸਤ੍ਰ ਦੀ ਹਰ ਇਕ ਗੱਲ ਨਾਲ ਪੂਰੇ ੨ ਸਹਿਮਤ ਹੁੰਦੇ ਤਾਂ ਫਿਰ ਵੇਦ ਸ਼ਾਸਤ੍ਰ ਨੂੰ ਬਹੁਤੇ ਮੰਨਣ ਵਾਲਿਆਂ ਵਿਚੋਂ ਅੱਜ ਤੀਕ ਕੋਈ ਬਾਕੀ ਨਾ ਹੁੰਦਾ। ਬੁਲ੍ਹੇ ਸ਼ਾਹ ਨੇ ਠੀਕ ਆਖਿਆ ਸੀ–

ਅਬ ਕੀ ਨ ਕਹੂੰ ਕਬ ਕੀ ਨ ਕਹੂੰ ਬਾਤ ਕਹੂੰ ਮੈਂ ਤੱਬ ਕੀ,
ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ ਸੁੰਨਤ ਹੋਤੀ ਸੱਭ ਕੀ।

ਇਕ ਹੋਰ ਸੋਚਣ ਦੀ ਗੱਲ ਹੈ। ਅਗਰ ਗੁਰੂ ਨਾਨਕ ਜੀ ਆਪਣੇ ਸਪੁਤ੍ਰਾਂ ਦੇ ਗੁਰੂ ਨ ਹੁੰਦੇ ਤਾਂ ਪਿਛੋਂ ਉਨ੍ਹਾਂ ਦੇ ਜਾਨਸ਼ੀਨ ਗੁਰੂ ਵੀ ਗੁਰੂ ਨਾਨਕ ਜੀ ਦੇ ਅਸੂਲ ਨੂੰ ਪਾਲਦੇ ਅਤੇ ਆਪਣੇ ਸਪੁੱਤ੍ਰਾਂ ਦੇ ਗੁਰੂ ਨਾ ਹੁੰਦੇ। ਪਰ ਗੁਰੂ ਰਾਮ ਦਾਸ ਜੀ ਆਪਣੇ ਸਪੁੱਤ੍ਰ "ਗੁਰੂ ਅਰਜਨ ਦੇਵ" ਜੀ ਦੇ ਗੁਰੂ ਹੈਗੇ ਸਨ – ਤਦੇ ਲਾਹੌਰ ਬੀਂ ਆਪਣੇ ਪਿਤਾ ਗੁਰੂ ਰਾਮ ਦਾਸ ਜੀ ਵੱਲ ਗੁਰੂ ਅਰਜਨ ਦੇਵ ਜੀ ਨੇ ਇਉਂ ਚਿੱਠੀ ਲਿਖ ਭੇਜੀ ਸੀ–

"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥"

ਫੇਰ ਲਾਹੌਰ ਤੋਂ ਆ ਕੇ ਦਰਸ਼ਨ ਕੀਤੇ ਤਾਂ ਕਹਿਆ ਸੀ—

"ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥"

ਐਸਾ ਤਦੇ ਕਹਿਆ ਸੀ ਕਿ ਗੁਰੂ ਅਰਜਨ ਦੇਵ ਜੀ ਆਪਣੇ

ਪਿਤਾ "ਗੁਰੂ ਰਾਮ ਦਾਸ ਜੀ ਨੂੰ ਪਿਤਾ ਵੀ ਅਤੇ "ਪ੍ਰਭ ਅਬਿਨਾਸ਼ੀ ਰੂਪ ਗੁਰੂ ਜਾਣਦੇ ਸਨ। ਸੁਖਮਨੀ ਸਾਹਿਬ ਦੇ ਅਰੰਭ ਵਿਚ ਚੋਹਾਂ ਗੁਰਾਂ ਨੂੰ ਨਿਮਸ਼ਕਾਰ ਕੀਤੀ ਹੈ—

"ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥
ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥"

ਇਹ ਚੌਥੀ ਅੰਤ ਦੀ ਤੁਕ ਆਪਣੇ ਪਿਤਾ ਗੁਰੂ ਰਾਮ ਦਾਸ ਜੀ ਦੀ ਪ੍ਰਥਾਂਏ ਕਹੀ ਹੈ। ਅਖੀਰ ਤੀਕ ਫੇਰ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵੀ ਆਪਣੇ ਪਿਤਾ ਜੀ ਦੇ ਚੇਲੇ ਅਤੇ ਸਾਹਿਬ ਜ਼ਾਦਿਆਂ ਦੇ ਐਸੇ ਹੀ ਗੁਰੂ ਸਨ ਜੈਸੇ ਆਦਿ ਗੁਰੂ ਨਾਨਕ ਦੇਵ ਜੀ ਆਪਣੇ ਸਾਹਿਬ ਜ਼ਾਦਿਆਂ ਦੇ ਗੁਰੂ ਸਨ। ਗੁਰੂ ਹਰਿ ਗੋਬਿੰਦ ਸਾਹਿਬ ਨੇ ਬਾਬਾ ਸ੍ਰੀ ਚੰਦ ਜੀ ਨੂੰ ਗੁਰੂ ਨਾਨਕ ਸਾਹਿਬ ਦਾ ਸਪੁੱਤ੍ਰ ਵੀ ਅਤੇ ਚੇਲਾ ਵੀ ਜਾਣਿਆ ਸੀ। ਤਦੇ ਗੁਰ ਦਿਤਾ ਜੀ ਨੂੰ ਇਨ੍ਹਾਂ ਦੀ ਭੇਟਾ ਕਰ ਦਿਤਾ ਸੀ। ਅਗਰ ਸ੍ਰੀ ਚੰਦ ਜੀ ਦੀ ਗੁਰ ਪ੍ਰਨਾਲੀ ਕਿਸੇ ਦੂਜੇ ਗੁਰੂ ਨਾਲ ਜੁੜੀ ਜਾਣਦੇ ਤਾਂ ਐਸਾ ਕਦੀ ਨਹੀ ਕਰ ਸਕਦੇ ਸਨ।

ਫੇਰ "ਜਗਤ ਗੁਰੂ ਕਾ ਸੱਤ ਉਪਦੇਸ਼" ਦੇ ਸਫਾ ੫੯ ਉਤੇ ਸ੍ਰੀ ਸੁਤੀਖਣਾਂ ਮੁਨੀ ਉਦਾਸੀ ਵੀ ਆਪਣੀ ਗੁਰ ਪ੍ਰਨਾਲੀ (ਸ਼ਜਰਾ) ਦਸਦੇ ਹੋਇਆਂ ਬਾਬਾ ਸ੍ਰੀ ਚੰਦ ਜੀ ਨੂੰ ਗੁਰੂ ਨਾਨਕ ਸਾਹਿਬ ਦਾ ਚੇਲਾ ਮੰਨਦੇ ਤੇ ਆਪਣੇ ਤੀਕ ਲੜੀ ਲਿਆਏ ਹਨ। ਉਹ ਗੁਰ ਪਰਨਾਲੀ ਦਸਦੇ ਹੋਏ—"ਗੁਰੂ ਨਾਨਕ ਸਾਹਿਬ ਦਾ ਚੇਲਾ ਬਾਬਾ ਸ੍ਰੀ ਚੰਦ" ਫੇਰ "ਭਗਤ ਭਗਵਾਨ, ਇਨ੍ਹਾਂ ਤੋਂ "ਟੀਕਾ ਰਾਮ", ਐਸੇ ਹੀ ਆਪਣੇ ਤੀਕ ਲਿਖਦੇ ਹਨ। ਇਸੇ ਤਰ੍ਹਾਂ ਸਿੰਧ "ਸਾਧ ਬੇਲਾ" ਵਾਲਿਆਂ ਵਲੋਂ ਸਿੰਧੀ ਜ਼ਬਾਨ ਵਿਚ ਛਾਪੇ ਦਾ "ਸ੍ਰੀ ਚੰਦ ਸੂਰਜ ਪ੍ਰਤਾਪ" ਵਿਚ ਵੀ ਬਾਬਾ ਜੀ ਨੂੰ ਆਪਣੇ ਪਿਤਾ ਦਾ ਚੇਲਾ ਹੀ ਸਿਧ ਕੀਤਾ

ਹੈ। ਇਹ ਦੋਵੇਂ ਪੁਸਤਕਾਂ ਉਦਾਸੀਆਂ ਵਿਚ ਪ੍ਰਮਾਣੀਕ ਹਨ। ਅਤੇ ਇਸ ਗੱਲ ਬਾਬਤ ਕੋਈ ਸੰਸਾ ਵੀ ਨਹੀ ਹੋਣਾ ਚਾਹੀਦਾ। ਕਿਉਂਕਿ ਸਾਰੇ ਜਗਤ ਨੂੰ ਭਰਮਾਂ, ਪਖੰਡਾ ਤੇ ਕੱਚੇ ਗੁਰੂਆਂ ਤੋਂ ਛੁਟਕਾਰਾ ਦਿਲਾਣ ਆਏ ਗੁਰੂ ਨਾਨਕ! ਆਪਣੇ ਸਪੁਤ੍ਰਾਂ ਨੂੰ ਦੂਜਿਆਂ ਦੇ ਢਾਹੇ ਚੜ੍ਹਨ ਜੋਗਾ ਨਹੀਂ ਛੱਡ ਸਕਦੇ ਸਨ। ਇਸ ਲਈ ਉਹ ਆਪਣੇ ਸਪੁੱਤ੍ਰ ਸ੍ਰੀ ਚੰਦ ਜੀ ਦੇ ਪੂਜਜ ਪਿਤਾ ਵੀ ਅਤੇ ਗੁਰੂ ਵੀ ਸਨ।

ਚੌਥੀ ਮਨੌਤ-ਬਾਬਾ ਸ੍ਰੀ ਚੰਦ ਜੀ ਦੇ ਗੁਰੂ ਅਬਨਾਸ਼ੀ ਮੁਨੀ ਸਨ। ਕਿਉਂਕਿ ਉਨ੍ਹਾਂ ਦੀ ਮਾਤ੍ਰਾ ਵਿਚ ਦੋ ਵੇਰ ਐਸਾ ਲਿਖਿਆ ਮਿਲਦਾ ਹੈ-

ਗੁਰ ਅਬਨਾਸ਼ੀ ਖੇਲ ਰਚਾਇਆ ॥
ਅਗਮ ਨਿਗਮ ਕਾ ਪੰਥ ਬਤਾਇਆ ॥
ਵਾ- ਗੁਰ ਅਬਨਾਸ਼ੀ ਸੂਖਮ ਵੇਦ ॥
ਨਿਰਬਾਣ ਵਿਦਿਆ ਅਪਾਰ ਭੇਦ ॥*

ਉਤਰ—ਬਾਬਾ ਸ੍ਰੀ ਚੰਦ ਦੇ ਗੁਰੂ ਅਬਨਾਸ਼ੀ ਮੁਨੀ ਨਹੀ ਸਨ। ਬਲਕਿ ਆਪਣੇ ਪਿਤਾ ਗੁਰੂ ਨਾਨਕ ਜੀ ਗੁਰੂ ਸਨ। ਆਪ ਦੀ ਮਾਤ੍ਰਾ ਵਿਚ ਦੋ ਵੇਰੀ "ਗੁਰ ਅਬਨਾਸ਼ੀ" ਸ਼ਬਦ ਜੋ ਵਰਤਿਆ ਹੈ। ਇਹ ਉਨ੍ਹਾਂ ਦਾ ਆਪਣੇ ਪਿਤਾ ਗੁਰੂ ਵੱਲ ਇਸ਼ਾਰਾ ਹੈ। ਕਿਉਂਕਿ ਠੱਟੇ (ਸਿੰਧ) ਵਿਚ ਗੌਰੇ ਸੰਨਿਆਸੀ ਪਾਸੋਂ ਆਪਣੇ ਪਿਤਾ ਦੀ ਸਿਫਤ ਸੁਣ ਕੇ ਪ੍ਰੇਮ ਪੁਲਕਾਵਲੀ ਵਿਚ ਆਏ ਹੋਇਆਂ ਗੁਰੂ ਨਾਨਕ ਜੀ ਦੇ ਧਿਆਨ ਵਿਚ ਬੈਠੇ ਇਹ ਮਾਤ੍ਰਾ ਉਥੇ ਉਚਾਰੀ ਸੀ। ਜੋ ਪਾਠਕ ਸੱਜਣ ਪਿਛੇ ਪੜ੍ਹ ਆਏ ਹਨ। ਸਗੋਂ ਬਾਬਾ ਸ੍ਰੀ ਚੰਦ ਜੀ ਨੇ ਆਪਣੇ ਪਿਤਾ ਦੀ ਰੀਸੇ ਹੀ ਉਨ੍ਹਾਂ ਪ੍ਰਥਾਂਇ ਐਸੇ ਸ਼ਬਦ ਵਰਤੇ ਹਨ। ਜੈਸੇ ਗੁਰੂ ਨਾਨਕ ਜੀ ਨੇ ਆਪਣੇ "ਗੁਰੂ ਪਰਮੇਸ਼ਰ"

---

* ਦੇਖੋ—ਸ੍ਰੋਤ ਮੁਨੀ ਚਰਿਤਾਮ੍ਰਿਤ – ਸਫਾ ੧੨੨ ਵਾ ੩੩੨, ਸਤਵਾਂ ਪ੍ਰਵਾਹ, ਪੰਗਤੀ ੧੦—੧੧।

ਪ੍ਰਥਾਂਏ ਉਹਦੀਆਂ ਕੁਦਰਤਾਂ ਦਾ ਖੇਲ ਤਮਾਸ਼ਾ ਵੇਖਕੇ ਇਹ ਸ਼ਬਦ ਫੁਰਮਾਇਆ ਸੀ–

ਅਬਨਾਸ਼ੀ ਪ੍ਰਭ ਖੇਲੁ ਰਚਾਇਆ ਗੁਰਮੁਖ ਸੋਝੀ ਹੋਈ ॥
ਨਾਨਕ ਸਭ ਜੁਗ ਆਪੇ ਵਰਤੈ ਦੂਜਾ ਅਵਰ ਨ ਕੋਈ ॥
(ਰਾਮਕਲੀ ਮ: ੧ ਸਿਧ ਗੋਸ਼ਟ–ਪੰਨਾ ੯੪੯)

ਜੈਸੇ ਗੁਰੂ ਨਾਨਕ ਜੀ ਨੇ ਦਸਿਆ ਹੈ ਕਿ ਅਬਨਾਸ਼ੀ ਪ੍ਰਭੂ ਦੇ ਰਚਾਏ ਖੇਲ ਦੀ ਸੋਝੀ ਗੁਰਮੁਖਾਂ ਨੂੰ ਹੀ ਹੋਈ ਹੈ ਵਾ ਗੁਰੂ ਦਵਾਰਾ ਹੀ ਸੋਝੀ ਹੋ ਸਕਦੀ ਹੈ। ਐਸੇ ਹੀ ਬਾਬਾ ਸ੍ਰੀ ਚੰਦ ਜੀ ਨੇ ਵੀ ਆਪਣੇ ਪਿਤਾ ਨੂੰ "ਗੁਰ ਅਬਨਾਸ਼ੀ" ਅਸਚਰਜ ਖੇਲ ਵਰਤਾਉਣ ਵਾਲਾ ਅਤੇ ਅਗਮ ਨਿਗਮ ਦਾ ਮਾਰਗ ਦਸਣ ਵਾਲਾ ਨਿਸਚਤ ਕਰਕੇ ਮਾਤਰਾ ਕਹੀ ਹੈ। ਅਗਰ ਇਹ ਮਾਤ੍ਰਾ! ਕਿਸੇ ਅਬਨਾਸ਼ੀ ਮੁਨੀ ਬਾਬਤ ਕਹੀ ਗਈ ਹੈ? ਤਾਂ ਉਦਾਸੀ ਹੀ ਦਸਣ–ਕਿ ਉਸ ਮੁਨੀ ਨੇ ਕੀ ਖੇਲ ਰਚਾਇਆ ਸੀ? ਅਤੇ ਅਗਮ ਨਿਗਮ ਦਾ ਪੰਥ ਕੀ ਦਸਿਆ ਸੀ? ਮੰਤ੍ਰ ਉਪਦੇਸ਼ ਤਾਂ "੧ ਓ ਸਤਿਨਾਮ" ਦਾ (ਬਾਬਾ ਜੀ) ਗੁਰੂ ਨਾਨਕ ਪਿਤਾ ਜੀ ਦਾ ਦਸਿਆ ਜਪਦੇ ਜਪਾਂਦੇ ਰਹੇ। ਅਤੇ ਵੇਦ ਪੰਡਤ ਪ੍ਰਸ਼ੋਤਮ ਦਾਸ ਪਾਸੋਂ ਪੜ੍ਹੇ ਸਨ। ਫੇਰ ਅਬਨਾਸ਼ੀ ਮੁਨੀ ਨੇ ਕੀ ਖੇਲ ਰਚਾਇਆ ਸੀ ਜੋ ਉਨ੍ਹਾਂ ਦੀ ਬਾਬਤ ਕਹਿਆ ਮੰਨਿਆ ਜਾਏ?

ਹਾਂ! ਗੁਰੂ ਨਾਨਕ ਜੀ ਨੇ ਤਾਂ ਅਸਚਰਜ ਖੇਲ ਕਰ ਕੇ ਵਖਾਇਆ ਸੀ। ਉਨ੍ਹਾਂ ਨੇ ਤਿੰਨ ਦਿਨ ਵੇਈਂ ਨਦੀ ਵਿਚ ਲੋਪ ਰਹਿ ਕੇ, ਮੋਦੀ ਖਾਨਾ ਲੁਟਾ ਦਿਤਾ। ਗ੍ਰਹਸਥੀ ਪੁਸ਼ਾਕਾ ਉਤਾਰ ਕੇ ਉਦਾਸੀ ਭੇਖ ਵਿਚ ਮਸਾਂਣੀ ਜਾ ਬੈਠੇ। ਲੋਕਾਂ ਨਾਲ ਬੋਲਣਾਂ ਚਾਲਣਾਂ ਛੱਡ ਦਿਤਾ ਸੀ। ਕਿਸੇ ਨੇ ਉਨ੍ਹਾਂ ਨੂੰ ਭੂਤਨਾ ਚਿਮਟ ਗਿਆ ਯਾ ਬੇਤਾਲ ਦਾ ਸਾਇਆ ਪਿਆ ਜਾਣਿਆਂ ਸੀ। ਉਹ ਦੀਵਾਨਿਆਂ ਜਿਹੇ ਤੌਰ ਤਰੀਕਿਆਂ ਵਿਚ ਉਠਦੇ ਬੈਠਦੇ ਲੋਕਾਂ ਨੂੰ ਦਿਸੇ। ਪਰ ਮਸਜਿਦ

ਅੰਦਰ ਦੌਲਤ ਖਾਨ ਅਤੇ ਕਾਜੀ ਦੇ ਦਿਲ ਦੀਆਂ ਗੱਲਾਂ ਦਸ ਕੇ ਜਦੋਂ ਲੋਕਾਂ ਨੂੰ ਹੈਰਾਨ ਕਰ ਦਿਤਾ ਸੀ। ਅਤੇ ਆਪਣੇ ਸ਼ਬਦ ਗਿਆਨ ਰਾਹੀਂ ਸਾਰਾ ਭੇਦ ਸਮਝਾ ਕੇ ਸਾਰਿਆਂ ਨੂੰ ਠੰਢ ਪਾ ਦਿਤੀ। ਤਦੋ ਆਪ ਦੇ ਇਹੋ ਜਿਹੇ ਕੌਤਕ ਅਤੇ ਖੇਲ ਤਮਾਸ਼ੇ ਨੂੰ ਚੇਤੇ ਕਰ ਕੇ ਬਾਬਾ ਸ੍ਰੀ ਚੰਦ ਜੀ ਨੇ ਆਪ ਨੂੰ "ਗੁਰ ਅਬਨਾਸ਼ੀ" ਖੇਲ ਕਰਤਾ ਅਤੇ ਅਗਮ ਨਿਗਮ ਦਾ ਪੰਥ ਦਸਣ ਵਾਲਾ ਗੁਰੂ ਕਹਿਆ ਹੈ। ਕਿਉਂਕਿ ਗੁਰੂ ਨਾਨਕ ਜੀ ਪਾਸੋਂ ਇਹ ਭੇਦ (ਅਗਮ ਨਿਗਮ ਦਾ) ਬਾਬਾ ਸ੍ਰੀ ਚੰਦ ਜੀ ਨੂੰ ਪਤਾ ਹੋਇਆ। ਜੈਸਾ ਕਿ ਬੀਬੀ ਲਛਮੀ ਰਚਿਤ ਸ੍ਰੀ ਚੰਦ ਪ੍ਰਕਾਸ਼ ਸਫਾ ੧੨੩੮ ਉਤੇ ਵੀ ਲਿਖਿਆ ਹੈ। ਫੇਰ ਗੁਰੂ ਅੰਗਦ ਸਾਹਿਬ ਅਤੇ ਹੋਰ ਪਿਛੋਂ ਆਏ ਗੁਰਸਿਖਾਂ ਨੇ ਜਾਣਿਆ ਜੈਸਾ ਕਿ ਮੋਟੇ ਅੱਖਰਾਂ ਵਿਚ ਛੱਪੀ ਜਨਮ ਸਾਖੀ ਦੇ ਸਫਾ ੭੪੩ ਉਤੇ ਲਿਖਿਆ ਹੈ "ਅੰਗਦ ਕੋ ਗਲੇ ਲਗਾਇਆ ਅਤੇ ਨਾਲ ਲਗਦੇ ਹੀ ਭਰਪੂਰ ਕਰ ਦਿਤਾ। ਅਗਮ ਨਿਗਮ ਕੀ ਸੋਝੀ ਹੋ ਗਈ।" ਇਸੇ ਤਰ੍ਹਾਂ ਦੀ ਸੋਝੀ ਗੁਰੂ ਨਾਨਕ ਜੀ ਨੇ ਬਾਬਾ ਸ੍ਰੀ ਚੰਦ ਜੀ ਨੂੰ ਨਿਕੀ ਉਮਰੇ ਚੁੱਕ ੨ ਕੇ ਅਤੇ ਗਲੇ ਲਾ ੨ ਕੇ ਪਹਿਲੇ ਹੀ ਕਰਾ ਦਿਤੀ ਸੀ। ਤੱਦੋ ਸੁਰਤ ਸੰਭਾਲਨ ਥੀਂ ਇਹ ਉਪ੍ਰਾਂਮ ਬ੍ਰਿਤੀ ਰਹੇ, ਅਤੇ ਜੋ ਰੱਸ ਅਨੰਦ ਇਹ ਆਪਣੇ ਪਿਤਾ ਗੁਰੂ ਜੀ ਵਲੋਂ ਦਸੇ "ਅਗਮ ਨਿਗਮ" ਦੇ ਗੂਹੜ ਭੇਦਾਂ ਨੂੰ ਸਮਝ ਕੇ ਮਾਣਦੇ ਰਹੇ-ਉਹਾ ਜਿਕਰ ਆਪਣੀ ਮਾਤ੍ਰਾ ਵਿਚ ਪ੍ਰੇਮ ਪੂਰਤ ਹੋ ਕੇ ਕੀਤਾ।

ਫੇਰ ਗੁਰੂ ਅੰਗਦ ਸਾਹਿਬ ਨੂੰ ਜੈਸੇ ਗੁਰੂ ਨਾਨਕ ਜੀ ਪਾਸੋਂ ਇਹ ਅਗਮ ਨਿਗਮ ਦੀ ਸੋਝੀ ਪ੍ਰਾਪਤ ਹੋਈ ਐਸੇ ਹੀ ਇਨ੍ਹਾਂ ਨੇ ਆਪਣੇ ਜਾ ਨਸ਼ੀਨ "ਗੁਰੂ ਅਮਰ ਦੇਵ" ਉਤੇ ਬਖਸ਼ਸ਼ ਕੀਤੀ। ਏਸੇ ਕਰਕੇ – ਗੁਰ ਅਬਿਨਾਸ਼ੀ ਗੁਰ ਗੋਬਿੰਦ ਵਾ ਗੁਰ ਪਰਮੇਸ਼ਰ ਆਦਿਕ ਬੇਅੰਤ ਸ਼ਬਦ–ਅਤੇ "ਅਗਮ ਨਿਗਮ ਗੁਰੂ ਘਰ ਦੇ ਪ੍ਰਚਲਤ ਸ਼ਬਦ ਹਨ ਜੋ ਗੁਰਬਾਣੀ (ਗੁਰੂ ਗ੍ਰੰਥ ਸਾਹਿਬ) ਅੰਦਰ ਕਈ ਰੂਪਾਂ

ਵਿਚ ਵਰਤੇ ਗਏ ਹਨ। ਜੈਸਾ ਕਿ ਨਿਰੰਕਾਰੀ ਗੂਹੜ ਗਿਆਨ (ਅਗਮ ਨਿਗਮ) ਦੀ ਸੋਝੀ ਗੁਰੂ ਅੰਗਦ ਦੇਵ ਜੀ ਪਾਸੋਂ ਗੁਰੂ ਅਮਰ ਦੇਵ ਜੀ ਨੂੰ ਹੋਈ। ਉਹ ਆਪਣੇ ਇਕ ਸ਼ਬਦ ਵਿਚ ਇਉਂ ਵਰਣਨ ਕਰਦੇ ਹਨ—

ਅਗਮ ਨਿਗਮ ਸਤਿਗੁਰੂ ਦਿਖਾਇਆ ॥
ਕਰ ਕਿਰਪਾ ਅਪਨੈ ਘਰ ਆਇਆ ॥
ਅੰਜਨ ਮਾਹਿ ਨਿਰੰਜਨ ਜਾਤਾ ਜਿਨ ਕਉ ਨਦਰ ਤੁਮਾਰੀ ਜੀਉ ॥
(ਮਾਰੂ ਮ: ੩ ਘਰ ੫ ਅਸਟਪਦੀਆਂ–ਪੰਨਾ ੧੦੧੬)

ਐਸੇ ਹੀ "ਅਗਮ ਨਿਗਮ" ਦੀ ਸੋਝੀ ਗੁਰੂ ਅਮਰ ਦੇਵ ਜੀ ਨੇ ਗੁਰੂ ਰਾਮ ਦਾਸ ਜੀ ਨੂੰ ਕਰਾਈ। ਇਨ੍ਹਾਂ ਨੇ ਅਗੋ ਅਪਣੇ ਸਪੁੱਤ੍ਰ ਗੁਰੂ ਅਰਜਨ ਦੇਵ ਜੀ ਉਤੇ ਬਖਸ਼ਸ਼ ਕੀਤੀ ਜਿਸਦਾ ਜਿਕਰ ਸੁਲਹੀ ਖਾਨ ਦੇ ਮਰਣ ਪਿਛੋਂ ਵਾਹਿਗੁਰੂ ਦੇ ਧੰਨਵਾਦ ਵਿਚ ਗੁਰੂ ਜੀ ਨੇ ਆਪਣੇ ਇਕ ਸ਼ਬਦ ਦੇ ਅਖੀਰ ਵਿਚ ਇਉਂ ਫੁਰਮਾਇਆ ਹੈ–"ਭਸਮਾਂ ਭੂਤ ਹੋਆ ਖਿਨ ਭੀਤਰ ਆਪਨਾ ਕੀਤਾ ਪਾਇਆ।
ਅਗਮ ਨਿਗਮ ਕਹੈ ਜਨੁ ਨਾਨਕੁ ਸਭ ਦੇਖੈ ਲੋਕ ਸਬਾਇਆ ॥

(ਟੋਡੀ ਮ: ੫–ਪੰਨਾ ੭੧੪)

ਐਸੇ ਹੋਰ ਵੀ ਕਈ ਹਵਾਲੇ ਦਿਤੇ ਜਾ ਸਕਦੇ ਹਨ। ਜਿਸ ਤੋਂ ਸਾਬਤ ਹੁੰਦਾ ਹੈ ਕਿ "ਅਗਮ ਨਿਗਮ ਵਾ ਅਬਨਾਸ਼ੀ ਸ਼ਬਦ" ਗੁਰੂ ਨਾਨਕ ਘਰ ਦੇ ਪ੍ਰਚਲਤ ਸ਼ਬਦ ਹਨ, ਅਤੇ ਸਾਰੇ ਸਤਿਗੁਰਾਂ ਨੇ ਕਈ ਰੂਪਕ ਅਲੰਕਾਰਾਂ ਵਾ ਸਿਫਤਾਂ ਭਰੇ ਸ਼ਬਦਾਂ ਦੀ ਤਰ੍ਹਾਂ ਇਹ ਸ਼ਬਦ ਵੀ "ਗੁਰ ਪ੍ਰਮੇਸ਼ਰ ਪ੍ਰਥਾਂਏ" ਯਾ ਆਪਣੇ ਸਤਿਗੁਰ ਪ੍ਰਥਾਂਏ ਹੀ ਵਰਤੇ ਹਨ। ਜੈਸਾ ਗੁਰੂ ਅਮਰ ਦੇਵ ਜੀ ਬਾਬਤ ਗੁਰੂ ਰਾਮ ਦਾਸ ਜੀ ਨੇ ਫੁਰਮਾਇਆ ਹੈ—

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥

ਉਹ ਅਬਿਨਾਸੀ ਪੁਰਖ ਹੈ ਸਭ ਮਹਿ ਰਹਿਆ ਸਮਾਇ ॥

(ਸੂਹੀ ਮਹਲਾ ੪ ਪੰਨਾ ੭੫੯)

ਐਸੇ ਹੀ ਬਾਬਾ ਸ੍ਰੀ ਚੰਦ ਜੀ ਵਾਗੂੰ ਆਪਣੇ ਪਿਤਾ ਗੁਰੂ ਰਾਮ ਦਾਸ ਜੀ ਬਾਬਤ ਗੁਰੂ ਅਰਜਨ ਸਾਹਿਬ ਵੀ ਫੁਰਮਾਂਦੇ ਹਨ-

ਉਹ ਅਬਨਾਸੀ ਬਿਨਸਤ ਨਾਹੀ ॥ ਨਾ ਕੋ ਆਵੈ ਨ ਕੋਈ ਜਾਹੀ ॥
ਗੁਰ ਪੂਰੇ ਹਉਮੈ ਮਲ ਖੋਈ ॥ ਕਹੁ ਨਾਨਕ ਮੇਰੀ ਪਰਮਗਤ ਹੋਈ ॥

(ਰਾਗ ਸੂਹੀ ਮਹਲਾ. ੫-ਪੰਨਾ ੭੩੬)

ਫੇਰ ਵਧੇਰੇ ਖੋਹਲ ਕੇ ਦਸਿਆ ਹੈ—

ਕਰਣ ਕਾਰਣੁ ਸਮਰਥੁ ਗੁਰ ਮੇਰਾ ॥ ਜੀਅ ਪ੍ਰਾਣ ਸੁਖਦਾਤਾ ਨੇਰਾ ॥
ਭੈ ਭੰਜਨ ਅਬਿਨਾਸੀ ਰਾਇ ॥ ਦਰਸਨਿ ਦੇਖਿਐ ਸਭੁ ਦੁਖੁ ਜਾਇ ॥

(ਭੈਰਉ ਮ: ੫-ਪੰਨਾ ੧੧੪੯)

ਇਹੋ ਜਿਹੇ ਉਕਤ ਸ਼ਬਦਾਂ ਥੀਂ ਸਾਬਤ ਹੈ ਕਿ ਗੁਰੂ ਰਾਮ ਦਾਸ ਜੀ ਨੇ ਆਪਣੇ ਗੁਰੂ ਅਮਰ ਦੇਵ ਜੀ ਪ੍ਰਥਾਂਏ ਅਤੇ ਫੇਰ ਗੁਰੂ ਅਰਜਨ ਦੇਵ ਜੀ ਨੇ ਆਪਣੇ ਪਿਤਾ ਗੁਰੂ ਰਾਮ ਦਾਸ ਜੀ ਪ੍ਰਥਾਂਏ ਜੈਸੇ ਅਬਿਨਾਸੀ ਸ਼ਬਦ ਨੂੰ ਵਰਤਿਆ ਹੈ-ਐਸੇ ਹੀ ਬਾਬਾ ਸ੍ਰੀ ਚੰਦ ਜੀ ਨੇ ਵੀ ਅਬਨਾਸੀ ਅਤੇ ਅਗਮ ਨਿਗਮ ਸ਼ਬਦ ਆਪਣੇ ਪਿਤਾ ਗੁਰੂ ਨਾਨਕ ਜੀ ਦੇ ਪ੍ਰਥਾਂਏ ਵਰਤੇ ਹਨ। ਦੂਜੇ ਕਿਸੇ ਬਾਬਤ ਨਹੀ ਹਨ।

ਬਾਬਾ ਸ੍ਰੀ ਚੰਦ ਜੀ ਦੇ ਪਾਸ ਆਪਣੇ ਪਿਤਾ ਗੁਰੂ ਜੀ ਦੀ ਬਾਣੀ ਸੀ। ਉਹਦਾ ਪਾਠ ਕੀਤਾ ਕਰਦੇ ਸਨ। ਜੋ ਜੋ ਪ੍ਰੇਮ ਭਾਵਨਾਂ ਆਪਣੇ ਗੁਰੂ ਪਰਮੇਸ੍ਰਰ ਬਾਬਤ ਗੁਰੂ ਨਾਨਕ ਜੀ ਨੇ ਪ੍ਰਗਟ ਕੀਤੀ ਉਹੀ ਰੀਤ ਬਾਬਾ ਸ੍ਰੀ ਚੰਦ ਜੀ ਨੇ ਵੀ ਅਪਣਾਈ ਹੈ। ਜੈਸਾ ਕਿ ਗੁਰੂ ਨਾਨਕ ਦੇਵ ਜੀ ਨੇ ਵੀ ਆਪਣੇ ਗੁਰੂ ਨੂੰ ਅਬਿਨਾਸੀ ਕਿਹਾ ਹੈ-

"ਮਾਇਆ ਮੋਹੇ ਸਭਿ ਦੇਵੀ ਦੇਵਾ ॥
ਕਾਲੁ ਨ ਛੋਡੈ ਬਿਨ ਗੁਰ ਕੀ ਸੇਵਾ ॥
ਓਹ ਅਬਿਨਾਸੀ ਅਲਖ ਅਭੇਵਾ ॥

(ਗਉੜੀ ਮਹਲਾ ੧ ਪੰਨਾ ੨੨੭)

ਫੇਰ "ਜਪੁ ਜੀ ਸਾਹਿਬ" ਦੀ ਪੰਜਵੀਂ ਪਉੜੀ ਵਿਚ—

"ਗੁਰ ਈਸਰ ਗੁਰ ਗੋਰਖ ਬ੍ਰਹਮਾ ਗੁਰ ਪਾਰਬਤੀ ਮਾਈ ॥" ਵੀ ਦਸਿਆ ਹੈ। ਐਸੇ ਹੀ "ਗਉੜੀ ਬਾਵਨ ਅਖਰੀ" ਦੇ ਆਦਿ ਅੰਤ ਪੜ੍ਹਨ ਵਾਲੇ ਸਲੋਕ ਵਿਚ ਗੁਰੂ ਅਰਜਨ ਸਾਹਿਬ ਫੁਰਮਾਂਦੇ ਹਨ–

"ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰ ਗਿਆਨ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥"
ਵਾ–ਗੁਰ ਗੋਪਾਲ ਗੁਰ ਗੋਬਿੰਦਾ ॥ ਗੁਰ ਦਇਆਲ ਸਦ ਬਖਸਿੰਦਾ ॥
ਗੁਰ ਸਾਸਤ ਸਿੰਮ੍ਰਿਤ ਖਟ ਕਰਮਾ ॥ ਗੁਰ ਪਵਿਤਰ ਅਸਥਾਨਾ ਹੇ ॥

(ਮਾਰੂ ਸੋਹਲੇ ਮ: ੫–ਪੰਨਾ ੧੦੭੪)

ਤਾਂਤੇ ਨਿਸਚਾ ਕਰਨਾ ਚਾਹੀਏ ਕਿ ਆਪਣੇ ਗੁਰੂ ਪ੍ਰਥਾਂਏ "ਅਬਨਾਸ਼ੀ ਨਾਮ ਜੈਸੇ ਹੋਰ ਬੇਅੰਤ ਸ਼ਬਦ ਵਰਤਣ ਦੀ ਰੀਤੀ ਗੁਰੂ ਨਾਨਕ ਦੇਵ ਦੇ ਆਪਣੇ ਤੋਂ ਚਲੀ ਆਈ ਹੈ। ਤੱਦੇ ਹੀ ਬਾਬਾ ਸ੍ਰੀ ਚੰਦ ਨੇ ਵਾ ਗੁਰੂ ਅਰਜਨ ਦੇਵ ਜੀ ਆਪਣੇ ੨ ਪਿਤਾ ਗੁਰਦੇਵ ਬਾਬਤ ਵੀ "ਗੁਰ ਅਬਿਨਾਸ਼ੀ" ਵਾ "ਗੁਰ ਗੋਪਾਲ" ਅਤੇ ਹੋਰ ਬੇਅੰਤ ਸ਼ਬਦਾਂ ਨੂੰ ਵਰਤਿਆਂ ਹੈ। ਅਗਰ ਗੁਰੂ ਨਾਨਕ ਦੇਵ ਜੀ ਆਪਣੇ ਸਪੁੱਤ੍ਰਾਂ ਨੂੰ ਚੇਲਾ ਨਾ ਬਣਾਂਦੇ ਤਾਂ ਦੂਜੇ ਸਤਿਗੁਰੂ ਵੀ ਐਸਾ ਨਾ ਕਰਦੇ। ਪਰ ਇਹ ਤਾਂ ਹੁਣ ਦੇ ਕੁਝ ਉਦਾਸੀਆਂ ਨੇ ਆਪਣੇ ਨੂੰ ਸਿਖਾਂ ਨਾਲੋਂ ਵਖਰਾ ਕਰ ਕੇ ਜੋ ਦਸਣਾ ਸੀ। ਸ਼ਾਸਤ੍ਰ ਦਾ ਸਹਾਰਾ ਲੈ ਕੇ ਬਾਬਾ ਸ੍ਰੀ ਚੰਦ ਜੀ ਨੂੰ ਹੀ ਆਪਣੇ ਪਿਤਾ ਗੁਰੂ ਦੀ ਬਜਾਏ ਦੂਜੇ ਦਾ ਚੇਲਾ ਦੱਸ ਕੇ ਰਾਹ ਲੱਭਣ ਦੀ ਅਸਫਲ ਕੋਸ਼ਸ਼ ਕੀਤੀ ਹੈ।

ਬਾਬ' ਸ੍ਰੀ ਚੰਦ ਜੀ ਵਲੋਂ ਆਪਣੇ ਪਿਤਾ ਪ੍ਰਥਾਂਏ "ਗੁਰ ਅਬਨਾਸ਼ੀ" ਸ਼ਬਦ ਵਰਤੇ ਜਾਣ ਨਾਲ ਐਸਾ ਨਹੀ ਮੰਨ ਲੈਣਾ ਚਾਹੀਦਾ ਕਿ ਕਿਸੇ ਥਾਂ ਦੇ "ਅਬਨਾਸ਼ੀ ਮੁਨੀ" ਨਾਮ ਦੇ ਸੰਤ ਨੇ ਉਨ੍ਹਾਂ ਨਾਲ ਬ੍ਰਹਮ ਚਰਚਾ ਕੀਤੀ, ਅਤੇ ਬਾਬਾ ਜੀ ਨੂੰ ਆਪਣੇ ਪਿਤਾ ਗੁਰੂ ਨਾਨਕ ਦੇਵ ਜੀ ਵਾਂਗੂੰ ਦੇਸ਼ ਸੁਧਾਰ ਤੇ ਜਾਤੀ ਸੁਧਾਰ ਦੀ ਪ੍ਰੇਰਨਾ ਕਰਦਾ ਰਿਹਾ ਜਿਸਤੇ ਉਹ ! ਉਨ੍ਹਾਂ ਦਾ ਗੁਰੂ ਹੋ ਗਿਆ ਹੈ। ਇਹ ਗਲਤ ਹੈ। ਜੈਸੇ ਕੋਈ ਵੀ ਦੂਜਾ "ਨਾਨਕ ਚੰਦ" ਯਾ ਨਾਨਕ ਦਾਸ ਸਮਕਾਲੀ-"ਗੁਰੂ ਅੰਗਦ ਸਾਹਿਬ" ਦਾ ਗੁਰੂ ਨਹੀ ਹੋ ਸਕਦਾ। ਗੁਰੂ ਅੰਗਦ ਜੀ ਦਾ ਗੁਰੂ ਕੇਵਲ ਪਿਤਾ ਕਾਲੂ ਜੀ ਦਾ ਸਪੁੱਤ੍ਰ "ਨਾਨਕ" ਹੀ ਹੈ। ਐਸੇ ਹੀ ਕੋਈ ਸਮਕਾਲੀ ਅਬਿਨਾਸ਼ੀ ਮੁਨੀ ਬਾਬਾ ਸ੍ਰੀ ਚੰਦ ਜੀ ਦਾ ਗੁਰੂ ਏਸ ਲਈ ਨਹੀ ਮੰਨਿਆ ਜਾ ਸਕਦਾ ਕਿ ਉਨ੍ਹਾਂ ਦੀ ਮਾਤ੍ਰਾ ਵਿਚ "ਗੁਰ ਅਬਨਾਸ਼ੀ ਖੇਲ ਰਚਾਇਆ" ਐਸਾ ਲਿਖਿਆ ਹੈ। ਇਹ ਤਾਂ ਆਪਣੇ ਪਿਤਾ ਸਤਿਗੁਰੂ ਜੀ ਦੇ ਵਾ ਗੁਰੂ ਘਰ ਦੇ ਪ੍ਰਚਲਤ ਮੁਹਾਵਰੇ (ਰੀਤ) ਮੁਤਾਬਕ ਗੁਰੂ ਵਿਸ਼ੇਸ਼ਣ ਵਿਚ ਐਸੇ ਸ਼ਬਦ ਵਰਤੇ ਹਨ। ਜੈਸਾ ਕਿ ਆਪਣੇ ਪਿਤਾ ਪ੍ਰਥਾਂਏ ਉਚਾਰਨ ਕੀਤੇ ਆਰਤੇ ਵਿਚ ਦੋ ਵੇਰੀ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਨਾਨਕ ਜੀ ਨੂੰ "ਸਤਿਗੁਰੂ" ਸ਼ਬਦ ਨਾਲ ਸਤਿਕਾਰਿਆ ਹੈ—

"ਪੰਚ ਪ੍ਰਵਾਨ ਹੈ ਸਤਿਗੁਰ ਪੂਰਾ।

ਵਾ— ਸ੍ਰੀ ਚੰਦ ਵਖਾਣੈ ਸਤਿਗੁਰ ਨਾਨਕ ਪੂਤਾ।"

ਅਖੀਰ ਵਿਚ ਕਿਹਾ ਹੈ—

"ਸ਼ਰਣ ਪਰੇ ਕੀ ਰਾਖ ਦਿਆਲਾ। ਨਾਨਕ ਤੁਮਰੇ ਬਾਲ ਗੁਪਾਲਾ।"

ਇਨ੍ਹਾਂ ਸ਼ਬਦਾਂ ਨਾਲ ਸ੍ਰੀ ਬਾਬਾ ਜੀ ਨੇ ਕੋਈ ਸੰਸਾ ਨਹੀ ਰਹਿਣ ਦਿਤਾ। ਕਿਉਂਕਿ ਆਰਤੀ-ਆਰਤਾ ਵਾ ਕਿਸੇ ਤਰ੍ਹਾਂ ਦੀ ਪੂਜਾ ਅਰਚਾ ਸ਼ਿਸ਼ਾਂ ਸੇਵਕਾਂ ਵਲੋਂ ਆਪਣੇ ਦੇਵਤਾ ਵਾ ਇਸ਼ਟ

ਗੁਰੂ ਦੀ ਹੀ ਕੀਤੀ ਜਾਂਦੀ ਹੈ। ਸਿਰਫ ਪਿਤਾ ਜਾਣ ਕੇ ਐਸਾ ਕੀਤਾ ਕਿਤੇ ਨਹੀ ਸੁਣਿਆ ਹੈ। ਜਿਸ ਤੋਂ ਨਿਸਚਾ ਕਰਨਾ ਚਾਹੀਏ ਕਿ ਬਾਬਾ ਸ੍ਰੀ ਚੰਦ ਜੀ ਦੇ ਗੁਰੂ ਵੀ ਆਪਣੇ ਪਿਤਾ ਗੁਰੂ ਨਾਨਕ ਜੀ ਸਨ। ਗਲਤ ਫੈਹਮੀ ਵਿਚ ਫੱਸ ਗਏ, ਯਾ ਕੁਝ ਸਵਾਰਥਾਂ ਨੂੰ ਮੁੱਖ ਰਖਦੇ ਹੋਇਆਂ ਜਾਣ ਬੁੱਝ ਕੇ ਗਲਤ ਫੈਹਮੀ ਫੈਲਾਣ ਵਾਲਿਆਂ ਉਤੇ ਉਹ ਕਿਵੇਂ ਖੁਸ਼ ਹੋਣਗੇ ? ਉਦਾਸੀਨ ਮਹਾਂ ਮੰਡਲ ਨੂੰ ਫੇਰ ਪੂਰੀ ਗੰਭੀਰਤਾ ਨਾਲ ਦੁਬਾਰਾ ਵਿਚਾਰ ਕਰਨੀ ਚਾਹੀਦੀ ਹੈ, ਕਿ ਉਨ੍ਹਾਂ ਦੇ ਕੁਝ ਲੇਖਕਾਂ ਤੇ ਪ੍ਰਚਾਰਕਾਂ ਨੇ ਆਪਣੇ ਇਸ਼ਟ ਬਾਬਾ ਸ੍ਰੀ ਚੰਦ ਸਾਹਿਬ ਨੂੰ ਇਕ ਐਸੇ ਰੂਪ ਵਿਚ ਵਿਖਾਣ ਦੀ ਕੋਸ਼ਸ਼ ਕੀਤੀ ਹੈ– ਜਿਸ ਤੋਂ ਸਾਬਤ ਹੋਵੇ ਕਿ ਉਹ ! ਜਗਤ ਵਿਜਈ ਗੁਰੂ ਨਾਨਕ ਜੀ 'ਗੁਰੂ ਸਮੁੰਦ' ਪਿਤਾ ਸਤਿਗੁਰੂ ਨੂੰ ਛੱਡ ਕੇ ਦੂਜਿਆਂ ਪਾਸੋਂ ਗਿਆਨ ਨੂੰ ਢੂੰਢਦੇ ਰਹੇ -

ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ ॥
ਪੋਖਰਿ ਪੋਖਰਿ ਢੂੰਢਤੇ ਭਲੋ ਨ ਕਹਿ ਹੈ ਕੋਇ ॥

(ਪੰਨਾ ੧੩੬੭–ਗੁਰੂ ਗ੍ਰੰਥ ਸਾਹਿਬ)

ਪੰਜਵੀਂ ਮਨੌਤ–ਬਾਬਾ ਸ੍ਰੀ ਚੰਦ ਜੀ ਵਲੋਂ ਸਿਮਰਨ "ਸ਼ਬਦ ਮੰਤ੍ਰ"–ਸੋ ਹੰ- ਹੈ। ਜਿਸ ਨੂੰ ਜਪਦੇ ਰਹੇ । ਕਿਉਂਕਿ ਉਨ੍ਹਾਂ ਨੇ ਐਸਾ ਕਿਹਾ ਹੈ "ਸੋ-ਹੰ ਜਾਪ ਸਚ ਮਾਲ ਪ੍ਰੋਤੀ।" ਇਧਰ ਸਿਖਾਂ ਦਾ – ੧ ਓ ਸਤਿਨਾਮ – ਵਾਲਾ ਮੂਲ ਮੰਤ੍ਰ ਅਤੇ ਵਾਹਿਗੁਰ ਗੁਰਮੰਤ੍ਰ ਹੈ

ਉਤਰ—ਬਾਬਾ ਸ੍ਰੀ ਚੰਦ ਵਲੋਂ ਜੋ – "ਸੋ ਹੰ–ਜਾਪ ਸਚ ਮਾਲ ਪ੍ਰੋਤੀ" ਕਿਹਾ ਹੈ-ਇਹ ਕੋਈ ਬਾਬਾ ਜੀ ਦੇ ਮੂਲ ਮੰਤ੍ਰ ਯਾ ਗੁਰ ਮੰਤ੍ਰ ਹੋਣ ਦਾ ਸਬੂਤ ਨਹੀ ਹੈ। ਮਹਾਂ ਪੁਰਖ ਅਦ੍ਵੈਤ ਵਾਦੀ ਹੁੰਦੇ ਹਨ। ਉਨ੍ਹਾਂ ਨੂੰ ਪਰਮੇਸਰ ਦੇ ਸਾਰੇ ਨਾਮ ਪਿਆਰੇ ਹੁੰਦੇ ਹਨ

ਅਤੇ ਆਪਣੀ ਕਵਿਤਾ ਯਾ ਬਾਣੀ ਵਿਚ ਪੱਦ ਪੂਰਤੀ ਲਈ ਜੋ ਢੁਕਦਾ ਫੁਰ ਆਏ—ਉਹੀ ਲਿਖ ਦਿੰਦੇ ਹਨ। ਪਰ ਅੰਤਰ ਆਤਮੇ ਉਨ੍ਹਾਂ ਦੀ ਟੇਕ ਸਾਰਿਆਂ ਨਾਮਾਂ ਦੇ ਮਾਲਕ ਨਾਮੀ ਵਿਚ ਟਿੱਕੀ ਹੁੰਦੀ ਵਾ ਇਕੋ ਆਪਣੇ ਗੁਰ ਮੰਤ੍ਰ ਨਾਲ ਜੁੜੀ ਹੁੰਦੀ ਹੈ। ਜੈਸੇ ਕਬੀਰ ਸਾਹਿਬ ਨੂੰ ਸ੍ਰੀ ਰਾਮਾਂ ਨੰਦ ਗੁਸਾਈਂ ਪਾਸੋਂ (ਉਠ ! ਰਾਮ ਕੇ ਰਾਮ ਕਹੁ) ਐਸੇ "ਰਾਮ ਨਾਮ" ਦੀ ਦਾਤ ਮਿਲੀ, ਪਰ ਆਪਣੀ ਬਾਣੀ ਵਿਚ ਜੈਸੇ ਹੋਰ ਕਈ ਨਾਮਾਂ ਦਾ ਉਚਾਰਣ ਕੀਤਾ। ਐਸੇ ਉਨ੍ਹਾਂ ਨੇ ਵੀ ਇਸ "ਸੋ ਹੰ" ਸ਼ਬਦ ਦੀ ਮਹਾਨਤਾ ਇਉਂ ਪ੍ਰਗਟ ਕੀਤੀ ਹੈ—

ਸੋ ਬ੍ਰਹਮੰਡਿ ਪਿੰਡਿ ਸੋ ਜਾਨ ॥
ਮਾਨ ਸਰੋਵਰ ਕਰਿ ਇਸਨਾਨ ॥
ਸੋ ਹੰ ਸੋ ਜਾ ਕਉ ਹੈ ਜਾਪ ॥
ਜਾ ਕਉ ਲਿਪਤ ਨ ਹੋਇ ਪੁੰਨ ਅਰ ਪਾਪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ—ਪੰਨਾ ੧੧੬੨)

ਗੁਰੂ ਨਾਨਕ ਸਾਹਿਬ ਜੀ ਦੀ ਸ਼ਬਦ ਟੇਕ ਸ੍ਰੀ ਮੂਲ ਮੰਤ੍ਰ ੧ਓ ਸਤਿਨਾਮ – ਦਾ ਸਾਰਾ ਮੰਤ੍ਰ ਹੀ ਹੈ। ਪਰ ਆਪਣੀ ਬਾਣੀ ਅੰਦਰ ਹੋਰ ਬੇਅੰਤ ਨਿਰੰਕਾਰੀ ਨਾਮਾਂ ਦੀ ਤਰ੍ਹਾਂ ਉਨ੍ਹਾਂ ਨੇ ਵੀ ਸੋ-ਹੰ ਸ਼ਬਦ ਨੂੰ ਸਤਿਕਾਰਿਆ ਅਤੇ ਫੁਰਮਾਇਆ ਹੈ—

ਤਤ ਨਰਿੰਜਨ ਜੋਤ ਸਬਾਈ ਸੋ ਹੰ ਭੇਦ ਨ ਕੋਈ ਜੀਉ ॥
ਅਪਰੰਪਰ ਪਾਰ ਬ੍ਰਹਮ ਪਰਮੇਸਰ
ਨਾਨਕ ਗੁਰ ਮਿਲਿਆ ਸੋਈ ਜੀਉ ॥

(ਸੋਰਠ ਮਹਲਾ ੧—ਪੰਨਾ ੫੯੯)

ਵਾ—ਸਤਿਗੁਰ ਮਿਲੈ ਤਾ ਜਾਣੀਐ ਜਾ ਸਬਦ ਵਸੈ ਮਨ ਮਾਹਿ ॥
ਆਪ ਗਇਆ ਭ੍ਰਮ ਭਉ ਗਇਆ ਜਨਮ ਮਰਨ ਦੁੱਖ ਜਾਹਿ ॥

ਗੁਰਮਤਿ ਅਲਖ ਲਖਾਈਐ ਊਤਮ ਮਤਿ ਤਰਾਹਿ ॥
ਨਾਨਕ ਸੋ ਹੰ ਹੰ ਸਾ ਜਪੁ ਜਾਪਹੁ ਤ੍ਰਿਭਵਣ ਤਿਸੈ ਸਮਾਹਿ ॥
(ਮਾਰੂ ਕੀ ਵਾਰ ਸਲੋਕ ਮ: ੧ ਪੰਨਾ ੧੦੯੨)

ਫੇਰ — ਸੋ ਹੰ ਆਪ ਪਛਾਣੀਐ ਸਬਦ ਭੇਦ ਪਤਿਆਇ ॥
ਗੁਰਮੁਖ ਆਪ ਪਛਾਣੀਐ ਅਵਰ ਕਿ ਕਰੇ ਕਰਾਇ ॥
(ਸਿਰੀ ਰਾਗ ਮਹਲਾ ੧--ਪੰਨਾ ੬੦)

ਐਸੀ ਹਾਲਤ ਵਿਚ ਇਨ੍ਹਾਂ ਵਾਕਾਂ ਨੂੰ ਮੁਖ ਰਖਦਿਆਂ ਹੋਇਆਂ ਸਗੂੰ ਵਧੇਰੇ ਨਿਸਚਾ ਕਰਨਾ ਚਾਹੀਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਵੀ ਸ਼ਬਦ--ਸੋ ਹੰ--ਨੂੰ ਪਿਆਰਾ ਜਾਣ ਕੇ ਅਪਣਾਇਆ ਸੀ। ਅਤੇ ਉਨ੍ਹਾਂ ਪਾਸੋਂ ਸੁਣ ਸੁਣ ਕੇ ਵਾ ਗੁਰਬਾਣੀ ਦੇ ਵਿਰਸੇ ਵਿਚੋਂ ਪੜ੍ਹ ਕੇ ਪਿਛੋਂ ਹੀ ਬਾਬਾ ਸ੍ਰੀ ਚੰਦ ਜੀ ਨੇ ਇਸ ਸ਼ਬਦ ਨੂੰ ਵਰਤਿਆ ਹੈ। ਫੇਰ ਇਹ ਸ਼ਬਦ ਸਿੱਧਾ ਕਿਧਰੇ ਪਰਮੇਸ਼ਰ ਪ੍ਰਥਾਇ ਉਚਾਰਨ ਕੀਤਾ ਸਿੱਧ ਨਹੀ ਹੁੰਦਾ ਇਸ ਦਾ ਮਤਲਬ ਪ੍ਰਮੇਸ਼ੂਰ ਅਤੇ ਜੀਵ ਆਤਮਾ ਦੀ ਏਕਤਾ ਦਾ ਲਖਾਇਕ ਹੈ, ਕਿ --ਸੋ ਹੰ-- ਉਹ ! ਜੋ ਵਾਹਿਗੁਰੂ ਵਿਆਪਤ ਹੈ। ਉਹੀ ! ਮੇਰੇ ਵਿਚ ਵੀ ਹੈ -- ਉਹ ! ਤੇ ਮੈਂ ਇਕ ਮਿੱਕ ਹਾਂ। ਜੈਸੇ "ਤੂੰ ਤੂੰ ਕਰਤਾ ਤੂੰ ਭਇਆ" ਹੋ ਜਾਂਦਾ ਹੈ। ਬੱਸ ! ਇਸ ਸ਼ਬਦ ਦਾ ਬ੍ਰਹਮ ਗਿਆਨੀਆਂ ਵਾ ਅਗਿਆਨੀਆਂ ਦੇ ਮਨ ਦੀ ਆਪਣੀ ੨ ਤਸੱਲੀ ਵਾਸਤੇ ਇਹੋ ਹੀ ਸਿੱਧਾ ਭਾਵ-ਅਰਥ ਅਤੇ ਜਾਪ ਹੈ। ਜੋ ਸੱਚੇ ਬ੍ਰਹਮ ਗਿਆਨੀਆਂ ਨੂੰ "ਜੈਸਾ ਉਸ ਸਵਰਨ ਤੈਸੀ ਉਸ ਮਾਟੀ" ਵਾ "ਜੋ ਦੀਸੈ ਸੋ ਤੇਰਾ ਰੂਪ" ਵੇਖਣ ਵਾਲਿਆਂ ਨੂੰ --ਸੋ ਹੰ-- ਜਾਪ ਜਪਣ ਦਾ ਕੋਈ ਡਰ ਨਹੀ। ਪਰ ਜਿਹੜੇ ਮੋਹ ਮਾਇਆ ਵਿਚ ਫਸੇ ਹਉਮੈ ਦੇ ਵੱਡੇ ਰੋਗੀ ਪ੍ਰਭਤਾ ਦੇ ਭੁੱਖੇ (ਮਾਨਸਿਕ ਕੋਹੜ) ਦੇ ਮਰੀਜ਼ ਹਨ। ਉਨ੍ਹਾਂ ਨੂੰ ਇਸ ਸੋ ਹੰ ਸ਼ਬਦ ਦਾ ਜਾਪ ਵਧੇਰੇ ਹਉਮੈ ਵਧਾ ਕੇ ਸਗੂੰ ਨਰਕ ਗਾਮੀ ਬਣਾ ਦਿੰਦਾ ਹੈ। ਇਸੇ ਕਾਰਨ ਬਾਬਾ ਸ੍ਰੀ ਚੰਦ ਜੀ ਨੇ ਆਪਣੇ ਆਰਤੇ

ਅੰਦਰ "ਸਤਿਨਾਮ" ਮੰਤ੍ਰ ਨੂੰ –ਸੋ ਹੰ– ਸ਼ਬਦ ਦਾ ਸਾਰ ਰੂਪ ਕਿਹਾ ਹੈ ਅਤੇ ਜਪਦੇ ਜਪਾਂਦੇ ਵੀ ਰਹੇ ਹਨ। ਜੈਸੇ ਕੱਚਾ ਪਾਰਾ ਦੁੱਖ ਦਾਈ ਅਤੇ ਖਾਧੇ ਜਾਣ ਤੇ ਕੋਹੜ ਪੈਦਾ ਕਰਦਾ ਹੈ। ਪਰ ਕੁਸ਼ਤਾ ਕਰਕੇ ਸਾਰ ਰੂਪ ਵਿਚ ਵਰਤਿਆ ਹੋਇਆ ਮੁਰਦੇ ਵੱਤ ਹੋਇਆਂ ਵਿਚ ਜਾਨ ਪਾ ਦਿੰਦਾ ਹੈ। ਬਾਬਾ ਸ੍ਰੀ ਚੰਦ ਜੀ ਆਪਣੇ ਸੰਤਾਂ ਨੂੰ ਤੱਦੇ "ਸਤਿਨਾਮ" ਦਾ ਅਧਾਰ (ਆਸਰਾ) ਲੈਣ ਦੀ ਤਾਕੀਦ ਆਪਣੇ ਆਰਤੇ ਰਾਹੀਂ ਇਉਂ ਕੀਤੀ। ਜਿਸ "ਸਤਿਨਾਮ" ਨੂੰ ਆਪਣੇ ਪਿਤਾ ਜੀ ਵਲੋਂ ਦਸਦੇ ਹਨ ਤੱਦੇ ਅਖੀਰ ਵਿਚ ਨਾਮ ਲਿਖਿਆ ਹੈ—

"ਸਤਿਨਾਮ ਹੈ ਸੋ ਹੰ ਸਾਰਾ ॥ ਨਾਨਕ ਨਾਮ ਸੰਤਨ ਅਧਾਰਾ ॥"

ਇਸ ਤੋਂ ਸਾਬਤ ਹੈ ਕਿ ਬਾਬਾ ਸ੍ਰੀ ਚੰਦ ਜੀ ਦਾ ਮੂਲ ਮੰਤ੍ਰ ਵੀ ਇਹੋ ਸੀ – ਕਿਉਂਕਿ ਗੁਰੂ ਨਾਨਕ ਸਾਹਿਬ ਨੇ ਆਪਣੇ ਸ੍ਰੀ ਮੁਖਵਾਕ ਰਾਹੀਂ "ਸਤਿਨਾਮ" ਮੰਤ੍ਰ ਨੂੰ ਹੀ ਸ੍ਰੀ ਮੂਲ ਮੰਤ੍ਰ ਦੀ ਪਧਤਾ ਦਿਤੀ ਅਤੇ ਸ੍ਰੀ ਜਪੁ ਜੀ ਦੇ ਅਰੰਭ ਵਿਚ ਮੰਗਲ ਰੂਪ ਵਰਣਨ ਕੀਤਾ ਹੈ—

ਮੂਲ ਮੰਤ੍ਰ ਹਰਿ ਨਾਮ ਰਸਾਇਣ ਕਹੁ ਨਾਨਕ ਪੂਰਾ ਪਾਇਆ ॥
(ਮਾਰੂ ਮਹਲਾ ੧–ਪੰਨਾ ੧੦੪੦)

ਛੇਵੀਂ ਮਨੌਤੀ – ਉਦਾਸੀ ਸਿਖ ਨਹੀ ਹਨ। ਸਾਧੂ ਸੰਪ੍ਰਦਾਏ ਦੇ ਹਨ।

ਉਤਰ—"ਸਿਖ" ਸ਼ਬਦ ਨੂੰ ਸੰਸਕ੍ਰਿਤ ਭਾਸ਼ਾ ਵਿਚ "ਸ਼ਿਸ਼" ਸ਼ਬਦ ਵਿਚ ਲਿਖਿਆ ਜਾਂ ਬੋਲਿਆ ਜਾਂਦਾ ਹੈ। ਜੋ ਸ਼ਗਿਰਦ ਯਾ ਚੇਲਾ ਹੋਣ ਦਾ ਲਖਾਇਕ ਹੈ। ਜੈਸੇ ਵਸ਼ਿਸ਼ਟ ਗੁਰੇ ਦੇ ਸ੍ਰੀ ਰਾਮ ਚੰਦ੍ਰ ਸ਼ਿਸ਼ ਸਨ। ਜਨਕ ਵਿਦੇਹੀ ਦੇ ਸੁਖਦੇਵ ਮੁਨੀ ਸ਼ਿਸ਼ ਅਤੇ ਸੰਦੀਪਨ ਗੁਰੂ ਦੇ ਸ੍ਰੀ ਕ੍ਰਿਸ਼ਨ ਭਗਵਾਨ ਸ਼ਿਸ਼ ਹੋਏ। ਤਿਵੇਂ ਹੀ ਇਸ ਕਲਜੁਗ ਦੇ ਸਮੇਂ ਗੁਰੂ ਨਾਨਕ ਜੀ ਦੇ ਬੇਅੰਤ ਸਿਖ ਵਾ ਮੰਜੀਆਂ (ਗੱਦੀਆਂ) ਅਤੇ ਇਨ੍ਹਾਂ ਨਾਲ ਸਬੰਧਤ ਲੱਖਾਂ ਨਾਨਕ ਪੰਥੀ ਸਿਖ

ਮੰਨੇ ਜਾਂਦੇ ਹਨ। ਫੇਰ ਉਦਾਸੀ ਭੇਖ ਦੀ ਬਖਸ਼ਸ਼ ਪਾਣ ਵਾਲੇ ਬਾਬਾ ਸ੍ਰੀ ਚੰਦ ਜੀ ਇਨ੍ਹਾਂ ਦੇ ਬੇਅੰਤ ਸ਼ਿਸ ਤੇ ਜਾ ਨਸ਼ੀਨ ਬਾਬਾ ਗੁਰਦਿਤਾ ਜੀ ਅਤੇ ਅਗੋ ਚਾਰ ਪ੍ਰਮੁੱਖ ਬਾਲੂ ਹਸਨਾਂ ਜੀ ਆਦਿਕ ਕਿਵੇਂ ਸਿਖ ਨਾ ਹੋਏ ? ਇਹਦਾ ਉਤਰ ਰੁੱਸੇ ਹੋਏ ਉਦਾਸੀ ਪਤਾ ਨਹੀ ਕੀ ਦੇਣਗੇ ? ਪਰ ਮੈਂ (ਲੇਖਕ) ਤਾਂ ਸਾਰੇ ਉਦਾਸੀਆਂ ਨੂੰ ਇਕੋ ਜਿਹਾ ਨਹੀ ਸਮਝਦਾ। ਸਿਆਣੇ ਤੇ ਗਿਆਨਵਾਨ ਉਦਾਸੀ ਅਜੇ ਵੀ ਬਹੁਤ ਹਨ, ਜੋ ਮਾਇਆ ਦੇ ਝੰਮੇਲਿਆ ਥੀਂ ਉੱਚੀ ਸੁੱਚੀ ਨਿਰਬਾਣ ਬ੍ਰਿਤੀ ਵਾਲੇ ਵਾ ਖਾਸ ਕਰਕੇ ਜਟਾ ਜੂਟ ਰਹਿਣ ਵਾਲੇ ਅਜੇ ਵੀ ਆਪਣੇ ਨੂੰ ਸਿਖ ਸੰਪ੍ਰਦਾਏ (ਸਿਖ ਕੌਮ) ਦਾ ਨਿਰਮਲਾ ਸੰਪ੍ਰਦਾਏ ਵਾਗੂੰ ਇਕ ਜ਼ਰੂਰੀ ਅੰਗ ਹੀ ਸਮਝਦੇ ਹਨ।

ਐਸੇ ਉਦਾਸੀ ਮਹਾਤਮਾਂ ! ਹੁਣ ਵੀ ਬੇਅੰਤ ਮੌਜੂਦ ਹਨ ਜੋ ਦਸਾਂ ਗੁਰਾਂ ਦੀ ਪਵਿਤਰ ਆਤਮਾ—ਬਾਬਾ ਸ੍ਰੀ ਚੰਦ ਜੀ ਅਤੇ ਬਾਬਾ ਗੁਰਦਿਤਾ ਜੀ ਦੀ ਆਤਮਾ ਨੂੰ ਵੱਖ ੨ ਨਹੀ ਜਾਣਦੇ। ਸਗੋਂ ਬ੍ਰਹਮ ਸਰੂਪ ਗੁਰੂ ਨਾਨਕ ਦੇਵ ਜੀ ਦੀ ਜੋਤ ਰੂਪ ਵਿਚ ਸਾਰਿਆਂ ਨੂੰ ਅਭੇਦ ਹੋਇਆ ਮੰਨਦੇ, ਅਤੇ ਗੁਰਬਾਣੀ (ਗੁਰੂ ਗ੍ਰੰਥ ਸਾਹਿਬ) ਦੇ ਨਾਲ ੨ ਸਾਧੂ ਰੀਤ ਮੁਤਾਬਿਕ ਬਾਬਾ ਸ੍ਰੀ ਚੰਦ ਜੀ ਦੀ ਮੂਰਤੀ ਦਾ ਵੀ ਪੂਜਨ ਕਰਦੇ ਆ ਰਹੇ ਹਨ। ਇਹ ਦੇਖੀ ਸੁਣੀ ਅਤੇ ਵਡੀ ਪ੍ਰਸੰਤਾ ਜਨਕ ਦਾਸ (ਲੇਖਕ) ਵਲੋਂ ਨਿਸ਼ਚਤ ਕੀਤੀ ਗੱਲ ਹੈ।

ਫੇਰ ਇਥੇ ਇਹ ਵੀ ਸੋਚਣ ਦੀ ਲੋੜ ਹੈ ਕਿ ਅਗਰ ਉਦਾਸੀ ਸਾਧੂ ਸਿਖ ਨਾ ਹੁੰਦੇ ਯਾ ਇਨ੍ਹਾਂ ਦਾ ਸਿਖਾਂ ਨਾਲ ਕਿਸੇ ਤਰ੍ਹਾਂ ਦਾ ਸਬੰਧ ਨਾ ਹੁੰਦਾ ਤਾਂ ਗੁਰੂ ਸਾਹਿਬਾਂ ਦੇ ਵੇਲੇ ਥੀਂ ਵਾ ਸਿਖ ਪੰਥ (ਸਿਖ ਰਾਜਿਆਂ ਸਰਦਾਰਾਂ ਵਾ ਸਿਖ ਜੰਤਾ) ਵਲੋਂ ਪੰਜਾਬ ਵਾ ਪੰਜਾਬ ਤੋਂ ਬਾਹਰ ਬਹੁ ਗਿਣਤੀ ਦੇ ਇਤਹਾਸਕ ਵਾ ਦੂਜੇ ਗੁਰਦਵਾਰੇ ਇਨ੍ਹਾਂ ਦੇ ਹਵਾਲੇ ਨਾ ਕੀਤੇ ਜਾਂਦੇ। ਅਤੇ ਜੋ ਜੋ ਡੇਰੇ ਵਾ ਅਖਾੜੇ ਵਾ ਗੁਰਦਵਾਰੇ ਉਦਾਸੀ ਸੰਤਾਂ ਨੇ ਆਪ ਕਿਤੇ ਬਣਾਏ ਸਨ । ਉਹ

ਵੀ ਸਿਖ ਧਰਮ "ਗੁਰੂ ਨਾਨਕ ਮੱਤ ਸਿਧਾਂਤਾਂ" ਦੇ ਪ੍ਰਚਾਰ ਕੇਂਦਰ ਜਾਣ ਕੇ ਹੀ ਸਿਖਾਂ ਸਰਦਾਰਾਂ ਵਲੋਂ ਉਨ੍ਹਾਂ ਨਾਲ ਜਗੀਰਾਂ ਵਾ ਜਾਇਦਾਦਾਂ ਲਾਈਆਂ ਗਈਆਂ। ਇਹ ਸਿਖ ਕੌਮ ਨਾਲੋਂ ਅਗਰ ਵਖਰੇ ਹੁੰਦੇ ਤਾਂ ਐਸਾ ਨਾ ਹੁੰਦਾ।

ਉਦਾਸੀਨ ਮਹਾਤਮਾਂ ਨੇ ਵੀ ਗੁਰਦਵਾਰਿਆਂ ਦੀ ਸੇਵਾ ਸੰਭਾਲ ਅਤੇ ਗੁਰਬਾਣੀ, ਗੁਰ ਇਤਹਾਸ ਦਾ ਪ੍ਰਚਾਰ ਕਰਨ ਵਿਚ ਆਪਣੇ ਸਮੇਂ ਕੋਈ ਕਸਰ ਨਹੀ ਰਖੀ। ਅਗਰ ਪੂਰਾ ੨ ਕੁਝ ਲਿਖੀਏ ਤਾਂ ਇਤਨਾ ਗ੍ਰੰਥ ਹੋਰ ਵਧ ਜਾਂਦਾਂ ਹੈ। ਫਿਰ ਵੀ ਥੋੜਾ ਨਮੂਨੇ ਮਾਤ੍ਰ ਮਸ਼ਹੂਰ ਇਤਹਾਸਿਕ ਜ਼ਿਕਰ ਦਸਣੇ ਜ਼ਰੂਰੀ ਹਨ ਜੋ ਉਦਾਸੀ ਸੰਤ ਆਪਣੇ ਨੂੰ ਗੁਰੂ ਸਾਹਿਬਾਂ ਦਾ ਸਿਖ ਮੰਨਦੇ ਰਹੇ ਸਨ, ਤੱਦੇ ਆਪਣੇ ਪਿਆਰ ਸਤਿਕਾਰ ਦਾ ਹਮੇਸ਼ਾਂ ਸਬੂਤ ਦਿੰਦੇ ਚਲੇ ਆਏ ਹਨ-

੧. ਸ੍ਰੀ ਅਲਮਸਤ ਜੀ ਪਹਿਲਾਂ ਤੋਂ ਬਾਬਾ ਸ੍ਰੀ ਚੰਦ ਜੀ ਦੇ ਵਰੋਸਾਏ ਗੁਰੂ ਘਰ ਦੇ ਉਦਾਸੀ ਸਿਖ ਸਨ। ਤੀਰਥ ਯਾਤਰਾ ਕਰਦੇ ਸ੍ਰੀ ਨਾਨਕ ਮਤੇ ਜਾ ਕੇ ਉਥੇ ਹੀ ਗੁਰਦਵਾਰੇ ਦੀ ਸੇਵਾ ਸੰਭਾਲ ਕਰਨ ਲਗੇ। ਅਲਾਕੇ ਵਿਚ ਜਾ ਜਾ ਕੇ ਹਜ਼ਾਰਾਂ ਨੂੰ ਸਤਿਨਾਮ ਮੰਤ੍ਰ ਜਪਾ ਕੇ ਗੁਰੂ ਘਰ ਦੇ ਸਰਧਾਲੂ (ਨਾਨਕ ਪੰਥੀ) ਸਿਖ ਬਣਾਇਆ। ਇਨ੍ਹਾਂ ਦੀ ਰਹਿਣੀ ਬਹਿਣੀ ਅਤੇ ਸੇਵਾ ਕਾਰਨ ਅਲਾਕੇ ਵਿਚ ਇਜ਼ਤ ਵੱਧ ਗਈ। ਜੋਗੀ ਸਿਧਾਂ ਨੂੰ ਇਹ ਗੱਲ ਬੁਰੀ ਜਾਪੀ ਕਿਉਂਕਿ ਉਨ੍ਹਾਂ ਦੀ ਮਹਾਨਤਾ ਘਟ ਗਈ ਸੀ। ਗੁਰਦਵਾਰਾ ਜੰਗਲ ਵਿਚ ਸੀ। ਜੋਗੀਆਂ ਨੇ ਅਲਮਸਤ ਜੀ ਨੂੰ ਅਕੇਲਾ ਜਾਣ ਕੇ ਤੰਗ ਕੀਤਾ। ਗੁਰੂ ਜੀ ਦਾ ਪਿਪਲ ਜਲਾ ਦਿਤਾ। ਤਦ ਅਲਮਸਤ ਜੀ ਨੇ ਗੁਰੂ ਹਰਿ ਗੋਬਿੰਦ ਜੀ ਨੂੰ ਅੰਤਰਯਾਂਮੀ ਗੁਰੂ ਜਾਣ ਕੇ ਮਨ ਵਿਚ ਐਸੇ ਯਾਦ ਕੀਤਾ ਜੈਸੇ ਧ੍ਰੋਪਤੀ ਨੇ ਸ੍ਰੀ ਕ੍ਰਿਸਨ ਜੀ ਨੂੰ ਯਾਦ ਕੀਤਾ ਸੀ। ਗੁਰੂ ਜੀ ਨੇ ਨਾਨਕ ਮਤੇ ਜਾ ਕੇ ਜੋਗੀਆਂ ਨੂੰ ਨਸਾਇਆ ਅਤੇ ਕੇਸਰ ਦੇ

੪. ਨਾਂਦੇੜ (ਦੱਖਣ) ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਪਿਛੋਂ ਆਪਣੇ ਇਸ ਸੱਚ ਖੰਡੀ ਦਰਬਾਰ ਤਖਤ ਸਾਹਿਬ ਜੀ ਦੀ ਸੇਵਾ ਸ੍ਰੀਮਾਨ ਮਹੰਤ ਈਸ਼ਰ ਦਾਸ ਉਦਾਸੀ ਜੀ ਨੇ ਪਰੇਮ ਨਾਲ ਕੀਤੀ। ਜੋ ਸੰਮਤ ੧੭੬੫ ਤੋਂ ਸੰਮਤ ੧੭੮੨ ਤੀਕ ਰਹੇ। ਮੁਸਲਮਾਨਾਂ ਨੇ ਇਨ੍ਹਾਂ ਨੂੰ ਉਠਾ ਦੇਣ ਵਾਸਤੇ ਬਹੁਤ ਝਗੜਾ ਲੜਾਈ ਕਰਕੇ ਸਖਤ ਜਖਮੀ ਕਰ ਦਿਤਾ। ਫਿਰ ਵੀ ਸੇਵਾ ਨਾ ਛੱਡੀ। ਆਪਣੇ ਪਿਛੋਂ ਫੇਰ ਆਪਣੇ ਚੇਲੇ ਗੋਪਾਲ ਦਾਸ ਉਦਾਸੀ ਨੂੰ ਤਖਤ ਸਾਹਿਬ ਦੀ ਸੇਵਾ ਤੇ ਮੁਕਰੱਰ ਕੀਤਾ। ਇਹ ਹਾੜ ੧੮੦੩ ਤੀਕ ਰਹੇ। ਪਿਛੋਂ ਇਨ੍ਹਾਂ ਦੇ ਚੇਲੇ ਸ੍ਰੀ ਗੁਰ ਸਰਣਿ ਦਾਸ ਉਦਾਸੀ ਨੇ ੩੦ ਸਾਲ ਤਖਤ ਸਾਹਿਬ ਦੀ ਸੇਵਾ ਕੀਤੀ। ਇਹ ਨਿਰਬਾਣ ਬ੍ਰਿਤੀ ਵਾਲੇ ਬਹੁਤ ਵਿਰਕਤ ਤੱਬਾ ਦੇ ਸਨ। ਇਸ ਤਖਤ ਦੀ ਸੇਵਾ ਦੇ ਯੋਗ ਕੋਈ ਪੂਰਾ ਅਧਿਕਾਰੀ ਨਾ ਮਿਲਿਆ ਅਤੇ ਕਿਸੇ ਐਰੇ ਗੈਰੇ ਨੂੰ ਚੇਲਾ ਵੀ ਨਹੀ ਬਣਾਇਆ ਸੀ ਇਸ ਅਰਸੇ ਵਿਚ ਪੰਜਾਬ ਤੋਂ ਸਿੰਘ ਵੀ ਬਹੁਤੇ ਜਾ ਚੁਕੇ ਸਨ ਅਤੇ ਪਸਾਰਾ ਵੱਧ ਗਿਆ ਸੀ। ਜਿਸ ਤੇ ਇਹ ਪ੍ਰਬੰਧ ਸਿੰਘਾਂ ਦੇ ਹਵਾਲੇ ਕੀਤਾ ਗਿਆ ਅਤੇ ਸਟੇਟ ਵਲੋਂ ਕਈ ਹਜ਼ਾਰ ਦੀ ਜਗੀਰ ਦੇ ਕੇ ਰਜ਼ਾ ਮੰਦੀ ਨਾਲ ਮਹੰਤ ਗੁਰ ਸਰਣਿ ਦਾਸ ਜੀ ਨੂੰ ਹਿੰਗੋਲੀ ਨਦੀ ਦੇ ਕੰਢੇ ਉਨ੍ਹਾਂ ਦੇ ਦਾਦਾ ਗੁਰੂ ਦੇ ਡੇਰੇ ਭੇਜ ਦਿਤਾ ਗਿਆ।

ਜਬ ਸਿੰਘ ਅਬਚਲ ਨਗਰ ਵਾਰੇਂ ਗੁਜਰਲਗੇ ਕੁਝ ਛੋਰ ਹੈ।
ਫਿਰ ਤਹਿ ਉਦਾਸੀ ਸਾਧ ਦਾਸ ਗੋਪਾਲ ਰਹਿ ਗੇ ਹੋਰ ਹੈ।
ਬਹੁ ਬਰਸ ਕੀਨੀ ਤਾਹਿ ਸੇਵਾ ਪੁਨਾਂ ਚੇਲੇ ਤਾਂਹਿ ਕੇ।
ਗੁਰ ਸਰਣਿ ਸੇਵਾ ਬਹੁ ਕਮਾਈ ਸਾਲ ਤੀਸ ਕੁ ਚਾਹਿ ਕੇ।

(ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ–ਸਫਾ ੨੮੮)

ਇਹੋ ਕਾਰਣ ਸੀ ਕਿ ਉਦਾਸੀ ਆਪਣੇ ਨੂੰ ਗੁਰੂ ਦਾ ਸਿਖ ਜਾਣਦੇ, ਅਤੇ ਸੇਵਾ ਕਰਦੇ ਰਹੇ। ਤਦੇ ਇਨ੍ਹਾਂ ਨੂੰ ਜੋ ਤਮਾਕੂ ਨਾ

ਪੀਂਦੇ ਹੋਣ, ਤਖਤ ਸ੍ਰੀ ਹਜ਼ੂਰ ਸਾਹਿਬ ਦੇ ਉਤੇ ਖੁਲ੍ਹੇ ਦਰਸ਼ਨ ਅਤੇ ਅਰਦਾਸਾ ਸੁਧਾਨ ਦੀ ਆਗਿਆ ਚਲੀ ਆਉਂਦੀ ਹੈ। ਪਰ ਦੂਜੇ ਸਾਰੇ ਸਿਖਾਂ ਦੀ ਸੋਧ ਮਗਰੋਂ ਅਰਦਾਸਾ ਹੁੰਦਾ ਹੈ।

੫. ਗੁਰੂ ਕਲਗੀ ਧਰ ਜੀ ਦੇ ਜੋਤੀ ਜੋਤ ਸਮਾਣ ਪਿਛੋਂ ਉਦਾਸੀਆਂ ਨੇ ਸਿਖ ਧਰਮ (ਗੁਰੂ ਨਾਨਕ ਮੱਤ ਅਦਰਸ਼ਾਂ) ਨੂੰ ਸੰਮਤ ੧੭੭੦ ਵਿਚ ਮਹਾਤਮਾ ਬੁੱਧ ਦੇ ਭਿਖਸ਼ੂਆਂ ਵਾਂਗੂੰ ਭਾਰਤ ਥੀਂ ਬਾਹਰ ਦੇ ਦੇਸ਼ਾਂ (ਕਾਬਲ ਅਤੇ ਰੂਸ) ਤੀਕ ਵੀ ਪ੍ਰਚਾਰਨ ਦਾ ਯਤਨ ਕੀਤਾ। ਜੈਸਾ ਕਿ "ਰਾਇਲ ਏਸ਼ੀਆਟਕ ਸੁਸਾਇਟੀ" ਦੇ ਇਕ ਪ੍ਰਸਿਧ ਮੈਂਬਰ ਐਚ. ਬਲੈਟਾਂਇਨ ਅਲੇਕ ਜ਼ੰਡਰ ਡਯੂਮਾਂ ਨੇ (ਸੋਵੀਅਤ) ਬਾਕੂ ਜਵਾਲਾ ਵਿਚ ਬਣੇ ਹੋਏ ਧਰਮ ਮੰਦਰ ਦੀ ਪੂਰੀ ਖੋਜ ਕਰਦਿਆਂ "ਰੂਸੀ ਅਜ਼ਰ ਬੇਜ਼ਾਨ ਪ੍ਰਾਤੱਤ੍ਵ ਵਿਭਾਗ" ਪਾਸੋਂ ਉਸ ਮੰਦਰ ਦੇ ਪੱਥਰਾਂ ਉਤੇ ਲਿਖੇ ੧੬ ਫੋਟੂ ਵੇਖੇ। ਜਿਨ੍ਹਾਂ ਵਿਚ ੧੩ ਦੇਵਨਾਗਰੀ ਦੇ, ੧ ਪਾਰਸੀ ਅਤੇ ੨ ਪੰਜਾਬੀ (ਗੁਰਮੁਖੀ) ਅੱਖਰਾਂ ਵਿਚ ਲਿਖੇ ਹਨ। ਉਦਾਸੀ ਸੰਤਾਂ ਨੇ ਉਥੇ ਜਾ ਕੇ ਰੂਸੀ ਜ਼ਬਾਨ ਨੂੰ ਸਿਖਿਆ ਅਤੇ ਆਪਣੇ ਧਾਰਮਕ ਉਪਦੇਸ਼ਾਂ ਤੇ ਸ਼ੁਭ ਆਚਰਣ ਨਾਲ ਲੋਕਾਂ ਨੂੰ ਪ੍ਰਭਾਵਤ ਕੀਤਾ। ਉਨ੍ਹਾਂ ਨੂੰ ਚੇਲੇ ਬਣਾਇਆ ਅਤੇ ਉਨ੍ਹਾਂ ਪਾਸੋਂ ਉਥੇ ਮੰਦਰ ਬਣਵਾਇਆ। ਜਿਸਦੇ ਪੱਥਰਾਂ ਉਤੇ ਪੰਜਾਬੀ (ਗੁਰਮੁਖੀ) ਵਿਚ ਲਿਖੇ ਸ਼ਬਦ ਸੰਮਤ ੧੭੭੦ ਦੇ ਹੁਣ ਤੀਕ ਮੌਜੂਦ ਅਤੇ ਪੜ੍ਹੇ ਜਾਂਦੇ ਹਨ।

ਇਕ ਪੱਥਰ ਉਤੇ ਆਪਣਾ ਮੂਲ ਮੰਤ੍ਰ ਅਤੇ ਨਾਲੇ ਨਾਮ ਪਤਾ ਵੀ ਇਉਂ ਲਿਖਿਆ ਹੈ—

"੧ ਓ ਸਤਿਨਾਮ ਕਰਤਾ ਪੁਰਖੁ ਨਿਰਭੌ ਨਿਰਵੈਰ
ਅਕਾਲ ਮੂਰਤ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਵਾਹਿਗੁਰੂ ਜੀ ਸਹਾਇ ॥

ਬਾਬਾ ਏ ਦਾਸ ਦਾ ਚੇਲਾ ਮੇਲਾ ਰਾਮ, ਤਿਸਕਾ ਚੇਲਾ ਕਰਤਾ ਰਾਮ (ਭਗਤਾ ਰਾਮ) ਉਦਾਸੀ ਜਵਾਲਾ ਮੈ ਧਰਮ ਕੀ ਜਗਾ ਬਨਾਇ ਗਿਆ । ਵਾਹਿਗੁਰੂ ॥"

(ਦੇਖੋ ਉਦਾਸੀਆਂ ਦਾ ਅਖਬਾਰ 'ਮਹਾਤਮਾਂ',
ਸ੍ਰੀ ਚੰਦ ਨੰਬਰ, ਸੰਨ ੧੯੫੭)

ਦੂਜੇ ਪੱਥਰ ਉਤੇ ਵੀ ਸਾਰਾ ਮੂਲ ਮੰਤ੍ਰ ਤੇ ਵਾਹਿਗੁਰੂ ਗੁਰਮੰਤ੍ਰ ਲਿਖ ਕੇ ਫੇਰ ਸਿਰਫ "ਬਾਵਾ ਕਾ ਚੇਲਾ ਧਰਮ ਕੀ ਜਗਾ ਬਨਾਈ ।"—ਲਿਖਿਆ ਹੈ। ਇਉਂ ਮਾਲੂਮ ਹੁੰਦਾ ਹੈ ਕਿ ਰੂਸ ਅੰਦਰ ਸਿਖ ਧਰਮ ਸਬੰਧੀ ਉਸ ਸਮੇਂ ਉਦਾਸੀਆਂ ਨੇ ਰੂਸੀ ਹਕੂਮਤ ਅਤੇ ਲੋਕਾਂ ਨੂੰ ਕਾਫੀ ਜਾਣੂੰ ਕਰਾ ਦਿਤਾ ਸੀ। ਜਿਸ ਦਾ ਅਸਰ ਬਾਕੀ ਰਿਹਾ ਤਦੇ ਮਹਾਰਾਜਾ ਰਣਜੀਤ ਸਿੰਘ ਨਾਲ ਵੀ ਸਬੰਧ ਪੈਦਾ ਕਰਣ ਦੇ ਰੂਸੀ ਹਕੂਮਤ ਵਲੋਂ ਯਤਨ ਹੁੰਦੇ ਰਹੇ।

੬. ਫੇਰ ਸਖਤ ਭੀੜਾ ਸਮੇਂ ਜਦੋਂ ਕਿ ਸਿਖ ਜੰਗਲੀਂ ਵਸਦੇ ਸਨ ਅਤੇ ਸਿਖਾਂ ਦੇ ਸਿਰਾਂ ਦਾ ਮੁਲ ਅੱਸੀ ਅੱਸੀ ੮੦) ਰੁਪਏ ਪੈ ਚੁਕਾ ਸੀ ਇਨ੍ਹਾਂ ਸਾਧੂ ਮਹਾਤਮਾਂ (ਨਿਰਮਲੇ ਅਤੇ ਉਦਾਸੀ ਸੰਤਾਂ) ਨੇ ਹੀ ਪੰਜਾਬ ਅਤੇ ਪੰਜਾਬ ਦੇ ਬਾਹਰ ਦੇ ਇਤਹਾਸਿਕ ਗੁਰਦਵਾਰਿਆਂ ਧਰਮ ਸਾਲਾਂ (ਸਿਖ ਧਰਮ ਮੰਦਰਾਂ) ਦੀ ਪੂਰੀ ਸੰਭਾਲ ਕੀਤੀ। ਪਿੰਡਾਂ ੨ ਅੰਦਰ ਦੀ ਹਿੰਦੂ ਜਨਤਾ ਵਿਚ ਜਾ ਕੇ ਸਿਖ ਧਰਮ ਦਾ ਪ੍ਰਚਾਰ ਜਾਰੀ ਰਖਿਆ ਅਤੇ ਪ੍ਰੇਰ ੨ ਕੇ ਲੋਕਾਂ ਨੂੰ ਸਿਖ ਧਰਮ ਧਾਰਣ ਕਰਾਕੇ ਸਿਖਾਂ ਦਾ ਸਾਥੀ ਬਣਾਂਦੇ ਰਹੇ।

(ਦੇਖੋ ਹਿਸਟਰੀ ਆਫ ਦੀ ਸਿਖ ਹਰੀ ਰਾਮ ਗੁਪਤਾ)

੭. ਉਦਾਸੀਨ ਮਹਾਤਮਾਂ ਨਿਰਬਾਣ ਬਾਬਾ ਪ੍ਰੀਤਮ ਦਾਸ ਜੀ (ਸੰਗਲ ਅਖਾੜਾ) ਅਤੇ ਨਿਰਲਾਣ ਬਾਬਾ ਸੰਤੋਖ ਦਾਸ ਜੀ (ਬ੍ਰਹਮ ਬੂਟਾ ਅਖਾੜਾ) ਵਾਲਿਆਂ ਨੇ ਰਾਵੀ ਦਰਿਆ ਵਿਚੋਂ ਕਈ ਮੀਲ

ਹੰਸਲੀ ਦੀ ਖੁਦਾਈ ਕਰਵਾ ਕੇ ਸਦਾ ਲਈ ਨਵਾਂ ਜਲ ਸ੍ਰੀ ਅੰਮ੍ਰਿਤਸਰ ਸਰੋਵਰ ਵਿਚ ਪਾਣ ਦੀ ਸੇਵਾ ਦਾ ਮਹਾਂਨ ਪੁੰਨ ਅਤੇ ਜੱਸ ਪ੍ਰਾਪਤ ਕੀਤਾ ਹੈ। ਇਸ ਤੋਂ ਵਖਰੇ ਨਿਰਬਾਣ ਬਾਬਾ ਸੰਤੋਖ ਦਾਸ ਜੀ ਨੇ ਬੋਹੜ ਦੇ ਪੇੜ ਨੂੰ ਮਿੱਟੀ ਦੇ ਗੰਮਲੇ ਵਿਚ ਲਾ ਸਿਰ ਤੇ ਚੁਕੇ ਹੋਇਆਂ ਪੈਦਲ ਜਾ ਜਾ ਕੇ ੬੮ ਤੀਰਥਾਂ ਦੇ ਜਲ ਨਾਲ ਪਾਲਿਆ ਅਤੇ ਬਹੁਤ ਭਾਰਾ ਹੋਣ ਜਾਣ ਤੇ ਸ੍ਰੀ ਅੰਮ੍ਰਿਤਸਰ ਨੂੰ ਸਾਰੇ ਤੀਰਥਾਂ ਦਾ ਸ਼੍ਰੋਮਣੀ ਤੀਰਥ ਅਨੁਭਵ ਕਰਕੇ ਉਹ ਬੋਹੜ ਦਾ ਪਵਿਤ੍ਰ ਬੂਟਾ ਸਰੋਵਰ ਦੀ ਹੰਸਲੀ ਦੇ ਨੇੜੇ ਲਾ ਦਿਤਾ। ਜੋ ਹੁਣ ਤੀਕ ਭਾਰੀ ਬ੍ਰਿਛ ਤੇ ਯਾਤਰੂਆਂ ਨੂੰ ਸੁਖਦਾਈ ਛਾਂਉ ਦਿੰਦਾ ਅਤੇ ਬ੍ਰਹਮ ਬੂਟਾ ਅਖਾੜਾ ਉਦਾਸੀਨ ਵੀ ਇਸੇ ਦੇ ਨਾਂਮ ਤੇ ਸ੍ਰੀ ਅੰਮ੍ਰਿਤਸਰ ਸਰੋਵਰ ਦੇ ਕੰਢੇ ਪ੍ਰਸਿਧ ਹੈ।

ਇਹੋ ਜਿਹੇ ਕਈ ਹਵਾਲੇ ਦਿਤੇ ਜਾ ਸਕਦੇ ਹਨ, ਜਿਨ੍ਹਾਂ ਥੀਂ ਸਾਬਤ ਹੈ ਕਿ ਉਦਾਸੀਨ ਸੰਪ੍ਰਦਾਇ ਦੇ ਸਾਧੂ ਵੀ ਆਪਣੇ ਆਪਣੇ ਧੂੰਣੇਦਾਰ ਸੰਤਾਂ ਮਹੰਤਾਂ ਦੇ ਚਰਨ ਪਾਹੁਲੀ ਹੁੰਦੇ ਹੋਏ – ਖੰਡੇ ਪਾਹੁਲੀ (ਅੰਮ੍ਰਿਤਧਾਰੀ) – ਨਿਰਮਲਾ ਸੰਪ੍ਰਦਾਇ ਅਤੇ – "ਨਾਮ ਧਾਰੀ" ਸੰਪ੍ਰਦਾਇ ਦੇ ਸਾਧੂਆਂ ਵਾ ਗ੍ਰਿਹਸਥੀਆਂ ਵਾਂਗੂੰ ਇਹ ਵੀ ਸਿਖ ਕੌਮ ਦੇ ਜ਼ਰੂਰੀ ਅੰਗ ਹਨ। ਅਤੇ ਸਾਧੂ ਰੂਪ ਯਾ ਗ੍ਰਿਹਸਥੀ ਸਾਰੇ ਸਿਖ ਹਨ। ਜਿਨ੍ਹਾਂ ਵਾਸਤੇ ਚਾਹੀਦਾ ਤਾਂ ਇਹ ਸੀ ਕਿ ਪਹਿਲੇ ਵਾਂਗੂੰ ਹੀ ਆਪਣੇ ਨੂੰ ਗੁਰੂ ਘਰ ਦਾ ਸਿਖ ਮੰਨਦੇ ਅਤੇ ਨਵੀਂ ਰੀਤ ਦੇ ਗੁਰਦਵਾਰਾ ਪ੍ਰਬੰਧ ਵਿਚ ਸਿਖਾਂ ਦੇ ਭਾਈਵਾਲ ਹੋਣ ਦਾ ਯਤਨ ਕਰਦੇ। ਪਰ ਉਕਤ ਤਰ੍ਹਾਂ ਦੀਆਂ ਮਿਥਿਆਂ ਮਨੌਤਾਂ ਦੇ ਅਧਾਰ ਤੇ ਆਪਣੇ ਨੂੰ ਸਿਖ ਕੌਮ ਨਾਲੋਂ ਵਖਰਾ ਦਸ ਕੇ ਉਲਟੇ ਰਾਹੇ ਪੈ ਗਏ ਹਨ। ਜੋ ਗੁਰੂ ਨਾਨਕ ਸਾਹਿਬ ਵਾ ਜਤ ਸੱਤ ਸੰਤੋਖ ਮੂਰਤ ਬਾਬਾ ਸ੍ਰੀ ਚੰਦ ਜੀ ਦੇ ਇਸ ਉਦਾਸੀ ਭੇਖ ਦੀ ਸ਼ਾਨ ਮੁਤਾਬਿਕ ਕਿਸੇ ਤਰ੍ਹਾਂ ਵੀ ਠੀਕ ਨਹੀ ਹੈ।

"ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
ਜੋ ਗੁਰੁ ਦਸੈ ਵਾਟ ਮੁਰੀਦਾਂ ਜੋਲੀਐ ॥"

ਹੁਣ ਸਵਾਲ ਇਹ ਰਹਿ ਜਾਂਦਾ ਹੈ ਕਿ ਆਪਣੇ ਨੂੰ ਐਸਾ ਮੁਰੀਦ (ਸਿਖ) ਕੋਈ ਮੰਨਦਾ ਹੈ ਕਿ ਨਹੀਂ ? ਉਤਰ ਇਹ ਹੈ । ਕਿ ਅਸੀਂ ਤਾਂ ਸਹੀ ਅਸੂਲ ਨੂੰ ਸਾਹਮਣੇ ਰਖਿਆ ਹੈ। ਜੋਰੋ ਜੋਰੀ ਕੋਈ ਗੱਲ ਕਿਸੇ ਨੂੰ ਮਨਾਈ ਨਹੀਂ ਜਾ ਸਕਦੀ । ਕਿਉਂਕਿ ਮਸ਼ਹੂਰ ਕਹਾਵਤ ਹੈ–"ਕੋਈ ਮੰਨੇ ਤਾਂ ਗੁਰ ਦਿਉ । ਨ ਮੰਨੇ ਤਾਂ ਕਿਸੇ ਦੀ ਆਪਣੀ ਮਰਜੀ ਹੈ ।" ਗੁਰੂ ਵਸ਼ਿਸ਼ਟ ਜੀ ਨੇ ਅਪਣੇ ਸ਼ਿਸ਼ (ਸਿਖ) ਭਗਵਾਨ ਰਾਮ ਚੰਦ੍ਰ ਜੀ ਨੂੰ ਇਸੇ ਵਿਸ਼ੇ ਤੇ ਕਿਹਾ ਸੀ–"ਹੇ ਰਾਮ ਜੀ ! ਭਾਵਨਾ ਹੀ ਦੇਵ ਹੈ ।"

ਪਰ ਮੈਨੂੰ ਇਸ ਪੁਸਤਕ ਦੀ ਤਿਆਰੀ ਦੇ ਸਿਲਸਲੇ ਵਿਚ ਖੋਜ ਪੜਤਾਲ ਕਰਦਿਆਂ ਕਈ ਉਦਾਸੀ ਮਹਾਤਮਾਂ ਵਿਦਵਾਨਾਂ ਨਾਲ ਵਾਹ ਪੈਂਦਾ ਰਿਹਾ ਅਤੇ ਪਤਾ ਹੈ ਕਿ ਸਾਰੇ ਉਦਾਸੀ ਇਕੋ ਜਿਹੇ ਨਹੀਂ ਹਨ। ਬੇ-ਸ਼ੁਮਾਰ ਐਸੇ ਨਿਰਬਾਣ ਬ੍ਰਿਤੀ, ਮੋਹ ਮਾਇਆ ਤੋਂ ਉਚੀ ਸੁਚੀ ਸੁਰਤ ਵਾਲੇ ਸੱਚ ਦੇ ਖੋਜੀ ਵੀ ਮੌਜੂਦ ਹਨ. ਜੋ ਉਦਾਸੀਨ ਸੰਪ੍ਰਦਾਏ ਨੂੰ ਸਾਧੂ ਰੂਪ ਸਿਖ ਸੰਪ੍ਰਾਦਾਏ ਵਾ ਸਿਖ ਕੌਮ ਦਾ ਜਰੂਰੀ ਅੰਗ ਹੀ ਜਾਣਦੇ ਹਨ । ਇਸੇ ਤਰ੍ਹਾਂ ਉਹ ੧੦ ਸਤਿਗੁਰਾਂ ਨੂੰ ਬਾਬਾ ਸ੍ਰੀ ਚੰਦ ਜੀ ਅਤੇ ਬਾਬਾ ਗੁਰਦਿਤਾ ਜੀ ਦੀ ਆਤਮਾਂ ਨੂੰ ਇਕ ਮਿੱਕ ਆਪੋ ਵਿਚ ਅਭੇਦ ਹੋਇਆ ਮੰਨਦੇ ਹਨ। ਉਹ ਸਚੇ ਦਿਲੋਂ ਸਤਿ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਕਰਦੇ ਅਤੇ ਵਿਸ਼ਵਾਸ਼ ਨਾਲ ਗੁਰਬਾਣੀ ਨੂੰ ਪੜ੍ਹਦੇ ਹਨ । ਜੋ ਕੇਵਲ ਸ੍ਰੀ ਨਨਕਾਣਾਂ ਸਾਹਿਬ ਅਤੇ ਕੁਝ ਹੋਰ ਵੀ ਇਤਹਾਸਿਕ ਗੁਰਦਵਾਰਿਆਂ ਦਾ ਪ੍ਰਬੰਧ ਉਦਾਸੀਆਂ ਹੱਥੋਂ ਨਿਕਲ ਗਿਆ ਜਾਣਕੇ ਸਿਖਾਂ ਨਾਲ ਰੁੱਠੇ ਹੋਏ ਅਤੇ ਉਕਤ ਮਨੌਤਾਂ ਦਾ ਸਹਾਰਾ ਲੱਭ ਕੇ ਉਦਾਸੀ ਸੰਪ੍ਰਦਾਇ ਨੂੰ ਸਿਖ ਕੌਮ ਨਾਲੋਂ ਵਖਰ ਸਾਬਤ ਕਰਨ ਦਾ ਯਤਨ ਕਰਦੇ ਹਨ। ਜਿਨ੍ਹਾਂ ਦੀ ਐਸੀ ਹਾਲਤ

ਉਤੇ ਇਕ ਨਿੱਕਾ ਜਿਹਾ ਗੀਤ ਫੁਰ ਆਇਆ ਲਿੱਖ ਕੇ ਇਸ ਜ਼ਿਕਰ ਨੂੰ ਇਥੇ ਹੀ ਬੰਦ ਕਰਦੇ ਹਾਂ—

ਦੋ ਦਾਂਣੇ ਵਿੱਲ੍ਹੇ ਹੋਏ ਨੀ—
ਬਾਹਰੋਂ ਰੁੱਠੇ ਹੋਇ, ਅੰਦਰੋਂ ਜਿਗੱਰੇ ਮਿਲੇ ਹੋਏ ਨੀ।

ਇਹ ਤਾਂ ਭੇੜ ਭਰਾਵਾਂ ਦੇ—
ਵੱਖ ਵੱਖ ਹੋ ਉਡਦੇ, ਕਦੀ ਡਾਰ ਵੀ ਕਾਂਵਾਂ ਦੇ।
ਕੋਈ ਹੋਰ ਨਹੀਂ ਉਹੀ ਹੋ!
ਸੱਜੀ ਖੱਬੀ ਅੱਖ ਦੋਵੇਂ ਗੁਰੂ ਨਾਨਕ ਦੇ ਪੁੱਤ ਦੋ।

ਬਾਬਾ ਸ੍ਰੀ ਚੰਦ ਪ੍ਰੇਰ ਦਈਂ—
ਵਿਛੜੇ ਵੀਰ ਮਿਲਣ, ਫਿਰ ਵਿਛੜਨ ਮੂਲ ਨਹੀਂ।

# ਗੁਰਬਾਣੀ ਉਪਦੇਸ਼

ਹੋਇ ਇਕਤ੍ਰ ਮਿਲਹੁ ਮੇਰੇ ਭਾਈ
ਦੁਬਿਧਾ ਦੂਰਿ ਕਰਹੁ ਲਿਵਲਾਇ ॥
ਹਰਿ ਨਾਮੈ ਕੇ ਹੋਵਹੁ ਜੋੜੀ
ਗੁਰਮੁਖਿ ਬੈਸਹੁ ਸਫਾ ਵਿਛਾਇ ॥

ਵਾ— ਮਿਲਬੇ ਕੀ ਮਹਿਮਾ ਬਰਨਿ ਨ ਸਾਕਉ
ਨਾਨਕ ਪਰੈ ਪਰੀਲਾ ॥

—ਸਮਾਪਤ—

ਲੇਖਕ—
ਗਿਆਨੀ ਈਸ਼ਰ ਸਿੰਘ ਨਾਰਾ,
੧੧ / ੩੨੮੭, ਦਿੱਲੀ ਗੇਟ ਬਜ਼ਾਰ,
ਦਿੱਲੀ।

ਮਾਰਚ, ੧੯੫੯

ਲੇਖਕ

# ਇਤਹਾਸ ਬਾਬਾ ਸ੍ਰੀ ਚੰਦ ਸਾਹਿਬ ਜੀ

ਅਤੇ

# ਰਾਜਾ ਜੋਗੀ



ਗਿਆਨੀ ਈਸ਼ਰ ਸਿੰਘ ਨਾਰਾ (ਜ਼ਿਲਾ ਰਾਵਲਪਿੰਡੀ) ਦੇਹਲੀ

# ਧੰਨਵਾਦੀ ਹੋਵਾਂਗਾ

ਗੁਰੂ ਨਾਨਕ ਸਾਹਿਬ ਦੇ (ਪੰਜੇ) ਨਾਲਛੋਹੇ ਪੱਥਰ ਨੂੰ ਉਨ੍ਹਾਂ ਦੇ ਪ੍ਰੇਮੀਆਂ ਨੇ "ਪੰਜਾਸਾਹਿਬ" ਆਖਿਆ ਜਿਸ ਬੇਰੀ ਹੇਠ ਬੈਠੇ ਉਹਬੇਰੀ ਸਾਹਿਬ ਅਤੇ ਜਿਸ ਰੇਠੇ ਵੱਲ ਵੇਖਿਆ ਉਹ ਰੇਠਾ ਸਾਹਿਬ ਮੰਨਿਆ ਹੈ। ਤਾਂ ਉਸੇ ਗੁਰੂ ਨਾਨਕ ਸਾਹਿਬ ! ਦੇ ਦੋਵੇਂ ਸਾਹਿਬ ਜ਼ਾਦੇ ਵੀ ਕਿਸੇ ਅਧਿਕਾਰ ਦੇ ਮਾਲਕ ਸਨ, ਜਿਸ ਤੇ ਬਾਬਾ ਸ੍ਰੀ ਚੰਦ ਜੀ ਦਾ ਇਹ ਇਤਹਾਸ ਵੀ ਜਰੂਰੀ ਸੀ ਜੋ ਇਤਹਾਸਕ ਡੂੰਘਾਂਈਆਂ ਦੀ ਤੈਹਾਂ ਵਿਚੋਂ ਫੋਲ ਫੋਲ ਕੇ ਤਿੰਨ ਸਾਲਾਂ ਦੀ ਕਠਨ ਮੇਹਨਤ ਨਾਲ ਲਭਿਆ ਤੇ ਲਿਖਿਆ ਹੈ। ਭਾਂਈ ਨੰਦ ਲਾਲ ਜੀ (ਗੋਇਆ) ਨੇਕਿਹਾ ਹੈ।

ਕਦਰ ਲਾਲੇ ਉ ਬਜੁਜ਼ ਆਸ਼ਕ ਨ ਦਾਨਦ ਹੇਚ ਕੱਸ।<br>
ਕੀਮਤੇ ਯਾਕੂਤ ਦਾਨਦ ਚਸ਼ਮੇ ਗੋਹਿਰ ਬਾਰੇ ਮਾ।<br>
ਅਰਥ–ਆਸ਼ਕ ਬਾਝੂੰ ਲਾਲ ਮੇਰੇ ਦੀ ਸਾਰ ਨ ਕੋਈ ਜਾਣੇ।<br>
ਹੀਰੇ ਵਾਲੀ ਕੀਮਤ ਮੇਰੀ ਜੌਹਰੀ ਅੱਖ ਪਛਾਣੇ।

ਤਾਂਤੇ ਪੂਰੀ ਆਸ ਹੈ ਕਿ ਇਸ ਇਤਹਾਸ ! ਰੂਪੀ ਮੇਰੇ ਲਾਲ ਨੂੰ ਵੀ ਇਤਹਾਸਕ ਅਤੇ ਪੰਜਾਬੀ ਸਾਹਿਤਕ ਪਾਰਖੂਆਂ ਵਲੋਂ ਪੂਰੇ ਉਤਸ਼ਾਹ ਤੇ ਸਤਿਕਾਰ, ਭਰੇ ਸ਼ਬਦਾਂ ਨਾਲ ਸਤਿਕਾਰਿਆ ਜਾਏ ਗਾ। ਫਿਰ ਵੀ ਮੈਂ ਐਸੇ ਸੁਹਿਰਦ ਪਾਠਕਾਂ ਦਾ ਧੰਨਵਾਦੀ ਹੋਵਾਂਗਾ-ਜੋ ਆਪਣੇ ਵਕਤ ਦੀ ਅਤੇ ਡਾਕ ਖਰਚੇ ਦੀ ਕਿਰਸ ਨ ਕਰਦੇ ਹੋਇ-ਇਸ ਪੁਸਤਕ ਸੰਬੰਧੀ ਆਪਣੀ ਨਿਰਪੱਖ ਰਾਏ ਨੂੰ ਸੰਖੇਪ ਸ਼ਬਦਾਂ ਵਿਚ ਲਿਖਕੇ "ਭਾਰਤ ਸਰਕਾਰ"–"ਪੰਜਾਬ ਸਰਕਾਰ ਅਤੇ ਸ਼੍ਰੋਮਣੀ ਕਮੇਟੀ ਨੂੰ ਭੇਜ ਕੇ ਇਕ ਕਾਪੀ ਮੈਨੂੰ ਵੀ ਭੇਜਣ ਗੇ। ਤਾਕੇ ਆਪ ਵਲੋਂ ਭੇਜੀ ਇਸ ਰਾਏ ਦੇ ਹਲੂੰਣੇ ਦਾ ਉਨ੍ਹਾਂ ਉਤੇ ਅਸਰ ਹੋਵੇ। ਤੇ ਅਗੇ ਵਾਸਤੇ ਮੇਰੇ ਜਿਹੇ ਖਾਮੋਸ਼ ਅਤੇ ਪਿਛੋਕੜ ਬੈਠੇ ਧਾਰਮਿਕ ਵ ਸਾਹਿਤਕ ਪੰਜਾਬੀ ਭਾਸ਼ਾ ਦੇ ਲਿਖਾਰੀਆਂ ਦੀ ਸੰਭਾਲ ਕਰਕੇ ਕੌਮੀ ਇਤਹਾਸ ਅਤੇ ਸਾਹਿਤਕ ਭੰਡਾਰ ਦੀ ਵਧੇਰੇ ਸੇਵਾ ਕਰਾ ਸਕਣ ਐਸੇ ਸਜਣਾਂ-ਦੇ ਨਾਮ ਦੂਜੀ ਅਡੀ ਸ਼ਨ ਵਿਚ ਛਾਪ ਦਿਆਂਗੇ। (ਲੇਖਕ)

# ਰਾਜਾ ਜੋਗੀ

## ਜੀਵਨ ਇਤਹਾਸ-ਸ੍ਰੀ ਬਾਬਾ ਸਾਹਿਬ ਸਿੰਘ ਜੀ ਬੇਦੀ–ਵੀ ਮੰਗਵਾਕੇ ਪੜ੍ਹੀਏ

ਇਹ ਪੁਸਤਕ ਪੰਜਾਬੀ ਸਾਹਿਤਕ ਤੇ ਇਤਹਾਸਕ ਭੰਡਾਰ ਵਿਚ ਨਵੀਨ ਰਚਨਾਂ ਤੇਵਾਧਾ ਹੈ। ਜਿਸ ਤੇ ਪੰਜਾਬ ਸਰਕਾਰ ਦੇ ਸਕੂਲਾਂ, ਕਾਲਜਾਂ, ਅਤੇ ਸਾਰੀਆਂ ਪਬਲਿਕ ਲਾਇਬ੍ਰੇਰੀਆਂ ਲਈ ਮਨਜ਼ੂਰ ਹੈ। ਇਹ ਪੁਸਤਕ ਰਾਜਾ ਜੋਗੀ! ਚੀਫ ਖਾਲਸਾ ਦੀਵਾਨ ਵਲੋਂ ਸਾਰੇ ਅਪਨੇ ਕਾਲਜਾਂ ਸਕੂਲਾਂ ਦੀਆਂ ਲਾਇਬ੍ਰੇਰੀਆਂ, ਅਤੇ ਪੰਥਕ ਲਾਇਬ੍ਰੇਰੀਆਂ, ਲਈ ਵੀ ਪ੍ਰਵਾਨ ਕੀਤੀ ਗਈ ਤੇ ਜਰੂਰੀ ਪੜ੍ਹਨ ਦੀ ਦੀਵਾਨ ਵਲੋਂ ਸਫਾਰਸ਼ ਕੀਤੀ ਹੈ।

ਇਹ ਪੁਸਤਕ ਪੰਥ ਦੇ ਚੋਟੀ ਦੇ ਵਿਦਵਾਨਾਂ ਲੀਡਰਾਂ ਸੰਤਾਂ, ਮਹੰਤਾਂ ਗੁਰੂ ਅੰਸਾਂ ਬੇਦੀ ਬਾਬਿਆਂ ਅਤੇ ਪੰਥਕ ਅਖਬਾਰਾਂ ਵਲੋਂ ਸਤਿਕਾਰੀ ਜਾ ਚੁਕੀ ਅਤੇ (ਰੀਵੀਉ) ਪ੍ਰਸੰਸਾ ਪਤ੍ਰ ਵੀ ਨਾਲ ਛਪੇ ਹਨ।

ਇਹ ਪੁਸਤਕ ਰਾਜਾ ਜੋਗੀ! ਗੁਰੂ ਦਸ਼ਮੇਸ਼ ਜੀ ਦੇ ਪਿਛੋਂ ਤੋਂ ਲੈ ਕੇ ਸਿਖ ਰਾਜ ਦੇ ਖਾਤਮੇ ਤਕ ਦੇ ਧਾਰਮਕ ਸਮਾਜਕ ਵਿਵਹਾਰਕ ਅਤੇ ਰਾਜਨੀਤਕ ਸਮਾਚਾਰਾਂ ਨੂੰ ਰਸੀਲੇ ਢੰਗ ਨਾਲ ਖੋਲ੍ਹਦੀ ਤੇ ਸਿਖ ਧਰਮ ਦੇ ਅਦੁਤੀ ਅਸੂਲਾਂ ਥੀਂ ਜਨਤਾ ਨੂੰ ਜਾਣੂੰ ਕਰਾਉਣ ਵਾਲੀ ਗੁਣੀਆਂ ਗਿਆਨੀਆਂ ਗ੍ਰੰਥੀਆਂ ਸੰਤਾਂ ਮਹਾਤਮਾਂ ਪ੍ਰਚਾਰਕਾਂ, ਅਤੇ ਗਿਆਨੀ ਦੇ ਵਿਦਿਆਰਥੀਆਂ ਲਈ ਰਾਹਬਰੀ ਦਾ ਕੰਮ ਕਰਦੀ ਹੈ।

ਪੁਸਤਕ ਦੇ ਸਫੇ ੬੪੦ ਫੋਟੂ ੮ ਜਿਲਦ ਪਕੀ, ਸੁਨੈਹਰੀ ਪ੍ਰਿੰਟਿੰਗ,–ਭੇਟਾ ੬।।) ਹੈ ਇਹ ਪੁਸਤਕ ਮਿਲਣ ਦਾ ਪਤਾ

ਗਿਆਨੀ ਈਸ਼ਰ ਸਿੰਘ ਨਾਰਾ, ੧੧। ੩੨੮੭ ਦੇਹਲੀ ਗੇਟ ਦੇਹਲੀ। ਪਰ ਇਤਹਾਸ ਬਾਬਾ ਸ੍ਰੀ ਚੰਦ ਦਾ ਹਵਾਲਾ ਦੇ ਕੇ ਮੰਗਾਣ ਵਾਲਿਆਂ ਨੂੰ ਰਾਜਾ ਜੋਗੀ ੫) ਰੁਪੈ ਵਿਚ ਦਿਤੀ ਜਾਏ ਗੀ।

# ਇਤਿਹਾਸ ਰਾਜਾ ਜੋਗੀ–ਹੇਠ ਲਿਖੇ ਸ਼ਬਦਾਂ ਨਾਲ ਪੰਥ ਦੇ ਸਮਰਪਣ

## ਦੋਹਰਾ

ਸ੍ਰੀ ਗੁਰੂ ਨਾਨਕ ਦੇਵ ਦੀ.
ਉਤਮ ਬੇਦੀ ਬੰਸ ।
ਤਿਸ ਵਿਚ ਬਾਬਾ ਸਾਹਿਬ ਸਿੰਘ
ਪ੍ਰਗਟੇ ਵਾਗੂੰ ਹੰਸ । ੧ ।
ਸੰਤ ਸਾਧ ਸਿੱਖ ਸੰਗਤਾਂ
ਰਾਜੇ ਅਰ ਸਰਦਾਰ ।
ਚਰਨ ਜਿਨ੍ਹਾਂ ਦੇ ਚੁੰਮਦੇ
ਜਾਂਦੇ ਸਨ ਬਲਿਹਾਰ ।੨।
ਰਾਜ ਤੇ ਜੋਗ ਕਮਾਇਆ
ਜਨਕ ਜਿਵੇਂ ਨਿਰਲੇਪ ।
ਅਚੱਰ ਚਰੇ ਸਿੱਧ ਹੋ ਗਇ
ਬੁੱਧੀ ਪਾਈ ਅਖੇਪ ।੩।
ਤਿਨ੍ਹਾਂ ਦਾ ਇਤਹਾਸ ਇਹ
**ਰਾਜਾ ਜੋਗੀ ਗ੍ਰੰਥ ।**
ਹੋ ਸਨਿੰਮ੍ਰ ਅਰਪਣ ਕਰਾਂ
**ਅੱਗ੍ਰੂ ਖਾਲਸਾ ਪੰਥ ।੪।**

ਈਸ਼ਰਸਿੰਘ ਨਾਰਾ